# ਨਾਵਲ
# 'ਸ਼ਾਲਮਲੀ'
## ਹਰਜੀਤ ਅਟਵਾਲ

"ਸਿੰਮਲ ਰੁੱਖ ਤਣ ਖਲੋਤਾ, ਫੱਲ-ਫੁਲਾਂ ਤੋਂ ਸੱਖਣਾ,
ਪੰਛੀ ਆਵਣ ਦੂਰ-ਦੁਰੇਡੋਂ, ਮਜ਼ਾ ਕਿਸੇ ਨਾ ਚੱਖਣਾ।"

## 1-ਵੋਟ

ਇੰਗਲੈਂਡ ਜਿਵੇਂ ਬਦਲਾਂ ਦੀ ਛਾਂ ਹੇਠ ਵਸਿਆ ਹੋਵੇ। ਸਾਰਾ ਸਾਲ ਹੀ ਬਦਲਵਾਈ। ਸਾਰਾ ਸਾਲ ਹੀ ਸਿਆਲ ਜਿਹਾ। ਅਜਿਹੇ ਮੁਲਕ ਵਿਚ ਸੂਰਜ ਸੱਚ-ਮੁੱਚ ਹੀ ਦੇਵਤਾ ਬਣ ਬਹੁੜਦਾ ਹੈ ਖਾਸ ਕਰਕੇ ਗਰਮੀਆਂ ਵਿਚ। ਗਰਮੀਆਂ ਵਿਚ ਧੁੱਪ ਨਾਲ ਇਮਾਰਤਾਂ ਚਮਕ ਉਠਦੀਆਂ ਹਨ, ਪੰਛੀ ਚਹਿਕਣ ਲਗਦੇ ਹਨ। ਇਨਸਾਨਾਂ ਦੇ ਸੁਭਾਅਵਾਂ ਵਿਚ ਵੀ ਖਾਸ ਸ਼ੋਖੀ ਆ ਜਾਂਦੀ ਹੈ। ਮਧੂ-ਮੱਖੀਆਂ ਦੇ ਡੰਗ ਤਿੱਖੇ ਹੋ ਜਾਂਦੇ ਹਨ। ਫੁੱਲ ਹਾਕਾਂ ਮਾਰਨ ਲਗਦੇ ਹਨ। ਇਹਨਾਂ ਦੀ ਖੁਸ਼ਬੂ ਤੁਰੇ ਜਾਂਦਿਆਂ ਦੀ ਚਾਲ ਨੂੰ ਹੌਲੇ ਕਰ ਦਿੰਦੀ ਹੈ। ਧੁੱਪ ਨਿਕਲੀ ਵਾਲੇ ਦਿਨ ਵਿਚ ਲੋਕ ਪਾਰਕਾਂ ਵਿਚ, ਸੜਕਾਂ ਉਪਰ ਰੰਗ-ਬਰੰਗੇ ਕਪੜੇ ਪਾਈ ਮਟਕ ਮਟਕ ਕੇ ਇਵੇਂ ਤੁਰਦੇ ਹਨ ਜਿਵੇਂ ਕਿਤੇ ਜਾਣਾ ਹੀ ਨਾ ਹੋਵੇ, ਖਾਸ ਤੌਰ ਤੇ ਛੁੱਟੀ ਵਾਲੇ ਦਿਨ।

ਉਸ ਦਿਨ ਧੁੱਪ ਵੀ ਸੀ ਤੇ ਛੁੱਟੀ ਵੀ। ਪੂਰੀ ਤਰ੍ਹਾਂ ਸੁਸਤਾਉਣ ਦਾ ਦਿਨ। ਜਿਹਨਾਂ ਨੇ ਪਾਰਕਾਂ ਵਿਚ ਜਾ ਕੇ ਧੁੱਪ ਸੇਕਣੀ ਸੀ ਉਹ ਪਾਰਕਾਂ ਵਲ ਨੂੰ ਨਿਕਲ ਰਹੇ ਸਨ। ਜਿਹਨਾਂ ਨੂੰ ਆਪਣੇ ਘਰਾਂ ਵਿਚ ਬਾਗਬਾਨੀ ਦਾ ਸ਼ੌਂਕ ਸੀ ਉਹਨਾਂ ਨੇ ਰੰਬੀਆਂ ਚੁੱਕ ਲਈਆਂ ਹੋਈਆਂ ਸਨ। ਕੋਈ ਫੁੱਲਾਂ ਨੂੰ ਤੇ ਕੋਈ ਘਾਹ ਨੂੰ ਪਾਣੀ ਦੇ ਰਿਹਾ ਸੀ। ਜੇ ਕਿਸੇ ਨੂੰ ਕੋਈ ਹੋਰ ਨਹੀਂ ਸੀ ਕਰਨ ਨੂੰ ਲੱਭ ਰਿਹਾ ਉਸ ਨੇ ਘਰ ਦੇ ਗੇਟ ਨੂੰ ਹੀ ਰੋਗਨ ਕਰਨਾ ਸ਼ੁਰੂ ਕਰ ਦਿਤਾ ਹੋਇਆ ਸੀ। ਕੁਝ ਵੀ ਸੀ ਇਸ ਧੁੱਪ ਨੂੰ ਹਰ ਕੋਈ ਅਜਾਈਂ ਨਹੀਂ ਸੀ ਜਾਣ ਦੇਣਾ ਚਾਹੁੰਦਾ। ਜੇ ਕਿਸੇ ਨੇ ਬਾਹਰ ਨਹੀਂ ਵੀ ਜਾਣਾ ਸੀ ਉਹ ਆਪਣੇ ਘਰ ਦੇ ਪਿਛਲੇ ਗਾਰਡਨ ਵਿਚ ਹੀ ਚਾਦਰਾਂ ਵਿਛਾ ਕੇ ਧੁੱਪ ਸੇਕਣ ਦੀ ਤਿਆਰੀ ਕਰ ਰਹੇ ਸਨ, ਖਾਸ ਤੌਰ 'ਤੇ ਔਰਤਾਂ। ਇਹੋ ਮੌਕਾ ਸੀ ਸਨ-ਟੇਨ ਲੈਣ ਦਾ। ਆਪਣੇ ਸਰੀਰ ਦੇ ਗੋਰੇ ਰੰਗ ਨੂੰ ਧੁੱਪ ਵਿਚ ਪੈ ਕੇ ਗੂੜ੍ਹਾ-ਲਾਲ ਕਰਨ ਦੀ ਖੱਬਤ ਤਾਂ ਗੋਰਿਆਂ ਵਿਚ ਪਹਿਲੇ ਦਿਨ ਤੋਂ ਹੀ ਹੈ।

ਪਰ ਕੁੰਦਨ ਸਿੰਘ ਨੂੰ ਇਸ ਧੁੱਪ ਨਾਲ ਕੋਈ ਲਾਗਾ-ਦਾਗਾ ਨਹੀਂ ਸੀ। ਉਸ ਦਾ ਸਾਰਾ ਧਿਆਨ ਕਿਸੇ ਹੋਰ ਪਾਸੇ ਸੀ। ਉਹ ਕਾਲਾ ਸੂਟ, ਕਾਲੇ ਬੂਟ, ਲਾਲ ਪੱਗ ਤੇ ਲਾਲ ਟਾਈ ਲਾ ਕੇ, ਲਾਲ ਰੰਗ ਦਾ ਹੀ ਕੋਟ ਦੀ ਜੇਬ੍ਹ ਵਿਚੋਂ ਜ਼ਰਾ ਕੇ ਝਾਕਦਾ ਰੁਮਾਲ ਪਾਈ ਬਾਹਰ ਨਿਕਲਿਆ ਤੇ ਆਪਣੇ ਹੀ ਹਿਸਾਬ-ਕਿਤਾਬ ਵਿਚ ਗੁਆਚਾ ਕਾਰ ਵਿਚ ਆ ਬੈਠਾ। ਬਹੁਤ ਗਿਣਤੀ-ਮਿਣਤੀ ਕਰ ਚੁੱਕਿਆ ਸੀ ਉਹ ਪਰ ਕਹਾਣੀ ਸੂਤ ਨਹੀਂ ਸੀ ਆ ਰਹੀ। ਬਸ ਇਕ ਵੋਟ 'ਤੇ ਆ ਕੇ ਗੱਲ ਅੜ ਜਾਂਦੀ। ਹੁਣੇ ਹੀ ਉਸ ਦੀਆਂ ਕਹਾਣੀਕਾਰ ਤੇ ਕਵੀ ਸੁੱਚਾ ਸਿੰਘ ਅਜ਼ਾਦ ਨਾਲ ਗੱਲਾਂ ਹੋਈਆਂ ਸਨ। ਉਹ ਵੀ ਫਿਕਰਵੰਦ ਤਾਂ ਸੀ ਭਾਵੇਂ ਕੁੰਦਨ ਜਿੰਨਾ ਨਹੀਂ। 'ਅਗਾਂਹਵਧੂ ਲਿਖਾਰੀ ਸਭਾ' ਦੀ ਚੋਣ ਸੀ ਪਰ ਜ਼ੋਰ ਇਵੇਂ ਲੱਗਾ ਹੋਇਆ ਸੀ ਜਿਵੇਂ ਇਹ ਚੋਣ ਲੋਕ ਸਭਾ ਦੀ ਹੋਵੇ। ਦੇਵਿੰਦਰ ਸਿੰਘ ਨਾਲ ਇੱਕੀ ਮੈਂਬਰ ਸਨ ਤੇ ਉਹਨਾਂ ਨਾਲ ਉੱਨੀ। ਸਭਾ ਵਿਚ ਇਕ ਮੈਂਬਰ ਅਜਿਹਾ ਸੀ; ਮੋਹਨ ਅਦੀਬ, ਜਿਹਨੂੰ ਦੋਵੇਂ ਗੁਰੱਪ ਆਪਣਾ ਹੀ ਗਿਣੀ ਜਾ ਰਹੇ ਸਨ, ਦੋਨਾਂ ਧੜਿਆਂ ਨੂੰ ਹੀ ਉਸ ਦੀ ਵਫਾਦਾਰੀ ਉਪਰ ਸ਼ੱਕ ਸੀ। ਕੁੰਦਨ ਦੇ ਤੇਜ਼ ਦਿਮਾਗ ਨੇ ਇਕ ਹੋਰ ਇੰਤਜ਼ਾਮ ਵੀ ਕੀਤਾ ਹੋਇਆ ਸੀ। ਉਸ ਨੇ ਅੱਠ ਅਰਜ਼ੀਆਂ ਜੇਬ੍ਹ ਵਿਚ ਸਭਾ ਦੇ ਨਵੇਂ ਮੈਂਬਰ ਬਣਨ ਦੀਆਂ ਪਾਈਆਂ ਹੋਈਆਂ ਸਨ ਕਿ ਚਾਰੇ ਸਿਰੇ ਕੋਈ ਹੋਰ ਚਾਰਾ ਨਾ ਦਿਸਿਆ ਤਾਂ ਬਾਹਰ ਕਾਰ ਵਿਚੋਂ ਬੈਠੇ ਇਹਨਾਂ ਮੁੰਡਿਆਂ ਨੂੰ ਸੱਦੇਗਾ ਤੇ ਸਭਾ ਦੇ ਮੈਂਬਰ ਬਣਾ ਦੇਵੇਗਾ। ਸਭਾ ਦਾ ਕੋਈ ਵਿਸ਼ੇਸ਼ ਵਿਧਾਨ ਤਾਂ ਹੈ ਨਹੀਂ ਸੀ। ਦੇਵਿੰਦਰ ਸਿੰਘ ਨੇ ਇਵੇਂ ਹੀ ਤਾਂ ਕੀਤਾ ਹੋਇਆ ਸੀ। ਉਸ ਨੇ ਸਭਾ ਵਿਚ ਲੇਖਕ ਘੱਟ ਤੇ ਵੋਟਾਂ ਜ਼ਿਆਦਾ ਵਾੜੀਆਂ ਹੋਈਆਂ ਸਨ। ਕੁੰਦਨ ਨੂੰ ਪਤਾ ਸੀ ਕਿ ਇਵੇਂ ਅਚਾਨਕ ਅੱਠ ਨਵੇਂ ਮੈਂਬਰਾਂ ਨੂੰ ਲਿਆ ਖੜੇ ਕਰਨ ਨਾਲ ਉਸ ਦੀ ਬਦਨਾਮੀ ਹੋਣੀ ਸੀ ਪਰ ਕਹਿੰਦੇ ਨੇ ਕਿ ਮੁਹੱਬਤ ਤੇ ਜੰਗ ਵਿਚ ਸਭ ਕੁਝ ਜਾਇਜ਼ ਹੁੰਦਾ ਹੈ। ਇਹਨਾਂ ਅੱਠ ਵੋਟਾਂ ਨੂੰ ਇਕ ਪਾਸੇ ਰੱਖਦਿਆਂ ਸਭ ਤੋਂ ਪਹਿਲਾਂ ਉਹ ਦੇਵਿੰਦਰ ਸਿੰਘ ਦੀ ਇਕ ਵੋਟ ਤੋੜ ਕੇ ਆਪਣੇ ਨਾਲ ਜੋੜਨਾ ਚਾਹੁੰਦਾ ਸੀ ਤੋਂ ਜੋ ਦੋਨਾਂ ਧਿਰਾਂ ਦੀਆਂ ਵੀਹ-ਵੀਹ ਹੋ ਜਾਣ, ਬਰਾਬਰ ਦਾ ਮੁਕਾਬਲਾ ਬਣੇ ਤੇ ਫਿਰ ਉਹ ਮੋਹਨ ਅਦੀਬ ਨਾਲ ਗੱਲ ਕਰਨ ਜੋਗਾ ਹੋਵੇ। ਸਭਾ ਵਿਚ ਉਸ ਨੂੰ ਇਕ ਕਮਜ਼ੋਰ ਕੜੀ ਦਿਸਦੀ ਸੀ, ਉਹ ਸੀ ਜੋਗੇਂਦਰ। ਜੋਗੇਂਦਰ ਨਵਾਂ ਲੇਖਕ ਸੀ, ਸਭਾ ਵਿਚ ਵੀ ਉਹ ਹੁਣੇ ਜਿਹੇ ਹੀ ਆਇਆ ਸੀ। ਭਾਵੇਂ ਉਹ ਦੇਵਿੰਦਰ ਸਿੰਘ ਦੇ ਸੱਜੇ ਹੱਥ ਕੁਲਦੀਪ ਦੇ ਕਾਫੀ ਨੇੜੇ ਜਾਪਦਾ ਸੀ ਪਰ ਕੁੰਦਨ ਨਾਲ ਵੀ ਉਹ ਬਹੁਤ ਮੋਹ ਦਿਖਾਉਂਦਾ ਸੀ, ਰੇਸ਼ਮ ਸਮੁੰਦਰੀ ਨਾਲ ਵੀ ਤੇ ਸੁੱਚਾ ਸਿੰਘ ਅਜ਼ਾਦ ਨਾਲ ਵੀ। ਕੁੰਦਨ ਸੋਚਦਾ ਸੀ ਕਿ ਇਸ ਵੇਲੇ ਜੋਗੇਂਦਰ ਨੂੰ ਜਿਹੜੀ ਹਲਾਸ਼ੇਰੀ ਦੀ ਲੋੜ ਹੈ ਉਹ ਦੇਵਿੰਦਰ ਦਾ ਗਰੁੱਪ ਨਹੀਂ ਦੇ ਸਕੇਗਾ ਸੋ ਕਿਉਂ ਨਾ ਇਸ ਕਮਜ਼ੋਰ ਕੜੀ ਨੂੰ ਹਲੂਣ ਕੇ ਦੇਖਿਆ ਜਾਵੇ। ਸੁੱਚਾ ਸਿੰਘ ਅਜ਼ਾਦ ਨੇ ਵੀ ਇਹੋ ਕਿਹਾ ਸੀ ਕਿ ਜੋਗੇਂਦਰ ਨੂੰ ਸੁਫਨੇ ਦਿਖਾ ਕੇ ਪੱਟਿਆ ਜਾ ਸਕਦਾ ਹੈ। ਦੇਵਿੰਦਰ ਸਿੰਘ ਦੇ ਗੁਰੱਪ ਵਿਚ ਕੋਈ ਵੀ ਨਾਮੀ ਲੇਖਕ ਨਹੀਂ ਸੀ ਜਿਸ ਤੋਂ ਜੋਗੇਂਦਰ ਕੁਝ ਸਿੱਖ ਸਕਦਾ ਹੋਵੇ। ਸੁੱਚਾ ਸਿੰਘ ਅਜ਼ਾਦ ਫੋਨ ਉਪਰ ਅਜਿਹੇ ਇਸ਼ਾਰੇ ਜੋਗੇਂਦਰ ਨੂੰ ਕਰ ਚੁੱਕਿਆ ਸੀ। ਜੋਗੇਂਦਰ ਕਹਾਣੀ

ਲਿਖਦਾ ਸੀ ਤੇ ਕਵਿਤਾ ਵੀ। ਕੁਝ ਕੁ ਮਿਲਣੀਆਂ ਵਿਚ ਕੁੰਦਨ ਨੇ ਅੰਦਾਜ਼ਾ ਲਗਾ ਲਿਆ ਸੀ ਕਿ ਜੋਗੇਂਦਰ ਦੀ ਕਹਾਣੀ ਵਿਚ ਦਮ ਹੈ। ਉਹ ਆਪਣੀ ਰਚਨਾ ਉਪਰ ਮਿਹਨਤ ਵੀ ਪੂਰੀ ਕਰਦਾ। ਉਸ ਵਿਚ ਬਹੁਤ ਸੰਭਾਵਨਾਵਾਂ ਸਨ।

ਮਨ ਹੀ ਮਨ ਭੰਨ-ਤੋੜ ਕਰਦਾ ਕੁੰਦਨ ਕਾਰ ਵਿਚ ਆ ਬੈਠਿਆ ਤੇ ਉਸ ਦੇ ਮਗਰ ਹੀ ਮਨਜੀਤ ਕੋਰ ਵੀ। ਜੋਗੇਂਦਰ ਦੇ ਸੁਭਾਅ ਤੋਂ ਅੰਦਾਜ਼ਾ ਲਗਾ ਲਿਆ ਸੀ ਕਿ ਉਹ ਪਰਿਵਾਰਕ ਜਿਹਾ ਬੰਦਾ ਸੀ ਤੇ ਉਸ ਦੇ ਘਰ ਜਾਣ ਲਈ ਮਨਜੀਤ ਕੋਰ ਨਾਲ ਠੀਕ ਰਹੇਗੀ। ਉਸ ਨੇ ਜੋਗੇਂਦਰ ਤੋਂ ਹੀ ਪਤਾ ਕਰ ਲਿਆ ਸੀ ਕਿ ਉਸ ਦੀ ਕੁੜੀ ਹਾਲੇ ਛੇ ਕੁ ਮਹੀਨੇ ਦੀ ਹੀ ਸੀ ਸੋ ਕੁੜੀ ਲਈ ਤਾਂ ਕੀ ਲੈਜਾਣਾ ਸੀ ਪਰ ਪਹਿਲੀ ਵਾਰ ਖਾਲੀ ਹੱਥ ਜਾਣਾ ਵੀ ਠੀਕ ਨਹੀਂ ਸੀ, ਇਸ ਲਈ ਦੇਸੀ ਮਠਿਆਈ ਦਾ ਇਕ ਡੱਬਾ ਉਹਨਾਂ ਨੇ ਰਾਹ ਵਿਚੋਂ ਫੜ ਲਿਆ।

ਪਤੀ-ਪਤਨੀ ਨੇ ਜੋਗੇਂਦਰ ਦੇ ਘਰ ਮੁਹਰੇ ਕਾਰ ਖੜੀ ਕੀਤੀ ਤੇ ਦੋਵਾਂ ਨੇ ਬੂਹੇ ਬਾਹਰ ਬਰਾਬਰ ਖੜਦਿਆਂ ਬੈੱਲ ਕਰ ਦਿਤੀ। ਕੁਝ ਮਿੰਟਾਂ ਵਿਚ ਇਕ ਲੰਮੀ ਜਿਹੀ ਕੁੜੀ ਨੇ ਦਰਵਾਜ਼ਾ ਖੋਹਲਿਆ। ਉਸ ਕੁੜੀ ਦੀ ਸ਼ਕਲ ਦੇਖ ਕੇ ਉਹ ਦੋਵੇਂ ਹੀ ਹੈਰਾਨ ਜਿਹੇ ਹੋ ਗਏ ਤੇ ਇਕ ਦੂਜੇ ਵਲ ਦੇਖਣ ਲੱਗੇ। ਉਸ ਕੁੜੀ ਦੀ ਸ਼ਕਲ ਗੋਲਡੀ ਨਾਲ ਬਹੁਤ ਮਿਲਦੀ ਸੀ। ਕੁੜੀ ਨੇ ਅੰਗੇਰਜ਼ੀ ਵਿਚ ਪੁੱਛਿਆ,

"ਯੈੱਸ, ਵੌਹ ਕੈਨ ਆਏ ਡੂ ਫੌਂ' ਯੂ?"

"ਓਹ, ਅਸੀਂ, ਜੋਗੇਂਦਰ ਨੂੰ ਮਿਲਣਾ, ਮੈਂ ਉਸ ਦਾ ਰਾਈਟਰ ਦੋਸਤ ਆਂ; ਕੁੰਦਨ ਸਿੰਘ ਕੁੰਦਨ।"

"ਸਤਿ ਸ੍ਰੀ ਅਕਾਲ ਜੀ, ਆ ਜਾਓ, ਅੰਦਰ ਲੰਘ ਆਓ, ਉਹ ਤੁਹਾਡੀਆਂ ਗੱਲਾਂ ਅਕਸਰ ਕਰਦੇ ਰਹਿੰਦੇ ਨੇ।"

ਉਹ ਦੋਵੇਂ ਉਸ ਦੇ ਮਗਰ ਅੰਦਰ ਲੌਂਜ ਵਿਚ ਆ ਗਏ। ਕਾਰਪੈੱਟ ਉਪਰ ਬੈਠੀ ਖੇਡ ਰਹੀ ਅਰਪੀ ਨੂੰ ਮਨਜੀਤ ਕੋਰ ਨੇ ਗੋਦੀ ਚੁੱਕ ਲਿਆ। ਕੁੰਦਨ ਬੋਲਿਆ,

"ਕਿਥੇ ਵੇ ਸਾਡਾ ਮਿੱਤਰ ਪਿਆਰਾ?"

"ਉਹ ਜ਼ਰਾ ਗਾਰਡਨ ਵਿਚ ਨੇ, ਮੈਂ ਬੁਲਾ ਦਿੰਨੀ ਆਂ।"

"ਕੋਈ ਗੱਲ ਨਹੀਂ, ਮੈਂ ਹੀ ਉਹਦੇ ਕੋਲ ਚਲੇ ਜਾਨਾਂ।"

ਆਖਦਾ ਕੁੰਦਨ ਪਿਛਲਾ ਦਰਵਾਜ਼ਾ ਖੋਹਲ ਕੇ ਬਾਹਰ ਨਿਕਲ ਗਿਆ।

ਮਨਜੀਤ ਕੋਰ ਜੋਗੇਂਦਰ ਦੀ ਪਤਨੀ ਨੂੰ ਪੁੱਛਣ ਲੱਗੀ,

"ਕੀ ਨਾਂ ਏ ਤੇਰਾ?"

"ਰੁਚੀ।"

"ਕਿਹੜਾ ਇਲਾਕਾ ਤੁਹਾਡਾ ਇੰਡੀਆ ਵਿਚ?"

"ਫਾਜ਼ਲਿਕਾ।"

"ਤੁਹਾਡੀ ਅੰਮ੍ਰਿਤਸਰ ਵੀ ਕੋਈ ਰਿਸ਼ਤੇਦਾਰੀ ਐ?"

"ਨਹੀਂ ਜੀ, ਅਸੀਂ ਤਾਂ ਮਾਲਵੇ ਤੋਂ ਆਂ, ਓਸ ਪਾਸੇ ਸਾਡੀ ਕੋਈ ਰਿਸ਼ਤੇਦਾਰੀ ਨਹੀਂ, ਕਿਉਂ ਪੁੱਛਦੇ ਓ?"

"ਤੇਰੀ ਸ਼ਕਲ ਸਾਡੀ ਵਾਕਫ ਕੁੜੀ ਨਾਲ ਬਹੁਤ ਰਲ਼ਦੀ ਐ।"

"ਵੈਸੇ ਹੀ ਕੋ-ਐਨਸੀਡੈਂਟ ਹੋਏਗਾ।"

ਆਖਦੀ ਉਹ ਚਾਹ ਬਣਾਉਣ ਲੱਗ ਪਈ।

ਕੁੰਦਨ ਗਾਰਡਨ ਵਿਚ ਆਇਆ ਤਾਂ ਉਸ ਨੇ ਦੇਖਿਆ ਕਿ ਜੋਗੇਂਦਰ ਗਾਰਡਨ ਦੇ ਬਿਲਕੁਲ ਅਖੀਰ ਵਿਚ ਕਹੀ ਨਾਲ ਮਿੱਟੀ ਖਿਲਾਰ ਰਿਹਾ ਸੀ। ਉਸ ਨੂੰ ਕਹੀ ਚਲਾਉਂਦਿਆਂ ਦੇਖ ਕੇ ਕੁੰਦਨ ਨੂੰ ਆਪਣਾ ਬਚਪੱਨ ਚੇਤੇ ਆ ਗਿਆ। ਕਦੇ ਉਸ ਨੇ ਵੀ ਇਵੇਂ ਹੀ ਕਹੀ ਚਲਾਈ ਸੀ। ਜੋਗੇਂਦਰ ਨੇ ਕੁੰਦਨ ਨੂੰ ਦੇਖਿਆ ਤਾਂ ਉਹ ਥਾਵੇਂ ਹੀ ਰੁਕ ਗਿਆ ਤੇ ਹੱਥ ਮਿਲਾਉਣ ਲਈ ਉਸ ਵਲ ਵਧ ਤੁਰਿਆ। ਕੁੰਦਨ ਉਸ ਦਾ ਹੱਥ ਘੁੱਟਦਾ ਬੋਲਿਆ,

"ਤੂੰ ਤੇ ਬਈ ਬਿਲਕੁਲ ਹੀ ਜੱਟਾਂ ਵਾਂਗ ਕਹੀ ਚਲਾਉਨਾਂ!"

"ਵਾਈਫ ਪਿੱਛੇ ਪਈ ਹੋਈ ਸੀ ਕਿ ਮਿੱਟੀ ਦਾ ਆਹ ਢੇਰਾ ਖਿਲਾਰ ਦੇਵਾਂ ਤਾਂ ਜੋ ਉਹ ਇਥੇ ਫੁੱਲ ਲਾ ਦੇਵੇ, ਮੈਨੂੰ ਤਾਂ ਏਦਾਂ ਦਾ ਸ਼ੌਂਕ ਨਹੀਂ, ਏਹ ਹੀ ਏਦਾਂ ਦੀਆਂ ਇਲਤਾਂ ਕਰਦੀ ਰਹਿੰਦੀ ਆ।"

ਆਖਦਾ ਜੋਗੇਂਦਰ ਹੱਸਣ ਲੱਗਿਆ। ਕੁੰਦਨ ਨੇ ਕਿਹਾ,

"ਤੂੰ ਆਪਣਾ ਕੰਮ ਮੁਕਾ ਲੈ ਫੇਰ ਗੱਲਾਂ ਕਰਾਂਗੇ।"

"ਬਸ ਹੋ ਗਿਆ, ਏਨਾ ਹੀ ਕਰਨਾ ਸੀ ਮੈਂ, ਹੁਣ ਇਹ ਜਾਣੇ ਏਹਦਾ ਕੰਮ ਜਾਣੇ। ਮੈਨੂੰ ਗਾਰਡਨਿੰਗ ਬਿਲਕੁਲ ਚੰਗੀ ਨਹੀਂ ਲਗਦੀ, ਇਹ ਤਾਂ ਮੌਸਮ ਹੀ ਏਨਾ ਵਧੀਆ ਸੀ ਕਿ ਮੂਡ ਬਣ ਗਿਆ।"

"ਮੈਨੂੰ ਵੀ ਗਾਰਡਨਿੰਗ ਪਸੰਦ ਨਹੀਂ, ਮੈਂ ਤਾਂ ਸਾਰਾ ਗਾਰਡਨ ਹੀ ਪੱਕਾ ਕਰ ਦਿਤਾ। ਨਾ ਰਹੇ ਬਾਂਸ, ਨਾ ਵੱਜੇ ਬਾਂਸਰੀ! ਮਨਜੀਤ ਨੇ ਬਥੇਰੇ ਰੌਲ਼ਾ ਪਾਇਆ ਪਰ ਉਹਦੀ ਕੌਣ ਸੁਣਦਾ ਏ!"

ਆਖਦਾ ਕੁੰਦਨ ਹੱਸਿਆ।

ਜੋਗੇਂਦਰ ਦਾ ਕੰਮ ਤਾਂ ਹਾਲੇ ਰਹਿੰਦਾ ਸੀ ਪਰ ਕੁੰਦਨ ਜਿਹਾ ਵੱਡਾ ਲੇਖਕ ਉਹਦੇ ਘਰ ਆਇਆ ਹੋਵੇ ਤਾਂ ਉਹ ਆਪਣੇ ਕੰਮ ਨੂੰ ਕਿਵੇਂ ਲੱਗਿਆ ਰਹਿ ਸਕਦਾ ਸੀ। ਕੁੰਦਨ ਦੀਆਂ ਕਈ ਕਿਤਾਬਾਂ ਛਪ ਚੁੱਕੀਆਂ ਸਨ, ਜਿਹਨਾਂ ਵਿਚ ਕਵਿਤਾ, ਕਹਾਣੀ, ਨਾਵਲ ਤੇ ਸਫਰਨਾਮਾ ਸ਼ਾਮਲ ਸਨ। ਉਸ ਦੇ ਪਿਛਲੇ ਦੋ ਨਾਵਲਾਂ ਨੂੰ ਪਾਠਕਾਂ ਵਲੋਂ ਬਹੁਤ ਹੁੰਘਾਰਾ ਮਿਲਿਆ ਸੀ ਜਿਸ ਕਾਰਨ ਸਾਹਿਤਕ ਸਮਾਗਮਾਂ ਵਿਚ ਕੁੰਦਨ ਹਰ ਵੇਲੇ ਫੁੰਕਾਰੇ ਜਿਹੇ ਮਾਰਦਾ ਫਿਰਦਾ। ਆਮ ਲੇਖਕ ਨਾਲ ਗੱਲ ਵੀ ਨਹੀਂ ਸੀ ਕਰਦਾ। ਜੋਗੇਂਦਰ ਕੁੰਦਨ ਨੂੰ ਇੰਡੀਆ ਤੋਂ ਹੀ ਪੜ੍ਹਦਾ ਆਇਆ ਸੀ।

ਉਸ ਦੇ ਮਨ ਵਿਚ ਬਹੁਤ ਸਤਿਕਾਰ ਸੀ। ਜੋਗੇਂਦਰ ਦੋ ਕੁ ਸਾਲ ਪਹਿਲਾਂ ਇੰਡੀਆ ਤੋਂ ਆਇਆ ਸੀ ਤੇ ਇੰਡੀਆ ਤੋਂ ਹੀ ਲਿਖਦਾ-ਛਪਦਾ ਆਇਆ ਸੀ ਪਰ ਉਸ ਦੀ ਹਾਲੇ ਕੋਈ ਕਿਤਾਬ ਨਹੀਂ ਸੀ ਛਪੀ। ਇਸ ਲਈ ਕੁੰਦਨ ਦੇ ਮੁਕਾਬਲੇ ਉਹ ਆਪਣੇ ਆਪ ਨੂੰ ਬਹੁਤ ਛੋਟਾ ਲੇਖਕ ਸਮਝਦਾ ਸੀ। ਕੁੰਦਨ ਦਾ ਆਪਣੇ ਘਰ ਆਉਣਾ ਉਸ ਨੂੰ ਬਹੁਤ ਵੱਡੀ ਗੱਲ ਲੱਗ ਰਿਹਾ ਸੀ। ਕੁੰਦਨ ਦੇ ਅਚਾਨਕ ਆਉਣ 'ਤੇ ਉਹ ਹੈਰਾਨ ਵੀ ਸੀ। ਉਸ ਨੇ ਕਿਹਾ,

"ਕੀੜੀ ਦੇ ਘਰ ਨਰਾਇਣ ਕਿਧਰੋਂ?"

"ਯਾਰ ਜੋਗੇਂਦਰ, ਤੂੰ ਸਾਡਾ ਵਧੀਆ ਕਹਾਣੀਕਾਰ ਏਂ, ਤੈਨੂੰ ਮਿਲਣਾ ਕੇਹਨੂੰ ਚੰਗਾ ਨਾ ਲੱਗੂ, ਅੱਜ ਵਿਹਲਾ ਹੀ ਸੀ, ਮੈਂ ਮਨਜੀਤ ਨੂੰ ਕਿਹਾ ਕਿ ਚੱਲ ਜੋਗੇਂਦਰ ਵੱਲ ਚਲਦੇ ਆਂ।"

ਜੋਗੇਂਦਰ ਸਭਾ ਦੀਆਂ ਮੀਟਿੰਗਾਂ ਵਿਚ ਮਨਜੀਤ ਕੌਰ ਨੂੰ ਮਿਲ ਚੁੱਕਿਆ ਹੋਇਆ ਸੀ। ਕੁੰਦਨ ਨੇ ਫਿਰ ਆਖਿਆ,

"ਵਾਕਿਆ ਬਈ, ਕਹੀ ਚਲਾਉਣ ਦੀ ਤੈਨੂੰ ਵਾਹਵਾ ਜਾਚ ਏ!"

"ਭਾਜੀ, ਸਾਰੀ ਉਮਰ ਹੋਰ ਕੀਤਾ ਵੀ ਕੀ ਐ, ਕਹੀ ਈ ਚਲਾਈ ਐ, ਬਾਪੂ ਨੇ ਹੋਸ਼ ਸੰਭਾਲਦਿਆਂ ਹੀ ਖੇਤੀ ਨੂੰ ਲਾ ਲਿਆ ਸੀ।"

"ਓਹ, ਆਈ ਸੀ! ...ਮੈਂ ਤਾਂ ਤੇਰਾ ਬੋਦਾ ਤੇ ਗੋਰਾ ਰੰਗ ਦੇਖ ਕੇ ਮਹਾਜਨਾਂ ਦਾ ਮੁੰਡਾ ਹੀ ਸਮਝਦਾ ਰਿਹਾਂ!"

ਜੋਗੇਂਦਰ ਉਸ ਦੀ ਗੱਲ 'ਤੇ ਜ਼ਰਾ ਕੁ ਹੱਸਿਆ ਤੇ ਫਿਰ ਆਖਣ ਲੱਗਿਆ,

"ਵੈਸੇ, ਏਨੀ ਦੇਰ ਬਾਅਦ ਕਹੀ ਚਲਾਉਣੀ ਚੰਗੀ ਲੱਗੀ, ਮਨ ਆਪਣੇ ਖੇਤਾਂ ਵਿਚ ਜਾ ਪੁੱਜਿਆ।"

"ਬੰਦਾ ਨੌਸਟੈਲਿਜਕ ਹੋ ਈ ਜਾਂਦਾ ਏ।"

"ਇਹ ਤਾਂ ਹੈ ਜੀ, ਪਿਛਲਾ ਹੇਰਵਾ ਤਾਂ ਬੰਦੇ ਨੂੰ ਰਹਿੰਦਾ ਹੀ ਆ।"

"ਜੋਗੇਂਦਰ, ਹੇਰਵਾ ਲਫਜ਼ ਠੀਕ ਨਹੀਂ, ਹੇਰਵਾ ਨੌਸਟੈਲਜੀਏ ਦਾ ਬਦਲ ਨਹੀਂ, ਹੇਰਵਾ ਇਕ ਦਮ ਦਾ ਹੁੰਦਾ ਏ, ਥੋੜ-ਚਿਰਾ, ਜਿਵੇਂ ਅਸੀਂ ਕਹਿ ਦੇਈਏ ਕਿ ਮੱਝ ਕੱਟਰੂ ਦਾ ਹੇਰਵਾ ਕਰਦੀ ਏ, ਸਾਨੂੰ ਹੁਣ ਏਨੇ ਸਾਲ ਹੋ ਗਏ ਏਸ ਮੁਲਕ ਵਿਚ, ਸਾਨੂੰ ਹੇਰਵਾ ਨਹੀਂ ਬਲਕਿ ਇਹ ਨੌਸਟੈਲਜੀਆ ਏ।"

"ਫਿਰ ਨੌਸਟੈਲਜੀਏ ਨੂੰ ਪੰਜਾਬੀ ਵਿਚ ਕੀ ਕਹਾਂਗੇ?"

"ਇਹਦਾ ਪੰਜਾਬੀ ਵਿਚ ਕੋਈ ਲਫਜ਼ ਹੈ ਨਹੀਂ ਇਸ ਲਈ ਮੈਂ ਤਾਂ ਨੌਸਟੈਲਜੀਆ ਹੀ ਕਹਿ ਲੈਨਾਂ, ਇਵੇਂ ਈ ਅੰਗਰੇਜ਼ੀ ਦੇ ਕਿਸੇ ਲਫਜ਼ ਦਾ ਜੇ ਸਹੀ ਬਦਲ ਨਾ ਮਿਲੇ ਤਾਂ ਮੈਂ ਉਹ ਸ਼ਬਦ ਅੰਗਰੇਜ਼ੀ ਦਾ ਹੀ ਵਰਤ ਲੈਨਾਂ। ਜਿੱਦਾਂ ਹੁਣ ਲਫਜ਼ ਏ 'ਕਲੀਸ਼ੈ', ਮੈਂ ਕਲੀਸ਼ੈ ਹੀ ਵਰਤ ਲੈਨਾਂ, ਏਹਦੇ ਵਿਚ ਕੋਈ ਬੁਰਾਈ ਨਹੀਂ, ...ਸਟੇਸ਼ਨ, ਸਕੂਲ, ਕਾਲਜ, ਕਾਰ, ਰੇਲਵੇ ਲਾਈਨ, ਟਾਈਮ ਵਰਗੇ ਕਿੰਨੇ ਹੀ ਲਫਜ਼ ਸਾਡੀ ਸਾਈਕੀ ਦਾ ਹਿੱਸਾ ਬਣ ਚੁੱਕੇ ਨੇ।"

"ਕੁੰਦਨ ਸਾਹਿਬ, ਗੱਲ ਤਾਂ ਤੁਹਾਡੀ ਠੀਕ ਆ ਪਰ ਕਈ ਲੋਕ ਐਵੇਂ ਇਤਰਾਜ਼ ਕਰਨ ਲੱਗ ਪੈਂਦੇ ਆ।"

"ਜੋਗੇਂਦਰ, ਮੇਰੀ ਸੋਚ ਏਹ ਵੇ ਕਿ ਥੋੜੇ ਕੀਤੇ ਬਾਹਰੋਂ ਸ਼ਬਦ ਨਾ ਲਵੋ ਪਰ ਜੇ ਲੋੜ ਹੋਵੇ ਤਾਂ ਝਿਜਕੋ ਨਾ, ਇਵੇਂ ਸਾਡੀ ਬੋਲੀ ਵੀ ਅਮੀਰ ਹੋਵੇਗੀ। ...ਤੂੰ ਸੁਣਾ, ਹੋਰ ਕੀ ਲਿਖਿਆ ਜਾ ਰਿਹਾ ਏ?"

"ਕੋਈ ਖਾਸ ਨਹੀਂ ਜੀ, ਇਕ ਕਹਾਣੀ ਲਿਖਣ ਬਾਰੇ ਸੋਚ ਰਿਹਾਂ।"

"ਕਿਹੜੇ ਸਬਜੈਕਟ 'ਤੇ?"

"ਇਹ ਕਿ ਇਥੇ ਅਸੀਂ ਨਸਲਵਾਦ ਦਾ ਰੌਲ਼ਾ ਪਾਉਂਨੇ ਆਂ ਪਰ ਇੰਡੀਆ ਜਾ ਕੇ ਅਸੀਂ ਭੱਈਆਂ ਤੇ ਹੋਰ ਜਾਤਾਂ ਨਾਲ ਵਿਵਹਾਰ ਕਰਦੇ ਸਮੇਂ ਪੂਰੀ ਤਰ੍ਹਾਂ ਨਸਲਵਾਦੀ ਹੁੰਦੇ ਆਂ।"

"ਬਹੁਤ ਖੂਬ, ਇਹ ਬਿਲਕੁਲ ਨਵਾਂ ਵਿਸ਼ਾ ਏ, ਮੈਨੂੰ ਤੇਰੇ ਉਪਰ ਬਹੁਤ ਮਾਣ ਏ, ਤੂੰ ਸਾਡਾ ਬਹੁਤ ਵਧੀਆ ਕਹਾਣੀਕਾਰ ਏਂ, ਮੈਂ ਤਾਂ ਦੋਸਤਾਂ ਨੂੰ ਕਹਿੰਨਾ ਹੁੰਨਾ ਕਿ ਜੋਗੇਂਦਰ ਨੇ ਜਿਥੋਂ ਕਹਾਣੀ ਲਿਖਣੀ ਸ਼ੁਰੂ ਕੀਤੀ ਏ, ਇਥੇ ਲੇਖਕ ਬਹੁਤ ਮਿਹਨਤ ਤੋਂ ਬਾਅਦ ਪੁੱਜਦੇ ਨੇ, ਮੈਂ ਤੇਰੀਆਂ ਕਹਾਣੀਆਂ 'ਵਿਦੇਸ਼' ਪਰਚੇ ਵਿਚ ਪੜ੍ਹੀਆਂ ਤੇ ਇੰਡੀਆ ਦੇ ਪਰਚਿਆਂ ਵਿਚ ਵੀ, ਮੈਂ ਤਾਂ ਤੇਰੀ ਕਹਾਣੀ ਦਾ ਫੈਨ ਆਂ।"

"ਕੁੰਦਨ ਜੀ, ਮੈਂ ਤਾਂ ਤੁਹਾਡੇ ਵਰਗੇ ਵੱਡੇ ਲੇਖਕਾਂ ਤੋਂ ਸਿਖਦਾਂ ਹਾਲੇ।"

"ਬਿਲਕੁਲ ਸਿਖਦਾ ਏਂ, ਅਸੀਂ ਸਾਰੇ ਈ ਇਕ ਦੂਜੇ ਤੋਂ ਸਿਖਦੇ ਹਾਂ, ਲੇਖਕ ਤਾਂ ਸਾਰੀ ਉਮਰ ਹੀ ਵਿਦਿਆਰਥੀ ਰਹਿੰਦਾ ਏ।"

"ਕੁੰਦਨ ਜੀ, ਮੇਰੇ ਉਪਰ ਤੁਹਾਡੇ ਦੋਵਾਂ ਨਾਵਲਾਂ ਦਾ ਬਹੁਤ ਅਸਰ ਏ, 'ਨਵੇਂ ਨਾਤੇ' ਦਾ ਵੀ ਤੇ 'ਤਿੜਕੇ ਘਰ' ਦਾ ਵੀ।"

"ਕਹਾਣੀਆਂ ਨਹੀਂ ਪੜ੍ਹੀਆਂ ਮੇਰੀਆਂ?"

"ਪੜ੍ਹੀਆਂ ਜੀ ਬਿਲਕੁਲ ਪੜ੍ਹੀਆਂ, ਬਹੁਤ ਚੰਗੀਆਂ ਲੱਗਦੀਆਂ।"

ਜੋਗੇਂਦਰ ਝੂਠ ਬੋਲ ਗਿਆ। ਉਸ ਨੂੰ ਕੁੰਦਨ ਦੀ ਕੋਈ ਵੀ ਕਹਾਣੀ ਚੰਗੀ ਨਹੀਂ ਸੀ ਲੱਗੀ ਤੇ ਨਾ ਹੀ ਕਵਿਤਾ ਹੀ। ਗੱਲਾਂ ਕਰਦੇ ਉਹ ਅੰਦਰ ਸੈਟੀ 'ਤੇ ਆ ਬੈਠੇ। ਉਹਨਾਂ ਦੇ ਆਉਂਦਿਆਂ ਹੀ ਜੋਗੇਂਦਰ ਦੀ ਪਤਨੀ ਚਾਹ ਲੈ ਆਈ। ਕੁੰਦਨ ਦੋ ਕੁ ਪਲ ਲਈ ਉਸ ਵੱਲ ਲਗਾਤਾਰ ਦੇਖਦਾ ਰਿਹਾ ਤੇ ਫਿਰ ਬੋਲਿਆ,

"ਜੋਗੇਂਦਰ, ਤੁਹਾਡੀ ਜੋੜੀ ਬਹੁਤ ਸੁਹਣੀ ਏ, ਦੋਵੇਂ ਇਕੋ ਜਿਹੇ।"

ਆਖ ਕੇ ਉਸ ਨੇ ਆਪਣੀ ਪਤਨੀ ਵੱਲ ਤੱਕਿਆ। ਮਨਜੀਤ ਕੌਰ ਦੇ ਚਿਹਰੇ 'ਤੇ ਹਲਕੀ ਜਿਹੀ ਗੁੱਸੇ ਦੀ ਲਹਿਰ ਫਿਰ ਗਈ ਪਰ ਉਹ ਬੋਲੀ,

"ਵਾਹਿਗੁਰੂ ਤੁਹਾਡੀ ਜੋੜੀ ਸਲਾਮਤ ਰੱਖੇ!"

"ਥੈਂਕਿਊ ਪਰ ਏਹਨੂੰ ਮੇਰੀ ਕਵਿਤਾ ਨਹੀਂ ਚੰਗੀ ਲਗਦੀ, ਮੇਰੀ ਕਵਿਤਾ ਨੂੰ ਇਹ 'ਸਿਰ-ਖਾਣੀ' ਹੀ ਆਖਦੀ ਐ।"

ਉਸ ਦੀ ਗੱਲ ਸੁਣ ਕੇ ਕੁੰਦਨ ਜ਼ੋਰ ਨਾਲ ਹੱਸਿਆ ਤੇ ਬੋਲਿਆ,

"ਇਹ ਬਹੁਤ ਖੂਬ ਰਹੀ! ਕਵਿਤਾ ਹੁੰਦੀ ਹੀ ਸਿਰ-ਖਾਣੀ ਐਂ, ਖਾਸ ਤੌਰ ਤੇ ਜਦ ਸਮਝ ਨਾ ਲੱਗੇ।"

ਫਿਰ ਕੁੰਦਨ ਗੰਭੀਰ ਹੁੰਦਾ ਕਹਿਣ ਲੱਗਿਆ,

"ਬਈ ਜੋਗੇਂਦਰ, ਸੱਚ ਜਾਣ, ਤੇਰੀ ਕਵਿਤਾ ਮੈਨੂੰ ਵੀ ਚੰਗੀ ਨਹੀਂ ਲੱਗਦੀ। ਤੂੰ ਕਹਾਣੀ ਉਪਰ ਧਿਆਨ ਦੇ, ਤੇਰੀ ਕਹਾਣੀ ਵਿਚ ਬਹੁਤ ਜਾਨ ਏ। ਤੂੰ ਕਹਾਣੀ ਲਿਖ ਕੇ ਮੈਨੂੰ ਸੁਣਾਇਆ ਕਰ, ਮੈਂ ਤੇਰੀ ਕਹਾਣੀ ਨੂੰ ਹੋਰ ਤਰਾਸ਼ਣ ਵਿਚ ਤੇਰੀ ਪੂਰੀ ਮੱਦਦ ਕਰਾਂਗਾ, ਮੇਰਾ ਦਾਅਵਾ ਏ ਕਿ ਇਕ ਦਿਨ ਤੂੰ ਪੰਜਾਬੀ ਦਾ ਸਿਰਕੱਢ ਕਹਾਣੀਕਾਰ ਹੋਵੇਂਗਾ, ਬਰਤਾਨਵੀ ਪੰਜਾਬੀ ਕਹਾਣੀ ਦਾ ਹੀ ਨਹੀਂ ਸਗੋਂ ਸਮੁੱਚੀ ਕਹਾਣੀ ਦਾ।"

ਕੁੰਦਨ ਦੇ ਕਹਿਣ 'ਤੇ ਜੋਗੇਂਦਰ ਦੀ ਛਾਤੀ ਚੌੜੀ ਹੋਣ ਲੱਗੀ। ਉਸ ਨੇ ਪੁੱਛਿਆ,

"ਅਜ ਮੌਸਮ ਬਹੁਤ ਸੁਹਣਾ ਐ, ਬੀਅਰ ਦਾ ਡੱਬਾ ਪੀਓਂਗੇ?"

"ਨਹੀਂ ਬਈ, ਚਾਹ ਪੀ ਲਈ, ਹੁਣ ਬੀਅਰ ਕੀ ਪੀਣੀ ਆਂ, ਨਾਲ਼ੇ ਮੈਂ ਬੀਅਰ ਦਾ ਬਹੁਤਾ ਸ਼ੌਕੀਨ ਨਹੀਂ, ਪੱਕੀ ਦਾ ਗਾਹਕ ਆਂ ਪਰ ਸ਼ਾਮ ਵੇਲੇ, ਕਿਸੇ ਵੇਲੇ ਸ਼ਾਮ ਨੂੰ ਬੈਠਾਂਗੇ, ਹੁਣ ਤਾਂ ਮੈਨੂੰ ਤੇਰੇ ਤਕ ਇਕ ਕੰਮ ਐਂ।"

"ਹੁਕਮ ਕਰੋ।"

"ਹੁਕਮ ਨਹੀਂ, ਬੇਨਤੀ ਏ ਕਿ ਆਪਣੀ ਸਭਾ ਵਿਚ ਪਰਧਾਨ ਦੀ ਚੋਣ ਹੋਣੀ ਏਂ, ਤੂੰ ਵੋਟ ਮੈਨੂੰ ਪਾਉਣੀ ਐਂ।"

"ਲਓ ਜੀ, ਮੇਰੀ ਵੋਟ ਤੁਹਾਡੀ ਹੋਈ, ਸੌ ਫੀ ਸਦੀ ਤੁਹਾਡੀ।"

"ਮਿਲਾ ਹੱਥ।"

ਕੁੰਦਨ ਨੇ ਹੱਥ ਜੋਗੇਂਦਰ ਵੱਲ ਵਧਾਉਂਦਿਆਂ ਕਿਹਾ। ਜੋਗੇਂਦਰ ਨੇ ਇਕ ਦਮ ਉਸ ਨਾਲ ਹੱਥ ਮਿਲਾ ਲਿਆ। ਕੁੰਦਨ ਖੁਸ਼ ਹੋ ਗਿਆ। ਉਸ ਨੇ ਜੇਬ੍ਹ ਵਿਚੋਂ ਸਿਗਰਟਾਂ ਦੀ ਡੱਬੀ ਕੱਢੀ ਤੇ ਰੁਚੀ ਨੂੰ ਕਹਿਣ ਲਗਿਆ,

"ਭੈਣ ਮੇਰੀਏ, ਇਕ ਕੱਪ ਵਿਚ ਪਾਣੀ ਪਾ ਲਿਆ।"

"ਭਾਜੀ, ਪਾਣੀ ਪੀਣਾ ਤਾਂ ਗਲਾਸ ਵਿਚ ਲਿਆਉਨੀ ਆਂ।"

"ਭੈਣ ਮੇਰੀਏ, ਪਾਣੀ ਨਹੀਂ ਪੀਣਾ, ਸਿਗਰਟ ਪੀਣੀ ਆਂ।"

ਕੁੰਦਨ ਨੇ ਹੱਸਦਿਆਂ ਕਿਹਾ ਤੇ ਫਿਰ ਉਸ ਨੇ ਆਪਣੀ ਪੱਗ ਲਾਹ ਕੇ ਇਕ ਪਾਸੇ ਰੱਖ ਦਿਤੀ। ਜੋਗੇਂਦਰ ਨੇ ਉਸ ਵਲ ਜ਼ਰਾ ਅਜੀਬ ਨਜ਼ਰਾਂ ਨਾਲ ਦੇਖਿਆ। ਕੁੰਦਨ ਸਮਝ ਗਿਆ ਤੇ ਬੋਲਿਆ,

"ਇਹ ਮੇਰੀ ਮੈਡਮ ਦਾ ਸਖਤ ਹੁਕਮ ਏ ਕਿ ਸਿਗਰਟ ਪੀਣ ਵੇਲੇ ਪੱਗ ਲਾਹ ਦੇਣੀ ਏਂ।"

ਉਹ ਜ਼ਰਾ ਕੁ ਫਿਰ ਹੱਸਿਆ ਤੇ ਫਿਰ ਗੰਭੀਰ ਹੁੰਦਾ ਜੋਗੇਂਦਰ ਨੂੰ ਆਖਣ ਲੱਗਿਆ,

"ਮੈਨੂੰ ਪਤਾ ਕਿ ਕੁਲਦੀਪ ਤੇਰਾ ਦੋਸਤ ਏ ਪਰ ਜੇ ਹੁਣ ਵਾਅਦਾ ਕੀਤਾ ਏ ਤਾਂ ਵੋਟ ਮੈਨੂੰ ਹੀ ਪਾਵੀਂ।"

"ਕੁਲਦੀਪ ਮੇਰਾ ਦੋਸਤ ਜ਼ਰੂਰ ਏ ਪਰ ਏਨਾ ਨਹੀਂ ਕਿ ਵੋਟ ਦੇ ਵਾਅਦੇ ਤੋਂ ਮੁਕਰਾਂ।"

"ਤੈਨੂੰ ਉਹਦੇ ਨਾਲ ਦੇਖ ਕੇ ਈ ਮੈਂ ਸੋਚਿਆ ਕਿ ਸ਼ਾਇਦ ਤੂੰ ਵੀ ਹਿੰਦੂ ਹੋਵੇਂਗਾ, ਦੂਜੇ ਤੈਨੂੰ ਪਤਾ ਨਾ ਕਿ ਦੇਵਿੰਦਰ ਸਿੰਘ ਵੀ ਹਿੰਦੂ ਹੀ ਏ, ਐਵੇਂ ਹੀ ਪੱਗ ਬੰਨੀ ਫਿਰਦਾ ਏ।"

ਜੋਗੇਂਦਰ ਨੂੰ ਕੁੰਦਨ ਦੀ ਧਰਮਾਂ ਵਾਲੀ ਇਹ ਗੱਲ ਚੰਗੀ ਨਾ ਲਗੀ ਪਰ ਉਹ ਚੁੱਪ ਰਿਹਾ। ਜੇ ਕੁੰਦਨ ਦੀ ਥਾਂਵੇਂ ਕੋਈ ਹੋਰ ਹੁੰਦਾ ਤਾਂ ਜ਼ਰੂਰ ਕੁਝ ਕਹਿੰਦਾ। ਕੁੰਦਨ ਨੇ ਸਿਗਰਟ ਦੇ ਕੁਝ ਸੂਟੇ ਖਿੱਚੇ ਤੇ ਉਸ ਨੂੰ ਬੁਝਾ ਦਿਤਾ ਤੇ ਕਹਿਣ ਲੱਗਿਆ,

"ਜੇ ਘਰ ਵਿਸਕੀ ਹੈਗੀ ਏ ਤਾਂ ਲਿਆ, ਅੱਜ ਦੀ ਦੋਸਤੀ ਨੂੰ ਗੂੜ੍ਹੀ ਕਰਨ ਲਈ ਇਕ-ਇਕ ਪੈੱਗ ਲਾ ਲੈਂਨੇ ਆਂ।"

ਜੋਗੇਂਦਰ ਕੁਝ ਬੋਲੇ ਬਿਨਾਂ ਉਠ ਖੜਿਆ। ਮਨਜੀਤ ਕੌਰ ਨੇ ਕੁੰਦਨ ਨੂੰ ਘੁਰਕੀ ਵੱਟੀ ਪਰ ਉਸ ਨੇ ਇਸ਼ਾਰੇ ਨਾਲ ਹੀ ਚੁੱਪ ਰਹਿਣ ਲਈ ਕਹਿ ਦਿਤਾ। ਰੁਚੀ ਉਠ ਕੇ ਪਕੌੜੇ ਤਲਣ ਲੱਗ ਪਈ। ਮਨਜੀਤ ਰਸੋਈ ਵਿਚ ਉਸ ਦੀ ਮੱਦਦ ਕਰਨ ਜਾ ਲੱਗੀ। ਕੁੰਦਨ ਨੇ ਆਪਣਾ ਪੈੱਗ ਚੁੱਕਿਆ ਤੇ ਬੋਲਿਆ,

"ਛੋਟੇ ਭਾਊ, ਤੂੰ ਹਾਲੇ ਸਭਾ ਵਿਚ ਕੱਲ ਆਇਆਂ, ਇਹਨਾਂ ਹਿੰਦੂਆਂ ਸਾਲ਼ਿਆਂ ਬੈਹੜਿਆਂ ਦਿਆਂ ਨੇ ਬਹੁਤ ਧਾਂਦਲੀ ਪਾਈ ਹੋਈ ਆ, ਇਹ ਸਾਲ਼ੇ ਤਿੰਨੋ ਚੌਧਰੀ ਬਣੇ ਫਿਰਦੇ ਆ; ਦੇਵਿੰਦਰ ਸਿੰਘ, ਬਨਫੂਲ ਤੇ ਤੇਰਾ ਕੁਲਦੀਪ ਪਰ ਏਹਨਾਂ ਵਿਚੋਂ ਰਾਈਟਰ ਕੋਈ ਵੀ ਨਹੀਂ, ਮੈਂ ਏਡਾ ਵੱਡਾ ਰਾਈਟਰ, ਅੱਠ ਕਿਤਾਬਾਂ ਦਾ ਲੇਖਕ ਤੇ ਮੇਰੇ ਕੋਲ ਸਭਾ ਦੀ ਕੋਈ ਚੇਅਰ ਨਹੀਂ!"

"ਉਹਨਾਂ ਦੇ ਗਰੁੱਪ ਦਾ ਪਲੜਾ ਜਿਉਂ ਭਾਰੀ ਆ।"

"ਇਸੇ ਲਈ ਤਾਂ ਮੈਂ ਤੇਰੇ ਨਾਲ ਹੱਥ ਮਿਲਾਇਆ, ਅਸੀਂ ਜੱਟ ਬੰਦੇ ਆਂ, ਸਾਨੂੰ ਵੀ ਆਪਣਾ ਗਰੁੱਪ ਸਟਰੌਂਗ ਕਰਨਾ ਚਾਹੀਦਾ।"

ਜ਼ਾਤਪਾਤ ਦੇ ਨਾਂ 'ਤੇ ਜੋਗੇਂਦਰ ਫਿਰ ਚੁੱਪ ਰਿਹਾ। ਕੁੰਦਨ ਨੇ ਇਕ ਹੋਰ ਪੈੱਗ ਪੀਤਾ ਤਾਂ ਉਹ ਹੋਰ ਖੁਲ੍ਹਣ ਲੱਗ ਪਿਆ। ਉਹ ਕਹਿੰਦਾ ਗਿਆ,

"ਆਹ ਆਲਮੀ ਕਾਨਫਰੰਸ ਕਰਾਈ, ਮੇਰਾ ਵੀ ਇਹਨੂੰ ਔਰਗੇਨਾਈਜ਼ ਕਰਨ ਵਿਚ ਓਨਾ ਈ ਹੱਥ ਸੀ ਜਿੰਨਾ ਦੇਵਿੰਦਰ ਸਿੰਘ ਦਾ ਤੇ ਹੋਰਨਾਂ ਦਾ ਪਰ ਫਾਇਦਾ ਇਹ ਦੇਵਿੰਦਰ ਸਿੰਘ ਲੈ ਗਿਆ, ਤੈਨੂੰ ਪਤਾ ਇਹ ਇੰਡੀਆ ਜਾ ਕੇ ਆਪਣੀ ਥਾਂ-ਥਾਂ ਬੱਲੇ-ਬੱਲੇ ਕਰਾ ਕੇ ਆਇਆ?"

"ਹਾਂ, ਮੈਂ ਸਾਰੀ ਰਿਪੋਰਟਿੰਗ ਦੇਖੀ ਆ।"

"ਏਸ ਸਾਰੀ ਪਬਲੀਸਿਟੀ 'ਤੇ ਮੇਰਾ ਹੱਕ ਸੀ ਕਿਉਂਕਿ ਮੈਂ ਈ ਅਸਲੀ ਰਾਈਟਰ ਆਂ, ਤੈਨੂੰ ਪਤਾ ਇਥੇ ਆਇਆ ਡਾਕਟਰ ਹਰੀ ਸਿੰਘ ਕੀ ਕਹਿੰਦਾ ਸੀ? ...ਕਹਿੰਦਾ ਸੀ ਕਿ ਕੁੰਦਨ, ਤੇਰੇ ਤੋਂ ਵੱਡਾ ਲੇਖਕ ਪੂਰੇ ਇੰਗਲੈਂਡ ਵਿਚ ਨਹੀਂ, ...ਡਾਕਟਰ ਹਰੀ ਸਿੰਘ ਜਾਣਦਾ ਮੈਨੂੰ ਚੰਗੀ

ਤਰ੍ਹਾਂ। ਉਹਨੂੰ ਪਤਾ ਬਈ ਜਿਹੜੇ ਕੰਮ ਨੂੰ ਮੈਂ ਹੱਥ ਪਾ ਲੈਂਨਾ ਪੂਰਾ ਕਰ ਕੇ ਛੱਡਦਾਂ। ਮੇਰੇ ਕੋਲ ਸਿਰ ਵੀ ਹੈਗਾ ਤੇ ਮਿਹਨਤ ਵੀ, ਇਹ ਸਾਲ਼ੇ ਬੈਹੜਿਆਂ ਦੇ ਕੀ ਜਾਨਣ ਕਿ ਸਾਹਿਤ ਕੀ ਹੁੰਦਾ!''

ਜੋਗੇਂਦਰ ਉਸ ਦੀ ਗੱਲ ਵਿਚ 'ਹਾਂ' ਰਲਾਉਂਦਾ ਗਿਆ। ਕੁੰਦਨ ਨੂੰ ਉੱਚੀ ਆਵਾਜ਼ ਵਿਚ ਬੋਲਦਿਆਂ ਮਨਜੀਤ ਸਮਝ ਗਈ ਕਿ ਉਸ ਦਾ ਪਤੀ ਬਹਿਕ ਰਿਹਾ ਹੈ। ਉਸ ਨੇ ਆਕੇ ਕਿਹਾ,

''ਕੁੰਦਨ ਜੀ, ਪੱਗ ਰੱਖੋ ਸਿਰ 'ਤੇ ਤੇ ਚਲੋ ਚੱਲੀਏ, ਪਾਇਲ ਤੇ ਅਮਰਜੋਤ ਉਡੀਕਦੇ ਹੋਣਗੇ।''

''ਤੂੰ ਬਹਿ ਜਾ ਯਾਰ, ਮੈਂ ਆਪਣੇ ਭਰਾ ਨਾਲ ਗੱਲਾਂ ਕਰ ਰਿਹਾਂ, ਮੇਰਾ ਜੱਟ ਭਰਾ! ...ਲੈ ਬਈ ਇਕ ਵਾਰ ਹੋਰ ਹੱਥ ਮਿਲ਼ਾ।''

ਕੁੰਦਨ ਨੇ ਜੋਗੇਂਦਰ ਵਲ ਹੱਥ ਵਧਾਇਆ। ਜੋਗੇਂਦਰ ਨੇ ਉਸ ਦਾ ਹੱਥ ਫੜ ਲਿਆ। ਕੁੰਦਨ ਕਹਿਣ ਲਗਿਆ,

''ਛੋਟੇ ਭਾਊ, ਮੇਰੀਆਂ ਅੱਖਾਂ ਵਿਚ ਅੱਖਾਂ ਪਾ ਕੇ ਗੱਲ ਕਰ, ...ਨਿਭੇਂਗਾ ਮੇਰੇ ਨਾਲ਼?''

''ਬਿਲਕੁਲ ਨਿਭੂੰਗਾ ਵੱਡੇ ਭਾਊ, ਜਦ ਭਾਊ ਈ ਕਹਿ ਦਿਤਾ ਤਾਂ ਬਾਕੀ ਕੀ ਰਹਿ ਗਿਆ।''

''ਕਈ ਦੁਆਬੀਏ ਨਿਭਦੇ ਨਹੀਂ ਪਰ ਮੈਨੂੰ ਪਤਾ ਮੇਰਾ ਛੋਟਾ ਭਾਊ ਬਾਕੀ ਦੁਆਬੀਆਂ ਵਰਗਾ ਨਹੀਂ।''

''ਮੈਂ ਵਾਅਦਾ ਕਰ ਲਿਆ ਤਾਂ ਬਸ ਕਰ ਲਿਆ। ਮੇਰੀ ਵੋਟ ਪੱਕੀ, ਅਗਾਂਹ ਵਾਸਤੇ ਕਦੇ ਵੀ ਮੇਰੀ ਵੋਟ ਵਾਸਤੇ ਤੁਹਾਨੂੰ ਮੈਨੂੰ ਪੁੱਛਣ ਦੀ ਲੋੜ ਨਹੀਂ।''

''ਫੇਰ ਮੇਰੀ ਵੀ ਗੱਲ ਸੁਣ ਲੈ, ਮੈਂ ਵੀ ਤੇਰਾ ਸਾਥ ਦੇਊਂ। ਮੈਂ ਤੈਨੂੰ ਏਡਾ ਵੱਡਾ ਲੇਖਕ ਬਣਾ ਦੇਊਂ ਕਿ ਮੇਰੇ ਤੋਂ ਬਾਅਦ ਤੂੰ ਹੀ ਵੱਡਾ ਲੇਖਕ ਹੋਵੇਂਗਾ! ...ਆਹ ਜਿਹੜਾ ਤੇਰਾ ਭਾਊ ਏ ਨਾ, ਕੁੰਦਨ ਸਿੰਘ ਕੁੰਦਨ, ਬੜੀ ਕੁੱਤੀ ਚੀਜ਼ ਏ! ...ਐਤਕੀਂ ਦੀ ਪਰਧਾਨਗੀ ਮੈਂ ਲੈਣੀ ਈ ਲੈਣੀ ਆਂ। ਮੈਨੂੰ ਪਤਾ ਕਿ ਸਭਾ ਵਿਚ ਦੇਵਿੰਦਰ ਸਿੰਘ ਦੀਆਂ ਵੋਟਾਂ ਜ਼ਿਆਦਾ ਹੋਣਗੀਆਂ ਪਰ ਮੈਂ ਅੱਠ ਬੰਦਿਆਂ ਦੀਆਂ ਅਰਜ਼ੀਆਂ ਨਵੇਂ ਮੈਂਬਰ ਬਣਨ ਦੀਆਂ ਲਿਖੀਆਂ ਪਈਆਂ, ਮੇਰੀ ਜੇਬ ਵਿਚ ਨੇ। ਬੰਦੇ ਬਾਹਰ ਬੈਠੇ ਹੋਣਗੇ, ਬਸ ਉਸੇ ਵੇਲੇ ਪੇਸ਼ ਕਰ ਦੇਣੀਆਂ, ਜਾਹ ਤਾਂ ਕੋਈ ਸਾਲ਼ਾ ਬੈਹੜਿਆਂ ਦਾ ਬੋਲ ਵੀ ਜਾਵੇ!''

ਜੋਗੇਂਦਰ ਨੂੰ ਲੱਗਿਆ ਕਿ ਉਹ ਗਲਤ ਬੰਦੇ ਨਾਲ ਵਾਹ ਪਾ ਬੈਠਾ ਹੈ। ਅਜਿਹੀਆਂ ਗੱਲਾਂ ਉਸ ਨੇ ਪਹਿਲਾਂ ਕਦੇ ਨਹੀਂ ਸਨ ਦੇਖੀਆਂ। ਉਹ ਇੰਡੀਆ ਵਿਚ ਵੀ ਇਕ ਲਿਖਾਰੀ ਸਭਾ ਦਾ ਮੈਂਬਰ ਰਹਿ ਚੁੱਕਿਆ ਸੀ ਪਰ ਪਰਧਾਨ ਬਣਨ ਲਈ ਏਨਾ ਜ਼ੋਰ ਲੱਗਦਾ ਉਹ ਪਹਿਲੀ ਵਾਰ ਦੇਖ ਰਿਹਾ ਸੀ। ਅਗਾਂਹਵਧੂ ਲਿਖਾਰੀ ਸਭਾ, ਮਿਡਲਸੈਕਸ ਦਾ ਉਹ ਛੇ ਕੁ ਮਹੀਨੇ ਪਹਿਲਾਂ ਹੀ ਮੈਂਬਰ ਬਣਿਆਂ ਸੀ। 'ਵਿਦੇਸ਼' ਨਾਂ ਦੇ ਪਰਚੇ ਵਿਚ ਉਸ ਦੀਆਂ ਕਹਾਣੀਆਂ ਛਪਦੀਆਂ ਹੋਣ ਕਰਕੇ ਮਿਡਲਸੈਕਸ ਦੇ ਹੀ ਨਹੀਂ, ਸਗੋਂ ਪੂਰੇ ਬ੍ਰਤਾਨੀਆਂ ਦੇ ਪੰਜਾਬੀ ਦੇ ਲੇਖਕ ਉਸ ਦੇ ਨਾਂ ਤੋਂ ਜਾਣੂ ਹੋ ਚੁੱਕੇ ਸਨ। ਸਭਾ ਦੀ ਮੀਟਿੰਗ ਵਿਚ ਪਹਿਲੀ ਵਾਰ ਉਹ ਕੁਲਦੀਪ ਨਾਲ ਗਿਆ ਸੀ। ਕੁਲਦੀਪ ਉਸ ਦੇ ਦੋਸਤ ਗੁਰਦਰਸ਼ਨ ਦਾ ਅੱਗੇ ਦੋਸਤ ਸੀ। ਸਭਾ ਵਿਚ ਉਸ ਨੂੰ ਉਹ ਸਾਰੇ ਲੇਖਕ ਮਿਲ ਪਏ ਸਨ ਜਿਹਨਾਂ ਨੂੰ ਉਹ ਇੰਡੀਆ ਵਿਚ ਪੜ੍ਹਦਾ ਰਿਹਾ ਸੀ; ਗੁਰਮੁਖ ਸੰਧੂ, ਗੁਰਦਿਆਲ ਵਿਰਕ, ਸੁੱਚਾ ਸਿੰਘ ਅਜ਼ਾਦ, ਰੇਸ਼ਮ ਸਮੁੰਦਰੀ, ਨਾਜ਼ਰ ਸਿੰਘ, ਮੋਹਨ ਅਦੀਬ ਬਗੈਰਾ। ਜਿਸ ਨੇ ਵੀ ਜੋਗੇਂਦਰ ਦੀ ਕਵਿਤਾ ਜਾਂ ਕਹਾਣੀ ਪੜ੍ਹੀ ਸੀ ਉਹ ਉਸ ਦੀ ਸਮਰਥਾ ਨੂੰ ਸਮਝਦਾ ਸੀ ਇਸ ਲਈ ਉਹ ਸਭਾ ਵਿਚ ਬਹੁਤ ਜਲਦੀ ਫਿੱਟ ਵੀ ਹੋ ਗਿਆ ਸੀ। ਉਸ ਨੂੰ ਇਸ ਗੱਲ ਨਾਲ ਬਹੁਤਾ ਸਰੋਕਾਰ ਨਹੀਂ ਸੀ ਕੌਣ ਪਰਧਾਨ ਸੀ ਤੇ ਕੌਣ ਸਕੱਤਰ। ਉਸ ਨੂੰ ਤਾਂ ਇਹੋ ਬਹੁਤ ਸੀ ਕਿ ਸਭਾ ਦੀ ਮੀਟਿੰਗ ਵਿਚ ਉਹ ਕਹਾਣੀ ਪੜ੍ਹਦਾ ਸੀ ਤੇ ਕਹਾਣੀ ਸੁਣ ਕੇ ਸਾਰੇ ਆਪੋ ਆਪਣੇ ਸੁਝਾਅ ਵੀ ਦਿੰਦੇ ਸਨ। ਇਹ ਸਭ ਉਸ ਨੂੰ ਬਹੁਤ ਚੰਗਾ ਲਗਦਾ। ਕੁੰਦਨ ਦੀਆਂ ਗੱਲਾਂ ਨਾਲ ਉਸ ਨੂੰ ਸਭਾ ਦੀ ਅੰਦਰਲੀ ਸਿਆਸਤ ਸਮਝ ਆਉਣ ਲਗ ਪਈ ਸੀ। ਕੁੰਦਨ ਦੱਸ ਰਿਹਾ ਸੀ ਕਿ ਦੇਵਿੰਦਰ ਸਿੰਘ ਦੇ ਧੜੇ ਵਿਚ ਕੌਣ ਕੌਣ ਸਨ ਤੇ ਵਿਰੋਧੀ ਧੜੇ ਵਿਚ ਕੌਣ ਕੌਣ। ਸੁੱਚਾ ਸਿੰਘ ਅਜ਼ਾਦ ਤੇ ਰੇਸ਼ਮ ਸਮੁੰਦਰੀ ਕੁੰਦਨ ਦੇ ਨਾਲ ਸਨ। ਸਭਾ ਵਿਚ ਲੇਖਕ ਇੰਨੇ ਨਹੀਂ ਸਨ ਜਿੰਨੀਆਂ ਵੋਟਾਂ ਭਰਤੀ ਕੀਤੀਆਂ ਹੋਈਆਂ ਸਨ। ਇਹ ਦੇਵਿੰਦਰ ਸਿੰਘ ਦੀ ਸਿਆਸਤ ਦੀ ਹੀ ਇਕ ਚਾਲ ਸੀ। ਕੁੰਦਨ ਦੱਸਦਾ ਜਾ ਰਿਹਾ ਸੀ,

''ਇਹ ਦੇਵਿੰਦਰ ਸਿੰਘ ਰਾਈਟਰ ਤਾਂ ਹੈ ਨਹੀਂ, ਲੇਖਾਂ ਦੀਆਂ ਇਕ ਦੋ ਕਿਤਾਬਾਂ ਲਿਖ ਲਈਆਂ ਤੇ ਬਸ, ਇਹ ਤਾਂ ਪੌਲੇਟੀਸ਼ਨ ਏ, ਇਹ ਸਭਾ ਨੂੰ ਆਪਣੀ ਰਾਜਨੀਤੀ ਵਿਚ ਉਭਰਨ ਦਾ ਜ਼ਰੀਆ ਬਣਾ ਰਿਹਾ ਏ। ਬਨਫੂਲ ਨੇ ਵੀ ਕੀ ਲਿਖਿਆ ਏ, ...ਕੁਝ ਵਿਅੰਗ ਜਿਹੇ! ਇਹ ਲਤੀਫੇ ਸਾਹਿਤ ਦਾ ਹਿੱਸਾ ਨਹੀਂ ਬਣ ਸਕਦੇ। ...ਸਾਹਿਤ ਦੀਆਂ ਗੱਲਾਂ ਕਰਨ ਨਾਲ ਕੋਈ ਸਾਹਿਤਕਾਰ ਨਹੀਂ ਬਣ ਜਾਂਦਾ, ਏਸ ਲਈ ਤੈਨੂੰ ਚਾਹੀਦਾ ਏ ਕਿ ਰਾਈਟਰ ਤੇ ਨੌਨ-ਰਾਈਟਰ ਦੀ ਪੱਛਾਣ ਕਰੇਂ।''

''ਕੁੰਦਨ ਜੀ, ਮੈਂ ਤਾਂ ਸਭਾ ਵਿਚ ਹਾਲੇ ਨਵਾਂ ਆਂ ਪਰ ਕੋਈ ਵੀ ਧੜਾ ਹੋਵੇ, ਤੁਸੀਂ ਪਰਧਾਨ ਬਣੋਂ ਜਾਂ ਨਾ ਪਰ ਮੇਰੀ ਵੋਟ ਤੁਹਾਡੀ ਹੋਈ।''

''ਬਸ ਫੇਰ ਮੈਨੂੰ ਕੋਈ ਵੀ ਸਾਲ਼ਾ ਬੈਹੜਿਆਂ ਦਾ ਨਹੀਂ ਹਰਾ ਸਕਦਾ!''

ਉਸ ਦੀ ਪਤਨੀ ਨੇ ਉਸ ਨੂੰ ਬਾਹੋਂ ਫੜ੍ਹ ਕੇ ਉਠਾ ਲਿਆ। ਜੋਗੇਂਦਰ ਨੇ ਜਾਂਦੇ ਜਾਂਦੇ ਨੂੰ ਇਕ ਹੋਰ ਗਲਾਸੀ ਪਾ ਦਿਤੀ। ਕੁੰਦਨ ਨੇ ਪੱਗ ਸਿਰ ਉਪਰ ਰੱਖੀ ਤੇ ਇਸ ਦੇ ਲੜ ਕੰਨਾਂ ਉਪਰ ਦੀ ਠੀਕ ਕਰਦੇ ਨੇ ਆਪਣਾ ਪੈੱਗ ਇਕੋ ਸਾਹੇ ਪੀ ਲਿਆ। ਉਸ ਦੇ ਪੈਰ ਲੜਖੜਾ ਰਹੇ ਸਨ। ਜੋਗੇਂਦਰ ਨੇ ਕਿਹਾ,

''ਭਾਜੀ, ਤੁਸੀਂ ਹੁਣ ਗੱਡੀ ਚਲਾ ਲਵੋਂਗੇ?''

ਕੁੰਦਨ ਸਿੰਘ ਨੇ ਰੁਚੀ ਵਲ ਦੇਖਿਆ ਤੇ ਕਹਿਣ ਲੱਗਿਆ,

''ਜੋਗੇਂਦਰ ਸਿਆਂ, ਤੇਰਾ ਵੱਡਾ ਭਾਊ ਏਨੀ ਕੁ ਪੀ ਕੇ ਤਾਂ ਸਾਵਾਂ ਈ ਹੁੰਦਾ ਏ, ਏਨੀ ਕੁ ਦਾਰੂ ਨਾਲ ਗੱਡੀ ਵੀ ਵਧੀਆ ਚਲਦੀ ਏ, ਤੂੰ ਬੱਸ ਸਾਲ਼ੀ ਬੈਹੜਿਆਂ ਦੀ ਵੋਟ ਦਾ ਧਿਆਨ ਰੱਖੀਂ।''

''ਵੱਡੇ ਭਾਊ, ਮੈਂ ਕਿਹਾ ਤਾਂ ਹੈ ਕਿ ਮੈਂ ਤੇਰੀ ਵੋਟ!''

## 2-ਗੋਲਡੀ

ਕਾਰ ਵਿਚ ਬੈਠਦਿਆਂ ਹੀ ਕੁੰਦਨ ਨੇ ਪਤਨੀ ਵਲ ਦੇਖਿਆ ਤੇ ਬੋਲਿਆ,

''ਇਹ ਕੁੜੀ ਗੋਲਡੀ ਦੀ ਕੋਈ ਰਿਸ਼ਤੇਦਾਰ ਤਾਂ ਨਹੀਂ?''

''ਨਹੀਂ, ਮੈਂ ਪੁੱਛਿਆ ਸੀ, ਇਹ ਤਾਂ ਮਾਲਵੇ ਤੋਂ ਐਂ, ਫਾਜ਼ਲਿਕੇ ਤੋਂ, ਨਾਲੇ ਗਰੇਵਾਲ਼ ਜੱਟ ਤੇ ਉਹ ਠਹਿਰੇ ਆਪਣੀ ਬਰਾਦਰੀ ਦੇ।''

''ਕੋਈ ਨਾ ਕੋਈ ਲਿੰਕ ਤਾਂ ਜ਼ਰੂਰ ਹੋਏਗਾ।''

''ਕੁੰਦਨ, ਤੂੰ ਹੁਣ ਧਿਆਨ ਨਾਲ ਕਾਰ ਚਲਾ।''

ਮਨਜੀਤ ਨੇ ਖਿਝਦੀ ਹੋਈ ਨੇ ਕਿਹਾ। ਕੁੰਦਨ ਨੇ ਕਾਰ ਤੋਰ ਲਈ। ਕੁਝ ਦੇਰ ਚੁੱਪ ਰਹਿ ਕੇ ਬੋਲਿਆ,

''ਮੜੰਗਾ ਤਾਂ ਇਕ ਦਮ ਗੋਲਡੀ ਨਾਲ ਮਿਲਦਾ ਸੀ।''

''ਤੂੰ ਓਸ ਕਮਜ਼ਾਤ ਦਾ ਨਾਂ ਲੈਣਾ ਬੰਦ ਕਰਨਾ ਕਿ ਨਹੀਂ?''

ਮਨਜੀਤ ਕ੍ਰੋਧ ਵਿਚ ਬੋਲੀ। ਉਸ ਨੂੰ ਗੋਲਡੀ ਦੇ ਨਾਂ ਤੋਂ ਹੀ ਨਫਰਤ ਸੀ। ਉਹ ਕੁੰਦਨ ਦੇ ਹੋਰਨਾਂ ਨੁਕਸਾਂ ਨੂੰ ਤਾਂ ਸਹਿ ਸਕਦੀ ਸੀ ਪਰ ਗੋਲਡੀ ਨੂੰ ਨਹੀਂ। ਕੁੰਦਨ ਦੀਆਂ ਸਿਗਰਟਾਂ, ਕੁੰਦਨ ਦੀ ਸ਼ਰਾਬ ਹੀ ਘਰ ਦੇ ਕਲੇਸ਼ ਲਈ ਕਾਫੀ ਸਨ। ਗੁਰਬਾਣੀ ਨਾਲ ਜੁੜੀ ਮਨਜੀਤ ਕੋਰ ਨੂੰ ਜਦ ਪਤਾ ਚੱਲਿਆ ਕਿ ਉਸ ਦਾ ਪਤੀ ਸ਼ਰਾਬ ਪੀਂਦਾ ਸੀ ਤਾਂ ਉਸ ਦੇ ਮਨ ਵਿਚ ਤੂਫਾਨ ਉਠ ਖੜਾ ਹੋਇਆ ਸੀ। ਬਹੁਤ ਲੜ੍ਹਾਈ ਝਗੜਾ ਹੋਇਆ ਪਰ ਮਨਜੀਤ ਨੂੰ ਹੱਥਿਆਰ ਸੁੱਟਣੇ ਪਏ ਸਨ। ਸ਼ਰਾਬ ਤਾਂ ਉਸ ਦੀਆਂ ਸਾਰੀਆਂ ਸਹੇਲੀਆਂ ਦੇ ਪਤੀ ਪੀਂਦੇ ਸਨ ਇਸ ਲਈ ਉਹ ਸਹਿ ਗਈ ਸੀ ਪਰ ਜਦ ਕੁੰਦਨ ਨੇ ਸਿਗਰਟਾਂ ਪੀਣੀਆਂ ਸ਼ੁਰੂ ਕੀਤੀਆਂ ਤਾਂ ਮਨਜੀਤ ਕੋਰ ਦੀ ਹਾਲਤ ਦੇਖਣ ਵਾਲੀ ਸੀ। ਘਰ ਵਿਚ ਬਹੁਤ ਝਗੜਾ ਹੋਇਆ। ਗੱਲ ਕੁੱਟ-ਕੁਟਾਪੇ ਤਕ ਵੀ ਪਹੁੰਚੀ। ਕਈ ਮਹੀਨੇ ਦੀ ਖੱਚ-ਖੱਚ ਤੋਂ ਬਾਅਦ ਮਨਜੀਤ ਕੋਰ ਨੇ ਇਸ ਵਾਰ ਵੀ ਸਮਝੌਤਾ ਕਰ ਲਿਆ ਸੀ। ਹੁਣ ਉਹ ਸਹਿੰਦੜ ਜਿਹੀ ਬਣ ਚੁੱਕੀ ਸੀ ਪਰ ਗੋਲਡੀ ਵਾਲੀ ਕਹਾਣੀ ਉਸ ਲਈ ਅਸਹਿ ਸੀ। ਇਸ ਮਾਮਲੇ ਵਿਚ ਉਹ ਕੁੰਦਨ ਨੂੰ ਕੋਈ ਢਿੱਲ ਨਹੀਂ ਸੀ ਦੇ ਸਕਦੀ। ਇਸੇ ਲਈ ਗੋਲਡੀ ਦੀਆਂ ਗੱਲਾਂ ਕਰਨ 'ਤੇ ਉਸ ਦਾ ਗੁੱਸਾ ਵਧ ਗਿਆ ਸੀ। ਝਿੜਕ ਜਿਹੀ ਖਾ ਕੇ ਕੁੰਦਨ ਇਕ ਦਮ ਚੁੱਪ ਕਰ ਗਿਆ ਤੇ ਧਿਆਨ ਨਾਲ ਕਾਰ ਚਲਾਉਣ ਲੱਗਿਆ ਪਰ ਉਸ ਦੇ ਮਨ ਵਿਚ ਹਾਲੇ ਵੀ ਗੁਦਗੁਦੀ ਹੋਈ ਜਾ ਰਹੀ ਸੀ। ਗੋਲਡੀ ਉਸ ਦੀਆਂ ਅੱਖਾਂ ਸਾਹਮਣੇ ਆਉਣ ਲੱਗੀ ਸੀ।

ਗੋਲਡੀ ਵਤਨ ਸਿੰਘ ਦੀ ਧੀ ਸੀ। ਉਹਨਾਂ ਦੀ ਨਾਲ ਦੀ ਰੋਡ 'ਤੇ ਹੀ ਇਹ ਪਰਿਵਾਰ ਰਹਿੰਦਾ ਸੀ। ਗੋਲਡੀ ਉਹਨਾਂ ਦੀ ਕੁੜੀ ਪਾਇਲ ਨਾਲ ਹੀ ਪੜ੍ਹਦੀ ਸੀ ਤੇ ਉਸ ਦੀ ਪੱਕੀ ਸਹੇਲੀ ਵੀ ਸੀ। ਸੋਲਾਂ ਸਾਲ ਦੀ ਗੋਲਡੀ ਛੇ ਫੁੱਟ ਦੇ ਕਰੀਬ ਲੰਮੀ ਹੋ ਗਈ ਸੀ। ਲੰਮੀ ਭਾਵੇਂ ਉਹ ਸੀ ਪਰ ਉਸ ਦਾ ਸਰੀਰ ਅਜਿਹਾ ਸੀ ਕਿ ਬਹੁਤ ਸੁਹਣੀ ਲਗਦੀ ਸੀ। ਉਹ ਮਨ ਹੀ ਮਨ ਕਹਿੰਦਾ, 'ਕਿਆ ਸੱਪਣੀ ਜਿਹਾ ਸਰੀਰ ਹੈ!' ਕੁੰਦਨ ਨੇ ਉਸ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਵੱਡੀ ਹੁੰਦੀ ਨੂੰ ਦੇਖਿਆ ਸੀ। ਉਸ ਦੀ ਕੁੜੀ ਦੇ ਨਾਲ ਉਹ ਅਕਸਰ ਉਹਨਾਂ ਦੇ ਘਰ ਆ ਜਾਇਆ ਕਰਦੀ ਸੀ। ਬਾਰਾਂ ਸਾਲ ਦੀ ਉਮਰ ਟੱਪਦਿਆਂ ਹੀ ਗੋਲਡੀ ਪੂਰੀ ਜਵਾਨ ਨਿਕਲਣ ਲਗੀ ਸੀ ਜਦ ਕਿ ਉਹਨਾਂ ਦੀ ਆਪਣੀ ਧੀ ਪਾਇਲ ਮਧਰੀ ਰਹਿ ਗਈ ਸੀ ਤੇ ਉਸ ਦੇ ਅੰਗ ਵੀ ਗੋਲਡੀ ਵਾਂਗ ਨਹੀਂ ਸਨ ਫੁੱਟੇ। ਗੋਲਡੀ ਨੂੰ ਦੇਖਦਿਆਂ ਹੀ ਕੁੰਦਨ ਨੂੰ ਕੁਝ ਕੁਝ ਹੋਣ ਲਗਦਾ। ਉਸ ਦਾ ਦਿਲ ਕਰਦਾ ਕਿ ਗੋਲਡੀ ਨੂੰ ਬਾਹਾਂ ਵਿਚ ਲੈ ਲਵੇ ਪਰ ਉਹ ਉਸੇ ਵਕਤ ਹੀ ਆਪਣੇ ਆਪ ਨੂੰ ਝਿੜਕਣ ਲਗਦਾ ਕਿ ਗੋਲਡੀ ਤਾਂ ਉਸ ਦੀ ਧੀ ਵਾਂਗ ਹੈ, ਉਸ ਨੂੰ ਉਸ ਬਾਰੇ ਅਜਿਹਾ ਨਹੀਂ ਸੋਚਣਾ ਚਾਹੀਦਾ।

ਕੁੰਦਨ ਦੀ ਸ਼ਰਾਬ ਠੀਕ ਨਹੀਂ ਸੀ। ਸ਼ਰਾਬੀ ਹੋਇਆ ਉਸ ਦਾ ਵਿਅਕਤੀਤੱਵ ਇਕ ਦਮ ਬਦਲ ਜਾਂਦਾ, ਜਿਵੇਂ ਉਹ ਕੁੰਦਨ ਰਿਹਾ ਹੀ ਨਾ ਹੋਵੇ। ਜ਼ਿਆਦਾ ਸ਼ਰਾਬੀ ਹੁੰਦਾ ਤਾਂ ਉਸ ਨੂੰ ਇਹ ਵੀ ਨਾ ਪਤਾ ਚਲਦਾ ਕਿ ਉਸ ਦੇ ਬੱਚੇ ਕੋਲ ਬੈਠੇ ਹਨ, ਉਹ ਮਨਜੀਤ ਨੂੰ ਜੱਫੀਆਂ ਪਾਉਣ ਲਗਦਾ। ਸੋਫੀ ਹੋਏ ਨਾਲ ਮਨਜੀਤ ਲੜਦੀ, ਸਮਝਾਉਂਦੀ। ਉਹ ਪਲ ਕੁ ਲਈ ਸ਼ਰਮ ਜਿਹੀ ਮਹਿਸੂਸ ਕਰਦਾ ਪਰ ਫਿਰ ਕਹਿੰਦਾ,

''ਦੇਖ, ਟੈਲੀ 'ਤੇ ਸਾਹਮਣੇ ਕਿੱਸਾਂ ਹੁੰਦੀਆਂ, ਬੈੱਡਰੂਮ ਦੇ ਸੀਨ ਚਲਦੇ ਆ, ਇਹਨਾਂ ਨਿਆਣਿਆਂ ਨੂੰ ਸੈਕਸ ਐਜੂਕੈਸ਼ਨ ਵੀ ਦਿਤੀ ਜਾਂਦੀ ਏ, ਤੂੰ ਕਾਹਨੂੰ ਫਿਕਰ ਕਰਦੀ ਏਂ?''

''ਉਹ ਟੈਲੀ ਐ, ਅਸਲੀ ਜ਼ਿੰਦਗੀ ਨਹੀਂ।''

''ਯਾਰ, ਇੰਗਲੈਂਡ ਵਿਚ ਆ ਕੇ ਵੀ ਤੂੰ ਇੰਡੀਆ ਵਾਲੀ ਸੋਚ ਲਈ ਫਿਰਦੀ ਐਂ!''

''ਤੂੰ ਬਹੁਤਾ ਗੋਰਾ ਨਾ ਬਣ, ਮੈਂ ਦੇਖਦੀ ਆਂ ਕਿ ਤੂੰ ਜ਼ਿਆਦਾ ਹੀ ਪੱਛਮੀ ਰੰਗ ਵਿਚ ਆਉਣਾ ਚਾਹੁੰਨੈਂ, ਕਿਤੇ ਔਲਾਦ ਨਾ ਗੁਆ ਲਈਂ ਹੱਥੋਂ!''

''ਸੌਰੀ ਮਨਜੀਤ! ...ਮੁੜ ਕੇ ਨਹੀਂ ਕਰਦਾ।''

ਉਹ ਆਖਦਾ ਪਰ ਮੁੜ ਕੇ ਸ਼ਰਾਬੀ ਹੋਇਆ ਉਹੀ ਜਿਹੀ ਹਰਕਤ ਫਿਰ ਕਰ ਬੈਠਦਾ। ਉਸ ਦੇ ਬੱਚੇ ਵੀ ਹੁਣ ਉਸ ਦੇ ਆਦੀ ਹੋ ਚੁੱਕੇ ਸਨ। ਕੁੜੀ ਪੰਦਰਾਂ-ਸੋਲਾਂ ਸਾਲ ਦੀ ਸੀ ਤੇ ਮੁੰਡਾ ਤਿੰਨ ਕੁ ਸਾਲ ਛੋਟਾ। ਕੁੜੀ ਪਾਇਲ ਪੜ੍ਹਨ ਨੂੰ ਐਸੀ ਵੈਸੀ ਹੀ ਸੀ। ਸਾਰਾ ਦਿਨ ਗੋਲਡੀ ਨਾਲ ਖੇਡਦੀ ਰਹਿੰਦੀ ਜਾਂ ਕਿਸੇ ਹੋਰ ਕੁੜੀ ਨਾਲ। ਉਹਨਾਂ ਦੀ ਰੋਡ ਦੀਆਂ ਕੁੜੀਆਂ-ਮੁੰਡੇ ਇਕੱਠੇ ਹੋ ਕੇ ਇਲਤਾਂ ਜਿਹੀਆਂ ਕਰਦੇ ਫਿਰਦੇ, ਕਈ ਵਾਰ ਪਾਇਲ ਉਹਨਾਂ ਵਿਚ ਵੀ ਜਾ ਰਲ਼ਦੀ। ਉਹਨਾਂ ਦੀ ਰੋਡ ਦੇ ਅਖੀਰ 'ਤੇ ਕਾਲੀ ਨਸਲ ਦਾ ਪਰਿਵਾਰ ਰਹਿੰਦਾ ਸੀ, ਪਿਛਲੇ ਕੁਝ ਸਮੇਂ ਤੋਂ ਪਾਇਲ ਦੀ ਉਹਨਾਂ ਦੇ ਬੱਚਿਆਂ ਨਾਲ ਦੋਸਤੀ ਪੈ ਗਈ ਹੋਈ ਸੀ। ਉਹ ਬਿਨਾਂ ਦੱਸੇ ਹੀ ਉਹਨਾਂ ਦੇ ਘਰ ਚਲੀ ਜਾਂਦੀ।...

ਇਕ ਦਿਨ ਕੁੰਦਨ ਘਰ ਇਕੱਲਾ ਹੀ ਸੀ। ਐਤਵਾਰ ਦਾ ਦਿਨ ਹੋਣ ਕਰਕੇ ਮਨਜੀਤ ਬੱਚੇ ਲੈ ਕੇ ਗੁਰਦਵਾਰੇ ਚਲੇ ਗਈ ਹੋਈ ਸੀ। ਕੁੰਦਨ ਨੂੰ ਗੁਰਦਵਾਰੇ ਨਾਲ ਕੋਈ ਸਰੋਕਾਰ ਨਹੀਂ ਸੀ ਇਸ ਲਈ ਉਹ ਕਦੇ ਕਦਾਈਂ ਹੀ ਜਾਂਦਾ ਸੀ। ਅਚਾਨਕ ਡੋਰ ਬੈੱਲ ਹੋਈ। ਕੁੰਦਨ ਨੇ ਬੂਹਾ ਖੋਹਲਿਆ ਤਾਂ ਗੋਲਡੀ ਖੜੀ ਸੀ। ਹਲਕਾ ਜਿਹਾ ਮੀਂਹ ਪੈ ਰਿਹਾ ਸੀ। ਉਸ ਨੇ ਕਿਹਾ,

"ਗੋਲਡੀ, ਇਟਜ਼ ਬਲੱਡੀ ਕੋਲਡ, ਬੈਟਰ, ਯੂ ਕਮ ਇਨਸਾਈਡ!"

ਗੋਲਡੀ ਅੰਦਰ ਆ ਗਈ। ਉਹ ਕੁੰਦਨ ਤੋਂ ਵੀ ਲੰਮੀ ਸੀ। ਕੁੰਦਨ ਨੂੰ ਉਸ ਨਾਲ ਗੱਲ ਕਰਨ ਲਈ ਮੂੰਹ ਉਪਰ ਨੂੰ ਚੁੱਕਣਾ ਪੈ ਰਿਹਾ ਸੀ। ਉਸ ਦੇ ਵਾਲਾਂ ਵਿਚ ਮੀਂਹ ਦੀਆਂ ਬੂੰਦਾਂ ਮੋਤੀਆਂ ਵਾਂਗ ਚਮਕ ਰਹੀਆਂ ਸਨ। ਉਹ ਉਸ ਵਲ ਲਗਾਤਾਰ ਦੇਖਦਾ ਜਾ ਰਿਹਾ ਸੀ। ਗੋਲਡੀ ਨੇ ਪੁੱਛਿਆ,

"ਆਰ ਯੂ ਓਕੇ ਅੰਕਲ?"

"ਓ ਯੈਸ, ਯੂ ਜਸਟ ਲੁੱਕ ਬਿਊਟੀਫੁੱਲ!"

"ਪਾਇਲ ਕਿੱਥੇ ਆ?"

"ਉਹ ਤੇ ਅਮਰਜੋਤ ਗੁਰਦਵਾਰੇ ਗਏ ਨੇ ਆਪਣੀ ਮੰਮੀ ਨਾਲ।"

"ਮੈਂ ਤਾਂ ਪਾਇਲ ਨੂੰ ਮਿਲਣਾ ਮੰਗਦੀ ਸੀ, ਬੈਟਰ ਆਏ ਗੋ।"

"ਗੋਲਡੀ, ਤੂੰ ਵੇਟ ਕਰ ਲੈ ਓਹਦੀ, ਓਹਨੇ ਆ ਜਾਣੈਂ।"

ਗੋਲਡੀ ਉਸ ਦੇ ਕਹਿਣ 'ਤੇ ਸੈਟੀ ਉਪਰ ਬੈਠ ਗਈ। ਉਸ ਨੇ ਕੁੰਦਨ ਨੂੰ ਆਪਣੇ ਵਲ ਟੇਡ੍ਹੀਆਂ ਨਜ਼ਰਾਂ ਨਾਲ ਤਕਦਿਆਂ ਦੇਖਿਆ ਤਾਂ ਉਸ ਦੇ ਅੰਦਰਲੀ ਔਰਤ ਸਭ ਸਮਝ ਗਈ। ਉਸ ਨੇ ਹਲਕੀ ਜਿਹੀ ਮੁਸਕ੍ਰਾਹਟ ਦਿਤੀ। ਕੁੰਦਨ ਨੇ ਪੁੱਛਿਆ,

"ਗੋਲਡੀ, ਯੂ ਨੀਡ ਐਨੀਥਿੰਗ?"

"ਯੈੱਸ, ਇਫ ਯੂ ਕੈਨ ਲੈਂਡ ਮੀ ਏ ਫਾਈਵਰ!"

ਕੁੰਦਨ ਨੇ ਜੇਬ੍ਹ ਵਿਚੋਂ ਪੰਜ ਪੌਂਡ ਕੱਢ ਕੇ ਉਸ ਦੇ ਹੱਥ ਉਪਰ ਰੱਖੇ ਤੇ ਕਿਹਾ,

"ਕੀਪ ਇਟ ਐਂਡ ਡੌਂਟ ਮੈਨਸ਼ਨ ਟੂ ਐਨੀ ਵਨ।"

ਨਾਲ ਹੀ ਉਸ ਨੇ ਉਸ ਨੂੰ ਬਾਹੋਂ ਫੜ੍ਹ ਕੇ ਆਪਣੇ ਵੱਲ ਖਿੱਚ ਲਿਆ। ਉਸ ਦਾ ਚਿਹਰਾ ਆਪਣੇ ਹੱਥਾਂ ਵਿਚ ਲਿਆ। ਇਕ ਵਾਰ ਤਾਂ ਗੋਲਡੀ ਦੇ ਚਿਹਰੇ ਵਿਚੋਂ ਪਾਇਲ ਝਾਕੀ ਪਰ ਅਗਲੇ ਪਲ ਓਝਲ ਹੋ ਗਈ। ਉਹ ਗੋਲਡੀ ਨੂੰ ਚੁੰਮਣ ਲੱਗਿਆ। ਗੋਲਡੀ ਨੇ ਕੋਈ ਉਜਰ ਨਾ ਕੀਤਾ। ਕੁਝ ਮਿੰਟਾਂ ਬਾਅਦ ਗੋਲਡੀ ਚੁੱਪ-ਚਾਪ ਉਥੋਂ ਚਲੇ ਗਈ।

ਉਸ ਦੇ ਜਾਣ ਤੋਂ ਬਾਅਦ ਕੁੰਦਨ ਨੇ ਵਿਸਕੀ ਦਾ ਵੱਡਾ ਸਾਰਾ ਪੈੱਗ ਬਣਾਇਆ ਤੇ ਇਕੋ ਸਾਹੇ ਪੀ ਲਿਆ। ਉਹ ਬੁੜਬੁੜਾਉਣ ਲਗਿਆ,

"ਕੰਜਰ ਦਿਆ, ਇਹ ਕੀ ਕੀਤਾ ਤੂੰ? ...ਓ ਕੁਝ ਨਹੀਂ ਕੀਤਾ, ਰੰਨ ਰੰਨ ਹੁੰਦੀ ਏ, ਰੰਨ ਇਕੋ ਕੰਮ ਈ ਆਉਂਦੀ ਏ, ਫੇਰ ਮੋਮਬੱਤੀ ਵਰਗੀ ਰੰਨ! ....ਹੋਰ ਜੇਠੂ ਨੂੰ ਕੀ ਚਾਹੀਦਾ ਏ, ਕਿਥੇ ਰੋਹੀ ਤੇ ਕਿਥੇ ਸਨੋਫਾਲ!"

ਫਿਰ ਉਸ ਨੂੰ ਸ਼ਰਮ ਵੀ ਆਉਣ ਲੱਗੀ। ਉਸ ਦੀ ਧੀ ਨੂੰ ਪਤਾ ਚਲੇ ਤਾਂ ਕੀ ਸੋਚੇ, ਮਨਜੀਤ ਨੂੰ ਪਤਾ ਲੱਗੇਗਾ ਤਾਂ ਉਹ ਤਾਂ ਕੱਚੇ ਨੂੰ ਹੀ ਚਬਾ ਜਾਵੇਗੀ! ਪਤਨੀ ਤੇ ਬੱਚਿਆਂ ਦੇ ਬਾਹਰੋਂ ਮੁੜਨ ਤਕ ਉਹ ਸਾਵਾਂ ਹੋ ਚੁੱਕਿਆ ਸੀ।

ਉਸ ਨੂੰ ਪਤਾ ਸੀ ਕਿ ਗੋਲਡੀ ਦੇ ਪਿਓ ਵਤਨ ਸਿੰਘ ਦੇ ਆਪਣੀ ਪਤਨੀ ਨਾਲ ਸਬੰਧ ਠੀਕ ਨਹੀਂ ਸਨ ਚਲ ਰਹੇ। ਪਤਨੀ ਅਲੱਗ ਰਹਿੰਦੀ ਸੀ। ਵਤਨ ਸਿੰਘ ਨੂੰ ਉਹ ਅਕਸਰ ਮੇਨ ਰੋਡ ਉਪਰਲੀ ਸ਼ਰਾਬ ਦੀ ਦੁਕਾਨ ਵਿਚ ਖੜਿਆਂ ਦੇਖਿਆ ਕਰਦਾ ਸੀ। ਉਸ ਦਿਨ ਉਹ ਕਾਰ ਲੈ ਕੇ ਬਾਹਰ ਨਿਕਲਿਆ ਤਾਂ ਵਤਨ ਸਿੰਘ ਉਸ ਨੂੰ ਦੁਕਾਨ ਉਪਰ ਖੜਾ ਹੀ ਮਿਲ ਗਿਆ। ਉਸ ਨੇ ਜਾ ਕੇ ਵਿਸ਼ੇਸ਼ ਤੌਰ 'ਤੇ ਉਸ ਨਾਲ ਹੱਥ ਮਿਲਾਇਆ। ਆਪਣੇ ਬਾਰੇ ਦੱਸਦਾ ਹੋਇਆ ਬੋਲਿਆ,

"ਮੇਰੀ ਡੌਟਰ ਪਾਇਲ ਗੋਲਡੀ ਨਾਲ ਪੜ੍ਹਦੀ ਏ।"

"ਹਾਂ, ਮੈਨੂੰ ਪਤਾ ਏ।"

"ਦੱਸੋ ਕੀ ਪੀਓਂਗੇ?"

"ਮੈਂ ਲੌਂਗ ਲਾਈਫ ਦੇ ਦੋ ਡੱਬੇ ਲਵਾਂਗਾ।"

ਵਤਨ ਸਿੰਘ ਨੇ ਇਕ ਦਮ ਕਿਹਾ। ਕੁੰਦਨ ਨੇ ਉਸ ਨੂੰ ਲੌਂਗ ਲਾਈਫ ਬੀਅਰ ਦੇ ਦੋ ਡੱਬੇ ਲੈ ਦਿਤੇ। ਦੋ ਕੁ ਵਾਰ ਇਵੇਂ ਹੋਰ ਉਸ ਲਈ ਬੀਅਰ ਖਰੀਦ ਕੇ ਦੋਸਤੀ ਵਧਾ ਲਈ। ਇਕ ਦਿਨ ਕੁੰਦਨ ਨੇ ਕਿਹਾ,

"ਵੱਡੇ ਭਾਊ, ਕਿਤੇ ਮਹਿਫਲ ਲਾਈਏ, ਦੋਵੇਂ ਭਰਾ ਰਲ਼ ਕੇ ਦਾਰੂ ਪੀਵੀਏ, ਆਪਣਾ ਇਲਾਕਾ ਇਕ, ਆਪਣੀ ਬਰਾਦਰੀ ਇਕ, ਆਪਾਂ ਨੂੰ ਮਿਲਣਾ ਗਿਲਣਾ ਚਾਹੀਦਾ ਏ।"

"ਕੁੰਦਨ ਜੀ, ਤੁਸੀਂ ਵੱਡੇ ਬੰਦੇ ਓ, ਤੁਹਾਡੀਆਂ ਤਾਂ ਫੋਟੋ ਵੀ ਅਖਬਾਰਾਂ ਵਿਚ ਆਉਂਦੀਆਂ ਰਹਿੰਦੀਆਂ, ਸਾਨੂੰ ਗਰੀਬਾਂ ਨੂੰ ਕੌਣ ਮਿਲਦਾ।"

"ਲੈ ਭਾਊ, ਵੱਡੇ-ਛੋਟੇ ਦਾ ਕੋਈ ਫਰਕ ਨਹੀਂ, ਤੂੰ ਹੁਕਮ ਕਰ, ਬੋਤਲ ਮੈਂ ਲੈ ਲੈਂਨਾ ਤੇ ਨਾਲੇ ਚਿੱਕਨ ਵੀ, ਤੂੰ ਸੱਦਾ ਦੇ।"

ਕੁਝ ਦਿਨਾਂ ਬਾਅਦ ਕੁੰਦਨ ਤੇ ਵਤਨ ਸਿੰਘ ਇਕੱਠੇ ਬੈਠੇ ਸ਼ਰਾਬ ਪੀ ਰਹੇ ਸਨ। ਗੋਲਡੀ ਵੀ ਘਰ ਹੀ ਸੀ। ਸ਼ਰਾਬੀ ਹੋਏ ਕੁੰਦਨ ਨੇ ਗੋਲਡੀ ਨੂੰ ਜੱਫੀ ਵਿਚ ਲੈਂਦਿਆਂ ਵਤਨ ਸਿੰਘ ਨੂੰ ਕਿਹਾ,

"ਭਾਊ, ਇਹ ਕੁੜੀ ਮੇਰੀ ਧੀ ਵੇ, ਮੈਨੂੰ ਏਹਦੇ ਨਾਲ ਬਹੁਤ ਪਿਆਰ ਏ।"

ਫਿਰ ਉਸ ਦੀ ਗੱਲ 'ਤੇ ਚੁੰਮਣ ਦਿੰਦੇ ਨੇ ਜੇਬ੍ਹ ਵਿਚੋਂ ਦਸ ਪੌਂਡ ਕੱਢੇ, ਗੋਲਡੀ ਨੂੰ ਦਿੰਦਾ ਕਹਿਣ ਲੱਗਿਆ,

"ਲੈ ਕੁੜੀਏ, ਆਪਣੇ ਲਈ ਕੁਝ ਖਰੀਦ ਲਈਂ।"

ਗੋਲਡੀ ਨੇ ਪੈਸੇ ਫੜ ਲਏ। ਉਸ ਨੂੰ ਇਕ ਚੁੰਮਣ ਹੋਰ ਦੇ ਕੇ ਕੁੰਦਨ ਉਥੋਂ ਤੁਰ ਪਿਆ। ਵਾਪਸ ਮੁੜਦਿਆਂ ਉਸ ਨੇ ਖੁਦ ਨੂੰ ਕਿਹਾ,

"ਕੰਜਰ ਦਿਆ, ਇਹ ਕੀ? ...ਤੈਨੂੰ ਤਾਂ ਏਸ ਕੁੜੀ ਨਾਲ਼ ਇਸ਼ਕ ਹੋ ਗਿਐ! ....ਓ ਨਹੀਂ, ਮੈਨੂੰ ਨਹੀਂ, ਜੇਠੂ ਨੂੰ ਹੋਇਆ ਏ, ਇਹ ਜੇਠੂ ਵੀ ਤਾਂ ਖੁਸ਼ ਰਹਿਣਾ ਚਾਹੀਦਾ ਏ, ਇਹਨੇ ਵਿਚਾਰੇ ਨੇ ਬਹੁਤ ਦੁੱਖ ਦੇਖੇ ਨੇ!"

ਜੇਠੂ ਕੁੰਦਨ ਦੇ ਬਚਪੱਨ ਦਾ ਨਾਂ ਸੀ। ਜੇਠ ਮਹੀਨੇ ਜੰਮਿਆਂ ਹੋਣ ਕਰਕੇ ਜੇਠੂ। ਫਿਰ ਵੱਡਾ ਹੋ ਕੇ ਜਦ ਉਸ ਨੇ ਕਵਿਤਾ ਲਿਖਣੀ ਸ਼ੁਰੂ ਕੀਤੀ ਤਾਂ ਆਪਣਾ ਤਖੱਲਸ ਕੁੰਦਨ ਹੀ ਰੱਖ ਲਿਆ ਸੀ; ਕੁੰਦਨ ਸਿੰਘ ਕੁੰਦਨ। ਆਪਣੇ ਘਰਦਿਆਂ ਲਈ ਉਹ ਸਾਰੀ ਉਮਰ ਜੇਠੂ ਹੀ ਰਿਹਾ। ਹੁਣ ਉਸ ਦੇ ਘਰ ਦਾ ਕੋਈ ਵੀ ਨਹੀਂ ਸੀ ਰਿਹਾ, ਉਸ ਦਾ ਬਚਪੱਨ ਵੀ ਬਹੁਤ ਪਿੱਛੇ ਰਹਿ ਗਿਆ ਸੀ ਪਰ ਜੇਠੂ ਹਾਲੇ ਉਸ ਦੇ ਅੰਦਰ ਹੀ ਬੈਠਾ ਸੀ; ਪਿੰਡ ਰੋਹੜੂ ਦਾ ਜੇਠੂ, ਪਿਆਸਾ-ਥਿਆਇਆ ਜੇਠੂ, ਰੋਹੀ ਨਾਲ ਕਾਲ਼ਾ ਫਿਰਿਆ ਜੇਠੂ।

ਉਸ ਦੇ ਘਰ ਵਿਚ ਉਸ ਦਾ ਆਪਣਾ ਤਾਂ ਕੋਈ ਹੈ ਹੀ ਨਹੀਂ ਸੀ। ਉਸ ਦੇ ਮਾਂਪਿਓ ਦੋਵੇਂ ਹੀ ਪਾਕਿਸਤਾਨ ਦੀ ਵੰਡ ਵੇਲੇ ਮਾਰੇ ਜਾ ਚੁੱਕੇ ਸਨ। ਉਹ ਤਾਂ ਬਹੁਤ ਹੀ ਰੁਲ਼ ਖੁਲ਼ ਕੇ ਪਲ਼ਿਆ ਸੀ। ਪਲ਼ਿਆ ਕਾਹਦਾ ਸੀ, ਕੁਦਰਤ ਨੇ ਹੀ ਆਪਣਾ ਕੰਮ ਕਰਦਿਆਂ ਉਸ ਦੇ ਸਰੀਰ ਨੂੰ ਵੱਡਾ ਕਰ ਦਿਤਾ ਸੀ। ਢਿੱਡ ਝੁਲਸਣ ਲਈ ਉਸ ਨੂੰ ਜੂਠ ਬਥੇਰੀ ਮਿਲ ਜਾਂਦੀ ਸੀ। ਮਾਂਪਿਓ ਮਰ ਗਏ ਤਾਂ ਉਸ ਦੀ ਜ਼ਿੰਮੇਵਾਰੀ ਉਸ ਦੇ ਤਾਏ ਦੇ ਗਲ਼ ਆ ਪਈ। ਤਾਇਆ ਤਾਂ ਫਿਰ ਵੀ ਆਪਣਾ ਖੂਨ ਸਮਝਦਾ ਸੀ ਪਰ ਤਾਈ ਉਸ ਦੀ ਸਕੀ ਨਹੀਂ ਸੀ ਬਣ ਸਕੀ। ਪੰਜ ਕੁ ਸਾਲ ਦਾ ਜੇਠੂ ਤਾਈ ਦਾ ਨੌਕਰ ਬਣ ਕੇ ਘਰ ਦੀਆਂ ਬੁੱਤੀਆਂ-ਨੱਤੀਆਂ ਕਰਨ ਲੱਗਿਆ। ਤਾਈ ਉਸ ਤੋਂ ਘਰ ਦੇ ਸਾਰੇ ਕੰਮ ਕਰਾਉਂਦੀ। ਕਦੇ ਕਪੜੇ ਧੁਆਉਂਦੀ ਤੇ ਕਦੇ ਭਾਂਡੇ ਮਾਂਜਣ ਲਾ ਦਿੰਦੀ। ਦੂਜੇ ਪਾਸੇ ਨਿੱਕੇ ਜਿਹੇ ਜੇਠੂ ਨੂੰ ਖੇਤਾਂ ਵਿਚ ਵੀ ਕੰਮ ਕਰਨਾ ਪੈਂਦਾ। ਉਹ ਕਿਸੇ ਕੰਮ ਨੂੰ ਜਵਾਬ ਦਿੰਦਾ ਤਾਂ ਉਸ ਦੇ ਮਾਰ ਪੈਂਦੀ। ਇਕ ਤਾਂ ਉਸ ਦਾ ਰੰਗ ਕਾਲ਼ਾ ਸੀ ਤੇ ਸ਼ਕਲ ਵੀ ਅਜਿਹੀ ਹੀ ਕਿ ਲੋਕ ਉਸ ਨੂੰ ਤਾਏ ਆਤਮਾ ਸਿੰਘ ਦਾ ਨੌਕਰ ਹੀ ਸਮਝਦੇ ਸਨ। ਤਾਏ ਨੂੰ ਮਿਲਣ ਆਏ ਲੋਕ ਕਈ ਵਾਰ ਉਸ ਨੂੰ ਮਜ਼ਬੀ ਸਮਝ ਕੇ ਦਬਕ ਵੀ ਦਿੰਦੇ। ਕੋਈ ਚੁਪੇੜ ਆਦਿ ਵੀ ਮਾਰ ਜਾਂਦਾ। ਘਰ ਵਿਚ ਤਾਈ ਵਲੋਂ ਉਸ ਨੂੰ ਕੁੱਟ ਧਰਨਾ ਤਾਂ ਆਮ ਜਿਹੀ ਗੱਲ ਸੀ। ਤਾਈ ਦਾ ਗੁੱਸਾ ਕਿਸੇ 'ਤੇ ਵੀ ਹੁੰਦਾ, ਉਹ ਜੇਠੂ 'ਤੇ ਆ ਕੇ ਹੀ ਨਿਕਲਦਾ। ਨਤੀਜਾ ਇਹ ਹੋਇਆ ਕਿ ਜੇਠੂ ਢੀਠ ਬਣਨ ਲੱਗਿਆ। ਉਸ ਦੇ ਸੁਭਾਅ ਵਿਚ ਅੜਬਾਈ ਤੇ ਜ਼ਿੱਦ ਵਧਣ ਲੱਗੀ। ਜਦੋਂ ਉਹ ਜ਼ਰਾ ਕੁ ਵੱਡਾ ਹੋਇਆ ਤਾਂ ਕਈ ਵਾਰ ਇਵੇਂ ਵੀ ਹੋਣ ਲੱਗਦਾ ਕਿ ਉਹ ਕੰਮ ਕਰਨ ਤੋਂ ਜਵਾਬ ਦੇ ਦਿੰਦਾ। ਜਿੰਨਾ ਮਰਜ਼ੀ ਕੁੱਟ ਲਵੋ ਪਰ ਉਹ ਟੱਸ ਤੋਂ ਮੱਸ ਨਾ ਹੁੰਦਾ। ਕਈ ਵਾਰ ਤਾਂ ਉਹ ਮੁਕਾਬਲਾ ਕਰਨ ਨੂੰ ਵੀ ਤਿਆਰ ਹੋ ਜਾਂਦਾ।

ਜੇਠੂ ਬਹੁਤ ਇਕੱਲਾ ਸੀ। ਜਦ ਕਿਸੇ ਪਾਸਿਓਂ ਦੁਰਕਾਰ ਦਿਤਾ ਜਾਂਦਾ ਤਾਂ ਉਹ ਕਦੇ ਘਰ ਦੇ ਕੁੱਤੇ ਦੇ ਗੱਲ਼ ਲਗ ਕੇ ਰੋ ਲੈਂਦਾ ਤੇ ਕਦੇ ਕਿਸੇ ਡੰਗਰ ਦੇ। ਕਦੇ ਆਪਣੇ ਆਪ ਨਾਲ ਗੱਲਾਂ ਵੀ ਕਰਨ ਲਗਦਾ। ਇਸ ਔਖੇ ਸਫਰ ਵਿਚ ਜੇ ਕੋਈ ਚੰਗੀ ਗੱਲ ਸੀ ਤਾਂ ਉਹ ਸੀ ਕਿ ਉਹ ਪੜ੍ਹਨ ਵਿਚ ਹੁਸ਼ਿਆਰ ਸੀ। ਘਰ ਦੇ ਇੰਨੇ ਕੰਮ ਕਰਕੇ, ਕਪੜੇ ਧੋ ਕੇ, ਝਾੜੂ ਮਾਰ ਕੇ, ਖੇਤਾਂ ਵਿਚ ਕੰਮ ਕਰਕੇ ਵੀ ਸਕੂਲ ਵਕਤ ਸਿਰ ਪੁੱਜ ਜਾਂਦਾ। ਚਾਰੇ ਪਾਸੇ ਫੈਲੇ ਰੇਗਿਸਤਾਨ ਵਿਚ ਇਕ ਹਲਕੀ ਜਿਹੀ ਛਾਂ ਵਾਲਾ ਬੂਟਾ ਵੀ ਸੀ; ਇੰਦਰ ਸਿੰਘ। ਇੰਦਰ ਸਿੰਘ ਉਸ ਦੇ ਪਿਓ ਪਿਆਰਾ ਸਿੰਘ ਦਾ ਦੋਸਤ ਸੀ, ਸਕੂਲ ਵਿਚ ਮਾਸਟਰ ਸੀ। ਸਕੂਲ ਗਏ ਦਾ ਉਹ ਉਸ ਦਾ ਖਾਸ ਧਿਆਨ ਰੱਖਣ ਲੱਗਿਆ। ਜਦ ਉਸ ਨੇ ਦੇਖਿਆ ਕਿ ਮੁੰਡਾ ਪੜ੍ਹਨ ਵਿਚ ਹੁਸ਼ਿਆਰ ਹੈ ਤਾਂ ਉਹ ਆਪ ਜਾ ਕੇ ਉਸ ਦੇ ਤਾਏ ਆਤਮਾ ਸਿੰਘ ਨੂੰ ਮਿਲਿਆ ਸੀ ਤੇ ਕਹਿਣ ਲੱਗਿਆ,

"ਆਤਮਾ ਸਿਆਂ, ਮੁੰਡਾ ਪੜ੍ਹਨ ਵਿਚ ਬਹੁਤ ਹੁਸ਼ਿਆਰ ਏ, ਇਹਨੂੰ ਪੜ੍ਹਾ ਦੇ, ਪੁੰਨ ਦਾ ਕੰਮ ਹੋਵੇਗਾ। ...ਆਖਿਰ, ਤੇਰੇ ਭਰਾ ਦੀ ਨਿਸ਼ਾਨੀ ਏ!"

"ਇੰਦਰ ਸਿੰਘ ਜੀ, ਤੁਸੀਂ ਏਹਦਾ ਧਿਆਨ ਰੱਖਣਾਂ, ਜੇ ਥੋੜੇ ਬਹੁਤ ਖਰਚ ਦੀ ਗੱਲ ਹੋਈ ਤਾਂ ਮੈਨੂੰ ਪਰਦੇ ਨਾਲ ਦੱਸ ਦੇਣਾਂ।"

ਆਤਮਾ ਸਿੰਘ ਘਰ ਵਿਚ ਪੈਣ ਵਾਲੀ ਲੜਾਈ ਤੋਂ ਵੀ ਡਰ ਰਿਹਾ ਸੀ।

ਕੁੰਦਨ ਜਮਾਤ ਦਰ ਜਮਾਤ ਪਾਸ ਹੁੰਦਾ ਗਿਆ। ਉਸ ਦੀ ਸਕੂਲ ਦੀ ਫੀਸ ਮੁਆਫ ਸੀ। ਇੰਦਰ ਸਿੰਘ ਨੇ ਉਸ ਨੂੰ ਕੁਝ ਟਿਊਸ਼ਨਾਂ ਲੈ ਦਿਤੀਆਂ। ਫਿਰ ਉਸ ਨੇ ਟਰੈਕਟਰ ਚਲਾਉਣਾ ਸਿੱਖ ਲਿਆ ਤਾਂ ਲੋਕਾਂ ਦੇ ਟਰੈਕਰਟ ਚਲਾ ਕੇ ਜੇਬ੍ਹ ਖਰਚ ਤੋਰ ਲੈਂਦਾ। ਇਵੇਂ ਰੁਲ਼ਦਾ-ਖੁਲ਼ਦਾ ਉਹ ਦਸ ਜਮਾਤਾਂ ਪਾਸ ਕਰ ਗਿਆ। ਉਸ ਦੇ ਦਸਵੀਂ ਪਾਸ ਕਰਨ 'ਤੇ ਤਾਈ ਬਹੁਤ ਔਖੀ ਸੀ ਕਿਉਂਕਿ ਉਸ ਦਾ ਤਾਂ ਆਪਣਾ ਕੋਈ ਵੀ ਬੱਚਾ ਇਥੋਂ ਤਕ ਪੁੱਜਾ ਹੀ ਨਹੀਂ ਸੀ। ਦਸਵੀਂ ਕਰਕੇ ਉਹ ਨੌਕਰੀ ਲਈ ਹੱਥ ਪੈਰ ਮਾਰਨ ਲੱਗਿਆ ਪਰ ਇੰਦਰ ਸਿੰਘ ਨੇ ਦੇਖਿਆ ਕਿ ਮੁੰਡਾ ਪੜ੍ਹਨ ਨੂੰ ਤੇਜ਼ ਹੈ ਤੇ ਉਸ ਨੇ ਅਗੇ ਵੀ ਪੜ੍ਹ ਲੈਣਾ ਹੈ ਇਸ ਲਈ ਉਸ ਨੂੰ ਕਾਲਜ ਵਿਚ ਦਾਖਲ ਕਰਾ ਦਿਤਾ। ਕੁੰਦਨ ਨੇ ਐਗਰੀਕਲਚਰਲ ਵਿਚ ਬੀ. ਐਸ ਸੀ. ਕਰ ਲਈ। ਹੁਣ ਤਕ ਕੁੰਦਨ ਸਿੰਘ ਕਵਿਤਾ ਲਿਖਣ ਲਗਿਆ ਸੀ। ਕਵਿਤਾ ਲਿਖਣ ਦਾ ਉਸ ਨੂੰ ਇਕ ਹੋਰ ਫਾਇਦਾ ਹੋਣ ਲਗਿਆ ਕਿ ਕਿਸੇ ਗੁਰਬਪੁਰਬ ਜਾਂ ਹੋਰ ਦਿਹਾੜੇ ਉਹ ਗੁਰਦਵਾਰੇ ਜਾ ਕੇ ਕਵਿਤਾ ਪੜ੍ਹ ਆਉਂਦਾ ਤੇ ਉਸ ਨੂੰ ਕੁਝ ਨਾ ਕੁਝ ਜੇਬ੍ਹ ਖਰਚ ਮਿਲ ਜਾਂਦਾ।

ਕੁੰਦਨ ਹੁਣ ਕੁੰਦਨ ਸਿੰਘ ਕੁੰਦਨ ਬਣ ਗਿਆ ਸੀ ਪਰ ਉਸ ਦੇ ਅੰਦਰਲਾ ਜੇਠੂ ਉਵੇਂ ਦਾ ਉਵੇਂ ਜਿਉਂਦਾ ਸੀ; ਅੱਧਾ-ਅਧੂਰਾ ਜੇਠੂ। ਥੁੜਾਂ ਦਾ ਮਾਰਿਆ ਜੇਠੂ। ਕਈ ਵਾਰ ਉਹ ਇਸ ਜੇਠੂ ਨੂੰ ਖੁਸ਼ ਕਰਨ ਲੱਗਦਾ ਪਰ ਜੇਠੂ ਉਸ ਦੇ ਕਾਬੂ ਵਿਚ ਨਾ ਆਉਂਦਾ।...

ਇੰਨੇ ਸਾਲ ਬਾਅਦ ਧੀ ਦੀ ਉਮਰ ਦੀ ਕੁੜੀ ਨਾਲ ਬਣਦੇ ਸਬੰਧ ਵੀ ਜਿਵੇਂ ਜੇਠੂ ਦੀ ਤ੍ਰਿਪਤੀ ਲਈ ਹੀ ਬਣੇ ਹੋਣ। ਕੁੰਦਨ ਬਹੁਤ ਖੁਸ਼ ਸੀ ਕਿ ਜੇਠੂ ਖੁਸ਼ ਹੈ। ਉਸ ਨੂੰ ਗੋਲਡੀ ਬਹੁਤ ਸੁਹਣੀ ਲੱਗਦੀ ਜਿਵੇਂ ਕੋਈ ਫਿਲਮ ਐਕਟਰੈੱਸ ਹੋਵੇ। ਉਸ ਦਿਨ ਤੋਂ ਬਾਅਦ ਗੋਲਡੀ ਉਸ ਨੂੰ ਕਈ ਵਾਰ ਮਿਲੀ। ਇਹ ਨੇੜਤਾ ਬਹੁਤ ਡੂੰਘੀ ਹੋਣ ਲੱਗੀ। ਜਦ ਵੀ ਗੋਲਡੀ ਨੂੰ ਲੋੜ ਹੁੰਦੀ ਤਾਂ ਪਰਦੇ ਜਿਹੇ ਨਾਲ ਉਸ ਤੋਂ ਕੁਝ ਪੌਂਡ ਫੜ ਲੈ ਜਾਂਦੀ।

ਜ਼ਿਆਦਾ ਸ਼ਰਾਬ ਪੀਣ ਕਰਕੇ ਵਤਨ ਸਿੰਘ ਦਾ ਲਿਵਰ ਖਰਾਬ ਰਹਿੰਦਾ ਸੀ। ਉਸ ਨੂੰ ਕਈ ਵਾਰ ਹਸਪਤਾਲ ਵੀ ਜਾਣਾ ਪੈਂਦਾ। ਇਕ ਵਾਰ ਹਸਪਤਾਲ ਗਿਆ ਤਾਂ ਗੋਲਡੀ ਕੁੰਦਨ ਦੇ ਘਰ ਰਹਿਣ ਆ ਗਈ। ਜਿੰਨਾ ਚਿਰ ਵਤਨ ਸਿੰਘ ਵਾਪਸ ਨਹੀਂ ਆਇਆ ਉਹ ਉਥੇ ਹੀ ਰਹੀ।

ਕੁੰਦਨ ਦਾ ਗੋਲਡੀ ਪ੍ਰਤੀ ਵੱਖਰੀ ਕਿਸਮ ਦਾ ਵਿਵਹਾਰ ਦੇਖ ਕੇ ਮਨਜੀਤ ਸ਼ੱਕ ਕਰਨ ਲੱਗੀ। ਉਹ ਤਾਂ ਪਹਿਲਾਂ ਹੀ ਕੁੰਦਨ ਉਪਰ ਪੂਰੀ ਨਜ਼ਰ ਰੱਖਦੀ ਸੀ। ਇਕ ਦਿਨ ਸ਼ਰਾਬੀ ਹੋਏ ਕੁੰਦਨ ਨੂੰ ਆਲੇ-ਦੁਆਲੇ ਦਾ ਚੇਤਾ ਹੀ ਨਾ ਰਿਹਾ ਤੇ ਉਸ ਨੇ ਗੋਲਡੀ ਨੂੰ ਜੱਫੀ ਪਾ ਲਈ। ਮਨਜੀਤ ਸਿੰਘ ਇਕ ਦਮ ਬੋਲੀ,

"ਇਹ ਕੀ ਕਰਦਾਂ? ਤੇਰੀ ਧੀ ਦੀ ਉਮਰ ਦੀ ਆ ਉਹ!"

ਪਤਨੀ ਦੀ ਡਾਂਟ ਖਾ ਕੇ ਕੁੰਦਨ ਸਿੰਘ ਸੰਭਲ ਗਿਆ ਤੇ ਆਖਣ ਲੱਗਿਆ,

"ਬਿਲਕੁਲ, ਇਹ ਤਾਂ ਮੇਰੀ ਧੀ ਈ ਏ, ਤੂੰ ਖਾਹਮਖਾਹ ਬੋਲੀ ਜਾਨੀ ਏਂ।"

ਆਖਦਾ ਉਹ ਗੋਲਡੀ ਦੀਆਂ ਗੱਲ੍ਹਾਂ 'ਤੇ ਹੱਥ ਫੇਰਨ ਲਗਿਆ। ਮਨਜੀਤ ਨੇ ਗੋਲਡੀ ਨੂੰ ਚਲੇ ਜਾਣ ਦਾ ਇਸ਼ਾਰਾ ਕੀਤਾ। ਉਹ ਪਾਇਲ ਦੇ ਕਮਰੇ ਵਿਚ ਹੀ ਸੌਂਦੀ ਸੀ। ਮਨਜੀਤ ਨੇ ਕੁੰਦਨ ਨੂੰ ਬਾਹੋਂ ਫੜ ਲਿਆ ਤੇ ਬੋਲੀ,

"ਸੱਚ ਬੋਲ ਤੂੰ ਗੋਲਡੀ ਨੂੰ ਕੀ ਸਮਝਦੈਂ?"

"ਮੈਂ ਤਾਂ ਧੀ ਈ ਸਮਝਦਾਂ, ਹੋਰ ਕੀ!"

"ਧੀ ਨਾਲ ਕੋਈ ਏਦਾਂ ਜੱਫੀ ਨਹੀਂ ਪਾਉਂਦਾ!"

"ਮਨਜੀਤ ਕੁਰੇ, ਐਵੇਂ ਵਹਿਮ ਨਾ ਕਰ, ਨਾਲ਼ੇ ਹੌਲੀ ਬੋਲ, ਉਹ ਵਿਚਾਰੀ ਸ਼ਰੀਫ ਕੁੜੀ ਏ, ਕੀ ਸੋਚੇਗੀ?"

"ਏਹਦੀ ਸ਼ਰਾਫਤ ਨੂੰ ਮੈਂ ਜਾਣਦੀ ਆਂ, ਚਾਰ ਚਾਰ ਬੁਆਏ-ਫਰੈਂਡ ਰੱਖੀ ਫਿਰਦੀ ਐ!"

ਮਨਜੀਤ ਕੋਰ ਬਹੁਤ ਗੁੱਸੇ ਵਿਚ ਸੀ। ਉਸ ਦਾ ਦਿਲ ਕਰਦਾ ਸੀ ਕਿ ਗੋਲਡੀ ਨੂੰ ਹੁਣੇ ਹੀ ਘਰੋਂ ਕੱਢ ਦੇਵੇ। ਉਸ ਦਿਨ ਤੋਂ ਬਾਅਦ ਉਹ ਕੁੰਦਨ ਦਾ ਖਾਸ ਧਿਆਨ ਰੱਖਣ ਲੱਗੀ। ਜਦ ਵੀ ਗੋਲਡੀ ਤੇ ਕੁੰਦਨ ਇਕੱਠੇ ਹੁੰਦੇ ਤਾਂ ਉਹ ਹਰ ਵੇਲੇ ਤਾੜ ਰੱਖਦੀ ਕਿ ਕਿਧਰੇ ਕੁਝ ਗਲਤ ਤਾਂ ਨਹੀਂ। ਕੁੰਦਨ ਵੀ ਹੁਣ ਬਚ ਕੇ ਚਲਦਾ। ਉਸ ਨੂੰ ਮਨਜੀਤ ਦੇ ਗੁੱਸੇ ਦਾ ਪਤਾ ਸੀ। ਦਸ ਕੁ ਦਿਨ ਬਾਅਦ ਵਤਨ ਸਿੰਘ ਘਰ ਆ ਗਿਆ ਤਾਂ ਮਨਜੀਤ ਨੇ ਇਕ ਦਮ ਗੋਲਡੀ ਨੂੰ ਵਾਪਸ ਭੇਜ ਦਿਤਾ। ਉਹ ਪਾਇਲ ਤੇ ਅਮਰਜੋਤ ਨੂੰ ਕੁੰਦਨ ਦੇ ਖਿਲਾਫ ਇਸੇ ਗੱਲ ਨੂੰ ਵਰਤਦੀ ਹੋਈ ਚੁੱਕਣ ਲੱਗੀ। ਇਹ ਗੱਲ ਉਹਨਾਂ ਦੇ ਘਰ ਆਮ ਸੀ ਕਿ ਜਦ ਵੀ ਪਤੀ-ਪਤਨੀ ਵਿਚ ਖਿਚੋਤਾਣ ਹੁੰਦੀ ਤਾਂ ਬੱਚਿਆਂ ਨੂੰ ਇਕ ਦੂਜੇ ਦੇ ਖਿਲਾਫ ਭੜਕਾਉਣ ਲੱਗਦੇ।

ਇਕ ਰਾਤ ਪਤਨੀ ਨਾਲ ਸਹਿਵਾਸ ਕਰਦੇ ਸਮੇਂ ਕੁੰਦਨ ਗੋਲਡੀ ਦੇ ਸੁਹੱਪਣ ਦੀਆਂ ਤਾਰੀਫਾਂ ਕਰਨ ਲਗਿਆ। ਮਨਜੀਤ ਇਕ ਦਮ ਉਠ ਕੇ ਬਹਿ ਗਈ ਤੇ ਲੱਗੀ ਕੁੰਦਨ ਨੂੰ ਗਾਲ੍ਹਾਂ ਕੱਢਣ। ਕੁੰਦਨ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਤਾਂ ਉਹ ਮੁਆਫੀਆਂ ਮੰਗਣ ਲੱਗਿਆ। ਉਸ ਦਿਨ ਤੋਂ ਬਾਅਦ ਗੋਲਡੀ ਨੂੰ ਲੈ ਕੇ ਉਹਨਾਂ ਵਿਚ ਅਕਸਰ ਝਗੜਾ ਰਹਿਣ ਲੱਗ ਪਿਆ। ਕੁੰਦਨ ਸੌਂਹਾਂ ਖਾਂਦਾ ਫਿਰਦਾ ਕਿ ਗੋਲਡੀ ਨਾਲ ਉਸ ਦਾ ਕੋਈ ਸਬੰਧ ਨਹੀਂ ਪਰ ਮਨਜੀਤ ਨੂੰ ਉਸ ਦੀ ਗੱਲ ਦਾ ਯਕੀਨ ਨਹੀਂ ਸੀ ਆਉਂਦਾ।...

ਹੁਣ ਤਾਂ ਗੋਲਡੀ ਨੂੰ ਦੇਖਿਆਂ ਵੀ ਬਹੁਤ ਦੇਰ ਹੋ ਗਈ ਸੀ ਪਰ ਗੋਲਡੀ ਜਿਵੇਂ ਹਾਲੇ ਵੀ ਉਸ ਦੇ ਅੰਦਰ ਰਹਿੰਦੀ ਸੀ। ਜਦ ਵੀ ਉਹ ਸੋਹਣੀ ਜਿਹੀ ਕੁੜੀ ਨੂੰ ਦੇਖਦਾ ਤਾਂ ਗੋਲਡੀ ਚੇਤੇ ਆ ਜਾਂਦੀ। ਅਜ ਏਨੇ ਦਿਨਾਂ ਬਾਅਦ ਜਦ ਜੋਗੇਂਦਰ ਪਤਨੀ ਰੁਚੀ ਨੂੰ ਦੇਖ ਕੇ ਉਹਨਾਂ ਦੋਨਾਂ ਨੂੰ ਇਕ ਦਮ ਗੋਲਡੀ ਦਾ ਖਿਆਲ ਆ ਗਿਆ। ਕੁੰਦਨ ਦੇ ਤਾਂ ਜਿਵੇਂ ਜ਼ਖਮ ਹਰੇ ਹੋ ਗਏ ਹੋਣ। ਉਸ ਨੇ ਆਹਿਸਤਾ ਜਿਹੇ ਪਤਨੀ ਨੂੰ ਕਿਹਾ,

"ਗੋਲਡੀ ਬੀਬੀ ਕੁੜੀ ਸੀ, ਤੂੰ ਐਵੇਂ ਹੀ ਉਹਦਾ ਘਰ ਆਉਣਾ ਬੰਦ ਕਰ ਦਿਤਾ, ਹੋਰ ਪਤਾ ਨਹੀਂ ਓਸ ਵਿਚਾਰੀ ਨੂੰ ਤੂੰ ਕੀ ਕਿਹਾ ਹੋਵੇ!"

ਮਨਜੀਤ ਨੇ ਕਾਟਵੀਂ ਨਜ਼ਰ ਨਾਲ ਪਤੀ ਵਲ ਦੇਖਦਿਆਂ ਕਿਹਾ,

"ਕੁੰਦਨ, ਢੱਕਿਆ ਰਹਿ!"

## 3-ਲਿਖਾਰੀ ਸਭਾ

ਸੱਠਵਿਆਂ ਵਿਚ ਜਦ ਪੰਜਾਬੀ ਇੰਗਲੈਂਡ ਵਿਚ ਆ ਕੇ ਵਸਣ ਲੱਗੇ ਤਾਂ ਇਹਨਾਂ ਵਿਚ ਵੱਡਾ ਹਿੱਸਾ ਪੜ੍ਹੇ ਲਿਖੇ ਲੋਕਾਂ ਦਾ ਸੀ। ਇਹਨਾਂ ਵਿਚ ਹੀ ਬਹੁਤ ਸਾਰੇ ਲੇਖਕ ਵੀ ਇੰਗਲੈਂਡ ਆ ਗਏ। ਪੰਜਾਬੀ ਲੇਖਕਾਂ ਦੇ ਪੈਰ ਟਿਕਣ ਲੱਗੇ ਤਾਂ ਹੋਰ ਸਮਾਜਕ ਸਰਗਰਮੀਆਂ ਸ਼ੁਰੂ ਹੋ ਗਈਆਂ। ਲੇਖਕਾਂ ਵਿਚ ਵੀ ਹਿਲ-ਜੁਲ ਹੋਣ ਲੱਗੀ। ਉਹ ਆਪਸ ਵਿਚ ਮਿਲਣ-ਜੁਲਣ ਲਈ ਮੰਚ ਲੱਭਣ ਲੱਗੇ। ਕਹਾਵਤ ਹੈ ਕਿ ਜਿਥੇ ਦੋ ਲੇਖਕ ਮਿਲੇ ਨਹੀਂ ਤਾਂ ਲੇਖਕ ਸਭਾ ਬਣੀ ਨਹੀਂ। ਜੇ ਚਾਰ ਲੇਖਕ ਇਕੱਠੇ ਹੋ ਗਏ ਤਾਂ ਆਪਸ ਵਿਚ ਲੜੇ ਨਹੀਂ ਤੇ ਸਭਾ ਦੋਫਾੜ ਹੋਈ ਨਹੀਂ। ਇਹੋ ਕੁਝ ਹੋ ਰਿਹਾ ਸੀ ਇੰਗਲੈਂਡ ਵਿਚ ਵੀ। ਪਹਿਲਾਂ ਕਿਸੇ ਸ਼ਹਿਰ ਵਿਚ ਇਕ ਸਭਾ ਬਣਦੀ ਤੇ ਫਿਰ ਦੋ ਤੇ ਫਿਰ ਕਈ ਹੋਰ। ਖੱਬੇ ਪੱਖੀ ਸਿਆਸਤ ਨਾਲ ਬਾਵਸਤਾ ਲੇਖਕਾਂ ਨੇ 'ਅਗਾਂਹਵਧੂ ਲਿਖਾਰੀ ਸਭਾ' ਬਣਾਈ। ਇਸ ਸਭਾ ਨੂੰ ਸੰਨ 1935 ਵਿਚ ਮੁਨਸ਼ੀ ਪ੍ਰੇਮ ਚੰਦ ਤੇ ਸੱਯਾਦ ਜ਼ਹੀਰ ਵਲੋਂ ਬਣਾਈ ਪ੍ਰੋਗਰੈਸਿਵ ਰਾਈਟਰਜ਼ ਅਸੋਸੀਏਸ਼ਨ ਨਾਲ ਜੋੜਿਆ ਜਾ ਰਿਹਾ ਸੀ। ਇਸ ਦੀਆਂ ਸ਼ਾਖਾਵਾਂ ਪੂਰੇ ਇੰਗਲੈਂਡ ਵਿਚ ਖੜੀਆਂ ਕੀਤੀਆਂ ਗਈਆਂ; ਲੰਡਨ, ਬਰਮੀਘੰਮ, ਕਵੈਂਟਰੀ, ਵੁਲਵਰਹੈਂਪਟਨ, ਵਿਲਨਹਾਲ, ਸਾਊਥੈਂਪਟਨ, ਭਾਵ ਜਿਥੇ ਵੀ ਪੰਜਾਬੀ ਵਸਦੇ ਸਨ ਉਥੇ ਹੀ ਇਸ ਲਿਖਾਰੀ ਸਭਾ ਦੀ ਸ਼ਾਖ ਬਣਾ ਦਿਤੀ ਗਈ। ਜਿਵੇਂ ਹੁੰਦਾ ਹੀ ਹੈ ਕਿ ਇਸ ਸਭਾ ਵਿਚ ਛੇਤੀ ਹੀ ਤ੍ਰੇੜਾਂ ਪੈਣ ਲਗੀਆਂ। ਖੱਬੀ ਸੋਚ ਵਾਲੇ ਲੇਖਕ ਲਿਖਤ ਉਪਰ ਸੋਚ ਨੂੰ ਭਾਰੂ ਬਣਾ ਰਹੇ ਸਨ ਇਸ ਲਈ ਜ਼ਰਾ ਕੁ ਅਜ਼ਾਦ ਖਿਆਲੀਏ ਲੇਖਕ ਅਲੱਗ ਹੋ ਗਏ। ਉਹਨਾਂ ਨੇ ਵੀ ਸ਼ਹਿਰ ਸ਼ਹਿਰ ਮੁਕਾਬਲੇ 'ਤੇ ਆਪਣੀਆਂ ਸਭਾਵਾਂ ਖੜੀਆਂ ਕਰ ਦਿਤੀਆਂ। 'ਅਗਾਂਹਵਧੂ' ਸ਼ਬਦ ਦਾ ਉਹ ਵੀ ਲਾਹਾ ਲੈਣਾ ਚਾਹੁੰਦੇ ਸਨ,

ਇਸ ਲਈ ਉਹ ਆਪਣੀ ਸਭਾ ਨਾਲ ਇੰਗਲੈਂਡ ਸ਼ਬਦ ਜੋੜ ਕੇ ਦੂਜੀ ਸਭਾ ਤੋਂ ਅਲੱਗ ਦਰਸਾਉਣ ਦੀ ਕੋਸ਼ਿਸ਼ ਕਰਦੇ। 'ਅਗਾਂਹਵਧੂ' ਸ਼ਬਦ ਆਪਣੇ ਨਾਲ ਜੋੜ ਕੇ ਹਰ ਕੋਈ ਆਪਣੇ ਆਪ ਨੂੰ ਅਗਾਂਹ ਵਧੂ ਦੱਸਣ ਦੀ ਕੋਸ਼ਿਸ਼ ਵਿਚ ਸੀ। ਮਿਡਲਸੈਕਸ ਦੇ ਇਲਾਕੇ ਵਿਚ ਬਣੀ ਇਸ ਨਵੀਂ ਅਗਾਂਹਵਧੂ ਲਿਖਾਰੀ ਸਭਾ ਦਾ ਪਰਧਾਨ ਦੇਵਿੰਦਰ ਸਿੰਘ ਸੀ ਤੇ ਸਕੱਤਰ ਵਿਅੰਗ ਲੇਖਕ ਬਨਫੂਲ, ਸਹਾਇਕ ਸਕੱਤਰ ਕੁਲਦੀਪ। ਇਹ ਸਾਰੇ ਆਹੁਦੇ ਸਰਬਸੰਮਤੀ ਨਾਲ ਹੀ ਦਿਤੇ ਗਏ ਸਨ ਕਿਉਂਕਿ ਇਹ ਨਹੀਂ ਸੀ ਪਤਾ ਕਿ ਆਉਣ ਵਾਲੇ ਸਮੇਂ ਵਿਚ ਇਸ ਸਭਾ ਦੀ ਕੀ ਅਹਿਮੀਅਤ ਹੋਵੇਗੀ।

ਨਵੀਂ ਬਣੀ ਸਭਾ ਨੇ ਕੁਝ ਵੱਖਰਾ ਕਰਨ ਲਈ ਆਲਮੀ ਪੰਜਾਬੀ ਕਾਨਫਰੰਸ ਕਰਾਉਣ ਵਿੱਢ ਵਿਢ ਲਿਆ। ਦੇਵਿੰਦਰ ਸਿੰਘ ਮਿਡਲਸੈਕਸ ਦੇ ਇਲਾਕੇ ਦੀ ਸਿਆਸਤ ਵਿਚ ਪੈਰ ਰੱਖਣ ਲੱਗਿਆ ਸੀ। ਲੇਬਰ ਪਾਰਟੀ ਦਾ ਮੈਂਬਰ ਤਾਂ ਉਹ ਹੈ ਹੀ ਸੀ ਤੇ ਹੁਣ ਕੌਂਸਲਰ ਵੀ ਬਣਨ ਦਾ ਸੁਫਨਾ ਦੇਖ ਰਿਹਾ ਸੀ, ਫਿਰ ਉਸ ਤੋਂ ਅੱਗੇ, ਮੇਅਰ ਤੇ ਫਿਰ ਐਮ. ਪੀ. ਤਕ ਪੁੱਜਣਾ ਸੀ ਉਸ ਨੇ। ਆਲਮੀ ਪੰਜਾਬੀ ਕਾਨਫਰੰਸ ਕਰਾਉਣ ਨਾਲ ਉਸ ਨੇ ਸਭ ਦੀਆਂ ਨਜ਼ਰਾਂ ਵਿਚ ਆ ਹੀ ਜਾਣਾ ਸੀ। ਸਭਾ ਦੇ ਸਾਰੇ ਮੈਂਬਰ ਹੀ ਇਸ ਕਾਨਫਰੰਸ ਵਿਚ ਵਿਸ਼ੇਸ਼ ਦਿਲਚਸਪੀ ਦਿਖਾ ਰਹੇ ਸਨ। ਤਿਆਰੀਆਂ ਸ਼ੁਰੂ ਹੋ ਗਈਆਂ। ਗੁਰਦਵਾਰਿਆਂ, ਮੰਦਰਾਂ ਤੇ ਹੋਰ ਪੰਜਾਬੀ ਸੰਸਥਾਵਾਂ ਨੂੰ ਨਾਲ ਜੋੜਿਆ ਜਾਣ ਲੱਗਿਆ। ਵਿਓਪਾਰੀ ਭਾਈਚਾਰੇ ਤੋਂ ਵੀ ਆਰਥਿਕ ਮੱਦਦ ਲਈ ਗਈ। ਇਸ ਕਾਨਫਰੰਸ ਦੀ ਖੂਬ ਇਸ਼ਤਿਹਾਰਬਾਜ਼ੀ ਕੀਤੀ ਗਈ। ਇਸ ਮਾਮਲੇ ਵਿਚ ਪੰਜਾਬੀ ਦੇ ਪਰਚੇ 'ਵਿਦੇਸ਼' ਤੇ 'ਪੰਜਾਬ ਨਿਊਜ਼' ਨੇ ਵੀ ਭਰਪੂਰ ਮੱਦਦ ਕੀਤੀ ਪਰ ਖੱਬੇ ਪੱਖੀਆਂ ਨੇ ਇਸ ਕਾਨਫਰੰਸ ਦਾ ਬਾਈਕਾਟ ਕਰ ਦਿਤਾ। ਖੱਬੇ ਪੱਖੀਆਂ ਦੇ ਬਾਈਕਾਟ ਨਾਲ ਕਾਨਫਰੰਸ ਨੂੰ ਕੁਝ ਝੱਟਕਾ ਤਾਂ ਵੱਜਿਆ ਪਰ ਫਿਰ ਵੀ ਇਹ ਬੇਹੱਦ ਕਾਮਯਾਬ ਰਹੀ। ਹਿੰਦੁਸਤਾਨ ਤੋਂ ਪੰਜਾਬੀ ਦੇ ਵੱਡੇ ਵੱਡੇ ਲੇਖਕ ਇਸ ਕਾਨਫਰੰਸ ਵਿਚ ਸ਼ਾਮਲ ਹੋਣ ਆਏ। ਸੇਖੋਂ, ਜੋਸ਼ ਤੋਂ ਲੈ ਕੇ ਨਵੇਂ ਲੇਖਕਾਂ ਤਕ, ਸੌ ਤੋਂ ਵੱਧ ਲੇਖਕਾਂ ਨੇ ਇਸ ਵਿਚ ਹਾਜ਼ਰੀ ਲਗਵਾਈ। ਪੰਜਾਬੀ ਦੇ ਲੇਖਕਾਂ ਨੇ ਮਹੀਨਾ ਭਰ ਇੰਗਲੈਂਡ, ਵੇਲਜ਼ ਤੇ ਸਕੌਟਲੈਂਡ ਵਿਚ ਰੌਣਕਾਂ ਲਗਾਈ ਰੱਖੀਆਂ। ਕਦੇ ਕਿਸੇ ਸ਼ਹਿਰ ਵਿਚ ਤੇ ਕਦੇ ਕਿਸੇ ਵਿਚ। ਖੂਬ ਬਹਿਸਾਂ ਹੋਈਆਂ, ਪਰਚੇ ਪੜ੍ਹੇ ਤੇ ਵਿਚਾਰੇ ਗਏ। ਹਰ ਸਮਾਗਮ ਵਿਚ ਸੈਂਕੜੇ-ਹਜ਼ਾਰਾਂ ਲੋਕ ਇਕੱਠੇ ਹੁੰਦੇ। ਹਿੰਦੁਸਤਾਨ, ਪਾਕਿਸਤਾਨ ਤੇ ਹੋਰ ਦੁਨੀਆਂ ਭਰ ਦੀਆਂ ਪੰਜਾਬੀ ਅਖ਼ਬਾਰਾਂ ਵਿਚ ਇਸ ਕਾਨਫਰੰਸ ਦੀਆਂ ਖਬ਼ਰਾਂ ਦੀਆਂ ਵੱਡੀਆਂ ਸੁਰਖ਼ੀਆਂ ਲਗਦੀਆਂ।

ਬਾਹਰੋਂ ਆਏ ਲੇਖਕਾਂ ਨੂੰ ਠਹਿਰਾਉਣ ਲਈ ਇਥੋਂ ਦੇ ਲੇਖਕਾਂ ਨੇ ਆਪੋ ਆਪਣੇ ਘਰਾਂ ਵਿਚ ਜਾਂ ਅਗੇ ਦੋਸਤਾਂ ਦੇ ਘਰਾਂ ਵਿਚ ਇੰਤਜ਼ਾਮ ਕੀਤਾ ਹੋਇਆ ਸੀ। ਜੇ ਕਿਸੇ ਦਾ ਇੰਤਜ਼ਾਮ ਨਹੀਂ ਸੀ ਹੋ ਸਕਿਆ ਤਾਂ ਉਸ ਨੂੰ ਔਖੇ-ਸੌਖੇ ਹੋ ਕੇ ਹੋਟਲ ਵਿਚ ਠਹਿਰਾ ਦਿਤਾ ਜਾਂਦਾ। ਇਵੇਂ ਹੀ ਕੁੰਦਨ ਦੇ ਘਰ ਵੀ ਕੁਝ ਲੇਖਕ ਠਹਿਰੇ ਹੋਏ ਸਨ। ਕੋਈ ਚਲੇ ਜਾਂਦਾ ਤਾਂ ਕੋਈ ਹੋਰ ਆ ਜਾਂਦਾ। ਕੁੰਦਨ ਸ਼ਰਾਬ ਪੀਣ ਤੋਂ ਬਾਅਦ ਇਕ ਦਮ ਬਦਲ ਜਾਇਆ ਕਰਦਾ ਸੀ ਇਸ ਲਈ ਕਈ ਲੇਖਕ ਉਸ ਨਾਲ ਰਹਿ ਕੇ ਖੁਸ਼ ਨਾ ਰਹਿੰਦੇ। ਉਸ ਨੂੰ ਵੀ ਇਹਨਾਂ ਲੇਖਕਾਂ ਨਾਲ ਗਿਲਾ ਰਹਿੰਦਾ ਕਿ ਉਹ ਬਿਸਤਰ ਵਿਚ ਹੀ ਚਾਹ ਮੰਗਦੇ ਹਨ ਤੇ ਕਦੇ ਪਾਣੀ ਦਾ ਗਲਾਸ ਤੇ ਕੁਝ ਹੋਰ ਲਿਆਉਣ ਦਾ ਹੁਕਮ ਚਾੜ੍ਹ ਦਿੰਦੇ ਹਨ। ਮਨਜੀਤ ਵੀ ਕੰਮ ਤੇ ਜਾਂਦੀ ਸੀ ਤੇ ਕੁੰਦਨ ਵੀ, ਇਵੇਂ ਆਇਆ ਮਹਿਮਾਨ ਘਰ ਵਿਚ ਇਕੱਲਾ ਰਹਿ ਜਾਂਦਾ ਸੀ। ਇਕ ਕੁੰਦਨ ਦੀ ਸ਼ਰਾਬ ਕਾਰਨ ਤੇ ਦੂਜੇ ਉਸ ਦੇ ਘਰ ਦੇ ਹਾਲਾਤ ਕਾਰਨ ਲੇਖਕ ਬਹੁਤੇ ਦਿਨ ਉਸ ਦੇ ਘਰ ਨਾ ਠਹਿਰਦੇ। ਇਕ ਦਿਨ ਪਾਇਲ ਨੇ ਜਲੰਧਰ ਤੋਂ ਆਏ ਇਕ ਨੌਜਵਾਨ ਕਵੀ ਬਾਰੇ ਸ਼ਿਕਾਇਤ ਕਰ ਦਿਤੀ ਕਿ ਉਹ ਉਸ ਨੂੰ ਕੋਈ ਭੱਦਾ ਮਜ਼ਾਕ ਕਰ ਰਿਹਾ ਸੀ, ਉਸ ਤੋਂ ਬਾਅਦ ਤਾਂ ਕੁੰਦਨ ਨੇ ਆਪਣੇ ਘਰ ਆਮ ਲੇਖਕਾਂ ਨੂੰ ਸੱਦਣਾ ਹੀ ਬੰਦ ਕਰ ਦਿਤਾ। ਵਿਚਲੀ ਗੱਲ ਨੂੰ ਜਾਣੇ ਬਿਨਾਂ ਕੁਝ ਲੇਖਕ ਕੁੰਦਨ ਨਾਲ ਗੁਸੇ ਵਿਚ ਵੀ ਸਨ ਕਿ ਉਹ ਮਹਿਮਾਨਾਂ ਨੂੰ ਸੰਭਾਲਣ ਵਿਚ ਪਿੱਛੇ ਹੱਟ ਰਿਹਾ ਸੀ।

ਇਸ ਕਾਨਫਰੰਸ ਨੇ ਵਾਕਿਆ ਹੀ ਦੇਵਿੰਦਰ ਸਿੰਘ ਦੇ ਨਾਂ ਨੂੰ ਬਹੁਤ ਵੱਡਾ ਬਣਾ ਦਿਤਾ। ਭਾਵੇਂ ਉਸ ਨੂੰ ਕੋਈ ਲੇਖਕ ਨਹੀਂ ਸੀ ਮੰਨਦਾ ਪਰ ਉਹ ਲੇਖਕਾਂ ਦਾ ਮੋਹਰੀ ਬਣਿਆਂ ਬੈਠਾ ਸੀ। ਕਾਨਫਰੰਸ ਤੋਂ ਬਾਅਦ ਦੇਵਿੰਦਰ ਸਿੰਘ ਨੇ ਇੰਡੀਆ ਦਾ ਚੱਕਰ ਮਾਰਿਆ। ਲੇਖਕਾਂ ਵਿਚ ਉਹ ਹੁਣ ਉੱਚੀ ਸ਼ੈਅ ਸੀ। ਸਟੇਜ ਤੋਂ ਬੋਲਣ ਦਾ ਧਨੀ ਤਾਂ ਉਹ ਹੈ ਹੀ ਸੀ। ਉਹ ਜਿਥੇ ਵੀ ਜਾਂਦਾ ਉਸ ਨੂੰ ਕੁਰਸੀ ਮਿਲਦੀ, ਗਲ਼ ਵਿਚ ਹਾਰ ਪੈਂਦੇ, ਉਸ ਦੀਆਂ ਫੋਟੋ ਅਖਬਾਰਾਂ ਵਿਚ ਲਗਦੀਆਂ, ਉਸ ਦੇ ਭਾਸ਼ਨ ਨੂੰ ਧਿਆਨ ਨਾਲ ਸੁਣਿਆਂ ਜਾਂਦਾ, ਉਸ ਦੀਆਂ ਤਾਰੀਫਾਂ ਦੇ ਪੁੱਲ ਬੰਨ ਦਿਤੇ ਜਾਂਦੇ। ਇਸ ਗੱਲ ਉਪਰ ਬਾਕੀ ਦੇ ਲੇਖਕ ਖਾਰ ਖਾ ਰਹੇ ਸਨ। ਸਭਾ ਵਿਚ ਰੇਸ਼ਮ ਸਮੁੰਦਰੀ, ਸੁੱਚਾ ਸਿੰਘ ਅਜ਼ਾਦ, ਨਾਜਰ ਸਿੰਘ ਤੇ ਕੁੰਦਨ ਵਰਗੇ ਲੇਖਕ ਸਨ ਜਿਹਨਾਂ ਦਾ ਪੰਜਾਬੀ ਸਾਹਿਤ ਵਿਚ ਕਾਫੀ ਨਾਂ ਸੀ। ਉਹ ਸਾਰੇ ਹੀ ਦੇਵਿੰਦਰ ਸਿੰਘ ਦੀ ਚੜ੍ਹਤ ਦੇਖ ਕੇ ਆਪਣੇ ਹੱਥਾਂ ਨੂੰ ਦੰਦੀਆਂ ਵੱਢ ਰਹੇ ਸਨ। ਉਹ ਸੋਚ ਰਹੇ ਸਨ ਕਿ ਦੇਵਿੰਦਰ ਸਿੰਘ ਨੂੰ ਇਹ ਮਾਣ ਸਭਾ ਦੇ ਪ੍ਰਧਾਨ ਹੋਣ ਕਰਕੇ ਹੀ ਮਿਲਦਾ ਹੈ। ਉਸ ਦੀ ਪ੍ਰਧਾਨਗੀ ਖੋਹੇ ਜਾਣ ਦੀਆਂ ਵਿਉਂਤਾਂ ਗੁੰਦੀਆਂ ਜਾਣ ਲੱਗੀਆਂ। ਇਵੇਂ ਰੇਸ਼ਮ ਸਮੁੰਦਰ, ਸੁੱਚਾ ਅਜ਼ਾਦ ਤੇ ਕੁੰਦਨ ਸਿੰਘ ਦਾ ਇਕ ਨਵਾਂ ਗਰੁੱਪ ਹੋਂਦ ਵਿਚ ਆ ਗਿਆ। ਇਹਨਾਂ ਨੇ ਕੁੰਦਨ ਨੂੰ ਆਪਣਾ ਪ੍ਰਧਾਨ ਮਿੱਥ ਲਿਆ ਤੇ ਅਗਲੀ ਚੋਣ ਵਿਚ ਦੇਵਿੰਦਰ ਸਿੰਘ ਦਾ ਮੁਕਾਬਲਾ ਕਰਨ ਦੀ ਤਿਆਰੀ ਹੋਣ ਲੱਗੀ। ਦੇਵਿੰਦਰ ਸਿੰਘ ਤੇਜ਼ ਸਿਆਸਤਦਾਨ ਸੀ। ਉਸ ਨੇ ਪਹਿਲਾਂ ਹੀ ਆਪਣਾ ਗਰੁੱਪ ਮਜ਼ਬੂਤ ਰੱਖਣ ਲਈ ਕੁਝ ਅਜਿਹੇ ਲੋਕ ਸਭਾ ਵਿਚ ਭਰਤੀ ਕੀਤੇ ਹੋਏ ਸਨ ਜਿਹਨਾਂ ਦਾ ਸਾਹਿਤ ਨਾਲ ਬਹੁਤਾ ਵਾਸਤਾ ਨਹੀਂ ਸੀ। ਹੁਣ ਬਣ ਰਹੇ ਇਸ ਗਰੁੱਪ ਤੋਂ ਵੀ ਉਹ ਅਣਜਾਣ ਨਹੀਂ ਸੀ। ਹਰੇਕ ਸਾਲ ਸਭਾ ਦੀ ਚੋਣ ਹੁੰਦੀ ਹੋਣ ਕਰਕੇ ਹਰ ਵੇਲੇ ਤਿਆਰੀ ਵਿਚ ਰਹਿਣ ਪੈਂਦਾ ਸੀ।

ਅਗਾਂਹਵਧੂ ਲਿਖਾਰੀ ਸਭਾ ਦੀ ਸਲਾਨਾ ਚੋਣ ਦਾ ਦਿਨ ਆ ਗਿਆ। ਦੋਵੇਂ ਹੀ ਧੜੇ ਪੂਰੀ ਸ਼ਾਨ ਨਾਲ ਆਏ। ਮਿਡਲਸੈਕਸ ਦੇ ਟਾਊਨਹਾਲ ਵਿਚ ਮੀਟਿੰਗ ਰੱਖੀ ਗਈ ਸੀ। ਚਾਲੀ ਦੇ ਚਾਲੀ ਮੈਂਬਰ ਮੀਟਿੰਗ ਵਿਚ ਆਏ। ਇਕਤਾਲੀਵਾਂ ਮੋਹਨ ਅਦੀਬ ਵੀ ਹਾਜ਼ਰ ਸੀ। ਰੇਸ਼ਮ ਸਮੁੰਦਰੀ ਨੇ ਫੋਨ ਕਰਕੇ ਉਸ ਨੂੰ ਆਪਣੇ ਵੱਲ ਕਰ ਲਿਆ ਹੋਇਆ ਸੀ ਇਸ ਲਈ ਉਹਨਾਂ ਨੂੰ ਆਪਣੀ ਜਿੱਤ ਯਕੀਨੀ ਦਿਸ ਰਹੀ ਸੀ। ਉਪਰੋਂ ਦੀ ਕੁੰਦਨ ਦੇ ਅੱਠ ਬੰਦੇ ਬਾਹਰ ਵੀ ਬੈਠੇ ਸਨ ਜਿਹਨਾਂ ਦੀ ਮੈਂਬਰਸ਼ਿੱਪ ਦੀਆਂ ਅਰਜ਼ੀਆਂ ਕੁੰਦਨ ਦੀ ਜੇਬ੍ਹ ਵਿਚ ਸਨ। ਮੋਹਨ ਅਦੀਬ ਅਜਿਹਾ ਸੀ ਕਿ ਉਸ ਨੇ ਦੇਵਿੰਦਰ ਸਿੰਘ ਨਾਲ ਵੀ ਵਾਅਦਾ ਕਰ ਲਿਆ ਹੋਇਆ ਸੀ। ਦੋਨਾਂ ਧੜਿਆਂ ਨੇ ਸਲਾਹ ਕਰਕੇ ਅੱਜ ਦੀ ਮੀਟਿੰਗ ਦੀ ਕਾਰਵਾਈ ਚਲਾਉਣ ਲਈ ਮੋਹਨ ਅਦੀਬ ਨੂੰ ਕਨਵੀਨਰ ਬਣਾ ਦਿਤਾ। ਮੋਹਨ ਅਦੀਬ ਸਟੇਜੀ ਸ਼ਾਇਰ ਸੀ ਇਸ ਲਈ ਉਸ ਨੂੰ

ਕੋਈ ਗੰਭੀਰਤਾ ਨਾਲ ਨਹੀਂ ਸੀ ਲੈਂਦਾ। ਕਨਵੀਨਰ ਬਣਦਿਆਂ ਹੀ ਉਸ ਨੇ ਐਲਾਨ ਕਰ ਦਿਤਾ ਕਿ ਉਹ ਅੱਜ ਦੀ ਵੋਟਿੰਗ ਵਿਚ ਭਾਗ ਨਹੀਂ ਲਵੇਗਾ। ਇਸ ਨਾਲ ਸਥਿੱਤੀ ਇਹ ਬਣੀ ਕਿ ਦੋਨਾਂ ਧੜਿਆਂ ਕੋਲ ਵੀਹ ਵੀਹ ਵੋਟਾਂ ਰਹਿ ਗਈਆਂ। ਕਿਸੇ ਨੂੰ ਵੀ ਬਹੁਮੱਤ ਨਹੀਂ ਸੀ ਮਿਲ ਰਿਹਾ। ਕੁੰਦਨ ਨੇ ਰੇਸ਼ਮ ਦੇ ਕੰਨ ਵਿਚ ਕਿਹਾ,

"ਲੈ ਬਈ, ਮੈਂ ਲਿਆਉਂਨਾਂ ਆਪਣੇ ਬੰਦੇ ਬਾਹਰੋਂ।"

"ਨਾ ਬਈ ਕੁੰਦਨ, ਇਹ ਕੰਮ ਨਾ ਕਰੀਂ, ਏਹਦੇ ਨਾਲ ਆਪਾਂ ਬਹੁਤ ਭੰਡੇ ਜਾਵਾਂਗੇ। ਇਹ ਵੀ ਹੋ ਸਕਦੈ ਕਿ ਇਹ ਸਭਾ ਹੀ ਟੁੱਟ ਜਾਵੇ।"

ਦੇਵਿੰਦਰ ਸਿੰਘ ਨੇ ਵੀ ਬਾਹਰ ਅਜਨਬੀ ਜਿਹੇ ਬੰਦੇ ਦੇਖ ਕੇ ਸੁੰਘ ਲਿਆ ਸੀ ਕਿ ਕੁਝ ਗਲਤ ਹੈ। ਉਸ ਨੇ ਮੋਹਨ ਅਦੀਬ ਨੂੰ ਪਹਿਲਾਂ ਹੀ ਕਹਿ ਦਿਤਾ ਕਿ ਸਭਾ ਦੇ ਇਸ ਵੇਲੇ ਦੇ ਮੈਂਬਰ ਹੀ ਸਿਰਫ ਵੋਟ ਪਾਉਣ ਦੇ ਅਧਿਕਾਰੀ ਹੋਣਗੇ। ਦੋਨਾਂ ਧੜਿਆਂ ਵਿਚ ਬਹਿਸ ਸ਼ੁਰੂ ਹੋ ਗਈ। ਇਕ ਦੂਜੇ ਉਪਰ ਇਲਜ਼ਾਮ ਲਾਏ ਜਾਣ ਲੱਗੇ। ਮੋਹਨ ਅਦੀਬ ਦੋ ਵਾਰ ਹੱਥ ਖੜੇ ਕਰਾ ਕੇ ਵੋਟਾਂ ਗਿਣ ਚੁੱਕਿਆ ਸੀ, ਦੋਵੇਂ ਵਾਰ ਹੀ ਬਰੋ-ਬਰਾਬਰ ਰਹਿ ਰਹੀਆਂ ਸਨ। ਇਹ ਵੀ ਗੱਲ ਚੱਲੀ ਕਿ ਇਕ ਧੜੇ ਦਾ ਪਰਧਾਨ ਬਣਾ ਦਿਤਾ ਜਾਵੇ ਤੇ ਦੂਜੇ ਦਾ ਸਕੱਤਰ ਪਰ ਇਹ ਰਾਏ ਸਿਰੇ ਨਾ ਚੜ੍ਹੀ। ਦੋ ਘੰਟੇ ਦੇ ਰਾਮ-ਰੌਲ਼ੇ ਬਾਅਦ ਫੈਸਲਾ ਹੋਇਆ ਕਿ ਅਗਾਂਹ ਤੋਂ ਸਭਾ ਦਾ ਨਾ ਕੋਈ ਪਰਧਾਨ ਹਵੇਗਾ ਤੇ ਨਾ ਹੀ ਕੋਈ ਸਕੱਤਰ। ਇਕ ਕਨਵੀਨਰ ਹੀ ਹੋਇਆ ਕਰੇਗਾ ਤੇ ਉਹ ਹੋਵੇਗਾ ਮੋਹਨ ਅਦੀਬ। ਇਸ ਫੈਸਲੇ ਤੋਂ ਕੋਈ ਖੁਸ਼ ਤਾਂ ਨਹੀਂ ਸੀ ਪਰ ਇਹ ਵਧੀਆ ਨਤੀਜਾ ਸੀ। ਦੋਨਾਂ ਪਾਸਿਆਂ ਨੂੰ ਕੁਝ ਕੁ ਤਸੱਲੀ ਜ਼ਰੂਰ ਸੀ।

ਕੁੰਦਨ ਬਹੁਤ ਦੁਖੀ ਸੀ। ਪ੍ਰਧਾਨਗੀ ਦੀ ਕੁਰਸੀ ਉਸ ਦੇ ਹੱਥ ਆਉਂਦੀ ਆਉਂਦੀ ਰਹਿ ਗਈ ਸੀ। ਪ੍ਰਧਾਨਗੀ ਨਾਲ ਉਸ ਨੂੰ ਸਦਾ ਹੀ ਮੋਹ ਰਿਹਾ ਸੀ। ਕਿਸੇ ਸਾਹਿਤਕ ਸਮਾਗਮ ਵਿਚ ਉਸ ਨੂੰ ਪ੍ਰਧਾਨਗੀ ਮਿਲ ਜਾਂਦੀ ਤਾਂ ਉਡਿਆ ਫਿਰਦਾ, ਨਹੀਂ ਤਾਂ ਬੁਝਿਆ ਬੁਝਿਆ ਰਹਿੰਦਾ। ਸਭਾ ਦੀ ਮੀਟਿੰਗ ਖਤਮ ਹੋਣ ਤੋਂ ਬਾਅਦ ਸੁੱਚਾ ਸਿੰਘ, ਰੇਸ਼ਮ ਸਮੁੰਦਰੀ ਤੇ ਕੁੰਦਨ ਪੱਬ ਵਿਚ ਜਾ ਬੈਠੇ। ਜੋਗੇਂਦਰ ਸੋਚ ਰਿਹਾ ਸੀ ਕਿ ਕੁੰਦਨ ਉਸ ਦੇ ਘਰ ਆ ਕੇ ਏਨਾ ਮੋਹ ਦਿਖਾ ਰਿਹਾ ਸੀ ਹੁਣ ਆ ਕੇ ਉਸ ਨਾਲ ਜ਼ਰੂਰ ਗੱਲ ਕਰੇਗਾ ਪਰ ਕੁੰਦਨ ਨੂੰ ਜਿਵੇਂ ਹੁਣ ਉਸ ਦੀ ਲੋੜ ਹੀ ਨਹੀਂ ਸੀ ਇਸ ਲਈ ਉਸ ਨੇ ਜੋਗੇਂਦਰ ਨਾਲ ਅੱਖ ਵੀ ਨਾ ਰਲ਼ਾਈ। ਜੋਗੇਂਦਰ ਟਾਊਨ ਹਾਲ ਵਿਚੋਂ ਬਾਹਰ ਨਿਕਲਿਆ ਤਾਂ ਲੰਮਾ ਜਿਹਾ ਇਕ ਮੁੰਡਾ ਆ ਕੇ ਉਸ ਨੂੰ ਪੁੱਛਣ ਲੱਗਿਆ,

"ਭਾਜੀ, ਅੰਦਰ ਇਲੈਕਸ਼ਨ ਹੋ ਗਈ?"

"ਹਾਂ, ਹੋ ਗਈ।"

"ਕੁੰਦਨ ਸਾਹਿਬ ਪ੍ਰਧਾਨ ਬਣ ਗਏ?"

ਜੋਗੇਂਦਰ ਨੇ ਉਸ ਮੁੰਡੇ ਵੱਲ ਧਿਆਨ ਨਾਲ ਦੇਖਿਆ। ਉਹ ਸਮਝ ਗਿਆ ਕਿ ਇਹੋ ਕੁੰਦਨ ਦੇ ਬੰਦੇ ਹੋਣਗੇ ਜਿਹੜੇ ਉਸ ਨੇ ਬਾਹਰ ਬੈਠਾਏ ਹੋਏ ਸਨ। ਉਸ ਨੇ ਕਿਹਾ,

"ਹਾਂ, ਬਣ ਗਏ।"

"ਓ ਥੈਂਕ ਗੌਡ, ਜੇ ਉਹ ਪ੍ਰਧਾਨ ਨਾ ਬਣਦੇ ਤਾਂ ਪਤਾ ਨਹੀਂ ਅੱਜ ਕੀ ਹੋ ਜਾਂਦਾ!"

ਜੋਗੇਂਦਰ ਉਸ ਦੀ ਗੱਲ ਵਲ ਧਿਆਨ ਦਿਤੇ ਬਿਨਾਂ ਅਗੇ ਲੰਘ ਗਿਆ।...

ਪੱਬ ਵਿਚ ਬੈਠਦਿਆਂ ਹੀ ਰੇਸ਼ਮ ਸਮੁੰਦਰੀ ਬੋਲਿਆ,

"ਚੱਲੋ, ਇਹ ਨਤੀਜਾ ਵੀ ਮਾੜਾ ਨਹੀਂ, ਮੋਹਨ ਅਦੀਬ ਸਾਡੇ ਤੋਂ ਬਾਹਰ ਨਹੀਂ ਜਾਣ ਲੱਗਿਆ।"

"ਰੇਸ਼ਮਾਂ, ਤੂੰ ਵੀ ਯਾਰ ਪੁੱਠੀ ਗੱਲ ਈ ਕਰਦੈਂ, ਮੋਹਨ ਅਦੀਬ ਸਾਨੂੰ ਆਪਣੀ ਕੁਰਸੀ ਤਾਂ ਨਹੀਂ ਦੇ ਸਕਦਾ ਨਾ! ...ਮੈਨੂੰ ਤਾਂ ਸਾਲੀ ਬੈਹੜਿਆ ਦੀ ਉਹ ਕੁਰਸੀ ਚਾਹੀਦੀ ਸੀ, ਕੁਰਸੀ!"

"ਕੁੰਦਨ, ਹੁਣ ਤਾਂ ਆਪਾਂ ਨੂੰ ਅਗਲੀ ਇਲੈਕਸ਼ਨ ਤਕ ਉਡੀਕਣਾ ਪਊ।"

"ਆਜ਼ਾਦ ਯਾਰ, ਏਨੀ ਉਡੀਕ ਨਹੀਂ ਕਰ ਹੋਣੀ! ...ਸਾਲੀ ਬੈਹੜਿਆਂ ਦੀ ਏਨੀ ਸੁਹਣੀ ਚਾਲ ਸੀ ਮੇਰੇ ਹੱਥ ਵਿਚ, ਤੁਸੀਂ ਮੈਨੂੰ ਅੱਠ ਨਵੇਂ ਮੈਂਬਰਾਂ ਵਾਲੀ ਚਾਲ ਕਿਉਂ ਨਾ ਚੱਲਣ ਦਿਤੀ?"

"ਕੁੰਦਨ, ਅਸੀਂ ਇਸ ਗੱਲ ਨੂੰ ਬਹੁਤ ਵਿਚਾਰਿਆ ਸੀ, ਇਹ ਬਹੁਤ ਬੇਇਜ਼ਤੀ ਵਾਲੀ ਗੱਲ ਹੋਣੀ ਸੀ, ਅਖ਼ਬਾਰਾਂ ਵਿਚ ਸਾਡੀ ਮਿੱਟੀ ਪੱਟ ਹੋ ਜਾਣੀ ਸੀ। ਇੰਡੀਆ ਤਕ ਇਹ ਖ਼ਬਰ ਜਾਣੀ ਸੀ।"

ਰੇਸ਼ਮ ਸਮੁੰਦਰੀ ਨੇ ਕਿਹਾ। ਉਸ ਨੇ ਸੁੱਚਾ ਸਿੰਘ ਆਜ਼ਾਦ ਨਾਲ ਇਹ ਸਾਰੀ ਗੱਲ ਪਹਿਲਾਂ ਹੀ ਕਰ ਲਈ ਸੀ। ਉਹ ਸੋਚ ਰਹੇ ਹਨ ਕਿ ਐਡੀ ਵੱਡੀ ਹੇਰਾ-ਫੇਰੀ ਨਾਲ ਉਹਨਾਂ ਦਾ ਵਕਾਰ ਖਰਾਬ ਹੋ ਜਾਵੇਗਾ। ਕੁੰਦਨ ਦਾ ਹਿਰਖ ਘਟ ਨਹੀਂ ਸੀ ਰਿਹਾ। ਸੁੱਚਾ ਉਸ ਨੂੰ ਠੰਡਾ ਕਰਨ ਲਈ ਬੋਲਿਆ,

"ਤੂੰ ਫਿਕਰ ਨਾ ਕਰ, ਗੱਲ ਜ਼ਰਾ ਢੈਲ਼ੀ ਪੈ ਲਵੇ ਆਪਾਂ ਨਵੀ ਸਭਾ ਬਣਾ ਕੇ ਤੈਨੂੰ ਪ੍ਰਧਾਨ ਬਣਾ ਦਵਾਂਗੇ।"

ਸੁੱਚੇ ਅਜ਼ਾਦ ਦੇ ਮਗਰ ਹੀ ਰੇਸ਼ਮ ਸਮੁੰਦਰੀ ਨੇ ਆਖਿਆ,

"ਕੀ ਯਾਰ ਤੂੰ ਪ੍ਰਧਾਨਗੀ ਦੇ ਪਿੱਛੇ ਪਿਆ ਹੋਇਐਂ! ...ਤੈਨੂੰ ਤਾਂ ਡਾਕਟਰ ਡਿਊਟੀ ਦੇ ਗਿਆ ਹੋਇਐ, ਚੇਤੇ ਐ ਕਿ ਨਹੀਂ?"

ਉਸ ਨੇ ਡਾਕਟਰ ਹਰੀ ਸਿੰਘ ਦੀ ਗੱਲ ਚੇਤੇ ਕਰਾਉਣ ਦੀ ਕੋਸ਼ਿਸ਼ ਕੀਤੀ। ਆਲਮੀ ਕਾਨਫਰੰਸ ਦੇ ਸਮਾਗਮਾਂ ਵਿਚ ਇਕ ਦਿਨ ਸਟੇਜ ਤੋਂ ਕੁੰਦਨ ਨੇ ਸਵਾਲ ਰੱਖਿਆ ਸੀ ਕਿ ਪੰਜਾਬ ਜਾਂ ਦਿੱਲੀ ਬੈਠੇ ਅਲੋਚਕ ਬ੍ਰਤਾਨੀਆਂ ਵਿਚ ਲਿਖੇ ਜਾ ਰਹੇ ਸਾਹਿਤ ਸਹੀ ਮੁਲਾਂਕਣ ਨਹੀਂ ਕਰ ਰਹੇ। ਇਸ ਦੇ ਜਵਾਬ ਵਿਚ ਡਾਕਟਰ ਹਰੀ ਸਿੰਘ ਨੇ ਕਿਹਾ ਸੀ ਕਿ ਉਹ ਇਥੋਂ ਦੇ ਜੀਵਨ ਬਾਰੇ ਬਹੁਤਾ ਨਹੀਂ ਜਾਣਦੇ ਇਸ ਲਈ ਬਰਤਾਨੀਆਂ ਦੇ ਪੰਜਾਬੀ ਸਾਹਿਤ ਦੇ ਮੁਲਾਂਕਣ ਲਈ ਇਥੋਂ ਹੀ ਆਲੋਚਕ ਪੈਦਾ ਕਰਨਾ ਹੋਵੇਗਾ। ਉਸੇ ਵੇਲੇ ਹੀ ਡਾਕਟਰ ਹਰੀ ਸਿੰਘ ਨੇ

ਕੁੰਦਨ ਦੀ ਹੀ ਜ਼ਿੰਮੇਵਾਰੀ ਲਾਈ ਸੀ ਕਿ ਉਹ ਇਕ ਜ਼ਹੀਨ ਲੇਖਕ ਹੈ ਤੇ ਬਰਤਾਨਵੀ ਸਾਹਿਤ ਦਾ ਅਲੋਚਕ ਬਣੇ। ਸੁੱਚਾ ਸਿੰਘ ਅਜ਼ਾਦ ਨੇ ਫਿਰ ਕਿਹਾ,

"ਕੁੰਦਨ, ਜੇ ਤੂੰ ਆਲੋਚਕ ਬਣੇਂ ਤਾਂ ਇਹਨਾਂ ਦੇ ਪਾਜ ਉਧੇੜ ਸਕਦੈਂ, ਦੇਵਿੰਦਰ ਸਿੰਘ ਤੇ ਬਾਕੀ ਸਾਰੇ ਵੀ ਨਾਂ ਦੇ ਹੀ ਲੇਖਕ ਆ, ਤੂੰ ਏਹਨਾਂ ਨੂੰ ਜ਼ੀਰੋ ਕਰਕੇ ਰੱਖ ਸਕਦਾਂ।"

ਕੁੰਦਨ ਨੇ ਪਰਦੇ ਜਿਹੇ ਨਾਲ ਪੱਗ ਲਾਹ ਕੇ ਇਕ ਪਾਸੇ ਰੱਖੀ ਤੇ ਸਿਗਰਟ ਲਾ ਲਾਈ ਤੇ ਦੂਰ ਕਿਧਰੇ ਗਵਾਚਦਾ ਹੋਇਆ ਬੋਲਿਆ,

"ਗੱਲ ਤਾਂ ਤੇਰੀ ਠੀਕ ਏ ਅਜ਼ਾਦ, ਆਲੋਚਨਾ ਵਿਚ ਤਾਂ ਏਹਨਾਂ ਨੂੰ ਸਾਲ਼ਾ ਬੈਹੜਿਆਂ ਦਾ ਅਜਿਹਾ ਧੋਬੀ ਪੱਟੜਾ ਮਾਰੂੰ ਕਿ ਸਾਲ਼ੇ ਮੇਰੇ ਪਾਣੀ ਵੀ ਨਹੀਂ ਮੰਗਣਗੇ।"

ਉਸ ਦੀ ਗੱਲ ਉਪਰ ਰੇਸ਼ਮ ਨੇ ਹੱਸਦੇ ਹੋਏ ਕਿਹਾ ,

"ਕੁੰਦਨ ਸਿਆਂ, ਜਦ ਉਹ ਲੇਖਕ ਈ ਨਹੀਂ ਤਾਂ ਤੇਰਾ ਧੋਬੀ ਪਟੜਾ ਕਿਥੋਂ ਕੰਮ ਆਏਗਾ!"

"ਯਾਰ ਰੇਸ਼ਮ, ਹੋਰ ਹੁਣ ਕਰੀਏ ਵੀ ਕੀ, ਆਪਣੇ ਬੰਦੇ ਦਾ ਦਿਲ ਵੀ ਤਾਂ ਖੜਾ ਕਰਨਾ ਹੋਇਆ।"

ਸੁੱਚੇ ਅਜ਼ਾਦ ਨੇ ਹੱਸਦੇ ਹੋਏ ਕਿਹਾ। ਰੇਸ਼ਮ ਤੇ ਸੁੱਚਾ ਭਾਵੇਂ ਇਸ ਨਵੀਂ ਗੱਲ ਨੂੰ ਏਨੀ ਗੰਭੀਰਤਾ ਨਾਲ ਨਹੀਂ ਸੀ ਲੈ ਰਹੇ ਪਰ ਕੁੰਦਨ ਇਸ ਬਾਰੇ ਖੁੱਭ ਕੇ ਸੋਚਣਾ ਸ਼ੁਰੂ ਕਰ ਦਿਤਾ। ਉਸ ਨੇ ਸਿਗਰਟ ਦੇ ਦੋ ਵੱਡੇ ਕਸ਼ ਖਿੱਚੇ ਤੇ ਬੋਲਿਆ,

"ਸਾਰੀ ਕਾਨਫਰੰਸ ਵਿਚੋਂ ਇਕ ਗੱਲ ਉਭਰ ਕੇ ਆਈ ਕਿ ਸਾਡੇ ਇਥੇ ਲਿਖੇ ਸਾਹਿਤ ਨੂੰ ਬਰਤਾਨਵੀ ਪੰਜਾਬੀ ਸਾਹਿਤ ਨਾ ਕਹਿ ਕੇ ਪਰਵਾਸੀ ਸਾਹਿਤ ਕਹਿ ਰਹੇ ਸਨ।"

"ਕਿਉਂਕਿ ਪੰਜਾਬੀ ਦੇ ਲੇਖਕ ਤਾਂ ਹੋਰਨਾਂ ਮੁਲਕਾਂ ਵਿਚ ਵੀ ਰਹਿੰਦੇ ਨੇ ਇਸ ਲਈ 'ਪਰਵਾਸੀ ਸਾਹਿਤ' ਸ਼ਬਦ ਢੁਕਵਾਂ ਏ।"

ਅਜ਼ਾਦ ਬੋਲਿਆ। ਕੁੰਦਨ ਹਾਲੇ ਵੀ ਕਿਧਰੇ ਦੂਰ ਗਵਾਚਾ ਹੋਇਆ ਸੀ। ਉਸ ਨੇ ਆਪਣਾ ਗਲਾਸ ਚੁੱਕਿਆ ਤੇ ਮੁਕਾ ਕੇ ਇਕ ਸਿਗਰਟ ਹੋਰ ਲਗਾਈ ਤੇ ਕਹਿਣ ਲੱਗਿਆ,

"ਪਰਵਾਸੀ ਸਾਹਿਤ ਕੀ ਹੁੰਦਾ ਏ, ਇਸ ਦਾ ਆਮ ਸਾਹਿਤ ਨਾਲੋਂ ਕੀ ਫਰਕ ਹੁੰਦਾ ਏ; ਇਹ ਦੱਸਣਾ ਜ਼ਰੂਰੀ ਏ।"

"ਕੁੰਦਨ, ਇਹੋ ਕੰਮ ਏ ਕਰਨ ਵਾਲ਼ਾ, ਡਾਕਟਰ ਵੀ ਇਹੋ ਕੁਝ ਕਹਿੰਦਾ ਸੀ, ਤੇਰੇ ਬਿਨਾਂ ਇਹ ਕੰਮ ਕੋਈ ਹੋਰ ਨਹੀਂ ਕਰ ਸਕਦਾ, ਭੁੱਲ ਜਾ ਪ੍ਰਧਾਨਗੀਆਂ ਨੂੰ ਤੇ ਸ਼ੁਰੂ ਕਰ ਦੇ ਇਹ ਕੰਮ, ਸਭਾ ਦਾ ਕੀ ਏ, ਇਹ ਨਹੀਂ ਹੋਵੇਗੀ ਤਾਂ ਅਸੀਂ ਨਵੀਂ ਖੜੀ ਕਰ ਲਵਾਂਗੇ।"

"ਲਓ ਫੇਰ ਭਰਾਓ, ਤੁਹਾਡਾ ਭਾਊ ਹੁਣ ਛਾ ਜਾਏਗਾ, ਮੈਂ ਸਾਲ਼ੀ ਬੈਹੜਿਆਂ ਦੀ ਦੁਨੀਆਂ ਨੂੰ ਦੱਸ ਦੇਵਾਂਗਾ ਕਿ ਮੈਂ ਵੀ ਹਾਂ, ਇਹ ਸਾਲ਼ੇ ਲਾਲਿਆਂ ਦੇ ਪੱਲੇ ਹੈ ਵੀ ਕੀ, ਸਿਰਫ ਸਿਆਸਤ ਈ ਨਾ!"

ਕੁੰਦਨ ਨੇ ਆਪਣੀ ਸਿਗਰਟ ਬੁਝਾ ਦਿਤੀ ਤੇ ਪੱਗ ਮੁੜ ਕੇ ਸਿਰ 'ਤੇ ਰੱਖ ਲਈ। ਕੁਝ ਦੇਰ ਉਹ ਹੋਰ ਉਥੇ ਬੈਠੇ ਤੇ ਫਿਰ ਘਰਾਂ ਨੂੰ ਚਲੇ ਗਏ। ਕੁੰਦਨ ਨੇ ਘਰ ਜਾ ਕੇ ਬੋਤਲ ਚੁੱਕ ਲਈ। ਗਾਲ਼ਾਂ ਕੱਢਣੀਆਂ ਤਾਂ ਉਸ ਲਈ ਆਮ ਜਿਹੀ ਗੱਲ ਸੀ ਖਾਸ ਤੌਰ 'ਤੇ ਸ਼ਰਾਬ ਪੀ ਕੇ। ਉਹ ਦੇਵਿੰਦਰ ਸਿੰਘ ਤੇ ਉਸ ਦੇ ਸਾਥੀਆਂ ਨੂੰ ਗੰਦੀਆਂ ਗਾਲ਼ਾਂ ਕੱਢਦਾ ਜਾ ਰਿਹਾ ਸੀ। ਮਨਜੀਤ ਕੌਰ ਆਈ ਤੇ ਬੋਲੀ,

"ਕੀ ਗੰਦ ਬੋਲੀ ਜਾਨੈਂ? ਘਰ ਵਿਚ ਨਿਆਣੇ ਵੀ ਆ, ਤੇਰੇ ਗੰਦ ਤੋਂ ਤਾਂ ਪਹਿਲਾਂ ਈ ਓਹ ਅੱਕੇ ਪਏ ਆ, ਅਕਲ ਕਰ ਅਕਲ!"

ਪਤਨੀ ਦਾ ਦਬਕਾ ਸੁਣ ਕੇ ਕੁੰਦਨ ਕੁਝ ਸਹਿਜ ਹੋ ਗਿਆ। ਮਨਜੀਤ ਦਾ ਇਵੇਂ ਕਈ ਵਾਰ ਉਸ ਉਪਰ ਦਬਕਾ ਚੱਲ ਜਾਂਦਾ ਸੀ ਪਰ ਕਈ ਵਾਰ ਕੁੰਦਨ ਉਸ ਦੇ ਕਾਬੂ ਨਹੀਂ ਸੀ ਆਉਂਦਾ।

ਮਨਜੀਤ ਜਲੰਧਰ ਸ਼ਹਿਰ ਦੀ ਜੰਮਪਲ ਸੀ। ਉਸ ਦਾ ਪਿਓ ਬਸੰਤ ਸਿੰਘ ਸ਼ਹਿਰ ਦਾ ਮੰਨਿਆਂ ਹੋਇਆ ਅਕਾਲੀ ਲੀਡਰ ਸੀ। ਸ਼ਹਿਰ ਦੀ ਮਿਉਨਸਪਲ ਕਮੇਟੀ ਦਾ ਉਹ ਕਈ ਵਾਰ ਚੇਅਰਮੈਨ ਚੁਣਿਆਂ ਜਾ ਚੁੱਕਿਆ ਸੀ। ਰੈਣਕ ਬਾਜ਼ਾਰ ਵਿਚ ਉਸ ਦੀ ਕਪੜੇ ਦੀ ਦੁਕਾਨ ਵੀ ਸੀ। ਮਨਜੀਤ ਨੂੰ ਸਾਹਿਤਕ ਸੂਝ ਤਾਂ ਖਾਸ ਨਹੀਂ ਸੀ ਪਰ ਕਾਲਜ ਸਮੇਂ ਡਰਾਮਿਆਂ ਆਦਿ ਵਿਚ ਹਿੱਸਾ ਲੈਂਦੀ ਰਹੀ ਸੀ। ਘਰ ਵਿਚ ਸਿੱਖੀ ਦਾ ਬੋਲਬਾਲਾ ਹੋਣ ਕਰਕੇ ਗੁਰਦਵਾਰੇ ਜਾ ਕੇ ਸ਼ਬਦ ਵੀ ਪੜ੍ਹਿਆ ਕਰਦੀ। ਉਸ ਦੇ ਮੁਕਾਬਲੇ ਕੁੰਦਨ ਇਕ ਵੱਖਰੀ ਕਿਸਮ ਦੇ ਪਰਿਵਾਰ ਵਿਚੋਂ ਆਇਆ ਸੀ। ਮਨਜੀਤ ਸਮਝਦੀ ਸੀ ਕਿ ਉਸ ਦੇ ਮੁਕਾਬਲੇ ਕੁੰਦਨ ਤਾਂ ਕੁਝ ਵੀ ਨਹੀਂ ਹੈ।...

ਇੰਦਰ ਸਿੰਘ ਦੀ ਸਹਾਇਤਾ ਸਦਕਾ ਹੀ ਉਸ ਨੇ ਐਗਰੀਕਲਚਰ ਵਿਚ ਬੀ. ਐਸ ਸੀ. ਪਾਸ ਕਰ ਲਈ ਤਾਂ ਉਸ ਨੂੰ ਭੋਗ ਪੁਰ ਦੀ ਗੰਨਾ ਮਿੱਲ ਵਿਚ ਨੌਕਰੀ ਮਿਲ ਗਈ। ਛੇਤੀ ਹੀ ਉਸ ਦਾ ਤਬਾਦਲਾ ਨਹਿਰੀ ਵਿਭਾਗ ਵਿਚ ਹੋ ਗਿਆ ਤੇ ਉਸ ਦੀ ਬਦਲੀ ਜਲੰਧਰ ਸ਼ਹਿਰ ਦੀ ਹੋ ਗਈ। ਇਥੇ ਹੀ ਕਿਸੇ ਨੇ ਜਥੇਦਾਰ ਬਸੰਤ ਸਿੰਘ ਨੂੰ ਉਹਦੀ ਦੱਸ ਪਾਈ ਸੀ। ਇਕੱਲੀ ਜਾਨ ਸੀ। ਥੋੜੀ ਜਿਹੀ ਜ਼ਮੀਨ ਵੀ ਸੀ ਪਰ ਪੱਕੀ ਸਰਕਾਰੀ ਨੌਕਰੀ ਤਾਂ ਹੈ ਹੀ ਸੀ, ਅਜਿਹਾ ਮੁੰਡਾ ਉਹਨਾਂ ਨੂੰ ਹੋਰ ਕਿਤੇ ਨਹੀਂ ਸੀ ਲੱਭਣਾ।

ਕੁੰਦਨ ਲਈ ਇਹ ਰਿਸ਼ਤਾ ਬਹੁਤ ਵੱਡੀ ਗੱਲ ਸੀ। ਉਸ ਨੇ ਤਾਂ ਕਦੇ ਸੁਫਨੇ ਵਿਚ ਨਹੀਂ ਸੀ ਸੋਚਿਆ ਕਿ ਉਸ ਦਾ ਵਿਆਹ ਜਲੰਧਰ ਸ਼ਹਿਰ ਦੇ ਕਿਸੇ ਚਲਦੇ-ਪੁਰਜ਼ੇ ਟੱਬਰ ਵਿਚ ਹੋ ਜਾਵੇਗਾ। ਉਸ ਦੇ ਬਚਪੱਨ ਵਲ ਦੇਖ ਕੇ ਤਾਂ ਉਸ ਦਾ ਵਿਆਹ ਹੋ ਸਕਣਾ ਹੀ ਸੰਭਵ ਨਹੀਂ ਸੀ ਦਿਸਦਾ। ਫਿਰ ਉਪਰੋਂ ਮਨਜੀਤ ਬਹੁਤ ਹੀ ਸੁਬਕ ਜਿਹੀ ਕੁੜੀ ਸੀ। ਕੁੰਦਨ ਦਾ ਮਨਜੀਤ ਨਾਲ ਵਿਆਹ ਹੋ ਗਿਆ। ਉਹ ਬਹੁਤ ਖੁਸ਼ ਸੀ। ਇਹਨਾਂ ਦਿਨਾਂ ਵਿਚ ਹੀ ਨਹਿਰੀ ਪਾਣੀ ਦੀ ਵਧੇਰੇ ਵਰਤੋਂ ਕਰਨ ਕਾਰਨ ਉਸ ਦੀ ਦੋਸਤੀ ਚੰਨਣ ਸਿੰਘ ਨਾਂ ਦੇ ਬੰਦੇ ਨਾਲ ਹੋ ਗਈ। ਚੰਨਣ ਸਿੰਘ ਏਜੰਟ ਵੀ ਸੀ ਜਿਹੜਾ ਲੋਕਾਂ ਨੂੰ ਇੰਗਲੈਂਡ ਭੇਜਿਆ ਕਰਦਾ ਸੀ। ਉਸ ਨੇ ਹੀ ਕੁੰਦਨ ਲਈ ਵੀ ਇੰਗਲੈਂਡ ਤੋਂ ਵੋਚਰ ਮੰਗਵਾ ਦਿਤਾ ਤੇ ਕੁੰਦਨ ਇੰਗਲੈਂਡ ਪੁੱਜ ਗਿਆ।

ਕੁੰਦਨ ਪੜ੍ਹ ਗਿਆ, ਕੁੰਦਨ ਨੂੰ ਵਧੀਆ ਨੌਕਰੀ ਵੀ ਮਿਲ ਗਈ, ਉਸ ਦਾ ਵਿਆਹ ਵੀ ਹੋ ਗਿਆ ਤੇ ਉਹ ਇੰਗਲੈਂਡ ਵੀ ਪੁੱਜ ਗਿਆ ਪਰ ਉਸ ਦੇ ਬਚਪੱਨ ਦੀਆਂ ਪਈਆਂ ਉਸ ਦੇ ਅੰਦਰਲੀਆਂ ਗੰਢਾਂ ਹਾਲੇ ਵੀ ਨਹੀਂ ਸਨ ਖੁਲ੍ਹੀਆਂ। ਕਈ ਵਾਰ ਉਸ ਨੂੰ ਜਾਪਣ ਲਗਦਾ ਕਿ ਹਾਲੇ ਵੀ ਉਸ ਦਾ ਬਚਪੱਨ ਕਿਧਰੇ ਨੇੜੇ ਤੇੜੇ ਹੀ ਹੈ ਤੇ ਉਹ ਸਭ ਉਸ ਨਾਲ ਫਿਰ ਦੁਹਰਾਇਆ ਜਾ ਸਕਦਾ ਹੈ। ਉਸ ਦੇ ਸਖਤ ਬਚਪੱਨ ਨੇ

ਉਸ ਦਾ ਸੁਭਾਅ ਵੀ ਅਜੀਬ ਬਣਾ ਦਿਤਾ ਹੋਇਆ ਸੀ। ਉਹ ਕਈ ਵਾਰ ਫਜ਼ੂਲ ਜਿਹੀ ਜ਼ਿੱਦ ‘ਤੇ ਅੜ੍ਹ ਜਾਂਦਾ। ਉਸ ਨੂੰ ਹਰ ਵੇਲੇ ਲੱਗਦਾ ਰਹਿੰਦਾ ਕਿ ਕੋਈ ਉਸ ਉਪਰ ਹਮਲਾ ਕਰਨ ਵਾਲਾ ਹੈ ਇਸ ਲਈ ਇਕ ਦਮ ਅਗਲੇ ਤੋਂ ਆਪਣੀ ਸੁਰੱਖਿਆ ਕਰਨ ਸੋਚਣ ਲੱਗ ਪੈਂਦਾ। ਉਸ ਦੇ ਅੰਦਰਲਾ ਜੇਠੂ ਜਾਗ ਉਠਦਾ। ਇਸੇ ਲਈ ਕਈ ਵਾਰ ਉਹ ਕਿਸੇ ਦੀ ਨਿੱਕੀ ਜਿਹੀ ਗੱਲ ਨਾਲ ਐਵੇਂ ਹੀ ਭੜਕ ਖੜਦਾ ਸੀ।

ਇੰਗਲੈਂਡ ਆ ਕੇ ਉਹਨੇ ਆਪਣੇ ਲਈ ਸਭ ਕਿਸਮ ਦੇ ਸੁੱਖ ਸਹੂਲਤ ਪ੍ਰਾਪਤ ਕਰਨ ਲਈ ਪੂਰੀ ਮਿਹਨਤ ਕੀਤੀ। ਉਹ ਜ਼ਿੰਦਗੀ ਵਿਚ ਪੂਰੀ ਤਰ੍ਹਾਂ ਸੈਟਲ ਹੋ ਗਿਆ। ਦੋ ਬੱਚੇ ਹੋ ਗਏ। ਕਈ ਕਿਸਮ ਦੀ ਨੌਕਰੀ ਕਰਦਾ ਕਰਦਾ ਉਹ ਡਾਕਖਾਨੇ ਵਿਚ ਕਲਰਕ ਬਣ ਗਿਆ। ਮਨਜੀਤ ਦੇ ਕਾਰਨ ਉਸ ਦੇ ਦੋਸਤਾਂ ਦਾ ਵੀ ਵੱਡਾ ਸਾਰਾ ਦਾਇਰਾ ਬਣ ਗਿਆ। ਮਨਜੀਤ ਮਿਲਣਸਾਰ ਔਰਤ ਸੀ। ਜਦ ਕੁੰਦਨ ਨੇ ਲਿਖਣਾ ਸ਼ੁਰੂ ਕੀਤਾ ਤਾਂ ਉਸ ਦੇ ਦੋਸਤਾਂ ਦੀ ਗਿਣਤੀ ਵੀ ਵਧਣ ਲੱਗੀ। ਭਾਵੇਂ ਉਸ ਨੂੰ ਕਵਿਤਾ ਲਿਖਣ ਦਾ ਹਿੰਦੁਸਤਾਨ ਤੋਂ ਹੀ ਸ਼ੌਂਕ ਸੀ ਪਰ ਇਸ ਸ਼ੌਂਕ ਨੂੰ ਇੰਗਲੈਂਡ ਆ ਕੇ ਵਧਣ ਫੁੱਲਣ ਦਾ ਮੌਕਾ ਮਿਲਿਆ। ਉਸ ਨੇ ਮਿਹਨਤ ਕਰਕੇ ਸਟੇਜ ਤੋਂ ਬੋਲਣ ਵਿਚ ਮੁਹਾਰਤ ਹਾਸਲ ਕੀਤੀ। ਜਿਸ ਵਿਸ਼ੇ ‘ਤੇ ਬੋਲਣਾ ਹੁੰਦਾ ਉਸ ਉਪਰ ਪੂਰੀ ਮਿਹਨਤ ਕਰਦਾ। ਨਿਕੇ ਨਿਕੇ ਕਾਰਡ ਜਿਹੇ ਤਿਆਰ ਕਰ ਲੈਂਦਾ ਉਸ ਨੇ ਦੋ ਕੁ ਡਰਾਮਿਆਂ ਵਿਚ ਵੀ ਹਿੱਸਾ ਲਿਆ। ਜਦੋਂ ਉਸ ਦਾ ਪਹਿਲਾ ਨਾਵਲ ‘ਨਵੇਂ ਨਾਤੇ’ ਛਪਿਆ ਤਾਂ ਸਾਹਿਤਕ ਹਲਕਿਆਂ ਵਿਚ ਉਸ ਦਾ ਨਾਂ ਵੱਡਾ ਬਣ ਕੇ ਉਭਰ ਆਇਆ। ਇਸ ਪਹਿਲੇ ਨਾਵਲ ਨਾਲ ਹੀ ਉਹ ਸਥਾਪਤ ਨਾਵਲਕਾਰ ਬਣ ਗਿਆ ਸੀ। ਹੁਣ ਕੁੰਦਨ ਦਾ ਨਾਂ ਸਮੁੱਚੇ ਪੰਜਾਬੀ ਸਾਹਿਤ ਜਗਤ ਵਿਚ ਇਕ ਸਥਾਪਤ ਲੇਖਕ ਵਜੋਂ ਲਿਆ ਜਾਂਦਾ ਸੀ ਪਰ ਉਸ ਨੂੰ ਇਹ ਨਾਕਾਫੀ ਜਾਪਦਾ।

ਅਗਾਂਹਵਧੂ ਲਿਖਾਰੀ ਸਭਾ ਦਾ ਪ੍ਰਧਾਨ ਬਣਨੋਂ ਰਹਿ ਜਾਣ ਦਾ ਦੁੱਖ ਹਾਲੇ ਉਸ ਦੇ ਮਨ ਵਿਚ ਹੀ ਸੀ ਕਿ ਦੇਵਿੰਦਰ ਸਿੰਘ ਨੇ ਇਕ ਹੋਰ ਚਾਲ ਚੱਲੀ। ਉਸ ਨੇ ਦੇਖਿਆ ਕਿ ਇਹ ਤਿੰਨ ਬੰਦੇ; ਰੇਸ਼ਮ ਸਮੁੰਦਰੀ, ਸੁੱਚਾ ਅਜ਼ਾਦ ਤੇ ਕੁੰਦਨ ਸਭਾ ਨੂੰ ਖਰਾਬ ਕਰ ਰਹੇ ਹਨ, ਉਸ ਨੇ ਇਹਨਾਂ ਤਿੰਨਾਂ ਨੂੰ ਸਭਾ ਵਿਚੋਂ ਕੱਢ ਦੇਣ ਦਾ ਮਤਾ ਸਭਾ ਵਿਚ ਰੱਖ ਦਿਤਾ। ਵੋਟਾਂ ਤਾਂ ਉਸ ਕੋਲ ਸਨ ਹੀ। ਕੁੰਦਨ ਤੇ ਉਸ ਦੇ ਸਾਥੀ ਇਸ ਗੱਲ ਲਈ ਤਿਆਰ ਨਹੀਂ ਸਨ। ਦੇਵਿੰਦਰ ਸਿੰਘ ਆਪਣੀ ਸਿਆਸੀ ਚਾਲ ਨਾਲ ਇਹਨਾਂ ਨੂੰ ਸਭਾ ਵਿਚੋਂ ਕੱਢ ਕੇ ਆਪ ਮੁੜ ਸਭਾ ਦਾ ਪਰਧਾਨ ਬਣ ਬੈਠਾ। ਸਾਰੇ ਦੇਖਦੇ ਹੀ ਰਹਿ ਗਏ, ਕੋਈ ਕੁਝ ਵੀ ਨਾ ਕਰ ਸਕਿਆ।

ਜੋਗੇਂਦਰ ਨੇ ਸਭਾ ਦੀ ਅਜਿਹੀ ਹਾਲਤ ਦੇਖ ਕੇ ਇਸ ਦੀਆਂ ਮੀਟਿੰਗਾਂ ਵਿਚ ਆਉਣਾ ਘੱਟ ਕਰ ਦਿਤਾ। ਉਸ ਨੇ ਦੇਖਿਆ ਕਿ ਸਭਾ ਵਿਚ ਕੁਝ ਸਿੱਖਣ-ਸਿਖਾਉਣ ਵਾਲੀ ਗੱਲ ਤਾਂ ਹੁੰਦੀ ਨਹੀਂ। ਕੁੰਦਨ ਦਾ ਵਿਵਹਾਰ ਵੀ ਉਸ ਨੂੰ ਬਹੁਤਾ ਚੰਗਾ ਨਹੀਂ ਸੀ ਲੱਗਿਆ। ਪਹਿਲਾਂ ਘਰ ਆ ਕੇ ਉਸ ਦਾ ਭਰਾ ਬਣਦਾ ਫਿਰਦਾ ਸੀ ਤੇ ਹੁਣ ਉਸ ਦੀ ਲੋੜ ਨਾ ਰਹੀ ਹੋਣ ਕਰਕੇ ਉਸ ਨੂੰ ਇਕਦਮ ਹੀ ਅਣਗੌਲਣ ਲੱਗ ਪਿਆ ਸੀ। ਉਸ ਨੂੰ ਕੁੰਦਨ ਦੇ ਸੁਭਾਅ ਵਿਚ ਕੁਝ ਹੋਰ ਟੇਢਾਂ ਵੀ ਦਿਸ ਰਹੀਆਂ ਸਨ। ਇਕ ਤਾਂ ਉਸ ਨੇ ਉਸ ਦੀ ਵੋਟ ਲੈਣ ਵਾਸਤੇ ਧਰਮ ਦਾ ਪੱਤਾ ਵਰਤਿਆ ਸੀ ਤੇ ਦੂਜੇ ਜ਼ਾਤ-ਪਾਤ ਦਾ ਵੀ। ਜੋਗੇਂਦਰ ਨੂੰ ਕੁਲਦੀਪ ਤੋਂ ਪਤਾ ਚਲ ਗਿਆ ਸੀ ਕਿ ਕੁੰਦਨ ਦਾ ਪਿਛੋਕੜ ਕੰਬੋਅ ਬਰਾਦਰੀ ਵਿਚੋਂ ਹੈ, ਉਹ ਸਿਰਫ ਵੋਟ ਲਈ ਹੀ ਆਪਣੇ ਆਪ ਨੂੰ ਜੱਟ ਕਹਿ ਕੇ ਉਸ ਦਾ ਨੇੜ ਹਾਸਲ ਕਰ ਰਿਹਾ ਸੀ। ਕੁੰਦਨ ਨਾਲ ਖੜਨ ਨਾਲ ਉਸ ਨੂੰ ਇਕ ਹੋਰ ਬਹੁਤ ਵੱਡਾ ਘਾਟਾ ਪਿਆ। ਉਸ ਦੇ ਨਵੇਂ ਦੋਸਤ ਨਹੀਂ ਸਨ ਬਣ ਰਹੇ। ਲਿਖਾਰੀ ਸਭਾ ਵਿਚ ਹੁਣ ਬਹੁਤ ਗਿਣਤੀ ਦੇਵਿੰਦਰ ਸਿੰਘ ਦੇ ਹਿਮਾਇਤੀਆਂ ਦੀ ਸੀ। ਇਕ ਦਿਨ ਕੁਲਦੀਪ ਨੇ ਤਾਂ ਉਸ ਨੂੰ ਕਹਿ ਹੀ ਦਿਤਾ,

“ਤੂੰ ਕੁੰਦਨ ਦੀ ਸਪੋਰਟ ਵਿਚ ਜਾ ਕੇ ਬਹੁਤ ਗਲਤੀ ਕਰ ਲਈ, ...ਉਹ ਬੰਦਾ ਵਫਾ ਨਿਭਾਉਣ ਵਾਲ਼ਾ ਨਹੀਂ।”

## 4-ਪਰਵਾਸੀ ਸਾਹਿਤ

ਕੁੰਦਨ ਦੇ ਦਿਮਾਗ ਵਿਚ ਹੁਣ ਸ਼ਬਦ ‘ਪਰਵਾਸੀ ਸਾਹਿਤ’ ਤਾਰ ਵਾਂਗ ਘੁੰਮਦਾ ਰਹਿੰਦਾ ਸੀ। ਇਵੇਂ ਹੀ ਹੁੰਦਾ ਸੀ ਉਸ ਨਾਲ। ਕੁਝ ਸੋਚਣ ਲੱਗਦਾ ਤਾਂ ਉਸ ਵਿਚ ਧੁਰ ਤਕ ਖੁੱਭ ਜਾਂਦਾ। ਕੁਝ ਸਾਲ ਪਹਿਲਾਂ ਉਸ ਦੇ ਮਨ ਵਿਚ ਪੰਜਾਬੀ ਦੀ ਐਮ. ਏ. ਕਰਨ ਦਾ ਭੂਤ ਸਵਾਰ ਹੋਇਆ ਸੀ ਤਾਂ ਉਸ ਨੇ ਪਟਿਆਲਾ ਯੂਨੀਵਰਸਟੀ ਤੋਂ ਪਤਰ-ਵਿਹਾਰ ਰਾਹੀਂ ਐਮ.ਏ. ਕਰਨੀ ਸ਼ੁਰੂ ਕਰ ਲਈ ਸੀ। ਜਦ ਤਕ ਉਸ ਦੀ ਐਮ. ਏ. ਪੂਰੀ ਨਹੀਂ ਸੀ ਹੋਈ ਉਸ ਨੇ ਸਾਹ ਨਹੀਂ ਸੀ ਲਿਆ। ਹੁਣ ਉਹ ‘ਪਰਵਾਸੀ ਸਾਹਿਤ’ ਸ਼ਬਦ ਦੀ ਤਹਿ ਤਕ ਜਾਣਾ ਚਾਹੁੰਦਾ ਸੀ। ਜਦ ਵੀ ਵਕਤ ਮਿਲਦਾ ਉਹ ਲਾਇਬਰੇਰੀ ਵਿਚ ਜਾ ਬੈਠਦਾ। ਇਸ ਬਾਰੇ ਉਸ ਨੇ ਕੁਝ ਕਿਤਾਬਾਂ ਖਰੀਦ ਵੀ ਲਈਆਂ ਸਨ। ਉਸ ਨੇ ਪਹਿਲਾਂ ਤਾਂ ਪਰਵਾਸੀ ਸ਼ਬਦ ਦੀ ਪ੍ਰੀਭਾਸ਼ਾ ਪੜ੍ਹੀ ਫਿਰ ਸਾਹਿਤ ਦੀ। ਸਾਹਿਤ ਕੀ ਹੁੰਦਾ ਹੈ? ਸਾਹਿਤ ਲਿਖਣ ਦੇ ਕਿਹੜੇ ਸੋਮੇ ਹੁੰਦੇ ਹਨ? ਸਾਹਿਤ ਲਿਖਣ ਵਿਚ ਸੰਵੇਦਨਾ ਦਾ ਕੀ ਯੋਗਦਾਨ ਹੁੰਦਾ ਹੈ? ਸੰਵਦਨਾ ਕਿਵੇਂ ਬਣਦੀ ਹੈ? ਸੰਵੇਦਨਾ ਦਾ ਚੇਤਨਾ ਨਾਲ ਕੀ ਵਾਹ ਹੈ? ਚੇਤਨਾ ਕਿਵੇਂ ਬਣਦੀ ਹੈ? ਪਰਵਾਸ ਰਹਿ ਕੇ ਕਿਹੋ ਜਿਹੀ ਚੇਤਨਾ ਬਣਦੀ ਹੈ? ਪਰਵਾਸੀ ਚੇਤਨਾ ਕੀ ਹੁੰਦੀ ਹੈ, ਪਰਵਾਸੀ ਸੰਵੇਦਨਾ ਕੀ ਹੁੰਦੀ ਹੈ, ਪਰਵਾਸੀ ਸਾਹਿਤ ਤੇ ਆਮ ਸਾਹਿਤ ਦਾ ਕੀ ਫਰਕ ਹੁੰਦਾ ਹੈ? ਉਸ ਨੇ ਮਹੀਨਾ ਕੁ ਲਾ ਕੇ ਇਕ ਲੇਖ ਤਿਆਰ ਕਰ ਲਿਆ ਜਿਸ ਵਿਚ ਉਹ ਆਪਣੇ ਇਸ ਨਵੇਂ ਸਕੰਲਪ ਨੂੰ ਪੇਸ਼ ਕੀਤਾ। ਲੇਖ ਤਾਂ ਤਿਆਰ ਕਰ ਲਿਆ ਪਰ ਇਸ ਨੂੰ ਸੁਣਾਵੇ ਕਿਸ ਨੂੰ? ਰੇਸ਼ਮ ਸਮੁੰਦਰੀ ਨੂੰ ਫੋਨ ਕੀਤਾ ਤਾਂ ਉਹ ਹਊ-ਪਰੇ ਕਰ ਗਿਆ। ਉਹ ਤਾਂ ਕਵੀ ਸੀ ਜਿਹੜਾ ਬਹੁਤਾ ਸੋਚੇ ਬਿਨਾਂ ਕਵਿਤਾ ਲਿਖੀ ਜਾ ਰਿਹਾ ਸੀ। ਇਵੇਂ ਹੀ ਸੁੱਚੇ ਅਜ਼ਾਦ ਨੇ ਕੀਤਾ। ਸੁੱਚਾ ਕਵਿਤਾ ਤੇ ਕਹਾਣੀ ਲਿਖਦਾ ਸੀ ਉਸ ਨੂੰ ਵੀ ਬਹੁਤੀਆਂ ਗੰਭੀਰ ਗੱਲਾਂ ਚੰਗੀਆਂ ਨਹੀਂ ਸਨ ਲੱਗਦੀਆਂ। ਲੂਟਨ ਰਹਿੰਦਾ ਚਤਰਥ ਸਿੰਘ ਹੰਢਿਆ ਹੋਇਆ ਮਾਰਕਸਵਾਦੀ ਸੀ, ਕੁੰਦਨ ਨੇ ਉਸ ਨੂੰ ਫੋਨ ਕਰਕੇ ਆਪਣੀ ਇਸ ਖੋਜ ਬਾਰੇ ਦੱਸਿਆ ਪਰ ਉਹ ਵੀ ਪਾਸਾ ਵੱਟ ਗਿਆ। ਉਸ ਨੇ ਬਹੁਤ ਮਿਹਨਤ ਨਾਲ ਲੇਖ ਲਿਖਿਆ ਸੀ ਪਰ ਕੋਈ ਪੜ੍ਹਨ-ਸੁਣਨ ਲਈ ਤਿਆਰ ਨਹੀਂ ਸੀ। ਅਖੀਰ ਉਸ ਨੂੰ ਜੋਗੇਂਦਰ ਦਾ ਚੇਤਾ ਆਇਆ। ਉਸ ਨੇ ਉਸੇ ਵਕਤ ਹੀ ਉਸ ਨੂੰ ਫੋਨ ਘੁਮਾਇਆ, ਬੋਲਿਆ,

"ਓਹ ਛੋਟੇ ਭਾਊ, ਕੀ ਹਾਲ ਏ?"

"ਠੀਕ ਏ ਕੁੰਦਨ ਸਾਹਿਬ, ਮੈਂ ਤਾਂ ਸੋਚਿਆ ਸੀ ਕਿ ਤੁਸੀਂ ਮੈਨੂੰ ਭੁੱਲ ਈ ਗਏ ਹੋਵੋਂਗੇ।"

"ਉਹ ਨਹੀਂ ਭਾਊ, ਤੈਨੂੰ ਕਿਵੇਂ ਭੁੱਲ ਸਕਦਾਂ, ਬਸ ਹੁਣ ਸਭਾ-ਸੁਭਾ ਵਿਚ ਜਾਣਾ ਬੰਦ ਕਰ ਦਿਤਾ ਏ।"

"ਸਭਾ ਦੀਆਂ ਮੀਟਿੰਗਾਂ ਵਿਚ ਤਾਂ ਮੈਂ ਵੀ ਘੱਟ ਈ ਗਿਆਂ, ਬਹੁਤੀਆਂ ਹੁੰਦੀਆਂ ਵੀ ਨਹੀਂ, ਹੋਰ ਸੁਣਾਓ ਕੀ ਹਾਲ ਏ ਤੁਹਾਡਾ?"

"ਮੇਰਾ ਹਾਲ ਠੀਕ ਏ, ਤੂੰ ਕਿਸੇ ਦਿਨ ਆਪਣੀ ਵਾਈਫ ਤੇ ਬੱਚੀ ਨੂੰ ਲੈ ਕੇ ਆ ਜਾ ਸਾਡੇ ਵੱਲ। ਗੱਲਾਂ ਕਰਾਂਗੇ। ਬਹੁਤ ਦਿਨ ਹੋ ਗਏ ਆਪਾਂ ਨੂੰ ਮਿਲਿਆਂ ਨੂੰ ਵੀ, ਨਾਲ਼ੇ ਤੇਰੀ ਕਹਾਣੀ ਪੜ੍ਹੀ ਸੀ ਇਕ ਮੈਗਜ਼ੀਨ ਵਿਚ, ਉਹਦੇ ਬਾਰੇ ਵੀ ਗੱਲ ਕਰਾਂਗੇ।"

ਕੁੰਦਨ ਨੇ ਪੂਰੇ ਮੋਹ ਨਾਲ ਕਿਹਾ। ਜੋਗੇਂਦਰ ਨੂੰ ਚਾਅ ਚੜ੍ਹ ਗਿਆ। ਆਖਰ ਕੁੰਦਨ ਨੇ ਉਸ ਨੂੰ ਆਪਣੇ ਘਰ ਆਉਣ ਦਾ ਸੱਦਾ ਦਿਤਾ ਸੀ। ਉਸ ਦੀ ਸਾਹਿਤਕ ਭੁੱਖ ਵੀ ਪੂਰੀ ਹੋਣੀ ਸੀ। ਕਿੰਨੇ ਦਿਨਾਂ ਤੋਂ ਕਿਸੇ ਨਾਲ ਸਾਹਿਤ ਬਾਰੇ ਗੱਲ ਹੀ ਨਹੀਂ ਸੀ ਹੋ ਸਕੀ। ਐਤਵਾਰ ਵਾਲੇ ਦਿਨ ਉਹ ਦੁਪਿਹਰੋਂ ਬਾਅਦ ਕੁੰਦਨ ਦੇ ਘਰ ਪੁੱਜ ਗਿਆ। ਆਪਣੀ ਪਤਨੀ ਨੂੰ ਉਹ ਨਹੀਂ ਸੀ ਲੈ ਕੇ ਗਿਆ। ਕੁੰਦਨ ਨੇ ਉਸ ਦਾ ਭਰਵਾਂ ਸਵਾਗਤ ਕੀਤਾ। ਉਹ ਦੋਵੇਂ ਫਰੰਟ ਰੂਮ ਵਿਚ ਬੈਠ ਗਏ। ਮਨਜੀਤ ਚਾਹ ਦਾ ਕੱਪ-ਕੱਪ ਰੱਖ ਗਈ। ਕੁੰਦਨ ਨੇ ਕਹਿਣਾ ਸ਼ੁਰੂ ਕੀਤਾ,

"ਮੈਂ ਤੇਰੀ ਕਹਾਣੀ ਪੜ੍ਹੀ ਸੀ, ਪ੍ਰੈਜ਼ੈਂਟ ਟੈਂਸ ਵਿਚ ਲਿਖੀ ਇਹ ਕਹਾਣੀ ਮੈਨੂੰ ਬਹੁਤ ਚੰਗੀ ਲਗੀ, ਬਿਲਕੁਲ ਨਵੀਂ ਸ਼ੈਲੀ! ...ਬੱਸ ਇਵੇਂ ਚੁੱਕੀ ਚੱਲ ਕੰਮ ਨੂੰ।"

"ਥੈਂਕਿਊ ਕੁੰਦਨ ਜੀ।"

"ਜੇ ਤੇਰਾ ਦਿਲ ਕਰੇ ਤਾਂ ਬੇਸ਼ੱਕ ਲਿਖਣ ਤੋਂ ਬਾਅਦ ਮੈਨੂੰ ਕਹਾਣੀ ਸੁਣਾ ਲਿਆ ਕਰ। ਮੈਂ ਚਾਹੁੰਨਾ ਕਿ ਤੇਰੀ ਹਰ ਕਹਾਣੀ ਪੂਰੀ ਤਰ੍ਹਾਂ ਮਾਂਜਣ ਤੋਂ ਬਾਅਦ ਹੀ ਛਪੇ।"

"ਮੈਨੂੰ ਤੁਹਾਡੇ ਟਾਈਮ ਖਰਾਬ ਹੋਣ ਦਾ ਫਿਕਰ ਹੁੰਦਾ।"

"ਟਾਈਮ ਤਾਂ ਹੁਣ ਆਪਾਂ ਪੂਰਾ ਸਾਹਿਤ ਨੂੰ ਹੀ ਦਿਤਾ ਹੋਇਆ ਏ। ...ਮੈਂ ਇਕ ਲੇਖ ਲਿਖਿਆ, ਤੈਨੂੰ ਉਹ ਸੁਣਾਉਣਾ ਤੇ ਤੇਰੀ ਰਾਏ ਜਾਨਣੀ ਏਂ।"

"ਅੱਛਾ ਜੀ, ਜ਼ਰੂ ਸੁਣਾਓ, ਕਿਹੜੇ ਸਬਜੈਕਟ 'ਤੇ ਆ ਲੇਖ?"

"ਡਾਕਟਰ ਹਰੀ ਸਿੰਘ ਮੇਰੀ ਡਿਊਟੀ ਲਗਾ ਗਿਆ ਸੀ ਕਿ ਤੂੰ ਪਰਵਾਸੀ ਸਾਹਿਤ ਦਾ ਮੁਲਾਂਕਣ ਕਰ, ਮੈਂ ਇਸ ਦਾ ਮੁਲਾਂਕਣ ਕਰਨ ਤੋਂ ਪਹਿਲਾਂ ਇਹ ਸਮਝਿਆ ਕਿ ਸਭ ਤੋਂ ਪਹਿਲਾਂ ਆਮ ਸਾਹਿਤ ਤੇ ਪਰਵਾਸੀ ਸਾਹਿਤ ਦੇ ਫਰਕ ਨੂੰ ਪੱਛਾਣਿਆਂ ਜਾਵੇ।"

"ਇਹ ਤਾਂ ਬਿਲਕੁਲ ਠੀਕ ਐ, ਹੁਣ ਸਾਰੇ ਇਹ ਕਹੀ ਤਾਂ ਜਾ ਰਹੇ ਆ ਕਿ ਇਹ ਪਰਵਾਸੀ ਸਾਹਿਤ ਐ ਪਰ ਇਹ ਹੈ ਕੀ, ਇਹ ਕਿਸੇ ਨੂੰ ਨਹੀਂ ਪਤਾ।"

"ਬਸ ਮੇਰਾ ਇਹ ਲੇਖ ਇਸੇ ਗੱਲ ਦਾ ਸਿਰਨਾਵਾਂ ਦੱਸੇਗਾ। ਮੈਂ ਉਹ ਗੱਲ ਕੀਤੀ ਏ ਜਿਹੜੀ ਪਹਿਲਾਂ ਕਿਸੇ ਨੇ ਸੋਚੀ ਵੀ ਨਹੀਂ। ਸਾਹਿਤ ਸੰਵੇਦਨਾ ਵਿਚੋਂ ਪੈਦਾ ਹੁੰਦਾ ਏ ਤੇ ਸੰਵੇਦਨਾ ਚੇਤਨਾ ਵਿਚੋਂ। ਮੈਂ ਸਭ ਤੋਂ ਪਹਿਲਾਂ ਚੇਤਨਾ ਨੂੰ ਪ੍ਰਭਾਸ਼ਿਤ ਕੀਤਾ ਏ ਤੇ ਫਿਰ ਦਸਿਆ ਕਿ ਆਮ ਚੇਤਨਾ ਤੇ ਪਰਵਾਸੀ ਚੇਤਨਾ ਵਿਚ ਕੀ ਫਰਕ ਹੁੰਦਾ ਏ, ਫਿਰ ਮੈਂ ਪਰਵਾਸੀ ਸੰਵੇਦਨਾ ਨੂੰ ਪ੍ਰਭਾਸ਼ਿਤ ਕੀਤਾ ਏ, ...ਇਸ ਕੰਮ ਲਈ ਬੰਦੇ ਕੋਲ ਸਿਰ ਚਾਹੀਦਾ ਏ ਤੇ ਸਿਰ ਤੇਰੇ ਭਾਊ ਕੋਲ ਹੈਗਾ, ਆਹ ਤੇਰੇ ਸਾਰੇ ਸਾਹਿਤ ਸਭੀਏ ਦੋਸਤ ਤਾਂ ਲਕੜੀ ਦਾ ਸਿਰ ਹੀ ਲਈ ਫਿਰਦੇ ਆ।"

ਆਖਦਾ ਕੁੰਦਨ ਜ਼ਰਾ ਕੁ ਹੱਸਿਆ ਤੇ ਸਿਰਗਟ ਸੁਲਘਾਉਣ ਲੱਗ ਪਿਆ। ਕੁਝ ਕਸ਼ ਖਿੱਚ ਕੇ ਬੋਲਿਆ,

"ਜਿਹੜਾ ਸਾਹਿਤ ਇੰਗਲੈਂਡ ਵਿਚ ਲਿਖਿਆ ਜਾ ਰਿਹਾ ਏ ਇਹਦੇ ਵਿਚ ਨੌਸਟੈਲਜੀਆ ਭਾਰੂ ਹੁੰਦਾ ਏ, ਇਹਦੇ ਵਿਚ ਨਸਲਵਾਦ ਵੀ ਹੁੰਦਾ ਏ, ਇਹਦੇ ਵਿਚ ਪੀੜ੍ਹੀ-ਪਾੜਾ ਤਿੱਖਾ ਹੋ ਜਾਂਦਾ ਏ, ਇਹਦੇ ਵਿਚ ਰਿਸ਼ਤਿਆਂ ਵਿਚ ਅਜਨਬੀਅਤ ਵੀ ਆ ਜਾਂਦੀ ਏ ਜਿਵੇਂ ਕਿ ਤੇਰੀਆਂ ਕੁਝ ਕਵਿਤਾਵਾਂ ਨੇ, ਇਵੇਂ ਮੈਂ ਆਮ ਸਾਹਿਤ ਨਾਲੋਂ ਪਰਵਾਸੀ ਸਾਹਿਤ ਨੂੰ ਵੱਖ ਕਰਦੇ ਕੁਝ ਲੱਛਣਾਂ ਦੀ ਪੱਛਾਣ ਕੀਤੀ ਏ, ਤੂੰ ਇਹ ਲੇਖ ਸੁਣ ਤੇ ਮੈਨੂੰ ਸਲਾਹ ਦੇ ਜੇ ਕੁਝ ਬਦਲਣ ਵਾਲਾ ਹੋਵੇ ਤਾਂ ਬਦਲ ਲਵਾਂਗਾ।"

ਕੁੰਦਨ ਨੇ ਆਖਰੀ ਗੱਲ ਜੋਗੇਂਦਰ ਨੂੰ ਵਡਿਆਉਣ ਲਈ ਕਹੀ ਸੀ, ਨਹੀਂ ਤਾਂ ਉਸ ਨੂੰ ਪਤਾ ਸੀ ਕਿ ਉਸ ਦੀ ਲਿਖੀ ਗੱਲ ਆਖਰੀ ਹੀ ਹੁੰਦੀ ਹੈ, ਉਹ ਕਿਸੇ ਦੀ ਸਲਾਹ ਨਹੀਂ ਮੰਨਿਆਂ ਕਰਦਾ। ਉਸ ਨੂੰ ਤਾਂ ਸਿਰਫ ਇਕ ਸਰੋਤਾ ਚਾਹੀਦਾ ਸੀ। ਉਸ ਨੇ ਕੁਝ ਕੱਸ਼ ਲੈ ਕੇ ਮੂਡ ਬਣਾਇਆ ਤੇ ਲੇਖ ਪੜ੍ਹਨਾ ਸ਼ੁਰੂ ਕਰ ਦਿਤਾ। ਕਿਤੇ ਕਿਤੇ ਉਹ ਪੜ੍ਹਦਾ ਹੋਇਆ ਰੁਕ ਵੀ ਜਾਂਦਾ, ਕੋਈ ਗੱਲ ਜੋਗੇਂਦਰ ਨੂੰ ਸਮਝਾਉਣ ਵੀ ਲੱਗਦਾ ਪਰ ਜੋਗੇਂਦਰ ਚੁੱਪ ਚਾਪ ਸਿਰ ਮਾਰਦਾ ਜਾਂਦਾ ਜਿਵੇਂ ਉਹ ਆਪਣੀ ਸਵੀਕ੍ਰਿਤੀ ਦੇ ਰਿਹਾ ਹੋਵੇ। ਵੀਹ ਸਫੇ ਦਾ ਪਰਚਾ ਸੀ। ਕੁਝ ਗੱਲਾਂ ਜੋਗੇਂਦਰ ਦੇ ਸਿਰ ਉਪਰ ਦੀ ਵੀ ਲੰਘ ਗਈਆਂ ਪਰ ਕੁਲ ਮਿਲਾ ਕੇ ਉਸ ਨੂੰ ਇਹ ਨਵੀਂ ਗੱਲ ਲੱਗੀ। ਇਸ ਪਰਚੇ ਨਾਲ ਪਰਵਾਸੀ ਸਾਹਿਤ ਇਕ ਵੱਖਰੀ ਕਿਸਮ ਦੇ ਸਾਹਿਤ ਦੇ ਤੌਰ ਤੇ ਪੇਸ਼ ਹੁੰਦਾ ਸੀ। ਆਪਣਾ ਪਰਚਾ ਖਤਮ ਕਰਕੇ ਕੁੰਦਨ ਨੇ ਇਕ-ਇਕ ਚਾਹ ਦਾ ਕੱਪ ਹੋਰ ਮੰਗਵਾਇਆ, ਸਿਗਰਟ ਸੁਲਘਾਈ ਤੇ ਪੁੱਛਿਆ,

"ਕਿਵੇਂ ਲੱਗਿਆ ਤੈਨੂੰ ਇਹ ਪਰਚਾ?"

"ਕੁੰਦਨ ਜੀ, ਮੈਨੂੰ ਤਾਂ ਬਹੁਤ ਵਧੀਆ, ਸਾਡੇ ਬਹੁਤ ਸਾਰੇ ਲੇਖਕ ਇਥੇ ਬੈਠੇ ਇਥੇ ਦੀ ਸੰਵੇਦਨਾ ਨੂੰ ਨਹੀਂ ਫੜ ਰਹੇ, ਜੇ ਉਹਨਾਂ ਦੀ ਕਹਾਣੀ ਵਿਚੋਂ ਜਗਾਹ ਲੰਡਨ ਦੀ ਵਜਾਏ ਲੁਧਿਆਣਾ ਹੋ ਜਾਵੇ ਤਾਂ ਕਹਾਣੀ ਨੂੰ ਕੋਈ ਫਰਕ ਨਹੀਂ ਪੈਣ ਲਗਾ।"

"ਬਸ ਇਹੋ ਗੱਲ ਏ, ਇਹੋ ਹੀ ਬੇਸਿਕ ਫਰਕ ਏ ਦੋਨਾਂ ਕਿਸਮ ਦੇ ਸਾਹਿਤ ਵਿਚ, ਜਿਹੜਾ ਚੇਤੰਨ ਲੇਖਕ ਹੋਵੇਗਾ ਉਸ ਦੀ ਇਸ ਸਮਾਜ ਵਿਚ ਰਹਿ ਕੇ ਚੇਤਨਾ ਜਾਗੇਗੀ, ਚੇਤਨਾ ਸੰਵੇਦਨਾ ਪੈਦਾ ਕਰੇਗੀ ਤੇ ਸੰਵੇਦਨਾ ਸਾਹਿਤ। ਇਹਦੇ ਬਾਰੇ ਕੌਂਸੀਅਸ਼ ਹੋਣ ਦੀ ਲੋੜ ਏ।"

ਕੁੰਦਨ ਨੇ ਅਗਲੇ ਦਿਨ ਹੀ ਇਹ ਪਰਚਾ ਹਿੰਦੁਸਤਾਨ ਦੇ ਪੰਜਾਬੀ ਦੇ ਪ੍ਰਮੁੱਖ ਪਰਚੇ ਨੂੰ ਭੇਜ ਦਿਤਾ। ਇਸ ਦੇ ਛਪਦੇ ਸਾਰ ਹੀ ਹੰਗਾਮਾ ਹੋ ਗਿਆ। ਕੁੰਦਨ ਨੇ ਇਹ ਇਕ ਨਵੀਂ ਕਾਢ ਕੱਢੀ ਸੀ। ਸਾਰੇ ਪਾਸੇ ਉਸ ਦੀਆਂ ਤਾਰੀਫਾਂ ਹੋਣ ਲੱਗੀਆਂ। ਇਸ ਲੇਖ ਬਾਰੇ ਕੁੰਦਨ ਨੂੰ ਦਰਜਨਾਂ

ਚਿੱਠੀਆਂ ਆਈਆਂ ਖਾਸ ਤੌਰ ਤੇ ਦਿੱਲੀ ਵਾਲੇ ਡਾਕਟਰ ਹਰੀ ਸਿੰਘ ਦੀ। ਇਸ ਦਾ ਇਕ ਹੋਰ ਫਾਇਦਾ ਇਹ ਹੋਇਆ ਕਿ ਕੁੰਦਨ ਦੇ ਨਾਵਲਾਂ ਵੱਲ ਵੀ ਉਚੇਚਾ ਧਿਆਨ ਦਿਤਾ ਜਾਣ ਲੱਗਿਆ। ਇਹਨਾਂ ਦਿਨਾਂ ਵਿਚ ਉਸ ਦਾ ਇਕ ਹੋਰ ਨਾਵਲ ਵੀ ਆਇਆ; 'ਕੱਖ ਤੇ ਦਰਿਆ।' ਇਹ ਨਾਵਲ ਭਾਵੇਂ ਬਹੁਤਾ ਵਧੀਆ ਨਹੀਂ ਸੀ ਪਰ ਇਹ ਕੁੰਦਨ ਦਾ ਲਿਖਿਆ ਹੋਇਆ ਸੀ ਇਸ ਕਰਕੇ ਇਹ ਚੱਲ ਗਿਆ।

ਕੁੰਦਨ ਦੇ ਇਸ ਲੇਖ ਬਾਰੇ ਇੰਗਲੈਂਡ ਦੇ ਪੰਜਾਬੀ ਲੇਖਕ ਬਹੁਤਾ ਨਾ ਬੋਲੇ। ਜ਼ਿਆਦਾ ਲੇਖਕ ਤਾਂ ਈਰਖਾ ਕਰਦੇ ਚੁੱਪ ਹੀ ਕਰ ਗਏ। ਕੁੰਦਨ ਵੀ ਸਭ ਸਮਝਦਾ ਸੀ। ਉਸ ਨੂੰ ਜਿਹੜਾ ਹੁੰਘਾਰਾ ਇੰਡੀਆ ਤੋਂ ਮਿਲ ਰਿਹਾ ਸੀ ਉਸ ਦੀ ਤਸੱਲੀ ਲਈ ਕਾਫੀ ਸੀ। ਉਹ ਉਸੇ ਨਾਲ ਹੀ ਆਪਣੇ ਆਪ ਨੂੰ ਵੱਡਿਆਂ ਜੋੜਾਂ ਵਿਚ ਸਮਝਣ ਲੱਗ ਪਿਆ ਸੀ। ਪਰਵਾਸੀ ਸਾਹਿਤ ਦਾ ਮੁਲਾਂਕਣ ਕਰਦੇ ਉਸ ਨੇ ਕੁਝ ਹੋਰ ਲੇਖ ਵੀ ਲਿਖੇ। ਉਸ ਦੇ ਲਿਖੇ ਹਰ ਲੇਖ ਦਾ ਭਰਪੂਰ ਨੋਟਿਸ ਲਿਆ ਜਾਂਦਾ।

ਦਿੱਲੀ ਤੋਂ ਡਾਕਟਰ ਰੌਸ਼ਨ ਦੀ ਉਸ ਨੂੰ ਵਿਸ਼ੇਸ਼ ਚਿੱਠੀ ਆਈ ਕਿ ਉਹ ਦਿੱਲੀ ਆਵੇ ਤਾਂ ਯੂਨੀਵਰਸਟੀ ਵਲੋਂ ਉਸ ਦਾ ਸਵਾਗਤ ਕੀਤਾ ਜਾਵੇਗਾ। ਡਾਕਟਰ ਰੌਸ਼ਨ ਪਿਛਲੇ ਸਾਲ ਹੀ ਆਲਮੀ ਕਾਨਫਰੰਸ ਵਿਚ ਆਇਆ ਸੀ ਤੇ ਕੁੰਦਨ ਨਾਲ ਕੁਝ ਕੁ ਮੁਲਾਕਾਤਾਂ ਵੀ ਹੋਈਆਂ ਸਨ। ਉਹ ਡਾਕਟਰ ਹਰੀ ਸਿੰਘ ਦਾ ਵਿਦਿਆਰਥੀ ਹੀ ਸੀ ਪਰ ਉਸ ਵਿਚ ਅੱਗੇ ਵਧਣ ਦੀ ਬਹੁਤ ਤਾਂਘ ਸੀ। ਡਾਕਟਰ ਰੌਸ਼ਨ ਦੀ ਤੇਜ਼ ਨਜ਼ਰ ਨੇ ਦੇਖ ਲਿਆ ਕਿ ਕੁੰਦਨ ਬਹੁਤ ਜ਼ਹੀਨ ਆਦਮੀ ਹੈ, ਇਹ ਭਵਿੱਖ ਵਿਚ ਬਹੁਤ ਦੂਰ ਜਾਏਗਾ। ਇੰਗਲੈਂਡ ਵਿਚ ਉਹ ਉਸ ਦੀ ਇਕ ਵੱਡੀ ਧਿਰ ਬਣ ਸਕਦਾ ਹੈ। ਇਵੇਂ ਕੁੰਦਨ ਉਸ ਦੇ ਆਪਣੇ ਕੈਰੀਅਰ ਵਿਚ ਸਹਾਈ ਹੋ ਸਕਦਾ ਹੈ। ਅਜਿਹੀਆਂ ਪ੍ਰਸੰਸਾਮਈ ਚਿੱਠੀਆਂ ਕੁੰਦਨ ਨੂੰ ਹੋਰਨਾਂ ਲੇਖਕਾਂ ਦੀਆਂ ਵੀ ਆਈਆਂ। ਉਹ ਇੰਡੀਆ ਜਾਣ ਦੀ ਤਿਆਰੀ ਕਰਨ ਲੱਗਿਆ।

ਇੰਡੀਆ ਗਏ ਕੁੰਦਨ ਨੂੰ ਉਥੋਂ ਦੇ ਪੰਜਾਬੀ ਲੇਖਕਾਂ ਨੇ ਹੱਥਾਂ 'ਤੇ ਚੁੱਕ ਲਿਆ। ਉਸ ਦੇ ਕਈ ਥਾਂਵੀਂ ਭਾਸ਼ਨ ਹੋਏ। ਉਹ ਪੂਰੀ ਤਿਆਰੀ ਕਰਕੇ ਜਾਂਦਾ ਤੇ ਬਹੁਤ ਹੀ ਠਰੰਮੇ ਨਾਲ ਬੋਲਦਾ। ਉਸ ਦੇ ਭਾਸ਼ਨ ਵਿਚੋਂ ਕਈ ਕਿਸਮ ਦੇ ਸਵਾਲ ਉਠਦੇ, ਉਹ ਉਹਨਾਂ ਦੇ ਤਸੱਲੀਬਖਸ਼ ਜਵਾਬ ਦਿੰਦਾ। ਉਸ ਨੂੰ ਇਕ ਚਲੰਤ ਜਿਹਾ 'ਭਾਈ ਸੇਵਾ ਸਿੰਘ ਹਕੀਮ' ਪੁਰਸਕਾਰ ਵੀ ਮਿਲ ਗਿਆ। ਪੁਰਸਕਾਰਾਂ ਨਾਲ ਕੁੰਦਨ ਦਾ ਖਾਸ ਪਿਆਰ ਸੀ। ਭਾਵੇਂ ਇਸ ਇਨਾਮ ਦੀ ਬਹੁਤੀ ਵੁੱਕਤ ਨਹੀਂ ਸੀ ਪਰ ਉਹ ਖੁਸ਼ ਸੀ ਕਿ ਉਹ ਪਹਿਲਾ ਬ੍ਰਤਾਨਵੀ ਪੰਜਾਬੀ ਲੇਖਕ ਸੀ ਜਿਸ ਨੂੰ ਇਹ ਮਿਲਿਆ ਸੀ। ਕੁੰਦਨ ਦਾ ਕੰਮ ਚਰਚਾ ਵਿਚ ਆ ਚੁੱਕਿਆ ਸੀ। ਪਰਵਾਸੀ ਸਾਹਿਤ ਇਕ ਵੱਖਰੀ ਵਿਧਾ ਦੇ ਤੌਰ 'ਤੇ ਉਭਰਨ ਲੱਗਿਆ। ਕੁੰਦਨ ਇੰਡੀਆ ਤੋਂ ਵਿਜਯੀ ਯੋਧੇ ਵਾਂਗ ਮੁੜਿਆ ਪਰ ਇੰਗਲੈਂਡ ਵਿਚ ਉਸ ਦਾ ਕੋਈ ਸਵਾਗਤ ਨਾ ਹੋਇਆ। ਇੰਗਲੈਂਡ ਵਿਚ ਤਾਂ ਇਕ ਧੜਾ ਉਸ ਦੇ ਖਿਲਾਫ ਸਾਜ਼ਿਸ਼ਾਂ ਘੜਨ ਲੱਗਿਆ। ਉਸ ਧੜੇ ਨੇ ਇਹ ਪਰਚਾਰਨਾ ਸ਼ੁਰੂ ਕਰ ਦਿਤਾ ਕਿ ਅਸਲ ਵਿਚ ਪਰਵਾਸੀ ਸਾਹਿਤ ਵਿਚ ਕੁਝ ਵੀ ਨਹੀਂ, ਇਹ ਐਵੇਂ ਮੁਫਤ ਵਿਚ ਹੀ ਸਕੰਲਪ ਖੜਾ ਕਰ ਦਿਤਾ ਗਿਆ ਹੈ। ਲੂਟਨ ਵਾਲੇ ਚਤਰਥ ਸਿੰਘ ਨੇ ਤਾਂ ਇਸੇ ਬਾਰੇ ਇਕ ਪਰਚਾ ਵੀ ਲਿਖ ਮਾਰਿਆ ਕਿ ਪਰਵਾਸੀ ਸਾਹਿਤ ਨਾਂ ਦੀ ਕੋਈ ਚੀਜ਼ ਨਹੀਂ ਹੈ। ਜੇ ਹੈ ਵੀ ਤਾਂ ਬਹੁਤ ਕਮਜ਼ੋਰ ਕਿਸਮ ਦਾ ਤੇ ਹੇਠਲੀ ਪੱਧਰ ਦਾ ਸਾਹਿਤ ਹੈ। ਕੁਝ ਦੇਰ ਪਹਿਲਾਂ ਇੰਡੀਆ ਤੋਂ ਆ ਕੇ ਇੰਗਲੈਂਡ ਵਸੇ ਲੇਖਕ ਅਲਬੇਲਾ ਸਿੰਘ ਨੇ ਵੀ ਅਜਿਹਾ ਹੀ ਪਰਚਾ ਲਿਖਿਆ ਕਿ ਪਰਵਾਸੀ ਸਾਹਿਤ ਨੂੰ ਕਿਹੜੇ ਖਾਨੇ ਵਿਚ ਰੱਖੀਏ। ਅਜਿਹੇ ਪਰਚਿਆਂ ਦੇ ਪਰਚਾਰ ਦਾ ਮਤਲਬ ਸਿਰਫ ਕੁੰਦਨ ਦੇ ਕੰਮ ਨੂੰ ਛੋਟਾ ਦਿਖਾਉਣਾ ਹੀ ਸੀ। ਕੁੰਦਨ ਦੇ ਹੱਕ ਵਿਚ ਸਿਰਫ ਬਨਫੂਲ ਹੀ ਕਦੇ ਕਦਾਈਂ ਗੱਲ ਕਰਦਾ ਸੀ। ਬਨਫੂਲ ਭਾਵੇਂ ਦੇਵਿੰਦਰ ਸਿੰਘ ਦੇ ਧੜੇ ਦਾ ਬੰਦਾ ਸੀ ਪਰ ਕੁੰਦਨ ਨਾਲ ਵੀ ਉਸ ਦਾ ਖਾਸ ਜਿਹਾ ਨੇੜ ਤੇ ਮੋਹ ਸੀ। ਇਕ ਵਾਰ ਉਸ ਨੇ ਮੰਚ ਤੋਂ ਬੋਲਦਿਆਂ ਕਿਹਾ ਵੀ ਕਿ ਪਰਵਾਸੀ ਸਾਹਿਤ ਚੰਗਾ ਹੈ ਜਾਂ ਮਾੜਾ ਇਹ ਬਾਅਦ ਦੀ ਗੱਲ ਹੈ ਪਰ ਪਰਵਾਸੀ ਸਾਹਿਤ ਹੈ ਕੀ, ਇਹ ਗੱਲ ਤਾਂ ਕੁੰਦਨ ਨੇ ਪ੍ਰਭਾਸ਼ਿਤ ਕਰ ਦਿਤੀ ਹੈ। ਹੁਣ ਕੋਈ ਕੁੰਦਨ ਦੇ ਹੱਕ ਵਿਚ ਬੋਲੇ ਜਾਂ ਖਿਲਾਫ, ਉਸ ਨੂੰ ਕੋਈ ਫਰਕ ਨਹੀਂ ਸੀ ਪੈਂਦਾ। ਪੰਜਾਬੀ ਸਾਹਿਤ ਵਿਚ ਉਸ ਨੇ ਆਪਣਾ ਇਕ ਮੁਕਾਮ ਬਣਾ ਲਿਆ ਸੀ। ਉਸ ਨੂੰ ਸਹੀ ਪੱਛਾਣ ਮਿਲ ਚੁੱਕੀ ਸੀ। ਕੁੰਦਨ ਇੰਗਲੈਂਡ ਦੇ ਦੋਸਤਾਂ ਵਲੋਂ ਅਣਗੌਲਣ ਕਾਰਨ ਦੁਖੀ ਤਾਂ ਜ਼ਰੂਰ ਸੀ ਪਰ ਉਹ ਇਹਨਾਂ ਨੂੰ ਹੁਣ ਤੁੱਛ ਜਿਹੇ ਹੀ ਸਮਝਦਾ ਸੀ। ਉਹ ਆਪਣੇ ਆਪ ਨੂੰ ਹੁਣ ਪੰਜਾਬੀ ਸਾਹਿਤ ਦਾ ਥੰਮ ਸਮਝ ਰਿਹਾ ਸੀ।

ਕੁੰਦਨ ਨੂੰ ਮਿਲੀ ਇਸ ਪੱਛਾਣ ਨੇ ਉਸ ਦੇ ਸੁਭਾਅ ਨੂੰ ਹੋਰ ਵਿਗਾੜ ਦਿਤਾ। ਅਗਾਂਹਵਧੂ ਲਿਖਾਰੀ ਸਭਾ ਤਾਂ ਉਸ ਨੂੰ ਹੁਣ ਘਾਹ-ਫੂਸ ਜਿਹੀ ਲਗ ਰਹੀ ਸੀ, ਇਸ ਦੇ ਆਹੁਦੇਦਾਰ ਨਿਹਾਇਤ ਬੌਣੇ, ਜਿਹਨਾਂ ਦੇ ਪੱਲੇ ਕੁਝ ਵੀ ਨਹੀਂ ਸੀ। ਇੰਗਲੈਂਡ ਵਿਚ ਸਾਹਿਤਕ ਸਮਾਗਮ ਹੁੰਦੇ ਰਹਿੰਦੇ ਸਨ, ਉਸ ਨੂੰ ਸੱਦੇ ਆਉਂਦੇ, ਉਸ ਨੂੰ ਪ੍ਰਧਾਨਗੀ ਵੀ ਦਿਤੀ ਜਾਂਦੀ। ਉਹ ਪੂਰੇ ਆਤਮ ਵਿਸ਼ਵਾਸ ਨਾਲ ਪ੍ਰਧਾਨਗੀ ਭਾਸ਼ਨ ਦਿੰਦਾ। ਉਹ ਆਪ ਵੀ ਸਾਹਿਤਕ ਸਮਾਗਮਾਂ ਦਾ ਪਰਬੰਧ ਕਰ ਲੈਂਦਾ। ਲੇਖਕ ਉਸ ਵਲੋਂ ਰਚਾਏ ਸਮਾਗਮ ਵਿਚ ਜ਼ਰੂਰ ਪੁੱਜਦੇ। ਉਹਨਾਂ ਨੂੰ ਪਤਾ ਹੁੰਦਾ ਕਿ ਜ਼ਰੂਰ ਕੁੰਦਨ ਤੋਂ ਕੋਈ ਕੰਮ ਦੀ ਗੱਲ ਸਣਨ ਨੂੰ ਮਿਲੇਗੀ।...

ਬਾਹਰ ਕੁੰਦਨ ਦੀ ਕਿੰਨੀ ਵੀ ਪੱਛਾਣ ਬਣ ਗਈ ਸੀ ਪਰ ਘਰ ਵਿਚ ਉਸ ਦੇ ਮੁਸ਼ਕਲਾਂ ਪੈਦਾ ਹੋਣੀਆਂ ਸ਼ੁਰੂ ਹੋ ਗਈਆਂ ਸਨ। ਇਕ ਤਾਂ ਸ਼ਰਾਬ ਪੀ ਕੇ ਉਸ ਨੂੰ ਪਤਾ ਨਹੀਂ ਸੀ ਚਲਦਾ ਕਿ ਕੀ ਕਰਨਾ ਹੈ ਤੇ ਕੀ ਨਹੀਂ। ਉਸ ਦੀ ਨਿੱਕੀ ਜਿਹੀ ਗਲਤੀ ਨੂੰ ਮਨਜੀਤ ਵੱਡੀ ਬਣਾ ਕੇ ਪੇਸ਼ ਕਰਦੀ ਤੇ ਲੜਾਈ ਵਿੱਢ ਲੈਂਦੀ। ਹੁਣ ਲੜਾਈ ਵਿਚ ਮਨਜੀਤ ਉਸ ਨੂੰ ਦਬਾ ਲੈਂਦੀ ਸੀ। ਉਸ ਨਾਲ ਰਹਿੰਦਿਆਂ ਸਮਝ ਗਈ ਸੀ ਕਿ ਉਸ ਦੀ ਲੜਾਈ ਬਾਹਰਲੇ ਕੁੰਦਨ ਨਾਲ ਨਾ ਹੋ ਕੇ ਉਸ ਦੇ ਅੰਦਰਲੇ ਜੇਠੂ ਨਾਲ ਹੈ। ਲੜਦੇ ਸਮੇਂ ਉਹ ਕੁੰਦਨ ਦੇ ਮਾੜੇ ਬਚਪੱਨ ਨੂੰ ਕੋਸਦੀ। ਕੁੰਦਨ ਉਸ ਤੋਂ ਦਬ ਜਾਂਦਾ ਤਾਂ ਉਸ ਨੂੰ ਲਗਦਾ ਕਿ ਜੇਠੂ ਹਾਰ ਗਿਆ ਹੈ। ਉਹ ਹੰਭਲਾ ਮਾਰ ਕੇ ਲੜਾਈ ਤੇਜ਼ ਕਰ ਦਿੰਦਾ ਪਰ ਜਦੋਂ ਤੋਂ ਗੋਲਡੀ ਵਾਲਾ ਮਾਮਲਾ ਸਾਹਮਣੇ ਆਇਆ ਸੀ ਤਾਂ ਉਹ ਲੜ੍ਹਾਈ ਛੇਤੀ ਖਤਮ ਕਰਨ ਦੀ ਕੋਸ਼ਿਸ਼ ਕਰਦਾ।...

ਕੁੰਦਨ ਨੂੰ ਇਕ ਹੋਰ ਪਰੇਸ਼ਾਨੀ ਨੇ ਵੀ ਆ ਘੇਰਿਆ ਸੀ। ਉਸ ਨੇ ਆਪਣੇ ਸੁਹਰੇ ਦੇ ਕਹਿਣ 'ਤੇ ਰੈਣਕ ਬਾਜ਼ਾਰ ਵਿਚ ਕੁਝ ਦੁਕਾਨਾਂ ਖਰੀਦ ਲਈਆਂ ਸਨ। ਹੁਣ ਦੁਕਾਨਾਂ ਦੀ ਕੀਮਤ ਬਹੁਤ ਵਧ ਗਈ ਸੀ ਤੇ ਉਸ ਦੇ ਸਾਲ਼ਿਆਂ ਦਾ ਦਿਲ ਬੇਈਮਾਨ ਹੋਣ ਲੱਗਿਆ ਸੀ। ਉਹਨਾਂ ਨੇ ਦੁਕਾਨਾਂ ਉਪਰ ਕਬਜ਼ਾ ਕਰ ਲਿਆ ਹੋਇਆ ਸੀ। ਨਾ ਤਾਂ ਕੁੰਦਨ ਨੂੰ ਇਹਨਾਂ ਦਾ ਕਿਰਾਇਆ ਹੀ ਦਿੰਦੇ ਸਨ ਤੇ ਨਾ ਹੀ ਕਬਜ਼ਾ। ਪਿਛਲੀ ਵਾਰੀ ਕੁੰਦਨ ਗਿਆ ਤਾਂ ਵੱਡੇ ਸਾਲੇ ਨੇ ਸਾਫ ਕਹਿ ਦਿਤਾ ਸੀ ਕਿ ਜਿੰਨੇ ਦੀਆਂ ਦੁਕਾਨਾਂ ਉਸ ਨੇ ਖਰੀਦੀਆਂ ਸਨ ਓਨੇ ਪੈਸੇ ਲੈ ਲਵੇ। ਕੁੰਦਨ ਨੂੰ ਇਹ ਗੱਲ ਬਹੁਤ ਤੰਗ ਕਰਨ ਲਗੀ ਸੀ। ਉਹ ਮਨਜੀਤ ਕੋਲ ਸ਼ਿਕਾਇਤ ਕਰਦਾ ਤਾਂ ਉਹ ਆਪਣੇ ਪਿਓ ਜਾਂ ਭਰਾਵਾਂ ਦੇ ਖਿਲਾਫ ਕੋਈ ਵੀ ਗੱਲ

ਸੁਣਨ ਲਈ ਤਿਆਰ ਨਹੀਂ ਸੀ ਹੁੰਦੀ। ਉਸ ਦੀ ਪਿੰਡ ਵਿਚਲੀ ਖਾਨਦਾਨੀ ਜ਼ਮੀਨ ਵੀ ਉਸ ਦੇ ਤਾਏ ਦੇ ਪੁੱਤਾਂ ਨੇ ਮੱਲ ਲਈ ਹੋਈ ਸੀ। ਜਿਥੇ ਸਾਹਿਤ ਵਿਚ ਉਸ ਦਾ ਇੰਡੀਆ ਨਾਲ ਨਾਤਾ ਪੱਕੀ ਤਰ੍ਹਾਂ ਜੁੜ ਗਿਆ ਸੀ ਉਥੇ ਦੁਨਿਆਵੀ ਤੌਰ ਤੇ ਟੁੱਟ ਰਿਹਾ ਸੀ। ਇਸ ਗੱਲ ਦੀ ਵੀ ਉਸ ਨੂੰ ਬਹੁਤ ਤਕਲੀਫ ਰਹਿੰਦੀ ਸੀ।

ਇਕ ਹੋਰ ਕਿ ਉਸ ਦੀ ਕੁੜੀ ਪਾਇਲ ਨੇ ਉਸ ਨੂੰ ਬਹੁਤ ਵੱਡੀ ਸਿਰਦਰਦੀ ਦੇਣੀ ਸ਼ੁਰੂ ਕਰ ਦਿਤੀ ਸੀ। ਪਾਇਲ ਅਜਿਹੇ ਕਪੜੇ ਪਾ ਕੇ ਬਾਹਰ ਨਿਕਲਦੀ ਕਿ ਗਵਾਂਢੀ ਮੂੰਹ ਵਿਚ ਉਂਗਲਾ ਪਾ ਲੈਂਦੇ। ਮਨਜੀਤ ਕੌਰ ਲੜ-ਲੜ ਕੇ ਮਰ ਜਾਂਦੀ ਪਰ ਕੁੜੀ ਕਿਸੇ ਦਾ ਕਹਿਣਾ ਨਾ ਮੰਨਦੀ। ਕੁੰਦਨ ਕੁਝ ਕਹਿੰਦਾ ਤਾਂ ਪਾਇਲ ਰੁੱਸ-ਰੁੱਸ ਬਹਿੰਦੀ। ਇਥੇ ਹੀ ਬੱਸ ਨਹੀਂ, ਪਾਇਲ ਨੇ ਲੁਕ-ਛੁਪ ਕੇ ਸਿਗਰਟਾਂ ਵੀ ਪੀਣੀਆਂ ਸ਼ੁਰੂ ਕਰ ਦਿਤੀਆਂ ਸਨ। ਕਈ ਵਾਰ ਤਾਂ ਉਹ ਕੁੰਦਨ ਦੀਆਂ ਸਿਗਰਟਾਂ ਹੀ ਚੋਰੀ ਕਰਕੇ ਪੀ ਜਾਂਦੀ। ਕੁੰਦਨ ਮਨਜੀਤ ਲਈ ਵਾਈਨ ਦੀ ਬੋਤਲ ਲੈ ਆਇਆ ਕਰਦਾ ਸੀ, ਪਾਇਲ ਹੁਣ ਵਾਈਨ ਵੀ ਪੀਣ ਲਗੀ ਸੀ। ਕਦੇ ਕਦੇ ਕੁੰਦਨ ਦੀ ਵਿਸਕੀ ਦੀ ਬੋਤਲ ਵਿਚੋਂ ਚੋਰੀ ਨਾਲ ਪੈੱਗ ਵੀ ਪੀ ਜਾਇਆ ਕਰਦੀ। ਇਕ ਦਿਨ ਕੁੰਦਨ ਗੁੱਸੇ ਵਿਚ ਆਇਆ ਉਸ ਨੂੰ ਮਾਰਨ ਪਿਆ ਤਾਂ ਪਾਇਲ ਬੋਲੀ,

"ਡੈਡ, ਆਏ ਨੋ ਯੂ ਬੀਨ ਸਲੀਪਿੰਗ ਵਿਦ ਗੋਲਡੀ, ਹਾਓ ਦਾ ਫੱ... ਯੂ ਕੈਨ ਟੈੱਲ ਮੀ ਐਨੀਥਿੰਗ?"

ਧੀ ਦੇ ਏਨੇ ਕਹਿਣ ਨਾਲ ਕੁੰਦਨ ਪਾਣੀਓਂ ਪਾਣੀ ਹੋ ਗਿਆ। ਮੁੜ ਕੇ ਪਾਇਲ ਨੂੰ ਕੁਝ ਕਹਿ ਸਕਣ ਦੀ ਉਸ ਵਿਚ ਹਿੰਮਤ ਹੀ ਨਾ ਰਹੀ। ਜੋ ਕੁਝ ਵੀ ਕਹਿਣਾ ਹੁੰਦਾ ਉਹ ਮਨਜੀਤ ਰਾਹੀਂ ਹੀ ਅਖਵਾਉਂਦਾ ਪਰ ਪਾਇਲ ਕਿਸੇ ਦੀ ਨਹੀਂ ਸੀ ਸੁਣਦੀ। ਉਸ ਦੀ ਸਿਗਰਟਾਂ ਪੀਣ ਦੀ ਆਦਤ ਤਾਂ ਛੇਤੀ ਹੀ ਪੱਕ ਗਈ। ਉਹ ਇਸ ਤੋਂ ਵੀ ਦੋ ਕਦਮ ਅਗੇ ਹੋ ਤੁਰੀ, ਉਸ ਨੇ ਬਾਹਰ ਬੁਆਏ ਫਰੈਂਡ ਵੀ ਰੱਖ ਲਿਆ ਹੋਇਆ ਸੀ। ਅਜਿਹੇ ਕੰਮਾਂ ਵਿਚ ਪੈ ਕੇ ਉਸ ਨੇ ਪੜ੍ਹਾਈ ਵਲ ਧਿਆਨ ਤਾਂ ਕੀ ਦੇਣਾ ਸੀ। ਮਨਜੀਤ ਕੌਰ ਗੁੱਸੇ ਵਿਚ ਆਉਂਦੀ ਕੁੰਦਨ ਨੂੰ ਕਹਿਣ ਲਗਦੀ,

"ਇਹ ਸਭ ਤੇਰੇ ਕਰਕੇ ਹੋਇਆ, ਤੂੰ ਉਹਦੇ ਸਾਹਮਣੇ ਸਿਗਰਟਾਂ ਪੀਂਦਾ ਸੀ ਤੇ ਰੰਗ ਬਰੰਗੀਆਂ ਗੱਲਾਂ ਕਰਦਾ ਸੀ।"

"ਨਹੀਂ ਮਨਜੀਤ ਕੋਰੇ, ਤੂੰ ਆਪਣੀ ਜ਼ਿੰਮੇਵਾਰੀ ਵਿਚ ਫੇਹਲ ਹੋ ਗਈ ਏਂ, ਤੂੰ ਚੰਗੀ ਮਾਂ ਨਹੀਂ ਬਣ ਸਕੀ, ਕੁੜੀ ਨੂੰ ਉਹ ਅਕਲ ਨਹੀਂ ਦੇ ਸਕੀ ਜਿਹੜੀ ਮਾਂ ਦਿੰਦੀ ਹੁੰਦੀ ਏ।"

"ਤੂੰ ਗੰਦੇ ਖਾਨਦਾਨ 'ਚੋਂ ਆਇਐਂ, ਨਾ ਬੋਲਣ ਦਾ ਪਤਾ, ਨਾ ਕਿਸੇ ਹੋਰ ਗੱਲ ਦਾ।"

"ਤੂੰ ਮੇਰੇ ਖਾਨਦਾਨ ਨੂੰ ਨਾ ਨੌਲ਼, ਤੇਰੇ ਖਾਨਦਾਨ ਨੂੰ ਵੀ ਮੈਂ ਜਾਣਦਾਂ, ਜੁਆਈ ਦੇ ਪੈਸੇ ਖਾਣ ਵਾਲੇ!"

ਕੁੰਦਨ ਦਾ ਇਸ਼ਾਰਾ ਉਸ ਦੀ ਦੱਬ ਲਈ ਦੁਕਾਨ ਵਲ ਹੁੰਦਾ। ਦੋਵੇਂ ਫਸ ਪੈਂਦੇ। ਆਪਸ ਵਿਚ ਕੁੱਟਮਾਰ ਵੀ ਹੋ ਜਾਂਦੇ। ਕੁੰਦਨ ਡਰਦਾ ਕਿ ਇਸੇ ਬਹਾਨੇ ਗੋਲਡੀ ਵਾਲੀ ਗੱਲ ਨਾ ਮੁੜ ਨਿਕਲ ਆਵੇ, ਉਹ ਆਖਦਾ,

"ਦੇਖ ਮਨਜੀਤ, ਜ਼ਰਾ ਠੰਡੇ ਦਿਮਾਗ ਨਾਲ ਸੋਚ, ਕੁੜੀ ਦਾ ਕੁਝ ਕਰੀਏ, ਆਪਸੀ ਲੜ੍ਹਾਈ ਤਾਂ ਸਾਰੀ ਉਮਰ ਹੀ ਚੱਲੀ ਜਾਣੀ ਏਂ, ਤੂੰ ਮਾਂ ਏਂ ਜ਼ਰਾ ਕੁੜੀ ਦਾ ਧਿਆਨ ਰੱਖ, ਉਹਦੇ ਨਾਲ ਸਖਤੀ ਨਾਲ ਪੇਸ਼ ਆ, ਜਿਹੜੀ ਗੱਲ ਮਾਂ ਧੀ ਨਾਲ ਕਰ ਸਕਦੀ ਏ, ਪਿਓ ਨਹੀਂ ਕਰ ਸਕਦਾ।"

ਉਹਨਾਂ ਨੇ ਪਾਇਲ ਨਾਲ ਸਖਤੀ ਵਰਤਣੀ ਸ਼ੁਰੂ ਕਰ ਦਿਤੀ। ਉਸ ਦਾ ਬਾਹਰ ਆਉਣਾ-ਜਾਣਾ ਬੰਦ ਕਰ ਦਿਤਾ। ਇਕ ਦਿਨ ਮੌਕਾ ਪਾ ਕੇ ਪਾਇਲ ਘਰੋਂ ਭੱਜ ਗਈ। ਉਹ ਦੋਵੇਂ ਕਮਲ਼ਿਆਂ ਵਾਂਗ ਉਸ ਨੂੰ ਲੱਭਣ ਲੱਗੇ। ਕਈ ਦਿਨ ਤਕ ਤਾਂ ਉਸ ਦਾ ਪਤਾ ਹੀ ਨਹੀਂ ਸੀ ਚੱਲਿਆ। ਕਾਫੀ ਭੱਜ-ਦੌੜ ਤੋਂ ਬਾਅਦ ਜਾ ਕੇ ਖ਼ਬਰ ਮਿਲੀ ਕਿ ਉਹ ਕਾਲੇ ਮੁੰਡਿਆਂ ਨਾਲ ਪੂਰਬੀ ਲੰਡਨ ਵਿਚ ਕਿਤੇ ਰਹਿੰਦੀ ਹੈ। ਕੁੰਦਨ ਨੇ ਆਪਣੇ ਮੁੰਡੇ ਅਮਰਜੋਤ ਨੂੰ ਨਾਲ ਲੈ ਕੇ ਪਾਇਲ ਨੂੰ ਵਾਪਸ ਘਰ ਲਿਆਉਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋ ਸਕਿਆ।

ਕੁੰਦਨ ਦੀ ਕੁੜੀ ਦੇ ਘਰੋਂ ਦੌੜ ਜਾਣ ਕਾਰਨ ਉਸ ਦੀ ਬਦਨਾਮੀ ਹੋਣੀ ਸ਼ੁਰੂ ਹੋ ਗਈ। ਭਾਵੇਂ ਕੁੜੀਆਂ ਘਰੋਂ ਦੋੜਨ ਦੀਆਂ ਕੁਝ ਘਟਨਾਵਾਂ ਪਹਿਲਾਂ ਵੀ ਹੋ ਚੁੱਕੀਆਂ ਸਨ ਪਰ ਇਹ ਖਬਰ ਵਿਸ਼ੇਸ਼ ਬਣ ਗਈ। ਇਕ ਤਾਂ ਕੁੰਦਨ ਮਿਡਲਸੈਕਸ ਦੇ ਇਲਾਕੇ ਦਾ ਜਾਣਿਆਂ ਪੱਛਾਣਿਆਂ ਬੰਦਾ ਸੀ ਤੇ ਦੂਜੇ ਪਾਇਲ ਕਾਲ਼ੇ ਮੁੰਡਿਆਂ ਦੇ ਗਰੋਹ ਨਾਲ ਜਾ ਰਲ਼ੀ ਸੀ ਜਿਹੜਾ ਕਿ ਕਈ ਕਿਸਮ ਦੇ ਗੈਰ ਕਾਨੂੰਨੀ ਕੰਮ ਕਰਦਾ ਸੀ। ਇਹ ਗਰੋਹ ਡਰੱਗ ਤੇ ਵੇਸਵਾ-ਗਮਨੀ ਦੇ ਧੰਦੇ ਵਿਚ ਖਾਸ ਤੌਰ 'ਤੇ ਜਾਣਿਆਂ ਜਾਂਦਾ ਸੀ। ਕੁੰਦਨ ਨੂੰ ਇਹ ਗੱਲ ਅੰਦਰੋ-ਅੰਦਰ ਖਾਈ ਜਾ ਰਹੀ ਸੀ। ਪਹਿਲਾਂ ਉਸ ਨੂੰ ਲੱਗਦਾ ਕਿ ਸ਼ਾਇਦ ਪਾਇਲ ਨੂੰ ਜਬਰਦਸਤੀ ਗਰੋਹ ਵਿਚ ਰਲਾ ਲਿਆ ਗਿਆ ਹੋਵੇ ਪਰ ਫਿਰ ਪਤਾ ਚਲਿਆ ਕਿ ਪਾਇਲ ਆਪਣੀ ਮਰਜ਼ੀ ਨਾਲ ਹੀ ਉਹਨਾਂ ਨਾਲ ਰਲ਼ੀ ਹੈ ਤਾਂ ਕੁੰਦਨ ਲਹੂ ਦੇ ਹੰਝੂ ਪੀ ਕੇ ਰਹਿ ਗਿਆ। ਕਈ ਦਿਨ ਤਕ ਉਹ ਕੰਮ 'ਤੇ ਵੀ ਨਾ ਜਾ ਸਕਿਆ। ਉਸ ਨੇ ਲੋਕਾਂ ਨੂੰ ਮਿਲਣਾ-ਜੁਲਣਾ ਬੰਦ ਕਰ ਦਿਤਾ। ਉਹ ਹਰ ਵੇਲੇ ਸ਼ਰਾਬ ਵਿਚ ਡੁੱਬਿਆ ਰਹਿਣ ਲੱਗਿਆ। ਜਦ ਕਦੇ ਉਹ ਇਕੱਲਾ ਹੁੰਦਾ ਤਾਂ ਆਪਣੇ ਆਪ ਨਾਲ ਗੱਲਾਂ ਕਰਨ ਲਗਦਾ। ਕਦੇ ਕਹਿੰਦਾ,

"ਕੁੰਦਨ ਸਿਆਂ, ਇਹ ਸਭ ਤੇਰਾ ਈ ਕਸੂਰ ਏ, ਤੂੰ ਈ ਕੁੜੀ ਨੂੰ ਸਾਂਭ ਨਹੀਂ ਸਕਿਆ, ਮਨਜੀਤ ਠੀਕ ਕਹਿੰਦੀ ਏ, ਤੂੰ ਉਹਦੇ ਸਾਹਮਣੇ ਸਿਗਰਟਾਂ ਪੀਂਦਾ ਸੀ ਤੇ ਹੋਰ ਵੀ ਬਹੁਤ ਕੁਝ..., ਪਤਾ ਨਹੀਂ ਹੁਣ ਕਿਹੜੇ ਕਾਲ਼ੇ ਦੇ ਹੇਠ...।"

ਉਹ ਆਪਣੇ ਮੂੰਹ ਉਪਰ ਦੋਹਾਂ ਹੱਥਾਂ ਨਾਲ ਦੁਹੱਥੜ ਮਾਰਦਾ ਰੋਣ ਲਗ ਪੈਂਦਾ। ਫਿਰ ਕਿੰਨੀ ਦੇਰ ਤਕ ਰੋਂਦਾ ਰਹਿੰਦਾ। ਕਈ ਵਾਰ ਆਪਣੇ ਆਪ ਨੂੰ ਆਖਦਾ,

"ਕੰਜਰ ਦਿਆ, ਐਵੇਂ ਕਿਉਂ ਘਬਰਾਈ ਜਾਨਾ, ਏਹ ਤਾਂ ਹੁਣ ਘਰ-ਘਰ ਦੀ ਕਹਾਣੀ ਏਂ, ਨਾਲੇ ਤੂੰ ਹੁਣ ਸਧਾਰਨ ਬੰਦਾ ਨਹੀਂ, ਬਹੁਤ ਬੜੀ ਚੀਜ਼ ਏਂ, ਨਵੇਂ ਜ਼ਮਾਨੇ ਦਾ ਬੰਦਾ ਏਂ, ਨਿੱਕੀ ਜਿਹੀ ਗੱਲ 'ਤੇ ਢੇਰੀ ਨਾ ਢਾਅ!"

ਇਹਨਾਂ ਦਿਨਾਂ ਵਿਚ ਹੀ ਰੇਸ਼ਮ ਸਮੁੰਦਰੀ ਦੀ ਕੁੜੀ ਨੇ ਵੀ ਆਪਣੇ ਨਾਲ ਕੰਮ ਕਰਦੇ ਗੋਰੇ ਨਾਲ ਚਲੇ ਗਈ। ਕੁੰਦਨ ਸਿੰਘ ਰੇਸ਼ਮ ਨੂੰ ਮਿਲਣ ਗਿਆ ਤੇ ਕਿੰਨੀ ਦੇਰ ਤਕ ਉਸ ਦੇ ਗਲ਼ ਲੱਗ ਕੇ ਰੋਂਦਾ ਰਿਹਾ ਤੇ ਕਹਿੰਦਾ ਰਿਹਾ,

"ਤੇਰੀ ਗੋਰੇ ਨਾਲ ਗਈ ਏ ਪਰ ਮੇਰੀ ਤਾਂ ਕਾਲ਼ੇ ਨਾਲ ਚਲੇ ਗਈ, ਉਹ ਵੀ ਪਤਾ ਨਹੀਂ ਕਿੰਨਿਆਂ ਕੁ ਨਾਲ਼!"

"ਕੁੰਦਨ ਸਿਆਂ, ਮੈਂ ਤਾਂ ਹਾਲਾਤ ਨਾਲ ਸਮਝੌਤਾ ਕਰ ਲਿਐ, ਤੂੰ ਵੀ ਕਰ ਲੈ, ...ਕੋਈ ਰੋਗ ਨਾ ਲਾ ਲਈਂ, ਜਿਸ ਮੁਲਕ ਵਿਚ ਅਸੀਂ ਰਹਿੰਦੇ ਆਂ ਇਥੇ ਇਹ ਸਭ ਤਾਂ ਹੋਣਾ ਈ ਹੋਇਆ, ਜੋ ਕੁਝ ਹੋ ਗਿਆ ਇਸ ਨੂੰ ਰੱਬ ਦਾ ਭਾਣਾ ਮੰਨ ਕੇ ਮਨਜ਼ੂਰ ਕਰ ਤੇ ਲੋਕਾਂ ਵਿਚ ਆਮ ਵਾਂਗ ਵਿਚਰਨਾ ਸੁਰੂ ਕਰ। ਤੂੰ ਬਹੁਤ ਜ਼ਹੀਨ ਬੰਦਾ ਏਂ, ਤੇਰੇ ਪੱਲੇ ਬਹੁਤ ਕੁਝ ਏ, ਪੰਜਾਬੀ ਸਾਹਿਤ ਵਿਚ ਤੇਰਾ ਰੁਤਬਾ ਬਹੁਤ ਵੱਡਾ ਏ, ਨਿਆਣਿਆਂ ਮਗਰ ਲਗ ਕੇ ਆਪਣੀ ਜ਼ਿੰਦਗੀ ਖਰਾਬ ਨਾ ਕਰ।"

ਰੇਸ਼ਮ ਸਮੁੰਦਰੀ ਦੀ ਗੱਲ ਉਸ ਉਪਰ ਅਸਰ ਕਰਨ ਲੱਗੀ। ਉਹ ਮੁੜ ਕੇ ਕੰਮ ਤੇ ਜਾਣਾ ਸੁਰੂ ਕਰ ਦਿਤਾ। ਉਸ ਨੇ ਮਨਜੀਤ ਨੂੰ ਵੀ ਕਿਹਾ,

"ਜੋ ਹੋਣਾ ਸੀ ਹੋ ਗਿਆ, ਢੇਰੀ ਢਾਅ ਕੇ ਬੈਠਣ ਨਾਲ ਕੁਝ ਨਹੀਂ ਜੇ ਸੌਰਨਾ, ...ਭੁੱਲ ਜਾ ਕਿ ਸਾਡੇ ਕੋਈ ਕੁੜੀ ਵੀ ਹੈਗੀ ਸੀ।"

"ਕਿੱਦਾਂ ਭੁੱਲ ਜਾਵਾਂ! ...ਏਨੇ ਲਾਡਾਂ ਨਾਲ ਪਾਲ਼ੀ ਸੀ!"

ਮਨਜੀਤ ਕੌਰ ਆਖ ਰਹੀ ਸੀ। ਫਿਰ ਉਹ ਵੀ ਪਤੀ ਵਲ ਦੇਖਦੀ ਹੋਈ ਆਪਣੇ ਆਪ ਨੂੰ ਸੰਭਾਲਣ ਲੱਗੀ। ਕੰਮ ਉਪਰ ਸਭ ਨੂੰ ਇਸ ਗੱਲ ਦਾ ਪਤਾ ਚੱਲ ਚੁੱਕਾ ਸੀ। ਇਕ ਦੋ ਔਰਤਾਂ ਨੇ ਉਸ ਨੂੰ ਕੁੜੀ ਬਾਰੇ ਪੁੱਛਣ ਦੀ ਕੋਸ਼ਿਸ਼ ਕੀਤੀ ਤਾਂ ਉਹ ਅਗੋਂ ਗਾਲ਼ਾਂ ਕੱਢਣ ਲੱਗ ਪਈ। ਮੁੜ ਕੇ ਕਿਸੇ ਦੀ ਹਿੰਮਤ ਹੀ ਨਾ ਪਈ। ਮਨਜੀਤ ਨੇ ਆਪਣੇ ਆਪ ਨੂੰ ਗੁਰਦਵਾਰੇ ਨਾਲ ਹੋਰ ਜੋੜ ਲਿਆ। ਉਹ ਸਵੇਰੇ ਸ਼ਾਮ ਗੁਰਦਵਾਰੇ ਕੀਰਤਨ ਕਰਨ ਚਲੇ ਜਾਂਦੀ।

ਕੁੜੀ ਦੇ ਇਵੇਂ ਘਰੋਂ ਜਾਣ ਨੇ ਕੁੰਦਨ ਦੇ ਸੁਭਾਅ ਵਿਚ ਇਕ ਹੋਰ ਤਬਦੀਲੀ ਲੈ ਆਂਦੀ। ਉਸ ਨੇ ਸਮਾਜ ਦੀ ਰਾਏ ਬਾਰੇ ਸੋਚਣਾ ਬੰਦ ਕਰ ਦਿਤਾ। ਉਸ ਨੇ ਇਸ ਗੱਲ ਦੀ ਪ੍ਰਵਾਹ ਕਰਨੀ ਛੱਡ ਦਿਤੀ ਕਿ ਲੋਕ ਤੁਹਾਡੇ ਬਾਰੇ ਕੀ ਸੋਚਦੇ ਹਨ। ਉਹਨਾਂ ਨੂੰ ਅਗੰਰੇਜ਼ਾਂ ਦਾ ਸਭਿਆਚਾਰ ਬਹੁਤ ਵਧੀਆ ਲੱਗਦਾ ਜਿਸ ਵਿਚ ਕੋਈ ਕਿਸੇ ਦੀ ਫਿਕਰ ਨਹੀਂ ਸੀ ਕਰਦਾ। ਕਦੇ ਕਦੇ ਤਾਂ ਉਸ ਨੂੰ ਲੱਗਦਾ ਕਿ ਸਾਰਾ ਜ਼ਮਾਨਾ ਹੀ ਉਸ ਦਾ ਦੁਸ਼ਮਣ ਹੈ ਪਰ ਉਹ ਅਕਸਰ ਸਾਰੀ ਸਥਿਤੀ ਨੂੰ ਤਰਕ-ਸੰਗਤ ਵੀ ਸੋਚਣ ਲਗਦਾ। ਇਕ ਦਿਨ ਰੇਸ਼ਮ ਸਮੁੰਦਰੀ ਨੇ ਉਸ ਨੂੰ ਫੋਨ ਕੀਤਾ ਤੇ ਕਹਿਣ ਲੱਗਿਆ,

"ਕੁੰਦਨ ਸਿਆਂ, ਕੀ ਹਾਲ ਆ?"

"ਠੀਕ ਏ, ਤੂੰ ਸੁਣਾ?"

"ਮੈਂ ਵੀ ਠੀਕ ਆਂ, ਕੀ ਲਿਖਿਆ ਜਾ ਰਿਹਾ ਅਜ ਕੱਲ?"

"ਕੋਈ ਖਾਸ ਨਹੀਂ, ਕੁਝ ਲਿਖਣ ਦਾ ਸਾਲਾ ਬੈਹੜਿਆਂ ਦਾ ਮੂਡ ਹੀ ਨਹੀਂ ਰਿਹਾ।"

"ਏਦਾਂ ਨਾ ਕਰ, ਤੇਰੇ ਕੋਲ਼ ਤਾਂ ਏਡਾ ਵੱਡਾ ਕਲਮ ਦਾ ਹਥਿਆਰ ਐ, ਇਸ ਸਾਰੀ ਘਟਨਾ ਨੂੰ ਨਾਵਲੀ ਰੂਪ ਦੇ ਕੇ ਆਪਣੇ ਆਪ ਨੂੰ ਸੁਰਖ਼ੁਰੂ ਕਰ ਸਕਦੈਂ।"

## 5-ਕਲਪਨਾ

ਇਹਨਾਂ ਦਿਨਾਂ ਵਿਚ ਹੀ ਲੰਡਨ ਤੋਂ 'ਕਲਪਨਾ' ਨਾਂ ਦਾ ਸਾਹਿਤਕ ਪਰਚਾ ਨਿਕਲਣਾ ਸੁਰੂ ਹੋਇਆ।...

ਕੁੜੀ ਦੇ ਘਰੋਂ ਚਲੇ ਜਾਣ ਕਾਰਨ ਇਕ ਵਾਰ ਹਿੱਲ ਕੇ ਕੁੰਦਨ ਦੁਬਾਰਾ ਪੈਰੀਂ ਆ ਗਿਆ ਸੀ। ਉਸ ਦਾ ਮੁੰਡਾ ਪੜ੍ਹਨ ਨੂੰ ਹੁਸ਼ਿਆਰ ਨਿਕਲਿਆ ਸੀ। ਉਸ ਨੂੰ ਮੁੰਡੇ ਤੋਂ ਆਸ ਬੱਝਣ ਲੱਗੀ ਕਿ ਉਹ ਜ਼ਰੂਰ ਯੂਨੀਵਰਸਟੀ ਜਾਵੇਗਾ। ਇਹੋ ਉਸ ਲਈ ਕਾਫੀ ਸੀ। ਕੁੜੀ ਦੇ ਘਰੋਂ ਚਲੇ ਜਾਣ ਤੋਂ ਬਾਅਦ ਉਸ ਦੀ ਮਨਜੀਤ ਨਾਲ ਹਰ ਵੇਲੇ ਖਟਪਟ ਰਹਿਣ ਲੱਗੀ ਸੀ। ਉਹ ਨਿੱਕੀ ਜਿਹੀ ਗੱਲ ਤੋਂ ਆਪਸ ਵਿਚ ਫਸ ਪੈਂਦੇ। ਕਈ ਵਾਰ ਲੜਾਈ ਬਹੁਤ ਵਧ ਜਾਂਦੀ। ਕੁੜੀ ਦੇ ਘਰੋਂ ਜਾਣ ਦਾ ਗੁੱਸਾ ਇਕ ਦੂਜੇ ਉਪਰ ਕੱਢਣ ਲੱਗਦੇ। ਉਹ ਮਨਜੀਤ ਨੂੰ ਹੱਲਾ ਲੈ ਕੇ ਪੈਂਦਾ। ਉਹ ਅਗਿਓਂ ਉਸ ਦੇ ਘਟੀਆ ਪਿਛੋਕੜ ਦਾ ਮਿਹਣਾ ਮਾਰਦੀ ਤਾਂ ਕੁੰਦਨ ਹੁੱਸਣ ਲੱਗਦਾ, ਉਹ ਹਥਿਆਰ ਸੁੱਟ ਦਿੰਦਾ। ਜੇ ਕਦੇ ਉਹ ਅੜਦਾ ਤਾਂ ਮਨਜੀਤ ਰੁੱਸ ਕੇ ਘਰੋਂ ਚਲੇ ਜਾਂਦੀ। ਉਹ ਕਈ ਕਈ ਦਿਨ ਕਿਸੇ ਸਹੇਲੀ ਦੇ ਘਰ ਰਹਿਣ ਚਲੇ ਜਾਂਦੀ। ਤਦ ਤਕ ਨਾ ਮੁੜਦੀ ਜਦ ਤਕ ਕੁੰਦਨ ਜਾ ਕੇ ਮਿੰਨਤਾ ਕਰਕੇ ਵਾਪਸ ਨਾ ਲਿਆਉਂਦਾ।

ਕੁੰਦਨ ਦੇ ਮਨ ਵਿਚ ਕੁਝ ਹੋਰ ਅਕਾਂਖਿਆਵਾਂ ਵੀ ਸਨ। ਉਸ ਨੂੰ ਜੱਟ ਪਸੰਦ ਨਹੀਂ ਸਨ। ਉਸ ਦੇ ਦੋਸਤਾਂ ਵਿਚੋਂ ਕੋਈ ਵੀ ਜੱਟ ਨਹੀਂ ਸੀ। ਜਦ ਜੱਟ ਆਪਣੀ ਜ਼ਾਤ ਨੂੰ ਲੈ ਕੇ ਸ਼ੇਖੀਆਂ ਮਾਰਦੇ ਤਾਂ ਉਸ ਨੂੰ ਬਹੁਤ ਬੁਰੇ ਲੱਗਦੇ। ਉਹ ਜੱਟਾਂ ਉਪਰ ਕਦੇ ਯਕੀਨ ਵੀ ਨਹੀਂ ਸੀ ਕਰਿਆ ਕਰਦਾ। ਸੁੱਚਾ ਅਜ਼ਾਦ, ਰੇਸ਼ਮ ਸਮੁੰਦਰੀ, ਨਾਜ਼ਰ ਸਿੰਘ ਬਗੈਰਾ ਭਾਵੇਂ ਜੱਟ ਸਨ ਤੇ ਉਸ ਦੇ ਗਰੁੱਪ ਵਿਚ ਸਨ ਪਰ ਇਹ ਗਰੁੱਪ ਸਿਰਫ ਪ੍ਰਧਾਨ ਦੀ ਚੋਣ ਜਿੱਤਣ ਲਈ ਹੀ ਸੀ। ਉਹ ਉਹਨਾਂ ਨੂੰ ਆਪਣੇ ਦੋਸਤ ਨਹੀਂ ਸੀ ਮੰਨਦਾ। ਇਹਨਾਂ ਨਾਲੋਂ ਤਾਂ ਉਹ ਬਨਫੂਲ ਉਪਰ ਜ਼ਿਆਦਾ ਯਕੀਨ ਕਰਦਾ ਸੀ ਭਾਵੇਂ ਉਹ ਵਿਰੋਧੀ ਧੜੇ ਵਿਚ ਸੀ। ਇਸ ਦੇ ਨਾਲ ਨਾਲ ਇਕ ਗੱਲ ਇਹ ਵੀ ਸੀ ਕਿ ਸ਼ਰਾਬੀ ਹੋਇਆ ਕੁੰਦਨ ਆਪਣੇ ਆਪ ਨੂੰ ਜੱਟ ਕਹਿਣ ਲਗਦਾ ਜਾਂ ਫਿਰ ਜੱਟ-ਕੰਬੋਅ। ਇਕ ਉਸ ਨੂੰ ਦੁਆਬੀਏ ਲੋਕ ਵੀ ਬਹੁਤੇ ਪਸੰਦ ਨਹੀਂ ਸਨ। ਉਸ ਨੇ ਕੁਝ ਸਾਲ ਦੁਆਬੇ ਵਿਚ ਨੌਕਰੀ ਕੀਤੀ ਸੀ। ਨੌਕਰੀ ਦੁਰਮਿਆਨ ਉਸ ਨੂੰ ਦੁਆਬੀਆਂ ਬਾਰੇ ਕਈ ਮਾੜੇ ਤਜਰੁਬੇ ਹੋਏ ਸਨ। ਉਹ ਆਪਣੇ ਨਾਵਲਾਂ ਤੇ ਕਹਾਣੀਆਂ ਵਿਚ ਇਹ ਦੋਵੇਂ ਕਿਸਮ ਦੇ ਲੋਕਾਂ ਨੂੰ ਹੀ ਨਾਂਹ-ਪੱਖੀ ਕਿਰਦਾਰ ਬਣਾ ਕੇ ਪੇਸ਼ ਕਰਦਾ। ਇਵੇਂ ਕਿਸੇ ਨੂੰ ਕਿਰਦਾਰ ਬਣਾ ਕੇ ਆਪਣੀਆਂ ਲਿਖਤਾਂ ਵਿਚ ਪੇਸ਼ ਕਰਨਾ ਉਸ ਨੂੰ ਚੰਗਾ ਲੱਗਦਾ ਸੀ। ਜੇ ਉਸ ਨੂੰ ਕੋਈ ਬੰਦਾ ਚੰਗਾ ਨਾ ਲਗਦਾ ਤਾਂ ਉਹ ਆਪਣੇ ਆਪ ਨੂੰ ਕਹਿਣ ਲਗਦਾ,

"ਕੁੰਦਨ ਸਿਆਂ, ਲੱਗਦਾ ਇਹ ਸਾਲਾ ਬੈਹੜਿਆਂ ਦਾ ਤੇਰੇ ਨਾਵਲ ਦਾ ਕੋਈ ਕਿਰਦਾਰ ਬਣਨ ਨੂੰ ਫਿਰਦਾ ਏ।"

ਉਸ ਦੇ ਦੋਸਤਾਂ ਵਿਚੋਂ ਇਕ ਰਸ਼ਪਾਲ ਸਿੰਘ ਸੀ। ਰਸ਼ਪਾਲ ਦੀ ਕੁੰਦਨ ਨਾਲ ਟੈਕਸੀ ਕਰਦੇ ਸਮੇਂ ਦੋਸਤੀ ਹੋਈ ਸੀ। ਦੋਸਤੀ ਦਾ ਵੱਡਾ ਅਧਾਰ ਸੀ ਕਿ ਰਸ਼ਪਾਲ ਜ਼ਾਤ ਦਾ ਆਧਰਮੀ ਸੀ ਤੇ ਸੁਭਾਅ ਵਜੋਂ ਸ਼ਰੀਫ। ਕੁੰਦਨ ਦੀ ਤੱਤੀ-ਠੰਡੀ ਵੀ ਸਹਿ ਜਾਂਦਾ ਸੀ। ਰਸ਼ਪਾਲ ਗਜ਼ਲ ਲਿਖਦਾ ਸੀ ਤੇ ਲੇਖ ਜਿਹੇ ਵੀ। ਉਸ ਦੀ ਪਤਨੀ ਸੁਨੀਤਾ ਮਨਜੀਤ ਦੀ ਸਹੇਲੀ ਖਾਸ ਸਹੇਲੀ ਸੀ। ਜਦ ਮਨਜੀਤ ਕੁੰਦਨ ਨਾਲ ਰੁੱਸਦੀ ਤਾਂ ਰਸ਼ਪਾਲ ਦੇ ਘਰ ਚਲੇ ਜਾਂਦੀ। ਉਥੋਂ ਹੀ ਕੁੰਦਨ ਉਸ ਨੂੰ ਮਨਾ ਕੇ ਲਿਆਉਂਦਾ। ਉਸ ਦਾ ਇਕ ਹੋਰ ਖਾਸ ਦੋਸਤ ਸੀ; ਰਾਜਾ ਰਾਮ। ਰਾਜਾ ਰਾਮ ਗਜ਼ਲ ਲਿਖਦਾ ਸੀ ਤੇ ਗਾਉਂਦਾ ਵੀ ਸੀ। ਗਜ਼ਲ ਤਾਂ ਉਸ ਦੀ ਐਵੇਂ ਕਿਵੇਂ ਸੀ ਪਰ ਗਾ ਵਧੀਆ ਲੈਂਦਾ। ਪਾਇਲ ਦੇ ਘਰੋਂ ਦੌੜਨ ਤੇ ਉਸ ਨੂੰ ਲੱਭਣ ਦੀਆਂ ਕੋਸ਼ਿਸ਼ਾਂ ਬਾਰੇ ਰਾਜਾ ਰਾਮ ਨੂੰ ਸਭ ਕੁਝ ਪਤਾ ਸੀ ਬਲਕਿ ਉਸ ਨੇ ਤਾਂ ਕੁੰਦਨ ਦੀ ਇਸ ਕੰਮ ਵਿਚ ਮੱਦਦ ਵੀ ਕੀਤੀ ਸੀ। ਲੋੜ ਵੇਲੇ ਇਕ ਦੂਜੇ ਨਾਲ ਪੈਸੇ ਦਾ ਲੈਣ ਦੇਣ ਵੀ ਚੱਲਦਾ ਸੀ। ਰਾਜਾ ਰਾਮ ਨਾਲ ਦੋਸਤੀ ਤੋਂ ਪਹਿਲਾਂ ਕੁੰਦਨ ਨੇ ਪੱਕਾ ਕਰ ਲਿਆ ਸੀ ਕਿ ਉਹ ਕਿਤੇ ਜੱਟ ਤਾਂ ਨਹੀਂ ਸੀ। ਰਾਜਾ ਰਾਮ ਦੀ ਈਸਟ ਲੰਡਨ ਵਿਚ ਆਪਣੀ ਇਸਟੇਟ ਏਜੰਸੀ ਸੀ। ਉਹ ਘਰ ਵੇਚਣ-ਖਰੀਦਣ ਜਾਂ ਕਿਰਾਏ 'ਤੇ ਦੇਣ ਦਾ ਕੰਮ ਕਰਦਾ। ਉਹ ਆਪਣੇ ਦਫਤਰ ਵਿਚ ਅਕਸਰ ਕਵੀਆਂ ਦੀ ਮਹਿਫਲ ਲਾਈ ਰੱਖਦਾ। ਉਹ ਕੁੰਦਨ ਨੂੰ ਵੀ ਸੱਦਦਾ ਪਰ ਕੁੰਦਨ ਘੱਟ ਵੱਧ ਹੀ ਜਾਂਦਾ ਕਿਉਂਕਿ ਉਹ ਮਿਡਲਸੈਕਸ ਵਿਚ ਰਹਿੰਦਾ ਸੀ ਤੇ ਪੂਰਬੀ ਲੰਡਨ ਜਾਣਾ ਇੰਨਾ ਆਸਾਨ ਨਹੀਂ ਸੀ। ਦੋ ਘੰਟੇ ਲੱਗ ਜਾਂਦੇ ਲੰਡਨ ਦਾ ਟਰੈਫਿਕ ਪਾਰ ਕਰਦਿਆਂ। ਹਾਂ, ਜਦ ਕਦੇ ਰਾਜਾ ਰਾਮ ਵੱਡਾ ਮੁਸ਼ਇਰਾ ਕਰਾਉਂਦਾ ਤਾਂ ਕੁੰਦਨ ਜ਼ਰੂਰ ਜਾਂਦਾ। ਜਾ ਕੇ ਮੁਸ਼ਾਇਰੇ ਦੀ ਪਰਧਾਨਗੀ ਕਰਦਾ ਤੇ ਆਪਣੀਆਂ ਗਜ਼ਲਾਂ ਪੜ੍ਹਦਾ।

ਇਕ ਦਿਨ ਕੁੰਦਨ ਦਾ ਮਨ ਬਹੁਤ ਉਦਾਸ ਸੀ। ਉਸ ਨੇ ਕਾਰ ਸਟਾਰਟ ਕੀਤੀ ਤੇ ਰਾਜਾ ਰਾਮ ਨੂੰ ਮਿਲਣ ਤੁਰ ਪਿਆ। ਰਾਜਾ ਰਾਮ ਨੂੰ ਪਤਾ ਚੱਲਿਆ ਕਿ ਕੁੰਦਨ ਆ ਰਿਹਾ ਹੈ ਤਾਂ ਉਸ ਨੇ ਸ਼ਾਮ ਰੰਗੀਨ ਕਰਨ ਲਈ ਆਪਣੇ ਇਲਾਕੇ ਦੇ ਕੁਝ ਹੋਰ ਸ਼ਾਇਰ ਵੀ ਬੁਲਾ ਲਏ। ਪੰਜ ਕੁ ਵਜੇ ਉਸ ਨੇ ਦਫਤਰ ਬੰਦ ਕੀਤਾ ਤੇ ਦਫਤਰ ਦੇ ਪਿੱਛੇ ਬਣੇ ਇਕ ਕਮਰੇ ਵਿਚ ਮਹਿਫਲ ਲਾ ਲਈ। ਰਾਜਾ ਰਾਮ ਇਕ ਵੱਡੇ ਸਾਰੀ ਘੁੰਮਣ ਵਾਲੀ ਕੁਰਸੀ 'ਤੇ ਬੈਠਾ ਸੀ ਜਿਵੇਂ ਕੋਈ ਬੌਸ ਹੋਵੇ। ਸਾਹਮਣੇ ਉਸ ਦੇ ਵੱਡ-ਅਕਾਰੀ ਮੇਜ਼ ਸੀ। ਸਾਰੇ ਕਵੀ ਸੱਜਣ ਆ ਕੇ ਮੇਜ਼ ਦੁਆਲੇ ਲੱਗੀਆਂ ਕੁਰਸੀਆਂ ਉਪਰ ਬੈਠਦੇ ਗਏ। ਕੁੰਦਨ ਨੇ ਦੇਖਿਆ ਕਿ ਰਾਜਾ ਰਾਮ ਸਭ 'ਤੇ ਛਾਇਆ ਪਿਆ ਸੀ। ਜਿਸ ਨਾਲ ਗੱਲ ਕਰਨੀ ਹੁੰਦੀ ਉਹ ਉਧਰ ਨੂੰ ਕੁਰਸੀ ਘੁਮਾ ਲੈਂਦਾ ਤੇ ਅਗਲੇ ਨਾਲ ਇਵੇਂ ਗੱਲ ਕਰਦਾ ਜਿਵੇਂ ਕੋਈ ਆਪਣੇ ਮਤਿਹਤ ਨਾਲ ਕਰਦਾ ਹੋਵੇ। ਉਸੇ ਨੇ ਅਗਲੇ ਦਿਨ ਹੀ ਆਪਣਾ ਫਰੰਟ ਰੂਮ ਵਿਹਲਾ ਕੀਤਾ। ਇਕ ਵੱਡਾ ਸਾਰਾ ਮੇਜ਼ ਲਿਆ ਰੱਖਿਆ ਜਿਸ ਨੂੰ ਉਸ ਨੇ ਆਪਣਾ ਪੜ੍ਹਨ ਮੇਜ਼ ਬਣਾ ਲਿਆ। ਇਕ ਰਿਵੌਲਵਿੰਗ-ਚੇਅਰ ਵੀ ਲੈ ਆਂਦੀ ਤੇ ਸਾਹਮਣੇ ਕੁਝ ਕੁਰਸੀਆਂ ਰੱਖ ਲਈਆਂ। ਉਸ ਨੂੰ ਮਹਿਸੂਸ ਹੋਣ ਲੱਗਿਆ ਕਿ ਹੁਣ ਉਹ ਅਸਲੀ ਮਹਿਨਿਆਂ ਵਿਚ ਬੌਸ ਹੈ। ਉਸ ਨੂੰ ਮਿਲਣ ਕੋਈ ਨਾ ਕੋਈ ਆ ਹੀ ਜਾਂਦਾ ਸੀ, ਕੋਈ ਗਵਾਂਢੀ, ਕੋਈ ਲੇਖਕ ਜਾਂ ਕੋਈ ਸਹਿਕਾਮਾ। ਅਜਕੱਲ ਉਸ ਨੇ ਕਿਤਾਬਾਂ ਦੇ ਰਿਵਿਊ ਕਰਨੇ ਸ਼ੁਰੂ ਕਰ ਦਿਤੇ ਸਨ, ਕਿਸੇ ਲੇਖਕ ਦੀ ਨਵੀਂ ਕਿਤਾਬ ਆਉਂਦੀ ਤਾਂ ਉਹ ਇਕ ਕਾਪੀ ਉਸ ਨੂੰ ਦੇਣ ਆ ਜਾਂਦਾ ਤੇ ਵਧੀਆ ਰਿਵਿਊ ਕਰਨ ਲਈ ਤਰਲਾ ਜਿਹਾ ਕਰਦਾ। ਕੁੰਦਨ ਆਪਣੀ ਕੁਰਸੀ ਤੇ ਬੈਠ, ਸਿਗਰਟ ਦੇ ਕਸ਼ ਖਿੱਚਦਾ ਅਗਲੇ ਨਾਲ ਪੂਰੇ ਰੋਅਬ ਨਾਲ ਗੱਲ ਕਰਦਾ। ਉਸ ਨੂੰ ਜੈਂਟਲਮੈਨ ਬਣ ਕੇ ਰਹਿਣ ਦੀ ਤਾਂ ਪਹਿਲਾਂ ਤੋਂ ਹੀ ਆਦਤ ਸੀ। ਉਹ ਹਰ ਵੇਲੇ ਸੂਟ ਪਾ ਕੇ, ਤੇ ਨਾਲ ਮੈਚਵੀਂ ਟਾਈ ਲਾ ਕੇ ਰਖਦਾ ਤੇ ਕੋਟ ਦੀ ਜੇਬ੍ਹ ਵਿਚੋਂ ਉਸੇ ਰੰਗ ਦਾ ਝਾਕਦਾ ਰੁਮਾਲ। ਉਸ ਦੇ ਬੂਟ ਹਰ ਵੇਲੇ ਚਮਕਦੇ ਹੁੰਦੇ। ਬਾਹਰ ਨਿਕਲਣ ਵੇਲੇ ਪੱਗ ਵੀ ਰੱਖ ਲੈਂਦਾ।

ਇਕ ਦਿਨ ਜੋਗੇਂਦਰ ਦਾ ਫੋਨ ਆਇਆ ਕਿ ਉਹ ਮਿਲਣਾ ਚਾਹੁੰਦਾ ਹੈ। ਅਸਲ ਵਿਚ ਉਸ ਦੀ ਕਵਿਤਾ ਦੀ ਕਿਤਾਬ ਆਈ ਸੀ, ਉਹ ਇਕ ਕਾਪੀ ਉਸ ਨੂੰ ਭੇਂਟ ਕਰਨੀ ਚਾਹੁੰਦਾ ਸੀ। ਉਸ ਦਾ ਮਤਲਬ ਵੀ ਰਿਵਿਊ ਕਰਾਉਣਾ ਹੀ ਸੀ। ਜੋਗੇਂਦਰ ਆਇਆ ਤਾਂ ਉਸ ਨੂੰ ਉਸ ਨੇ ਆਪਣੇ ਸਾਹਮਣੇ ਬੈਠਾਇਆ ਤੇ ਉਸ ਦੀ ਕਿਤਾਬ ਫਰੋਲ਼ਦਾ ਪੂਰੇ ਰੋਅਬ ਨਾਲ ਗੱਲ ਕਰਦਾ ਬੋਲਿਆ,

"ਜੋਗੇਂਦਰ, ਜਿਹੜੀ ਕਵਿਤਾ ਹੁੰਦੀ ਏ ਏਹਦੇ ਵਿਚ ਇਕ ਖੜਕਾ ਹੁੰਦਾ ਏ, ਇਕ ਡਰਾਮਾ ਜਿਹਾ, ਇਕ ਅਚੰਭਾ ਜੋ ਕਿ ਤੇਰੀ ਕਵਿਤਾ ਵਿਚੋਂ ਗਾਇਬ ਏ ਪਰ ਫਿਰ ਵੀ ਤੇਰੀ ਕਵਿਤਾ ਵਿਚ ਕੁਝ ਦਮ ਤਾਂ ਹੈ ਪਰ ਤੂੰ ਇਕ ਪਾਸਾ ਕਰ ਲੈ, ਜਾਂ ਤਾਂ ਕਹਾਣੀ ਵੱਲ ਜ਼ੋਰ ਦੇ ਜਾਂ ਫਿਰ ਕਵਿਤਾ ਵੱਲ।"

"ਕੁੰਦਨ ਜੀ, ਮੇਰੀ ਦਿਲਚਸਪੀ ਤਾਂ ਕਹਾਣੀ ਵਿਚ ਜ਼ਿਆਦਾ ਏ, ਇਹ ਤਾਂ ਬਸ ਕਵਿਤਾਵਾਂ ਲਿਖੀਆਂ ਪਈਆਂ ਸਨ ਤੇ ਸੋਚਿਆ ਕਿ ਕਿਉਂ ਨਾ ਸੰਭਾਲ ਲਈਆਂ ਜਾਣ, ਵੈਸੇ ਮੇਰੀ ਕਹਾਣੀਆਂ ਦੀ ਕਿਤਾਬ ਵੀ ਤਿਆਰ ਏ।"

"ਠੀਕ ਏ, ਤੂੰ ਆਪਣਾ ਦੋਸਤ ਏਂ, ਮੈਂ ਤੇਰੀ ਇਸ ਕਿਤਾਬ ਦਾ ਰਿਵਿਊ ਕਰਕੇ ਕਿਸੇ ਮੈਗਜ਼ੀਨ ਨੂੰ ਭੇਜ ਦੇਵਾਂਗਾ ਪਰ ਤੂੰ ਕਹਾਣੀ ਵੱਲ ਆ, ਕਹਾਣੀ ਵਿਚ ਨਵੇਂ ਲੇਖਕ ਘੱਟ ਨੇ, ਅਸੀਂ ਪਰਵਾਸੀ ਕਹਾਣੀ ਨੂੰ ਪੂਰੀ ਤਰ੍ਹਾਂ ਇਸਟੈਬਲਿਸ਼ ਕਰਨਾ ਏਂ, ਤੇਰੀ ਕਹਾਣੀ ਵਿਚ ਤਾਜ਼ਗੀ ਏ, ਤੇਰੇ ਵਿਸ਼ੇ ਨਵੇਂ ਨੇ।"

ਕੁੰਦਨ ਉਸ ਨੂੰ ਸਮਝਾਉਂਦਾ ਰਿਹਾ। ਜੋਗੇਂਦਰ ਨੂੰ ਉਸ ਦੀਆਂ ਗੱਲਾਂ ਤਾਂ ਚੰਗੀਆਂ ਲੱਗ ਰਹੀਆਂ ਸਨ ਭਾਵੇਂ ਪਹਿਲਾਂ ਵਾਲੀ ਅਪਣੱਤ ਗਾਇਬ ਸੀ। ਉਸ ਨੂੰ ਮਹਿਸੂਸ ਹੋ ਰਿਹਾ ਸੀ ਕਿ ਜਿਵੇਂ ਉਹ ਆਪਣੇ ਕਿਸੇ ਸੁਪਰਵਾਈਜ਼ਰ ਨਾਲ ਗੱਲ ਕਰ ਰਿਹਾ ਹੋਵੇ।

ਉਸ ਤੋਂ ਬਾਅਦ ਛੇਤੀ ਹੀ ਜੋਗੇਂਦਰ ਦੀ ਕਹਾਣੀਆਂ ਦੀ ਕਿਤਾਬ ਵੀ ਛੱਪ ਗਈ ਤੇ ਉਹ ਇਕ ਕਾਪੀ ਆ ਕੇ ਕੁੰਦਨ ਨੂੰ ਦੇ ਗਿਆ ਪਰ ਬਹੁਤੀ ਦੇਰ ਬੈਠਿਆ ਨਾ। ਉਸ ਨੂੰ ਕੁੰਦਨ ਦਾ ਕੁਰਸੀ ਉਪਰ ਬੈਠ ਘੁੰਮ ਘੁੰਮ ਕੇ ਗੱਲਾਂ ਕਰਨਾ ਚੰਗਾ ਨਹੀਂ ਸੀ ਲੱਗਿਆ। ਕੁੰਦਨ ਨੇ ਉਸ ਦੀ ਕਿਤਾਬ ਪੜ੍ਹ ਕੇ ਉਸ ਨੂੰ ਫੋਨ ਕਰਕੇ ਸੱਦ ਲਿਆ। ਉਹ ਆਪਣੀ ਕੁਰਸੀ ਘੁਮਾਉਂਦਾ ਕਹਿਣ ਲੱਗਿਆ,

"ਇਹ ਤੇਰੀਆਂ ਸਾਰੀਆਂ ਕਹਾਣੀਆਂ ਬਹੁਤ ਕਮਜ਼ੋਰ ਨੇ।"

"ਇਹ ਸਭ ਮੇਰੇ ਵਿਦਿਆਰਥੀ ਜੀਵਨ ਦੀਆਂ ਜਿਉਂ ਐਂ।"

"ਦੇਖ ਜੋਗੇਂਦਰ, ਕਿਤਾਬ ਛਪਵਾਉਣ ਦਾ ਸਭ ਨੂੰ ਚਾਅ ਹੁੰਦਾ ਏ, ਮੈਂ ਸਮਝਦਾਂ ਪਰ ਕਿਤਾਬ ਵਿਚ ਹੈ ਕੀ ਇਹ ਵੀ ਬਹੁਤ ਜ਼ਰੂਰੀ ਹੁੰਦਾ ਏ, ਤੂੰ ਆਪਣੇ ਆਪ ਨੂੰ ਵਧੀਆ ਕਹਾਣੀਕਾਰ ਦੇ ਤੌਰ 'ਤੇ ਸਥਾਪਤ ਕਰਨਾ ਏਂ ਇਸ ਲਈ ਇਹ ਕਮਜ਼ੋਰ ਕਹਾਣੀਆਂ ਵੀ ਤੇਰੇ ਖਾਤੇ

ਪੈ ਜਾਣਗੀਆਂ, ਨਾਲ਼ੇ ਇਹ ਇੰਡੀਅਨ ਸੈਂਸੀਬਿਲਟੀ ਦੀਆਂ ਕਹਾਣੀਆਂ ਨੇ, ਹੁਣ ਤੂੰ ਪਰਵਾਸੀ ਕਹਾਣੀਕਾਰ ਏਂ, ਇਥੋਂ ਦੇ ਮਸਲੇ ਚੰਗੇ ਭਲੇ ਫੜ ਰਿਹਾ ਏਂ, ਇਥੋਂ ਬਾਰੇ ਲਿਖ।''

''ਮੇਰੇ ਕੋਲ ਇੰਗਲੈਂਡ ਵਿਚ ਆ ਕੇ ਲਿਖੀਆਂ ਕਹਾਣੀਆਂ ਵੀ ਕਿਤਾਬ ਜੋਗੀਆਂ ਹੈਗੀਆਂ ਨੇ।''

''ਉਹ ਛਪਵਾ।''

''ਤੁਸੀਂ ਭੂਮਿਕਾ ਲਿਖ ਦੇਵੋਂਗੇ?''

''ਕਿਉਂ ਨਹੀਂ, ਤੂੰ ਖਰੜਾ ਮੈਨੂੰ ਦੇ ਜਾ, ਮੈਂ ਪੜ੍ਹ ਲਵਾਂਗਾ ਤੇ ਲਿਖ ਵੀ ਦੇਵਾਂਗਾ।''

ਕੁੰਦਨ ਨੇ ਖੁਸ਼ੀ ਨਾਲ ਕਿਹਾ। ਉਸ ਨੂੰ ਪਹਿਲੀ ਵਾਰ ਕਿਸੇ ਦੀ ਕਿਤਾਬ ਦੀ ਭੂਮਿਕਾ ਲਿਖਣ ਦਾ ਮੌਕਾ ਮਿਲ ਰਿਹਾ ਸੀ। ਜਿਵੇਂ ਭਲਵਾਨ ਆਪਣੇ ਪੱਠੇ ਨੂੰ ਸਿਖਾਉਂਦਾ-ਸਿਖਾਉਂਦਾ ਆਪ ਵੀ ਕੁਝ ਨਾ ਕੁਝ ਸਿੱਖ ਜਾਂਦਾ ਹੈ, ਉਹ ਵੀ ਕੁਝ ਸਿੱਖ ਜਾਣਾ ਚਾਹੁੰਦਾ ਸੀ। ਜੋਗੇਂਦਰ ਨੇ ਕੁਝ ਕਹਾਣੀਆਂ ਵਰਤਮਾਨ-ਕਾਲ ਵਿਚ ਲਿਖੀਆਂ ਸਨ ਜਿਸ ਕਾਰਨ ਕਹਾਣੀਆਂ ਵਿਚ ਵਿਲੱਖਣਤਾ ਪੈਦਾ ਹੁੰਦੀ ਸੀ। ਉਸ ਨੇ ਆਪ ਵੀ ਉਹੋ ਜਿਹੀ ਸ਼ੈਲੀ ਨਾਲ ਕਹਾਣੀ ਲਿਖਣੀ ਚਾਹੀ ਪਰ ਲਿਖ ਨਹੀਂ ਸੀ ਸਕਿਆ। ਜੋਗੇਂਦਰ ਦੀਆਂ ਕਹਾਣੀਆਂ 'ਵਿਦੇਸ਼' ਵਿਚ ਛਪਦੀਆਂ ਸਨ। 'ਵਿਦੇਸ਼' ਵਿਚ ਛਪੀ ਕਹਾਣੀ ਨੂੰ ਬਹੁਤ ਲੋਕ ਪੜ੍ਹਦੇ ਸਨ ਜਿਸ ਕਾਰਨ ਜੋਗੇਂਦਰ ਦਾ ਨਾਂ ਇੰਗਲੈਂਡ ਵਿਚ ਲਿਖੇ ਜਾ ਰਹੇ ਪੰਜਾਬੀ ਸਾਹਿਤ ਵਿਚ ਉਭਰਨ ਲੱਗਿਆ ਸੀ। ਕੁੰਦਨ ਦਾ ਦਿਲ ਵੀ ਕਰਦਾ ਕਿ 'ਵਿਦੇਸ਼' ਵਿਚ ਛਪੇ ਪਰ ਉਸ ਦੇ ਸੰਪਾਦਕ ਨੇ ਉਸ ਨੂੰ ਛਾਪਣਾ ਬੰਦ ਕੀਤਾ ਹੋਇਆ ਸੀ।

'ਵਿਦੇਸ਼' ਸਪਤਾਹਿਕ ਅਖਬਾਰ ਸੀ। ਮਿਡਲਸੈਕਸ ਵਿਚ ਛਪਦੀਆਂ ਕਈ ਅਖਬਾਰਾਂ ਵਿਚੋਂ ਇਹ ਇਕ ਸੀ। ਇਸ ਦਾ ਮਾਲਕ ਤਰਲੋਕ ਸਿੰਘ ਦੁਆਬੇ ਦਾ ਜੱਟ ਸੀ ਜਿਸ ਨੂੰ ਪੇਂਡੂ ਮਾਨਸਿਕਤਾ ਦੀ ਖੂਬ ਸਮਝ ਸੀ। ਉਹ ਅਜਿਹੀ ਮਾਨਸਿਕਤਾ ਨੂੰ ਚਾਰਾ ਪਾਉਂਦੀਆਂ ਖਬਰਾਂ ਹੀ ਛਾਪਦਾ। ਤਰਲੋਕ ਸਿੰਘ ਲੇਖਕਾਂ ਨਾਲ ਬਹੁਤ ਬਣਾ ਕੇ ਰਖਦਾ ਸੀ। ਉਹਨਾਂ ਨੂੰ ਆਪਣੇ ਦਫਤਰ ਵਿਚ ਬੁਲਾ ਕੇ ਦਾਰੂ ਪਿਲਾਉਂਦਾ ਰਹਿੰਦਾ ਸੀ। ਇਸੇ ਦੋਸਤੀ ਵਿਚ ਉਹ ਉਹਨਾਂ ਤੋਂ ਮਨਮਰਜ਼ੀ ਦਾ ਲਿਖਵਾਉਂਦਾ ਵੀ। ਪਹਿਲਾਂ ਪਹਿਲ ਉਸ ਦੀ ਕੁੰਦਨ ਨਾਲ ਵੀ ਬਹੁਤ ਬਣਦੀ ਸੀ ਪਰ ਫਿਰ ਇਕ ਦੋ ਵਾਰ ਕੁੰਦਨ ਨੇ ਸ਼ਰਾਬ ਪੀ ਕੇ ਕੁਝ ਅਜਿਹੀ ਖਰਾਬੀ ਕੀਤੀ ਕਿ ਉਸ ਨੇ ਕੁੰਦਨ ਨੂੰ ਆਪਣੇ ਦਫਤਰ ਵਿਚ ਬੁਲਾਉਣਾ ਹੀ ਛੱਡ ਦਿਤਾ। ਉਸ ਦੀ ਕੋਈ ਚੀਜ਼ ਛਾਪਣੀ ਵੀ ਘੱਟ ਕਰ ਦਿਤੀ ਹੋਈ ਸੀ। ਜਦ ਕਦੇ ਤਰਲੋਕ ਸਿੰਘ ਦਾ ਕੋਈ ਰਾਜਨੀਤਕ ਲੇਖ ਲਿਖਾਉਣ ਦਾ ਮਨ ਹੁੰਦਾ ਤਾਂ ਉਹ ਉਸ ਨੂੰ ਫੋਨ ਕਰ ਲੈਂਦਾ ਨਹੀਂ ਤਾਂ ਨਹੀਂ। ਭਾਵੇਂ ਕੁੰਦਨ ਨੂੰ ਹੁਣ ਕਿਸੇ ਵੀ ਪਰਚੇ ਵਿਚ ਛਪਣ ਦਾ ਮਸਲਾ ਨਹੀਂ ਸੀ ਪਰ ਉਹ 'ਵਿਦੇਸ਼' ਵਿਚ ਛਪਣਾ ਲੋਚਦਾ।

ਇਕ ਦਿਨ ਉਸ ਨੇ ਰਾਜਾ ਰਾਮ ਨਾਲ ਆਪਣੇ ਦਿਲ ਦੀ ਗੱਲ ਸਾਂਝੀ ਕਰਦਿਆਂ ਕਿਹਾ,

''ਇਹ ਸਾਲ਼ਾ ਬੈਹੜਿਆਂ ਦਾ ਤਰਲੋਕ ਇਕ ਤਾਂ ਜੱਟ ਏ ਦੇ ਦੂਜਾ ਦੁਆਬੀਆ, ...ਮੈਨੂੰ ਲਾਈਕ ਨਹੀਂ ਕਰਦਾ।''

''ਕੁੰਦਨ ਯਾਰ, ਤੂੰ ਐਵੇਂ ਮਰੀ ਜਾਨਾਂ, ਤੇਰੀ ਏਨੀ ਪੁੱਛ-ਪਰਤੀਤ ਐ, 'ਵਿਦੇਸ਼' ਵਿਚ ਛਪਣ ਨਾਲ ਕੀ ਫਰਕ ਪੈਂਦੈ!''

''ਇਹ ਇਥੇ ਦੀ ਮਾਸਸ ਦਾ ਪੇਪਰ ਏ, ਹੁਣ ਦੇਖ ਆਹ ਜੋਗੇਂਦਰ, ਵਿਦੇਸ਼ ਵਿਚ ਛਪਣ ਕਰਕੇ ਈ ਏਹਦਾ ਏਨੀ ਛੇਤੀ ਏਡਾ ਨਾਂ ਹੋ ਗਿਆ।''

''ਜੋਗੇਂਦਰ ਸੁਹਣੀ ਕਹਾਣੀ ਲਿਖਦਾ, ਮੈਂ ਤਾਂ ਬਹੁਤ ਚਾਅ ਨਾਲ ਪੜ੍ਹਦਾ ਹੁੰਨਾ।''

''ਕਹਾਣੀ ਤਾਂ ਮੇਰੀ ਵੀ ਉਹਤੋਂ ਘੱਟ ਨਹੀਂ!''

''ਤੂੰ ਤੇ ਖੈਰ ਸਾਡਾ ਹੀਰਾ ਲੇਖਕ ਐਂ।''

ਰਾਜਾ ਰਾਮ ਨੇ ਕਿਹਾ। ਕੁੰਦਨ ਕੁਝ ਸੋਚਦਾ ਬੋਲਿਆ,

''ਕਿਉਂ ਨਾ ਆਪਣਾ ਈ ਪਰਚਾ ਕੱਢ ਲਈਏ!''

''ਪਰਚਾ ਕੱਢਣਾ ਬਹੁਤ ਔਖੈ, ਮੈਂ ਤਾਂ 'ਪੰਜਾਬ ਨਿਊਜ਼' ਨਾਲ ਏਨੇ ਸਾਲ ਕੰਮ ਕਰਕੇ ਦੇਖਿਆ, ਸਾਲ਼ੀ ਭੱਜ ਨੱਠ ਈ ਨਹੀਂ ਮੁਕਦੀ।''

''ਜੇ ਆਪਾਂ ਮਹੀਨੇਵਾਰ ਪਰਚਾ ਕੱਢੀਏ ਇਹ ਤਾਂ ਸੌਖਾ ਹੋਏਗਾ?''

''ਸ਼ਾਇਦ, ...ਮਹੀਨੇਵਾਰ ਤਾਂ ਚੱਲ ਸਕਦਾ, ਸਾਹਿਤਕ ਪਰਚੇ ਦੀ ਲੋੜ ਵੀ ਐ ਇਥੇ।''

''ਚੁੱਕਦੇ ਫੇਰ ਸਾਲ਼ੇ ਬੈਹੜਿਆਂ ਦੇ ਕੰਮ ਨੂੰ।''

''ਮੈਂ? ...ਮੇਰੇ ਕੋਲ ਟਾਈਮ ਕਿਥੇ ਆ, ਮੈਂ ਤਾਂ ਆਪਣੇ ਏਸ ਕੰਮ ਵਿਚ ਈ ਬਹੁਤ ਬੀਜ਼ੀ ਆਂ।''

''ਤੂੰ ਫਿਕਰ ਕਾਹਦਾ ਕਰਦਾਂ, ਮੈਂ ਕਰੂੰ ਸਾਰਾ ਕੰਮ, ਮੈਂ ਸਾਰਾ ਮੈਟਰ ਤਿਆਰ ਕਰੂੰ, ਪਰਿੰਟ ਇੰਡੀਆ ਤੋਂ ਕਰਾ ਲਵਾਂਗੇ, ਨਾਲੇ ਐਡ ਵੀ ਤਾਂ ਮਿਲਣਗੀਆਂ, ਏਸ ਕੰਮ ਨੂੰ ਤੂੰ ਤਕੜਾ ਹੈ ਈ, ਬਾਕੀ ਸਾਲੀ ਬੈਹੜਿਆ ਦੀ ਵਾਕਫੀ ਬਥੇਰੀ ਏ ਤੇਰੀ!''

ਕੁੰਦਨ ਨੇ ਹਲਾਸ਼ੇਰੀ ਦਿਤੀ। ਰਾਜਾ ਰਾਮ ਦੁਚਿੱਤੀ ਵਿਚ ਪੈ ਗਿਆ। ਉਸ ਨੇ ਕਦੇ ਪਰਚੇ ਬਾਰੇ ਸੋਚਿਆ ਹੀ ਨਹੀਂ ਸੀ। ਉਸ ਨੂੰ ਪਤਾ ਸੀ ਕਿ ਪਰਚਾ ਕੱਢਣ ਨਾਲ ਉਸ ਦੀ ਜ਼ਿੰਮੇਵਾਰੀ ਬਹੁਤ ਵਧ ਜਾਵੇਗੀ। ਕੁੰਦਨ ਨੂੰ ਪਰਚਾ ਕੱਢਣ ਦਾ ਅਜਿਹਾ ਭੂਤ ਸਵਾਰ ਹੋਇਆ ਕਿ ਉਹ ਰਾਜਾ ਰਾਮ ਨੂੰ ਮੁੜ ਮੁੜ ਫੋਨ ਕਰਨ ਲੱਗਦਾ। ਅਖੀਰ ਵਿਚ ਰਾਜਾ ਰਾਮ ਪਰਚਾ ਕੱਢਣ ਲਈ ਤਿਆਰ ਹੋ ਗਿਆ। ਪਰਚੇ ਦਾ ਨਾਂ ਰੱਖਿਆ 'ਕਲਪਨਾ'। ਇਸ ਨੂੰ ਨਿਰੋਲ ਸਾਹਿਤਕ ਰੱਖਿਆ ਗਿਆ। ਇਸ ਦੇ ਸਾਰੇ ਮੈਟਰ ਦੀ ਚੋਣ ਕੁੰਦਨ ਹੀ ਕਰਦਾ। ਇਸ ਦੇ ਪਹਿਲੇ ਅੰਕ ਵਿਚ ਹੀ ਸਾਰੇ ਪਾਸੇ ਕੁੰਦਨ ਦਿਸ ਰਿਹਾ ਸੀ। ਕਿਤੇ ਕੁੰਦਨ ਗਜ਼ਲ ਦਾ ਮੁਤਾਲਿਆ ਕਰ ਰਿਹਾ ਸੀ, ਕਿਤੇ ਉਹ ਕਿਤਾਬ ਦਾ ਰਿਵਿਊ ਤੇ ਕਿਤੇ ਸਵਾਲਾਂ ਦੇ ਜਵਾਬ। ਸਾਰਾ ਮੈਟਰ ਇਕੱਠਾ ਕਰਨ ਲਈ ਕੁੰਦਨ ਨੇ ਹੀ ਬਹੁਤੀ ਨੱਠ-ਭੱਜ ਕੀਤੀ। ਪੜ੍ਹਨ ਵਾਲਾ ਕਹਿੰਦਾ ਕਿ ਇਹ ਪਰਚਾ ਰਾਜਾ ਰਾਮ ਨੇ ਕੁੰਦਨ ਲਈ ਕੱਢਿਆ ਹੈ ਪਰ ਇਸ ਦਾ ਮੈਟਰ ਵਧੀਆ ਤੇ ਭਰਵਾਂ ਹੋਣ ਕਰਕੇ ਇਸ ਦੀ ਤਾਰੀਫ ਵੀ ਕਰਦੇ। ਇਸ ਪਰਚੇ ਨੇ ਪਹਿਲੇ ਅੰਕਾਂ ਵਿਚ ਹੀ ਪਾਠਕਾਂ-ਲੇਖਕਾਂ ਵਿਚ ਜਗਾਹ ਬਣਾ ਲਈ।...

ਕੁੰਦਨ ਨੇ ਇੰਡੀਆ ਦਾ ਇਕ ਹੋਰ ਕਾਮਯਾਬ ਗੇੜਾ ਮਾਰਿਆ। ਕਈ ਸ਼ਹਿਰਾਂ ਵਿਚ ਉਸ ਦੇ ਰੁਬਰੂ ਹੋਏ। ਅਖਬਾਰਾਂ ਵਿਚ ਖਬਰਾਂ ਲੱਗੀਆਂ। ਯੂਨੀਵਰਸਟੀਆਂ ਦੇ ਵਿਦਿਆਰਥੀਆਂ ਨੂੰ ਭਾਸ਼ਨ ਵੀ ਦਿਤੇ। ਲਾਲ ਪੱਗ ਬੰਨ ਤੇ ਸੂਟ ਪਾ ਕੇ ਉਹ ਸਟੇਜ ਤੇ ਚੜ੍ਹਦਾ। ਮਾਰਕਸਵਾਦ ਉਸ ਨੇ ਨਿੱਠ ਕੇ ਪੜ੍ਹਿਆ ਹੋਇਆ ਹੀ ਸੀ ਇਸੇ ਨੂੰ ਆਧਾਰ ਬਣਾ ਕੇ ਉਹ ਆਪਣਾ ਭਾਸ਼ਨ ਸ਼ੁਰੂ ਕਰਦਾ। 'ਡਾਇਲੈਕਟਲੀਕਲ ਮਟੀਅਰੀਲਿਜ਼ਮ' ਦੀ ਪ੍ਰੀਭਾਸ਼ਾ ਬੰਨਣ ਵਿਚ ਹੀ ਕਾਫੀ ਦੇਰ ਲਗਾ ਦਿੰਦਾ। ਸਰੋਤੇ ਉਸ ਦੇ ਮੂੰਹ ਵਲ ਦੇਖਦੇ ਰਹਿ ਜਾਂਦੇ। ਕੋਈ ਸਵਾਲ ਕਰਦਾ ਤਾਂ ਉਸ ਦਾ ਵੀ ਉਹ ਤਸੱਲੀਬਖਸ਼ ਜਵਾਬ ਦਿੰਦਾ।

ਇੰਡੀਆ ਤੋਂ ਬਾਅਦ ਉਸ ਨੇ ਪਾਕਿਸਤਾਨ ਗੇੜਾ ਲਾਉਣ ਦਾ ਪਰੋਗਰਾਮ ਬਣਾਉਣ ਲੱਗਿਆ। ਪਾਕਿਸਤਾਨ ਦੇ ਕਈ ਪੰਜਾਬੀ ਲੇਖਕ ਇੰਗਲੈਂਡ ਦੀ ਫੇਰੀ ਮਾਰ ਗਏ ਸਨ, ਉਹਨਾਂ ਨਾਲ ਕੁੰਦਨ ਦੀ ਦੋਸਤੀ ਜਿਹੀ ਪੈ ਚੁੱਕੀ ਸੀ। ਉੜਦੂ ਉਸ ਨੂੰ ਥੋੜੀ-ਬਹੁਤ ਆਉਂਦੀ ਹੀ ਸੀ, ਕੁਝ ਹੋਰ ਮਿਹਨਤ ਕਰਕੇ ਉਸ ਨੇ ਉੜਦੂ ਉਪਰ ਮੁਹਾਰਤ ਜਿਹੀ ਹਾਸਲ ਕਰ ਲਈ। ਉਸ ਨੇ ਪਾਕਿਸਤਾਨ ਜਾਣ ਦਾ ਪਰੋਗਰਾਮ ਉਲੀਕ ਲਿਆ। ਉਥੋਂ ਦੇ ਦੋਸਤਾਂ ਨੂੰ ਸੂਚਿਤ ਕਰ ਦਿਤਾ। ਉਹ ਜਾਣਦਾ ਸੀ ਕਿ ਪਾਕਿਸਤਾਨ ਵਿਚ ਪੱਗ ਉਸ ਦੇ ਬਹੁਤ ਕੰਮ ਆਵੇਗੀ। ਉਸ ਨੂੰ ਪਤਾ ਸੀ ਕਿ ਚਾਹੇ ਪਾਕਿਸਤਾਨ ਦਾ ਕੋਈ ਬੁਧੀਜੀਵੀ ਹੋਵੇ ਜਾਂ ਆਮ ਆਦਮੀ, ਸਿੱਖਾਂ ਦੀ ਹਿੰਦੂਆਂ ਨਾਲੋਂ ਬਹੁਤ ਜ਼ਿਆਦਾ ਕਦਰ ਕਰਦੇ ਹਨ ਬਲਕਿ ਹਿੰਦੂਆਂ ਨੂੰ ਤਾਂ ਉਹ ਘਟੀਆ ਬੰਦੇ ਸਮਝਦੇ ਹਨ। ਕੁੰਦਨ ਸਿੱਖ ਬਣ ਕੇ ਪਾਕਿਸਤਾਨ ਗਿਆ। ਉਸ ਦੀ ਵਾਹਵਾ ਆਓ ਭਗਤ ਹੋਈ। ਕਈ ਸ਼ਹਿਰਾਂ ਵਿਚ ਉਸ ਦੇ ਮਾਣ-ਸਨਮਾਨ ਕੀਤਾ ਗਿਆ। ਸਮਾਗਮ ਕਰਾਏ ਗਏ। ਉਸ ਨੇ ਆਪਣੇ ਭਾਸ਼ਨਾਂ ਵਿਚ ਵੀ ਆਪਣੇ ਆਪ ਨੂੰ ਸਿੱਖੀ ਨਾਲ ਜੋੜ ਕੇ ਗੱਲ ਕੀਤੀ। ਸਾਹਮਣੇ ਸਰੋਤੇ ਦੇਖ ਕੇ ਸਿੱਖ-ਮੁਸਲਮ ਨੇੜਤਾ ਦੀਆਂ ਗੱਲਾਂ ਵੀ ਕਰਨ ਲੱਗਦਾ। ਪਾਕਿਸਤਾਨ ਦੀ ਫੇਰੀ ਨੇ ਉਸ ਨੂੰ ਹੋਰ ਵੀ ਬੱਲ ਬਖਸ਼ ਦਿਤਾ ਸੀ।

ਪਾਕਿਸਤਾਨ ਤੋਂ ਵਾਪਸ ਆ ਕੇ ਉਸ ਨੇ ਮਿਡਲਸੈਕਸ ਵਿਚ ਇਕ ਸਾਹਿਤਕ ਸਮਾਗਮ ਕਰਵਾਇਆ। ਹੁਣ ਤਕ ਅਗਾਂਹਵਧੂ ਲਿਖਾਰੀ ਸਭਾ ਦੀਆਂ ਸਰਗਰਮੀਆਂ ਬਹੁਤ ਘੱਟ ਗਈਆਂ ਸਨ। ਇਸ ਦਾ ਮੁੱਖੀ ਦਵਿੰਦਰ ਸਿੰਘ ਕੌਂਸਲਰ ਚੁਣਿਆਂ ਜਾ ਚੁੱਕਿਆ ਸੀ। ਉਸ ਨੇ ਬੌਰੋ ਦੇ ਇਲਾਕੇ ਵਿਚ ਸਿਆਸਤਦਾਨ ਵਜੋਂ ਪੈਰ ਜਮਾ ਲਏ ਸਨ। ਸਿਆਸਤ ਦੇ ਡੂੰਘੇ ਅੰਦਰ ਜਾਂਦੇ ਕਈ ਹੋਰ ਦਰਵਾਜ਼ੇ ਉਸ ਲਈ ਖੁਲ੍ਹ ਰਹੇ ਸਨ। ਹੁਣ ਉਸ ਨੂੰ ਸਭਾ ਦੀ ਪਹਿਲੇ ਜਿਹੀ ਜ਼ਰੂਰਤ ਨਹੀਂ ਸੀ। ਇਸ ਸਾਹਿਤਕ ਸਮਾਗਮ ਵਿਚ ਕੁੰਦਨ ਨੇ ਆਪਣੀ ਪਾਕਿਸਤਾਨ ਯਾਤਰਾ ਬਾਰੇ ਪ੍ਰਤੀਕਰਮ ਦਿਤੇ ਤੇ ਪਾਕਿਸਤਾਨੀ ਪੰਜਾਬੀ ਸਾਹਿਤ ਬਾਰੇ ਇਕ ਪਰਚਾ ਵੀ ਪੜ੍ਹਿਆ। ਸਮਾਗਮ ਵਿਚ ਇੰਗਲੈਂਡ ਭਰ ਦੇ ਲੇਖਕ ਸ਼ਾਮਲ ਹੋਏ ਸਨ। ਖੱਬੇ ਪੱਖੀ ਲੇਖਕ ਜਿਹਨਾਂ ਨੇ ਕਿਸੇ ਵੇਲੇ ਆਲਮੀ ਪੰਜਾਬੀ ਕਾਨਫਰੰਸ ਦਾ ਬਾਈਕਾਟ ਕੀਤਾ ਸੀ, ਉਹ ਵੀ ਉਸ ਦੇ ਸੱਦੇ 'ਤੇ ਆਏ। ਉਸ ਲਿਖੇ ਪਰਚੇ ਨੇ ਸਭ ਨੂੰ ਪ੍ਰਭਾਵਿਤ ਕੀਤਾ।

ਹੁਣ ਇੰਗਲੈਂਡ ਭਰ ਵਿਚ ਸਾਹਿਤਕ ਸਮਾਗਮ ਹੁੰਦੇ ਰਹਿੰਦੇ ਸਨ, ਹਰ ਕੋਈ ਕੁੰਦਨ ਨੂੰ ਸੱਦ ਕੇ ਖੁਸ਼ ਹੁੰਦਾ। ਲੰਡਨ ਵਿਚ ਕਈ ਲੇਖਕ ਸਭਾਵਾਂ ਸਨ। ਈਸਟ ਲੰਡਨ ਦੀ ਸਭਾ, ਜਿਸ ਦਾ ਕਰਤਾ ਧਰਤਾ ਰਾਜਾ ਰਾਮ ਹੁੰਦਾ, ਵਿਚ ਕੁੰਦਨ ਦੀ ਵਿਸ਼ੇਸ਼ ਚੜ੍ਹਾਈ ਹੁੰਦੀ। ਅਗਾਂਹਵਧੂ ਲਿਖਾਰੀ ਸਭਾ ਦੇ ਪਰੋਗਰਾਮ ਵਿਚ ਕੁੰਦਨ ਸਿੰਘ ਨੂੰ ਸੱਦਿਆ ਜਾਂਦਾ ਸੀ। ਉਹ ਵੀ ਪਿਛਲੇ ਵੈਰ-ਵਿਰੋਧ ਭੁਲਾ ਕੇ ਹਾਜ਼ਰ ਹੋ ਜਾਂਦਾ। ਅਸਲ ਵਿਚ ਵੈਰ-ਵਿਰੋਧ ਉਸ ਨੇ ਭੁਲਾਏ ਨਹੀਂ ਸਨ, ਸਗੋਂ ਉਹ ਉਹਨਾਂ ਨੂੰ ਆਪਣੇ ਸਾਹਮਣੇ ਬਹੁਤ ਹੀਣੇ ਸਮਝਦਾ ਸੀ। ਇਸ ਸਭਾ ਦੇ ਸਕੱਤਰ ਬਨਫੂਲ ਨਾਲ ਉਸ ਦੀ ਦੋਸਤੀ ਜਿਉਂ ਦੀ ਤਿਓਂ ਕਾਇਮ ਸੀ ਇਸ ਲਈ ਸ਼ੁਗਲ ਵੀ ਚਲਦਾ ਰਹਿੰਦਾ ਸੀ। ਇਕ ਦਿਨ ਕੁੰਦਨ ਉਸ ਨੂੰ ਕਹਿਣ ਲਗਿਆ,

"ਯਾਰ ਬਨਫੂਲ, ਤੁਸੀਂ ਲਿਖਾਰੀ ਸਭਾ ਤਾਂ ਚਲਾਈ ਜਾਨੇ ਆਂ ਪਰ ਇਹਦੇ ਵਿਚ ਸਾਲਾ ਬੈਹੜਿਆਂ ਦਾ ਕੋਈ ਲੇਖਕ ਵੀ ਭਰਤੀ ਕਰ ਲਓ!"

## 6-ਨੌਸਟੈਲਜੀਆ

ਕੁੰਦਨ ਸਿੰਘ ਕੁੰਦਨ ਨੂੰ ਹੁਣ ਸ਼ਬਦ 'ਨੌਸਟੈਲਜੀਆ' ਬਹੁਤ ਤੰਗ ਕਰਨ ਲਗਿਆ ਸੀ। ਇਸ ਦਾ ਸਾਹਮਣਾ ਉਸ ਨੂੰ ਵਾਰ ਵਾਰ ਕਰਨਾ ਪੈਂਦਾ ਪਰ ਇਸ ਦਾ ਪੰਜਾਬੀ ਵਿਚ ਕੋਈ ਬਦਲ ਨਹੀਂ ਸੀ ਮਿਲ ਰਿਹਾ ਤੇ ਇਹ ਪੂਰੇ ਦਾ ਪੂਰਾ ਸ਼ਬਦ ਪੰਜਾਬੀ ਵਿਚ ਖੁਰ ਨਹੀਂ ਸੀ ਰਿਹਾ। ਉਸ ਦੀ ਪਰਵਾਸੀ ਸਾਹਿਤ ਦੀ ਘੜੀ ਪ੍ਰੀਭਾਸ਼ਾ ਵਿਚ ਨੌਸਟੈਲਜੀਆ ਬਹੁਤ ਅਹਿਮ ਸੀ। ਉਹ ਹਰ ਵੇਲੇ ਸੋਚਦਾ ਰਹਿੰਦਾ ਕਿ ਇਸ ਦਾ ਕੀ ਕੀਤਾ ਜਾਵੇ।

ਇਹਨਾਂ ਦਿਨਾਂ ਅਲਬੇਲਾ ਸਿੰਘ ਨੇ ਇਕ ਸਮਾਗਮ ਵਿਚ ਪੜ੍ਹਨ ਲਈ ਬਰਤਾਨਵੀ ਕਹਾਣੀ ਉਪਰ ਇਕ ਪਰਚਾ ਲਿਖਿਆ। ਜਦੋਂ ਤੋਂ ਕੁੰਦਨ ਸਿੰਘ ਨੇ ਪਰਵਾਸੀ ਸਾਹਿਤ ਨੂੰ ਪ੍ਰਚੱਲਤ ਕਰਨ ਦਾ ਕੰਮ ਸ਼ੁਰੂ ਕੀਤਾ ਸੀ ਤਾਂ ਕੁਝ ਲੋਕਾਂ ਨੇ ਬਰਤਾਨੀਆਂ ਵਿਚ ਲਿਖੇ ਜਾ ਰਹੇ ਸਾਹਿਤ ਨੂੰ ਨਾਕਾਰਨ ਦਾ ਕੰਮ ਸ਼ੁਰੂ ਕੀਤਾ ਹੋਇਆ ਸੀ। ਅਲਬੇਲਾ ਸਿੰਘ ਨੈਕਸਲਾਈਟ ਲਹਿਰ ਵੇਲੇ ਦਾ ਬੰਦਾ ਸੀ। ਲਹਿਰ ਖਤਮ ਹੁੰਦੇ ਸਾਰ ਹੀ ਉਸ ਨੇ ਪੈਂਤੜਾ ਬਦਲ ਕੇ ਨੈਕਲਾਈਟਾਂ ਦੇ ਖਿਲਾਫ ਲਿਖਣਾ ਤੇ ਬੋਲਣਾ ਵੀ ਸ਼ੁਰੂ ਕਰ ਦਿਤਾ ਹੋਇਆ ਸੀ। ਲਹਿਰ ਵੇਲੇ ਦੀ ਕਵਿਤਾ ਵਿਚ ਉਸ ਦਾ ਨਾਂ ਵਧੀਆਂ ਕਵੀਆਂ ਵਿਚ ਬੋਲਦਾ ਸੀ। ਜਦ ਉਸ ਮਿਡਲਸੈਕਸ ਦੇ ਇਲਾਕੇ ਵਿਚ ਆਇਆ ਤਾਂ ਕੁੰਦਨ ਨੇ ਆਪ ਉਸ ਨਾਲ ਤਾਲਮੇਲ ਕੀਤਾ। ਕੁੰਦਨ ਨੂੰ ਪਤਾ ਸੀ ਕਿ ਅਲਬੇਲਾ ਸਿੰਘ ਵਿਦਵਾਨ ਬੰਦਾ ਹੈ ਤੇ ਉਹ ਉਸ ਉਪਰ ਆਪਣੀ ਵਿਦਵਤਾ ਦਾ ਰੋਅਬ ਪਾਉਣਾ ਚਾਹੁੰਦਾ ਸੀ। ਕੁੰਦਨ ਨੇ ਉਸ ਨੂੰ ਪੁੱਛਿਆ,

"ਅਲਬੇਲਾ ਜੀ, ਦੱਸੋ ਮੈਂ ਕਿਹੜਾ ਨਾਵਲ ਪੜ੍ਹਾਂ, ਪੰਜਾਬੀ ਦੇ ਮੈਂ ਸਾਰੇ ਨਾਵਲ ਪੜ੍ਹੇ ਹੋਏ ਨੇ, ਹਿੰਦੀ ਦੇ ਵੀ।"

"ਤੁਸੀਂ ਅਨਵਰ ਅਲੀ ਦਾ 'ਏਕ ਗਾਇਬ ਰਾਤ' ਪੜ੍ਹੋ, ਉੜਦੂ ਵਿਚ ਐ ਪਰ ਹਿੰਦੀ ਵਿਚ ਵੀ ਮਿਲ ਜਾਂਦੈ, ਬਹੁਤ ਹੀ ਵਧੀਆ ਨਾਵਲ ਐ।"

ਅਲਬੇਲਾ ਸਿੰਘ ਨੇ ਆਪਣਾ ਤਜਰੁਬਾ ਸਾਂਝਾ ਕਰਦਿਆਂ ਕਿਹਾ। ਕੁੰਦਨ ਨੇ ਕਿਸੇ ਨਾ ਕਿਸੇ ਪਾਸਿਓਂ ਇਹ ਨਾਵਲ ਲੱਭ ਲਿਆ। ਵੱਡਾ ਨਾਵਲ ਸੀ ਪਰ ਉਸ ਨੇ ਪੜ੍ਹ ਕੇ ਹੀ ਸਾਹ ਲਿਆ। ਨਾਵਲ ਉਸ ਨੂੰ ਬਹੁਤ ਪਸੰਦ ਆਇਆ। ਉਸ ਨੇ ਇਕ ਦਮ ਅਲਬੇਲਾ ਸਿੰਘ ਨੂੰ ਫੋਨ ਕੀਤਾ ਤਾਂ ਜੋ ਇੰਨਾ ਵਧੀਆ ਨਾਵਲ ਦੱਸਣ ਲਈ ਉਸ ਦਾ ਸ਼ੁਕਰੀਆ ਅਦਾ ਕਰ ਸਕੇ। ਉਸ ਨੇ ਅਲਬੇਲਾ ਸਿੰਘ ਨੂੰ ਕਿਹਾ,

"ਅਲਬੇਲਾ ਜੀ, ਨਾਵਲ ਤਾਂ ਵਾਕਿਆ ਹੀ ਬਹੁਤ ਸੁਹਣਾ ਏ ਪਰ ਕਿਤੇ ਕਿਤੇ ਅਨੁਭਵ ਕੁਝ ਪੇਤਲ਼ਾ ਏ, ਸ਼ਾਇਦ ਲੇਖਕ ਦੀ ਉਮਰ ਨਾਵਲ ਲਿਖਣ ਵੇਲੇ ਹਾਲੇ ਛੋਟੀ ਸੀ।"

"ਪਤਾ ਨਹੀਂ ਕੁੰਦਨ ਜੀ, ਮੈਂ ਇਹ ਨਾਵਲ ਨਹੀਂ ਪੜਿਆ।"

"ਪਰ ਉਸ ਦਿਨ ਤਾਂ ਤੁਸੀਂ ਇਸ ਦੀ ਵਕਾਲਤ ਕਰ ਰਹੇ ਸੀ?"

"ਹਾਂ, ਕਿਉਂਕਿ ਮੇਰੀ ਵਾਈਫ ਨੇ ਇਹ ਪੜ੍ਹਿਐ।"

ਅਲਬੇਲਾ ਸਿੰਘ ਨੇ ਜਵਾਬ ਦਿਤਾ। ਕੁੰਦਨ ਉਸ ਦੇ ਜਵਾਬ 'ਤੇ ਹੈਰਾਨ ਹੋਇਆ ਖੜਾ ਸੀ ਕਿ ਕਿਸੇ ਦੇ ਪੜ੍ਹੇ ਨੂੰ ਹੀ ਆਪਣਾ ਪੜ੍ਹਿਆ ਦੱਸੀ ਜਾ ਰਿਹਾ ਹੈ ਪਰ ਉਹ ਚੁੱਪ ਰਿਹਾ। ਇਸੇ ਅਲਬੇਲਾ ਸਿੰਘ ਨੇ ਬਰਤਾਨਵੀ ਪੰਜਾਬੀ ਕਹਾਣੀ ਉਪਰ ਪਰਚਾ ਲਿਖ ਲਿਆ। ਉਸ ਨੇ ਇੰਗਲੈਂਡ ਦੇ ਪ੍ਰਮੁੱਖ ਕਹਾਣੀਕਾਰਾਂ ਦੀਆਂ ਕਹਾਣੀਆਂ ਲਈਆਂ। ਪਰਚੇ ਵਿਚ ਉਸ ਨੇ ਆਪਣੇ ਇਕ ਦੋਸਤ ਦੀ ਕਹਾਣੀ ਤੇ ਇਕ ਹੋਰ ਕਹਾਣੀ ਨੂੰ ਛੱਡ ਕੇ ਬਾਕੀ ਸਭ ਕਹਾਣੀਆਂ ਨੂੰ ਨਕਾਰ ਕੇ ਰੱਖ ਦਿਤਾ ਖਾਸ ਤੌਰ 'ਤੇ ਕੁੰਦਨ ਦੀ ਕਹਾਣੀ ਨੂੰ। ਉਸ ਨੇ ਕਿਹਾ ਕਿ ਕੁੰਦਨ ਕਹਾਣੀ ਸਿਰਜਦਾ ਨਹੀਂ ਬਲਕਿ ਮੌਕਾ-ਮੇਲ ਵਿਚ ਫਿੱਟ ਕਰ ਦਿੰਦਾ ਹੈ ਜੋ ਕਿ ਸਾਹਿਤ ਦਾ ਹਿੱਸਾ ਨਹੀਂ ਬਣਦੀ। ਉਸ ਦਾ ਪਰਚਾ ਪੜ੍ਹ ਕੇ ਕੁੰਦਨ ਗੁੱਸੇ ਵਿਚ ਪਾਗਲ ਹੋਣ ਲੱਗਿਆ। ਅਜਿਹਾ ਕਦੇ ਹੋਇਆ ਹੀ ਨਹੀਂ ਸੀ ਕਿ ਉਸ ਦੇ ਲਿਖੇ ਨੂੰ ਕਿਸ ਨੇ ਇਵੇਂ ਕੱਟ ਦਿਤਾ ਹੋਵੇ। ਅਲਬੇਲਾ ਸਿੰਘ ਨੂੰ ਉਸ ਦੇ ਪਰਚੇ ਦਾ ਮੂੰਹ-ਤੋੜ ਜਵਾਬ ਦੇਣ ਦੀ ਉਹ ਉਸੇ ਸਮਾਗਮ ਵਿਚ ਬੋਲਣ ਦੀ ਤਿਆਰੀ ਕਰਨ ਲੱਗਿਆ। ਉਸ ਨੇ ਪਰਚੇ ਵਿਚ ਸ਼ਾਮਲ ਕੀਤੇ ਹੋਰ ਕਹਾਣੀਕਾਰਾਂ ਨਾਲ ਗੱਲ ਕੀਤੀ। ਅਲਬੇਲਾ ਸਿੰਘ ਨਾਲ ਕੋਈ ਵੀ ਪੰਗਾ ਲੈਣ ਨੂੰ ਤਿਆਰ ਨਹੀਂ ਸੀ। ਕੁੰਦਨ ਨੇ ਜੋਗੇਂਦਰ ਨੂੰ ਫੋਨ ਕਰ ਕੇ ਸੱਦਿਆ ਤੇ ਆਖਿਆ,

"ਦੇਖਿਆ ਅਲਬੇਲੇ ਦਾ ਸਾਲਾ ਬੈਹੜਿਆਂ ਦਾ ਪਰਚਾ?"

"ਹਾਂ ਦੇਖਿਆ ਪਰ ਓਹਨੇ ਮੇਰੀ ਕਹਾਣੀ ਤਾਂ ਲਈ ਹੀ ਨਹੀਂ!"

"ਇਹ ਵੀ ਉਹਦੀ ਬਹੁਤ ਵੱਡੀ ਭੁੱਲ ਏ ਪਰ ਨਾਲ ਦੀ ਨਾਲ ਸਾਰੀਆਂ ਕਹਾਣੀਆਂ ਨੂੰ ਬਿਨਾਂ ਕਿਸੇ ਗੱਲੋਂ ਰਿਜੈਕਟ ਕਰ ਮਾਰਿਆ ਏ, ਮੈਂ ਚਾਹੁੰਨਾ ਕਿ ਤੂੰ ਇਸ ਪਰਚੇ ਨੂੰ ਇਕ ਅਲੋਚਕ ਦੀ ਨਜ਼ਰ ਨਾਲ ਪੜ੍ਹੇਂ ਤੇ ਫੰਕਸ਼ਨ ਵਾਲੇ ਦਿਨ ਤੂੰ ਇਸ ਪਰਚੇ ਦੇ ਖਿਲਾਫ ਬੋਲੇਂ।"

"ਤੁਹਾਨੂੰ ਪਤੈ ਕੁੰਦਨ ਜੀ, ਮੈਂ ਸਟੇਜ ਤੋਂ ਬਿਲਕੁਲ ਨਹੀਂ ਬੋਲ ਸਕਦਾ, ਫਿਰ ਮੇਰੇ ਕੋਲ਼ ਪੜ੍ਹਚੋਲ ਵਾਲੀ ਉਹ ਅੱਖ ਨਹੀਂ।"

"ਮੈਂ ਤੈਨੂੰ ਕੁਝ ਪੁਆਇੰਟ ਦੱਸ ਦਿੰਨਾ, ਮੇਰਾ ਮਤਲਬ ਏ ਕਿ ਮੈਂ ਅਲਬੇਲੇ ਨੂੰ ਸਟੇਜ ਉਤੋਂ ਰੁਆਉਣਾ ਏਂ, ਏਹਦੀ ਹਿੰਮਤ ਕਿਵੇਂ ਹੋ ਗਈ ਕਿ ਕੁੰਦਨ ਨਾਲ ਪੰਗਾ ਲੈ ਜਾਵੇ, ਮੈਂ ਏਨੀ ਸਟੱਡੀ ਕਰਦਾਂ ਤੇ ਇਹ ਬਿਨਾਂ ਪੜ੍ਹਿਆਂ ਹੀ ਫੈਸਲਾ ਦੇ ਜਾਵੇ!"

ਇਵੇਂ ਹੀ ਉਸ ਨੇ ਰਸ਼ਪਾਲ ਸਿੰਘ ਨੂੰ ਵੀ ਸੱਦਿਆ। ਉਹ ਤਾਂ ਸਟੇਜ ਤੋਂ ਬੋਲਣ ਦੇ ਮਾਮਲੇ ਵਿਚ ਜੋਗੇਂਦਰ ਤੋਂ ਵੀ ਗਿਆ ਗੁਜ਼ਰਿਆ ਸੀ। ਕੁੰਦਨ ਨੇ ਆਪ ਵੀ ਪਰਚੇ ਉਪਰ ਬੋਲਣ ਦੀ ਪੂਰੀ ਤਿਆਰੀ ਕੀਤੀ। ਸਮਾਗਮ ਵਾਲੇ ਦਿਨ ਅਲਬੇਲੇ ਨੇ ਪਰਚਾ ਪੜ੍ਹਿਆ। ਪਰਚੇ ਤੋਂ ਬਾਅਦ ਕਈ ਲੋਕ ਬੋਲੇ। ਜੋਗੇਂਦਰ ਤੇ ਰਸ਼ਪਾਲ ਵੀ ਸਟੇਜ 'ਤੇ ਆਏ ਪਰ ਕੋਈ ਖਾਸ ਗੱਲ ਨਾ ਕਰ ਸਕੇ। ਫਿਰ ਵਾਰੀ ਕੁੰਦਨ ਦੀ ਆਈ। ਉਸ ਨੇ ਆਪਣੀ ਟਾਈ ਠੀਕ ਕਰਦਿਆਂ ਰੋਅਬਦਾਰ ਆਵਾਜ਼ ਵਿਚ ਕਹਿਣਾ ਸ਼ੁਰੂ ਕੀਤਾ,

"ਦੋਸਤੋ, ਸਭ ਤੋਂ ਪਹਿਲਾਂ ਤਾਂ ਅਲਬੇਲਾ ਜੀ ਵਾਰ ਵਾਰ 'ਹੇਰਵਾ' ਸ਼ਬਦ ਵਰਤੀ ਜਾ ਰਹੇ ਨੇ, ਨੌਸਟੈਲਜੀਆ ਦਾ ਬਦਲ ਹੇਰਵਾ ਨਹੀਂ ਹੋ ਸਕਦਾ।"

ਇਸ 'ਤੇ ਅਲਬੇਲਾ ਸਿੰਘ ਬੋਲ ਪਿਆ,

"ਤੁਸੀਂ ਦਸ ਦਿਓ ਨੌਸਟੈਲਜੀਆ ਦਾ ਹੋਰ ਕਿਹੜਾ ਸ਼ਬਦ ਹੋ ਸਕਦੈ।"

"ਅਲਬੇਲਾ ਜੀ, ਮੈਂ ਦੱਸਾਂਗਾ, ਜ਼ਰੂਰ ਦੱਸਾਂਗਾ ਪਰ ਇਸ ਵੇਲੇ ਇਹੋ ਸੁਣ ਲਵੋ ਕਿ ਹੇਰਵਾ ਨੇੜੇ ਦੀ ਚੀਜ਼ ਹੁੰਦੀ ਹੈ ਜਿਸ ਦਾ ਅਸਰ ਛੇਤੀ ਖਤਮ ਹੋ ਜਾਂਦਾ ਹੈ ਪਰ ਨੌਸਟੈਲਜੀਆ ਸਾਰੀ ਉਮਰ ਨਹੀਂ ਜਾਂਦਾ, ਕਿਸ ਨਾ ਕਿਸੇ ਤਰੀਕੇ ਨਾਲ ਬਣਿਆਂ ਰਹਿੰਦਾ ਏ।"

"ਅੱਛਾ ਜੀ!"

ਅਲਬੇਲਾ ਸਿੰਘ ਟਿੱਚਰ ਵਿਚ ਬੋਲਿਆ। ਮੰਚ ਉਪਰ ਬੈਠੇ ਪਰਧਾਨ ਨੇ ਉਸ ਨੂੰ ਚੁੱਪ ਰਹਿ ਕੇ ਅਗਾਂਹ ਸੁਣਨ ਲਈ ਇਸ਼ਾਰਾ ਕੀਤਾ। ਕੁੰਦਨ ਨੇ ਵੀ ਇਕ ਵਾਰ ਅਲਬੇਲੇ ਵਲ ਬੁਰੀ ਨਜ਼ਰ ਨਾਲ ਦੇਖਿਆ ਤੇ ਉਸ ਨੇ ਅਗਾਂਹ ਬੋਲਣਾ ਸ਼ੁਰੂ ਕਰ ਦਿਤਾ,

"ਦੋਸਤੋ, ਵਧੀਆ ਸਾਹਿਤ ਸਦਾ ਫਸਟ ਹੈਂਡ ਅਨੁਭਵ ਵਿਚੋਂ ਨਿਕਲਦਾ ਹੈ, ਕਿਸੇ ਦੇ ਦੱਸੇ ਦਸਾਏ ਜਾਂ ਖਬਰਾਂ ਪੜ੍ਹ ਕੇ ਸਾਹਿਤ ਨਹੀਂ ਰਚਿਆ ਜਾ ਸਕਦਾ। ਅਸੀਂ ਇਥੇ ਬੈਠੇ ਜੋ ਕੁਝ ਵੀ ਲਿਖਦੇ ਹਾਂ ਇਹ ਸਾਡੇ ਅਨੁਭਵ ਵਿਚੋਂ ਨਿਕਲਿਆ ਹੈ, ਇਹਦੇ ਬਾਰੇ ਲਿਖਣ ਲਈ ਜਾਂ ਇਸ ਬਾਰੇ ਅਲੋਚਨਾ ਕਰਨ ਲਈ ਸਾਡੇ ਉਸ ਅਨੁਭਵ ਨੂੰ ਸਮਝਣ ਦੀ ਲੋੜ ਹੈ, ਅਲਬੇਲਾ ਸਿੰਘ ਨੇ ਇਹ ਪਰਚਾ ਕਿਸੇ ਹੋਰ ਦੇ ਅਨੁਭਵ ਤੋਂ ਲਿਖਿਆ ਹੈ, ਇਸ ਨੇ ਆਪ ਸ਼ਾਇਦ ਇਹ ਕਹਾਣੀਆਂ ਵੀ ਨਾ ਪੜ੍ਹੀਆਂ ਹੋਣ ਤੇ ਕਿਸੇ ਤੋਂ ਸੁਣ ਕੇ ਹੀ ਪਰਚਾ ਲਿਖ ਮਾਰਿਆ ਹੋਵੇ।"

ਇਸ ਗੱਲ 'ਤੇ ਅਲਬੇਲਾ ਸਿੰਘ ਤੜ੍ਹਫ ਉਠਿਆ। ਉਹ ਸਮਝਦਾ ਸੀ ਕਿ ਅਗਲੀ ਗੱਲ ਕੁੰਦਨ ਕਿਹੜੀ ਕਹਿਣ ਲੱਗਿਆ ਹੈ। ਉਹ ਰੌਲ਼ਾ ਪਾਉਣ ਲੱਗ ਪਿਆ। ਪ੍ਰਬੰਧਕਾਂ ਨੇ ਉਸ ਨੂੰ ਬੜੀ ਮੁਸ਼ਕਲ ਨਾਲ ਚੁੱਪ ਕਰਾਇਆ। ਕੁੰਦਨ ਨੇ ਫਿਰ ਕਹਿਣਾ ਸ਼ੁਰੂ ਕੀਤਾ,

"ਇਸ ਵੇਲੇ ਤੁਸੀਂ ਦੇਖ ਸਕਦੇ ਹੋ ਅਲਬੇਲਾ ਸਿੰਘ ਜੀ ਨੂੰ, ਆਪਣੀ ਇਸ ਬੌਖਲਾਹਟ ਲਈ ਇਹ ਮਸ਼ਹੂਰ ਹਨ, ਇਹਨਾਂ ਦੀ ਬੌਖਲਹਾਟ ਮੈਂ ਪਹਿਲਾਂ ਵੀ ਕਈ ਵਾਰ ਦੇਖ ਚੁੱਕਿਆ ਹਾਂ ਤੇ ਮੈਨੂੰ ਹੁਣ ਯਕੀਨ ਹੋ ਗਿਆ ਏ ਕਿ ਇਹਨਾਂ ਨੇ ਕਹਾਣੀਆਂ ਪੜ੍ਹਨ ਤੋਂ ਬਿਨਾਂ ਹੀ ਪਰਚਾ ਲਿਖ ਮਾਰਿਆ ਹੈ, ਇਸ ਦੀ ਇਕ ਉਦਾਹਰਣ ਦਿੰਦਾ ਹਾਂ ਕਿ ਇਕ ਦਿਨ ਇਹਨਾਂ ਮੈਨੂੰ ਅਨਵਰ ਅਲੀ ਦਾ ਨਾਵਲ 'ਏਕ ਗਾਇਬ ਰਾਤ' ਪੜ੍ਹਨ ਦੀ ਸਲਾਹ ਦਿਤੀ ਸੀ, ਮੈਂ ਨਾਵਲ ਪੜ੍ਹ ਕੇ ਇਹਨਾਂ ਨਾਲ ਗੱਲ ਕੀਤੀ ਤਾਂ ਇਹ ਕਹਿਣ ਲੱਗੇ ਕਿ ਉਸ ਨੇ ਤਾਂ ਨਾਵਲ ਪੜ੍ਹਿਆ ਹੀ ਨਹੀਂ, ਉਸ ਨੇ ਤਾਂ ਆਪਣੀ ਪਤਨੀ ਦੇ ਕਹਿਣ 'ਤੇ ਇਹ ਰਾਏ ਬਣਾਈ ਸੀ।"

ਅਲਬੇਲਾ ਸਿੰਘ ਉਠ ਕੇ ਗਾਲ੍ਹਾਂ ਕੱਢਣ ਲੱਗ ਪਿਆ ਤੇ ਪੰਡਾਲ ਵਿਚੋਂ ਬਾਹਰ ਨੂੰ ਤੁਰ ਪਿਆ। ਕੁੰਦਨ ਨੇ ਸਟੇਜ ਤੋਂ ਹੀ ਫਿਰ ਕਿਹਾ,

"ਅਲਬੇਲਾ ਸਿੰਘ ਜੀ, ਇਹ ਤਾਂ ਮੈਂ ਤੁਹਾਡੇ ਪਰਚੇ ਬਾਰੇ ਓਪਰੀ ਜਿਹੀ ਰਾਏ ਹੀ ਦਿਤੀ ਏ ਪਰਚੇ ਦੀ ਚੀਰਫਾੜ ਤਾਂ ਹਾਲੇ ਕਰਨੀ ਏ ਜ਼ਰਾ ਸੁਣ ਕੇ ਜਾਣਾਂ।"

ਅਲਬੇਲਾ ਸਿੰਘ ਰੁਕ ਤਾਂ ਗਿਆ ਪਰ ਉਸ ਦੀ ਬੇਇਜ਼ਤੀ ਜਿਹੀ ਬਹੁਤ ਹੋਈ। ਕੁੰਦਨ ਵਿਚਾਰ ਵਿਚ ਆਈ ਇਕ ਇਕ ਕਹਾਣੀ ਦਾ ਜ਼ਿਕਰ ਕਰਦਿਆਂ ਦੱਸਣ ਲੱਗਿਆ ਕਿ ਕਹਾਣੀ ਵਿਚ ਕਹਾਣੀਕਾਰ ਕੀ ਕਹਿਣ ਦੀ ਕੋਸ਼ਿਸ਼ ਕਰ ਰਿਹਾ ਹੈ ਤੇ ਅਲਬੇਲਾ ਸਿੰਘ ਇਸ ਨੂੰ ਕਿਵੇਂ ਲੈ ਰਿਹਾ ਹੈ। ਅਸਲ ਵਿਚ ਅਲਬੇਲਾ ਸਿੰਘ ਨੂੰ ਕਹਾਣੀ ਦੀ ਕੋਈ ਸਮਝ ਨਹੀਂ ਹੈ, ਉਹ ਕਵਿਤਾ ਦਾ ਬੰਦਾ ਹੈ ਤੇ ਉਸ ਨੂੰ ਕਵਿਤਾ ਦਾ ਮੁਲਾਂਕਣ ਹੀ ਕਰਨਾ ਚਾਹੀਦਾ ਹੈ। ਅਲਬੇਲਾ ਸਿੰਘ ਦਾ ਕਵਿਤਾ ਵਿਚ ਨਾਂ ਸੀ ਤੇ ਨਾਲੇ ਉਹ ਸਰਗਰਮ ਨੈਕਲਾਈਟ ਰਹਿ ਚੁੱਕਿਆ ਹੋਣ ਕਰਕੇ ਹਾਲੇ ਵੀ ਗਰਮ ਸੁਭਾਅ ਵਾਲਾ ਸੀ। ਉਹ ਕੁੰਦਨ ਨੂੰ ਸਿੱਧੀਆਂ ਗਾਲ੍ਹਾਂ ਕੱਢਣ ਲੱਗਿਆ। ਜਦ ਲੋਕ ਉਸ ਦੇ ਖਿਲਾਫ ਹੋ ਗਏ ਤਾਂ ਉਹ ਹਾਲ ਤੋਂ ਬਾਹਰ ਹੋ ਗਿਆ। ਕੁੰਦਨ ਦੀ ਬੱਲੇ ਬੱਲੇ ਹੋ ਗਈ। ਦਵਿੰਦਰ ਸਿੰਘ ਦਾ ਗਰੁੱਪ ਅਲਬੇਲਾ ਸਿੰਘ ਦੀ ਮੱਦਦ ਕਰ ਰਿਹਾ ਸੀ ਪਰ ਉਹਨਾਂ ਕੋਲ ਵੀ ਕੁੰਦਨ ਦੀਆਂ ਗੱਲਾਂ ਦਾ ਕੋਈ ਜਵਾਬ ਨਹੀਂ ਸੀ।

ਸਮਾਗਮ ਦੇ ਖਤਮ ਹੋਣ ਤੋਂ ਬਾਅਦ ਸਾਰੇ ਹਾਜ਼ਰ ਲੇਖਕ ਕੁੰਦਨ ਨੂੰ ਏਨੀ ਵਧੀਆ ਬਹਿਸ ਕਰਨ ਕਾਰਨ ਵਧਾਈ ਦੇ ਰਹੇ ਸਨ। ਪਹਿਲਾਂ ਹੀ ਲੋਕ ਤਾਂ ਉਸ ਨੂੰ ਨਾਵਲਕਾਰ ਵਾਂਗ ਹੀ ਵਧੀਆ ਅਲੋਚਕ ਵੀ ਮੰਨਣ ਲੱਗ ਪਏ ਸਨ। ਸੁੱਚਾ ਸਿੰਘ ਅਜ਼ਾਦ ਨੇ ਕਿਹਾ,

"ਲਗਦੈ ਤੂੰ ਹੁਣ ਨੌਸਟੈਲੀਏ ਤੇ ਕੰਮ ਕਰ ਰਿਹੈਂ?"

"ਤਿਆਰੀ ਕਰ ਰਿਹਾਂ, ਜੇ ਕਦੇ ਵਕਤ ਲਗੇ ਤਾਂ ਮੇਰੇ ਵਲ ਚੱਕਰ ਮਾਰ, ਮੈਂ ਦਿਖਾਊਂ ਕਿ ਮੈਂ ਕੀ ਕਰ ਰਿਹਾਂ।"

"ਬਣਾਊਂਨੇ ਆਂ ਕੋਈ ਪਰੋਗਰਾਮ।"

ਅਜ਼ਾਦ ਨੇ ਕਿਹਾ ਪਰ ਅੰਦਰੋਂ ਉਹ ਬਹੁਤਾ ਖੁਸ਼ ਨਹੀਂ ਸੀ। ਅਜ ਅਲਬੇਲੇ ਦੀ ਲੱਗੀ ਪਿੱਠ ਕਾਰਨ ਵੀ ਉਹ ਕੁਝ ਨਾਰਾਜ਼ ਸੀ ਕਿਉਂਕਿ ਅਲਬੇਲੇ ਨੇ ਆਪਣੇ ਪਰਚੇ ਵਿਚ ਉਸ ਦੀ ਕਹਾਣੀ ਦੀ ਰੱਜ ਕੇ ਤਾਰੀਫ ਕੀਤੀ ਹੋਈ ਸੀ।

ਉਸ ਦਿਨ ਤੋਂ ਬਾਅਦ ਕੁੰਦਨ ਨੇ ਸੁੱਚਾ ਅਜ਼ਾਦ ਤੇ ਰੇਸ਼ਮ ਸਮੁੰਦਰੀ ਨੂੰ ਦੋ ਕੁ ਵਾਰ ਫੋਨ ਕੀਤਾ ਕਿ ਉਹ ਉਹਨਾਂ ਨੂੰ ਨੌਸਟੈਲਜੀਏ ਬਾਰੇ ਲਿਖਿਆ ਪੇਪਰ ਸੁਣਾਉਣਾ ਚਾਹੁੰਦਾ ਹੈ ਪਰ ਦੋਨੋਂ ਹੀ ਪਾਸਾ ਵੱਟਦੇ ਰਹੇ। ਇਕ ਦਿਨ ਇਕ ਸਮਾਗਮ ਵਿਚ ਸੁੱਚਾ ਅਜ਼ਾਦ ਮਿਲਿਆ ਤਾਂ ਉਹ ਕੁੰਦਨ ਸਿੰਘ ਨੂੰ ਬੋਲਿਆ,

"ਤੂੰ ਬਈ ਹੁਣ ਸਾਡਾ ਮਹਾਂਰਾਥੀ ਬਣ ਗਿਐਂ, ਜੇ ਟਾਈਮ ਲਗੇ ਤਾਂ ਮੇਰੀਆਂ ਕਹਾਣੀਆਂ ਤੇ ਈ ਕੁਝ ਲਿਖ ਛੱਡ।"

"ਤੇਰੇ ਤੇ ਡਾਕਟਰ ਹਰੀ ਸਿੰਘ ਲਿਖ ਰਿਹਾ ਏ, ਹੋਰ ਤੈਨੂੰ ਕੀ ਚਾਹੀਦਾ ਏ।"

"ਹਾਂ, ਉਹ ਤਾਂ ਲਿਖ ਈ ਰਿਹਾ ਏ ਪਰ ਤੇਰਾ ਕੰਮ ਵੱਖਰੈ।"

ਅਜ਼ਾਦ ਨੇ ਆਖਿਆ। ਸੁੱਚਾ ਅਜ਼ਾਦ ਸਦਾ ਹੀ ਆਪਣੇ ਉਪਰ ਪੇਪਰ ਲਿਖਵਾਉਣ ਲਈ ਕਈ ਕਿਸਮ ਦੇ ਹੱਥਕੰਡੇ ਵਰਤਦਾ ਰਹਿੰਦਾ ਸੀ। ਡਾਕਟਰ ਹਰੀ ਸਿੰਘ ਉਸ ਦੀਆਂ ਕੁਝ ਕਹਾਣੀਆਂ ਨੂੰ ਲੈ ਕੇ ਇਕ ਪੂਰੀ ਕਿਤਾਬ ਲਿਖ ਰਿਹਾ ਸੀ। ਡਾਕਟਰ ਨੇ ਇੰਗਲੈਂਡ ਦੇ ਕਈ ਹੋਰ ਲੇਖਕਾਂ ਨੂੰ ਵੀ ਦਾਣਾ ਪਾਇਆ ਹੋਇਆ ਸੀ ਕਿ ਉਹ ਉਹਨਾਂ ਉਪਰ ਲਿਖ ਸਕਦਾ ਹੈ ਜੇਕਰ ਉਹ ਕੁਝ ਖਰਚਾ ਕਰਨ। ਅਜ਼ਾਦ ਤੋਂ ਬਾਅਦ ਚਾਰ ਪੰਜ ਹੋਰ ਲੇਖਕ ਵੀ ਹਰੀ ਸਿੰਘ ਮੂਹਰੇ ਕਤਾਰ ਬਣਾਈ ਖੜੇ ਸਨ।

ਕੁੰਦਨ ਨੇ ਸੁੱਚਾ ਅਜ਼ਾਦ 'ਤੇ ਕਦੇ ਇਕ ਵੀ ਸਤਰ ਨਾ ਲਿਖੀ। ਜਿਵੇਂ ਉਹ ਉਸ ਨਾਲ ਸਮਕਾਲੀ ਹੋਣ ਕਰਕੇ ਈਰਖਾ ਕਰਦਾ ਸੀ ਇਵੇਂ ਕੁੰਦਨ ਸਿੰਘ ਵੀ ਘੱਟ ਨਹੀਂ ਸੀ। ਇਕ ਉਸ ਨੂੰ ਇਹ ਵੀ ਗੁੱਸਾ ਸੀ ਕਿ ਨਾ ਅਜ਼ਾਦ ਤੇ ਨਾ ਹੀ ਰੇਸ਼ਮ ਸਮੁੰਦਰੀ ਉਸ ਦਾ ਪੇਪਰ ਸੁਣਨ ਆਏ ਸਨ। ਪਹਿਲਾਂ ਜਦ ਉਸ ਨੇ ਪਰਵਾਸੀ ਸਾਹਿਤ ਬਾਰੇ ਪਰਚਾ ਲਿਖਿਆ ਸੀ ਉਦੋਂ ਵੀ ਨਹੀਂ ਤੇ ਹੁਣ ਨੌਸਟੌਲਜੀਆ ਬਾਰੇ ਵੀ ਨਹੀਂ। ਉਸ ਨੇ ਇਕ ਦਿਨ ਜੋਗੇਂਦਰ ਨੂੰ ਫੋਨ ਕੀਤਾ ਤੇ ਪੁੱਛਿਆ,

"ਕਿਵੇਂ ਐਂ ਛੋਟੇ ਭਾਊ?"

"ਠੀਕ ਆਂ ਕੁੰਦਨ ਜੀ, ਤੁਸੀਂ ਸੁਣਾਓ, ਬਹੁਤ ਦੇਰ ਹੋ ਗਈ, ...ਮੈਂ ਦੋ ਕੁ ਵਾਰ ਫੋਨ ਵੀ ਕੀਤਾ ਸੀ!"

"ਬਸ ਏਦਾਂ ਈ ਯਾਰ, ਸਾਲ਼ਾ ਬੈਹੜਿਆਂ ਦਾ ਟਾਈਮ ਨਹੀਂ ਲਗਿਆ, ...ਕਿਸੇ ਵੇਲੇ ਵਕਤ ਹੈਗਾ ਤਾਂ ਆ ਜਾ, ਗੱਲਾਂ ਕਰਾਂਗਾ"

"ਤੁਸੀਂ ਦੱਸੋ ਕਦੋਂ ਆਵਾਂ? ...ਮੇਰੀ ਤਾਂ ਸਗੋਂ ਕਹਾਣੀਆਂ ਦੀ ਕਿਤਾਬ ਤਿਆਰ ਐ, ਮੈਂ ਚਾਹੁੰਨਾ ਕਿ ਤੁਸੀਂ ਭੂਮਿਕਾ ਲਿਖ ਦੇਵੋਂ।"

"ਅੱਛਾ! ...ਖਰੜਾ ਲੈਂਦਾ ਆਵੀਂ, ਹੋਰ ਤੇਰੀ ਮਿਸਜ਼ ਦਾ ਕੀ ਹਾਲ ਏ?"

"ਠੀਕ ਏ।"

"ਉਹਨੂੰ ਵੀ ਲੈ ਆਵੀਂ, ਮਨਜੀਤ ਕਈ ਵਾਰੀ ਪੁੱਛ ਚੁੱਕੀ ਏ।"

ਉਹ ਜੋਗੇਂਦਰ ਦੀ ਪਤਨੀ ਦੇ ਬਹਾਨੇ ਗੋਲਡੀ ਨੂੰ ਚੇਤੇ ਕਰਨਾ ਚਾਹੁੰਦਾ ਸੀ। ਕੁਝ ਦਿਨਾਂ ਬਾਅਦ ਹੀ ਜੋਗੇਂਦਰ ਆਪਣੀ ਪਤਨੀ ਤੇ ਬੱਚੀ ਨੂੰ ਲੈ ਕੇ ਉਹਨਾਂ ਨੂੰ ਮਿਲਣ ਆ ਗਿਆ। ਮਨਜੀਤ ਕੌਰ ਰੁਚੀ ਨੂੰ ਦੇਖ ਕੇ ਬਹੁਤੀ ਖੁਸ਼ ਨਹੀਂ ਸੀ ਪਰ ਉਸ ਨੇ ਉਹਨਾਂ ਨੂੰ ਮਹਿਸੂਸ ਨਾ

ਹੋਣ ਦਿਤਾ। ਕੁੰਦਨ ਸਿੰਘ ਨੇ ਚੋਰ ਨਜ਼ਰਾਂ ਨਾਲ ਦੋ ਕੁ ਵਾਰ ਰੁਚੀ ਵਲ ਦੇਖਿਆ। ਉਸ ਨੂੰ ਪਤਾ ਸੀ ਕਿ ਮਨਜੀਤ ਉਸ ਨੂੰ ਤਾੜ ਰਹੀ ਹੋਵੇਗੀ। ਉਹਨਾਂ ਚਾਹ ਦਾ ਕੱਪ ਕੱਪ ਪੀਤਾ ਤੇ ਕੁੰਦਨ ਬੋਲਿਆ,

"ਆ ਬਈ ਜੋਗੇਂਦਰ ਸਿਆਂ, ਆਪਾਂ ਮੇਰੇ ਕਮਰੇ ਵਿਚ ਚਲਦੇ ਆਂ, ਇਹਨਾਂ ਨੂੰ ਕਰਨ ਦੇ ਆਪਣੀਆਂ ਗੱਲਾਂ।"

ਜੋਗੇਂਦਰ ਉਸ ਦੇ ਮਗਰ ਫਰੰਟ ਰੂਮ ਵਿਚ ਆ ਗਿਆ। ਉਹ ਆਪਣੀ ਰਿਵੌਲਵਿੰਗ ਕੁਰਸੀ ਉਪਰ ਬੈਠ ਗਿਆ ਕਿਸੇ ਬੌਸ ਵਾਂਗ ਤੇ ਜੋਗੇਂਦਰ ਉਸ ਦੇ ਸਾਹਮਣੇ। ਜੋਗੇਂਦਰ ਨੇ ਆਪਣੀ ਕਿਤਾਬ ਦਾ ਖਰੜਾ ਉਸ ਦੇ ਸਾਹਮਣੇ ਰੱਖਿਆ ਤੇ ਕਿਹਾ,

"ਇਹ ਵੇ ਜੀ, ਮੇਰੀ ਨਵੀਂ ਕਿਤਾਬ, ਜ਼ਰਾ ਕਰੋ ਨਜ਼ਰੇ-ਇਨਾਇਤ!"

ਕੁੰਦਨ ਨੇ ਖਰੜਾ ਚੁੱਕਿਆ ਤੇ ਉਲੱਦ ਕੇ ਦੇਖਦਾ ਬੋਲਿਆ,

"ਇਕ ਤਾਂ ਤੇਰੇ ਬੱਬੇ ਤੇ ਵਾਵੇ ਦੇ ਫਰਕ ਦਾ ਨੁਕਸ ਹੁੰਦਾ, ਜਿੱਦਾਂ ਲਫਜ਼ ਏ 'ਬਾਰੇ' ਪਰ ਤੂੰ ਵਾਰੇ ਲਿਖਦਾਂ, ਮੈਨੂੰ ਪਤਾ ਕਿ ਦੁਆਬੇ ਦੀ ਬੋਲੀ ਵਿਚ ਇਸ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਪਰ ਧਿਆਨ ਰੱਖਿਆ ਕਰ ਤੇ ਦੂਜੇ ਤੂੰ ਅੱਧਕ ਦੀ ਬਹੁਤ ਗਲਤੀ ਕਰਦਾਂ, ਕਈ ਥਾਂ 'ਤੇ ਅੱਧਕ ਦੀ ਲੋੜ ਹੁੰਦੀ ਏ ਪਰ ਤੂੰ ਪਾਉਂਦਾ ਨਹੀਂ।"

ਜੋਗੇਂਦਰ ਨੂੰ ਆਪਣੇ ਬੱਬੇ ਤੇ ਵਾਵੇ ਦੇ ਫਰਕ ਦੀ ਗਲਤੀ ਦਾ ਤਾਂ ਪਤਾ ਸੀ ਪਰ ਬਿਨਾਂ ਮਤਲਬ ਤੋਂ ਅੱਧਕ ਪਾਏ ਜਾਣੇ ਉਸ ਨੂੰ ਚੰਗੇ ਨਹੀਂ ਸਨ ਲਗਦੇ ਪਰ ਉਸ ਨੇ ਕੁੰਦਨ ਦੀ ਗੱਲ ਨਾਲ 'ਹਾਂ' ਵਿਚ ਸਿਰ ਹਿਲਾਇਆ। ਕੁੰਦਨ ਨੇ ਖਰੜਾ ਇਕ ਪਾਸੇ ਰੱਖਦਿਆਂ ਕਿਹਾ,

"ਨਾਂ ਕੀ ਰੱਖਿਆ ਏ ਕਿਤਾਬ ਦਾ?"

"ਨਾਂ ਤਾਂ ਹਾਲੇ ਰੱਖਣਾ ਏਂ, ਤੁਸੀਂ ਕੋਈ ਸੁਜੈਸਟ ਕਰੋ।"

"ਦੇਖਲੈ, ਜਿਹੜੀ ਕਹਾਣੀ ਤੈਨੂੰ ਜ਼ਿਆਦਾ ਪਸੰਦ ਏ, ਉਹੋ ਰੱਖ ਲੈ, ਮਿਸਾਲ ਦੇ ਤੌਰ 'ਤੇ ਤੇਰੀ ਕਹਾਣੀ 'ਦੇਸੀ ਖ਼ੂਨ' ਨਵਾਂ ਸੁਆਲ ਉਠਾਉਂਦੀ ਏ।"

"ਚਲੋ ਠੀਕ ਏ ਜੀ, ਕਿਤਾਬ ਦਾ ਨਾਂ ਹੋਇਆ; ਦੇਸੀ ਖ਼ੂਨ।"

"ਠੀਕ ਮੈਂ ਇਹਨੂੰ ਪੜ੍ਹ ਕੇ ਇਹਦੀ ਭੂਮਿਕਾ ਲਿਖਾਂਗਾ।"

ਉਸ ਨੇ ਖਰੜਾ ਇਕ ਪਾਸੇ ਰੱਖਿਆ ਤੇ ਕੁਝ ਹੋਰ ਕਾਗਜ਼ ਚੁੱਕ ਲਏ ਤੇ ਆਖਣ ਲੱਗਿਆ,

"ਮੈਂ ਨੌਸਟੈਲਜੀਏ 'ਤੇ ਕੰਮ ਕੀਤਾ, ਓਦਣ ਫੰਕਸ਼ਨ ਵਿਚ ਅਲਬੇਲੇ ਨੇ ਮੈਨੂੰ ਚੈਲੰਜ ਕੀਤਾ ਸੀ ਕਿ ਨੌਸਟੈਲਜੀਏ ਦਾ ਪੰਜਾਬੀ ਵਿਚ ਸ਼ਬਦ ਦੱਸਾਂ, ਤੇਰੇ ਭਰਾ ਨੂੰ ਚੈਲੰਜ ਬਹੁਤ ਪਸੰਦ ਨੇ, ਮੈਂ ਇਹਦਾ ਸ਼ਬਦ ਘੜਿਆ ਏ, ਆਹ ਵੀਹ ਸਫੇ ਦਾ ਆਰਟੀਕਲ ਏ ਇਸ 'ਤੇ, ਇਹਨੂੰ ਪੜ੍ਹ ਕੇ ਲੋਕ ਸੁੰਨ ਨਾ ਹੋਏ ਤਾਂ ਮੈਨੂੰ ਕੁੰਦਨ ਕਿਹਨੇ ਕਿਹਣੈ!"

ਜੋਗੇਂਦਰ ਬਿਨਾਂ ਕੁਝ ਕਹੇ ਸਿਰ ਮਾਰਦਾ ਰਿਹਾ। ਕੁੰਦਨ ਨੇ ਸਿਰਗਟ ਸੁਲਘਾਈ, ਦੋ ਕਸ਼ ਖਿੱਚੇ ਤੇ ਸਿਗਰਟ ਦੇ ਸੁਲਘਦੇ ਫੁੱਲ ਨੂੰ ਕੈਂਚੀ ਨਾਲ ਕੱਟ ਕੇ ਸਿਗਰਟ ਐਸ਼ ਟਰੇ ਵਿਚ ਰੱਖ ਦਿਤੀ। ਉਸ ਨੇ ਕਹਿਣਾ ਸ਼ੁਰੂ ਕੀਤਾ,

"ਮੋਟੇ ਤੌਰ 'ਤੇ ਮੈਂ ਦਸਦਾਂ ਕਿ ਨੌਸਟੈਲਜੀਆ ਦੋ ਅੱਖਰਾਂ ਤੋਂ ਬਣਿਆਂ ਏ, ਨੌਸਟਾ ਜਮਾਂ ਏਲਜੀਆ। ਨੌਸਟਾ ਮੀਨਜ਼ ਅਤੀਤ ਵਲ ਨੂੰ, ਏਲਜੀਆ ਮੀਨਜ਼ ਹੇਰਵਾ। ਜੇ ਏਸ ਦਾ ਸਿਧਾ ਉਲਥਾ ਕਰੀਏ ਤਾਂ ਬਣੇਗਾ ਅਤੀਤ ਦਾ ਹੇਰਵਾ। ਪਰ ਇਹ ਦੋਵੇਂ ਲਫਜ਼ ਮਜ਼ਬੂਤ ਹੋਣ ਕਰਕੇ ਆਪਣਾ ਆਪਣਾ ਵਜੂਦ ਨਹੀਂ ਛੱਡਣਗੇ ਸੋ ਇਹਨਾਂ ਨੂੰ ਇਕੱਠੇ ਵਰਤਣਾ ਸਹੀ ਨਹੀਂ ਹੋਵੇਗਾ, ਮੈਂ ਲੱਭਦੇ ਲੱਭਦੇ ਨੇ ਇਸ ਦਾ ਬਦਲ ਭੂਤਕਾਲ ਦਾ ਹੇਰਵਾ ਬਣਾਇਆ ਤੇ ਫਿਰ ਇਸ ਤੋਂ ਦੋ ਲਫਜ਼ਾਂ ਨੂੰ ਇਕ ਮਿਕ ਕਰਨ ਲਈ 'ਭੂਹੇਰਵਾ' ਜਾਣੀ ਕਿ ਭੂਤਕਾਲ ਦਾ ਹੇਰਵਾ।"

"ਬਹੁਤ ਖੂਬ, ਬਹੁਤ ਢੁਕਵਾਂ ਸ਼ਬਦ ਐ।"

"ਤੂੰ ਹਾਲੇ ਮੇਰਾ ਪੂਰਾ ਲੇਖ ਸੁਣ। ਤੂੰ ਦੇਖੇਂਗਾ ਕਿ ਤੇਰੇ ਭਰਾ ਨੇ ਏਸ ਲੇਖ 'ਤੇ ਕਿੰਨੀ ਮਿਹਨਤ ਕੀਤੀ ਏ, ਮੈਂ ਕਿੰਨੀਆਂ ਕਿਤਾਬਾਂ ਪੜ੍ਹੀਆਂ ਨੇ, ਮੇਰੇ ਕੋਲ ਆਹ ਸਾਲਾ ਬੈਹੜਿਆਂ ਦਾ ਸਿਰ ਏ, ਅਲਬੇਲੇ ਵਾਂਗੂੰ ਹਦਵਾਣਾ ਨਹੀਂ!"

ਆਖਦਾ ਉਹ ਹੱਸਿਆ ਤੇ ਆਪਣਾ ਲੇਖ ਪੜ੍ਹਨ ਲੱਗਿਆ। ਲੰਮਾ ਲੇਖ ਸੀ। ਜੋਗੇਂਦਰ ਧਿਆਨ ਨਾਲ ਸੁਣ ਰਿਹਾ ਸੀ। ਉਹ ਸੋਚ ਰਿਹਾ ਸੀ ਕਿ ਵਾਕਿਆ ਹੀ ਉਸ ਨੇ ਇਸ ਲੇਖ ਨੂੰ ਬਹੁਤ ਮਿਹਨਤ ਨਾਲ ਲਿਖਿਆ ਹੈ। ਆਪਣੇ ਲੇਖ ਦੁਰਮਿਆਨ ਕੁੰਦਨ ਨੇ ਦੋ ਵਾਰ ਸਿਗਰਟ ਦੇ ਦੋ ਦੋ ਕਸ਼ ਲਏ, ਆਪਣੀ ਆਦਤ ਮੁਤਾਬਕ ਕਸ਼ ਲੈ ਕੇ ਸਿਗਰਟ ਦਾ ਜਲਦਾ ਹੋਇਆ ਫੁੱਲ ਕੈਂਚੀ ਨਾਲ ਕੱਟ ਦਿੰਦਾ। ਇਸ ਤਰ੍ਹਾਂ ਉਹ ਇਕ ਸਿਗਰਟ ਨੂੰ ਕਈ ਵਾਰ ਪੀ ਲੈਂਦਾ। ਪਰਚਾ ਸੁਣਾਉਂਦਾ ਉਹ ਕਈ ਵਾਰ ਰੁਕਦਾ ਤੇ ਵਰਤੀ ਹੋਈ ਕਿਸੇ ਟੂਕ ਬਾਰੇ ਗੱਲ ਕਰਦਾ ਕਿ ਉਸ ਨੇ ਕਿਥੋਂ ਲਈ ਹੈ, ਇਸ ਟੂਕ ਨੂੰ ਲੈ ਸਕਣ ਦੀ ਆਪਣੀ ਕੂਵਤ ਬਾਰੇ ਗੱਲ ਕਰਦਾ ਤੇ ਅਗੇ ਤੁਰ ਪੈਂਦਾ। ਲੇਖ ਨੂੰ ਮੁਕਾ ਕੇ ਕਹਿਣ ਲੱਗਿਆ,

"ਦੇਖੀਂ ਇਹ ਲੇਖ ਸਭ ਦੀ ਪਾੜ ਕੇ ਗਲ੍ਹ ਵਿਚ ਪਾ ਦੇਊ।"

"ਤੁਹਾਡਾ ਤਾਂ ਪਰਵਾਸੀ ਸਾਹਿਤ ਦੀ ਪ੍ਰੀਭਾਸ਼ਾ ਵਾਲਾ ਲੇਖ ਵੀ ਬਹੁਤ ਸਲ੍ਹਹਿਆ ਗਿਆ ਸੀ।"

"ਇਹ ਵੀ ਓਨਾ ਈ ਸਲਾਹਿਆ ਜਾਊ, ਏਹ ਕੰਮ ਸਿਰਫ ਤੇਰਾ ਭਰਾ ਈ ਕਰ ਸਕਦਾ, ਪੂਰੇ ਇੰਗਲੈਂਡ ਤੇ ਇੰਡੀਆ ਵਿਚ ਵੀ ਹੋਰ ਕਿਸੇ ਦੀ ਏਨੀ ਸਮਰਥਾ ਨਹੀਂ ਜੇ।"

"ਇਹ ਤਾਂ ਠੀਕ ਐ, ਜਿਵੇਂ ਕਹਿੰਦੇ ਹੁੰਦੇ ਆ ਕਿ ਲੋੜ ਕਾਢ ਦੀ ਮਾਂ ਹੁੰਦੀ ਐ, ਪਹਿਲਾਂ ਕਿਸੇ ਨੂੰ ਏਸ ਲਫਜ਼ ਦੀ ਲੋੜ ਹੀ ਨਹੀਂ ਪਈ।"

"ਲੋੜ ਤਾਂ ਪਈ ਹੋਏਗੀ ਪਰ ਸਾਲ਼ਾ ਬੈਹੜਿਆਂ ਦਾ ਸਿਰ ਵੀ ਹੋਵੇ ਕਿਸੇ ਕੋਲ਼।"

ਜੋਗੇਂਦਰ ਉਸ ਦੀਆਂ ਗੱਲਾਂ ਸੁਣਦਾ ਜਾ ਰਿਹਾ ਸੀ। ਕੁੰਦਨ ਦੱਸਦਾ ਗਿਆ,

“ਅਸਲ ਵਿਚ ਮੇਰੀ ਜ਼ਿੰਦਗੀ ਚੈਲੰਜਾਂ ਨਾਲ ਭਰੀ ਪਈ ਏ, ਮੈਂ ਤੈਨੂੰ ਆਪਣੇ ਅਨਾਥ ਬਚਪੱਨ ਬਾਰੇ ਤਾਂ ਦੱਸਿਆ ਹੀ ਸੀ, ਮਾਂਪਿਓ ਦਾ ਸਿਰ ‘ਤੇ ਸਾਇਆ ਨਾ ਹੋਣ ਕਰਕੇ ਮੈਨੂੰ ਪੈਰ ਪੈਰ ‘ਤੇ ਚੈਲੰਜਾਂ ਵਿਚ ਦੀ ਲੰਘਣਾ ਪਿਆ ਏ, ...ਤੇ ਜੇਠੂ ਨੇ ਹਰ ਚੈਲੰਜ ਕਬੂਲ ਕੀਤਾ ਏ ਤੇ ਕਾਮਯਾਬ ਹੋਇਆ ਏ, ਨਹੀਂ ਤਾਂ ਇਕ ਅਨਾਥ ਦਾ ਏਥੇ ਤਕ ਪੁੱਜਣਾ ਕੋਈ ਸਾਧਾਰਣ ਗੱਲ ਨਹੀਂ!”

“ਇਹ ਤਾਂ ਹੈ ਜੀ।”

“ਅਲਬੇਲੇ ਨੇ ਮੈਨੂੰ ਚੈਲੰਜ ਦਿਤਾ ਤੇ ਮੈਨੂੰ ਕੰਮ ਕਰਨ ਦਾ ਮਜ਼ਾ ਆਉਣ ਲੱਗ ਪਿਆ। ਡਾਕਟਰ ਹਰੀ ਸਿੰਘ ਚੈਲੰਜ ਦੇ ਕੇ ਗਿਆ ਸੀ ਕਿ ਪਰਵਾਸੀ ਸਾਹਿਤ ਬਾਰੇ ਮੈਂ ਗੱਲ ਕਰਾਂ ਤਾਂ ਮੈਨੂੰ ਚੰਗਾ ਲਗਿਆ ਸੀ, ਦੇਖ ਹੁਣ ਸਾਰੇ ਮੇਰੇ ਮਗਰ ਮਗਰ ਤੁਰੇ ਫਿਰਦੇ ਆ ਕਿ ਮੇਰੇ ‘ਤੇ ਲਿਖ, ਮੇਰੇ ‘ਤੇ ਲਿਖ, ਮੈਂ ਮਾਰਦਾਂ ਇਹਨਾਂ ਸਾਲ਼ਿਆਂ ਬੈਹੜਿਆਂ ਦਿਆਂ ਨੂੰ ਘੰਟੇ ‘ਤੇ ਨਈਂ ਮਾਰਦਾ!”

ਉਸ ਨੇ ਇਕ ਹੋਰ ਸਿਗਰਟ ਸੁਲਘਾਈ ਤੇ ਪੁੱਛਣ ਲੱਗਿਆ,

“ਤੇਰਾ ਵਿਆਹ ਜੱਟਾਂ ਦੇ ਈ ਹੋਇਆ ਏ ਨਾ?”

“ਹੋਰ ਕੀ, ...ਲਵ ਮੈਰਿਜ ਕਰਾਉਣ ਦੀ ਤਾਂ ਮੇਰੇ ‘ਚ ਹਿੰਮਤ ਨਹੀਂ!”

ਆਖਦਾ ਜੋਗੇਂਦਰ ਹੱਸਣ ਲਗਿਆ। ਕੁੰਦਨ ਸਿੰਘ ਗੰਭੀਰ ਰਿਹਾ ਤੇ ਬੋਲਿਆ,

“ਏਥੇ ਸਾਡੇ ਨੇੜੇ ਇਕ ਵਤਨ ਸਿੰਘ ਨਾਂ ਦਾ ਬੰਦਾ ਹੁੰਦਾ ਸੀ, ਉਹਦੀ ਕੁੜੀ ਦੀ ਸ਼ਕਲ ਤੇਰੇ ਵਾਈਫ ਨਾਲ ਬਹੁਤ ਮਿਲਦੀ ਸੀ, ਮੈਂ ਸੋਚਿਆ ਕਿ ਸ਼ਾਇਦ ਕੋਈ ਰਿਸ਼ਤੇਦਾਰੀ ਹੋਵੇ।”

“ਨਹੀਂ, ਇਕ ਵਾਰੀ ਭੈਣ ਜੀ ਨੇ ਵੀ ਰੁਚੀ ਨੂੰ ਇਹੋ ਗੱਲ ਪੁੱਛੀ ਸੀ ਪਰ ਏਦਾਂ ਦੀ ਕੋਈ ਗੱਲ ਨਹੀਂ, ...ਕਿਤੇ ਨੇੜੇ ਤੇੜੇ ਈ ਰਹਿੰਦੀ ਐ ਉਹ ਕੁੜੀ?”

“ਹਾਂ, ਏਥੇ ਨਾਲ ਦੀ ਰੋਡ ‘ਤੇ ਈ ਰਹਿੰਦੀ ਸੀ, ਹੁਣ ਤਾਂ ਪਤਾ ਨਹੀਂ...।”

ਉਸ ਨੇ ਗੱਲ ਅਧੂਰੀ ਛੱਡ ਕੇ ਕੋਈ ਹੋਰ ਗੱਲ ਸ਼ੁਰੂ ਕਰ ਲਈ। ਕੁਝ ਦੇਰ ਹੋਰ ਬੈਠ ਕੇ ਜੋਗੇਂਦਰ ਤੇ ਉਸ ਦੀ ਪਤਨੀ ਨੇ ਉਹਨਾਂ ਤੋਂ ਛੁੱਟੀ ਲੈ ਲਈ। ਕੁੰਦਨ ਤੇ ਮਨਜੀਤ ਉਹਨਾਂ ਨੂੰ ਬੂਹੇ ਤਕ ਛੱਡਣ ਗਏ। ਜਦ ਉਹ ਤੁਰ ਗਏ ਤਾਂ ਕੁੰਦਨ ਪਤਨੀ ਨੂੰ ਬੋਲਿਆ,

“ਮੁੰਡਾ ਬੀਬਾ ਏ, ਜੱਟ ਤਾਂ ਲਗਦਾ ਹੀ ਨਹੀਂ, ਕੁਝ ਸਿੱਖਣ ਦੀ ਲਿੱਲ ਹੈਗੀ ਏ, ਬਣੇ ਮਾਣ ਨਾਲ ਆਪਣੀ ਕਿਤਾਬ ਦਾ ਦਬਾਚਾ ਲਿਖਣ ਲਈ ਕਹਿ ਕੇ ਗਿਆ ਏ।”

ਗੱਲ ਕਰਦਾ ਉਹ ਫਰੰਟ ਰੂਮ ਵਿਚ ਆ ਗਿਆ। ਮਨਜੀਤ ਵੀ ਉਸ ਦੇ ਮਗਰ ਹੀ ਸੀ। ਉਹ ਕਹਿਣ ਲੱਗੀ,

“ਇਹ ਕੁੜੀ ਤਾਂ ਬਹੁਤ ਬੀਬੀ ਐ, ਕਿਥੇ ਉਹ ਛਿੱਟ ਗੋਲਡੀ ਤੇ ਕਿਥੇ ਇਹ ਸ਼ਰੀਫ ਕੁੜੀ!”

ਕੁੰਦਨ ਪਤਨੀ ਵੱਲ ਦੇਖਦਾ ਰਿਹਾ ਪਰ ਮੂੰਹੋ ਕੁਝ ਨਾ ਬੋਲਿਆ। ਮਨਜੀਤ ਇਕ ਪਲ ਲਈ ਰੁਕੀ ਤੇ ਫਿਰ ਬੋਲੀ,

“ਕੱਲ ਨਾਲ ਦੇ ਘਰ ਵਾਲੇ ਖੁਰਮੇ ਦੀ ਵਾਈਫ ਦਸਦੀ ਸੀ ਕਿ ਗੋਲਡੀ ਤਾਂ ਬਲਿਊ ਫਿਲਮਾਂ ‘ਚ ਕੰਮ ਕਰਨ ਲੱਗ ਪਈ ਐ।”

ਮਨਜੀਤ ਕੋਰ ਇੰਨਾ ਕਹਿ ਕੇ ਦੂਜੇ ਕਮਰੇ ਵਲ ਤੁਰ ਪਈ। ਉਸ ਦੀ ਜੇ ਆਪਣੀ ਕੁੜੀ ਘਰੋਂ ਨਾ ਭੱਜੀ ਹੁੰਦੀ ਤਾਂ ਉਹਨੇ ਗੋਲਡੀ ਬਾਰੇ ਬਹੁਤ ਸਾਰੇ ਬੁਰੇ ਲਫਜ਼ ਵਰਤਣੇ ਸਨ। ਉਸ ਦੇ ਜਾਣ ਤੋਂ ਬਾਅਦ ਕੁੰਦਨ ਦਿਲ ਫੜ ਕੇ ਬੈਠ ਗਿਆ ਤੇ ਕਿੰਨੀ ਦੇਰ ਤਕ ਉਵੇਂ ਹੀ ਬੈਠਾ ਰਿਹਾ। ਫਿਰ ਉਸ ਨੇ ਕਾਰ ਦੀ ਚਾਬੀ ਚੁੱਕੀ ਤੇ ਬਰੌਡਵੇਅ ਜਾਣ ਦੇ ਬਹਾਨੇ ਉਹ ਤੁਰ ਪਿਆ। ਨਜ਼ਦੀਕ ਹੀ ਪੈਂਦੇ ਪੱਬ ਗਰੇਪਸ ਵਿਚ ਜਾ ਬੈਠਿਆ। ਆਪਣਾ ਗਲਾਸ ਭਰਾ ਕੇ ਪੱਬ ਦੇ ਇਕ ਖੂੰਜੇ ਵਿਚ ਬੈਠ ਗਿਆ। ਆਮ ਤੌਰ ਤੇ ਉਹ ਬੀਅਰ ਨਹੀਂ ਸੀ ਪੀਆ ਕਰਦਾ ਪਰ ਅੱਜ ਉਹ ਬਹੁਤ ਉਦਾਸ ਸੀ। ਗੋਲਡੀ ਨੂੰ ਇਵੇਂ ਨਹੀਂ ਸੀ ਕਰਨਾ ਚਾਹੀਦਾ। ਏਨੀ ਸੁਹਣੀ ਕੁੜੀ ਬਲਿਊ ਫਿਲਮਾਂ ਵਿਚ ਕੰਮ ਕਰੇ ਇਹ ਬਹੁਤ ਬੁਰੀ ਗੱਲ ਸੀ। ਉਸ ਨੂੰ ਬਹੁਤ ਦੁੱਖ ਸੀ ਕਿ ਉਹ ਗੋਲਡੀ ਦੀ ਕੋਈ ਮੱਦਦ ਨਹੀਂ ਸੀ ਕਰ ਸਕਿਆ। ਮਨਜੀਤ ਕੋਰ ਉਹਦੇ ਨਾਲ ਕੁਝ ਜ਼ਿਆਦਾ ਹੀ ਸਖਤੀ ਵਰਤ ਗਈ ਸੀ। ਉਸ ਦਾ ਸੁਭਾਅ ਅਜਿਹਾ ਸੀ ਕਿ ਕਿਸੇ ਵੀ ਗੱਲ ਦਾ ਪਰਦਾ ਨਾ ਰੱਖਦਾ। ਹਰ ਗੱਲ ਕਿਸੇ ਨਾ ਕਿਸੇ ਦੋਸਤ ਨਾਲ ਸਾਂਝੀ ਕਰ ਲਿਆ ਕਰਦਾ। ਰਾਜਾ ਰਾਮ ਨਾਲ ਜਾਂ ਫਿਰ ਰਸ਼ਪਾਲ ਨਾਲ ਜਾਂ ਨਾਇਬ ਸਿੱਧੂ। ਨਾਇਬ ਸਿੱਧੂ ਭੋਗ ਪੁਰ ਦਾ ਆਧਰਮੀ ਸੀ। ਭੋਗ ਪੁਰ ਦੀ ਗੰਨਾ ਮਿੱਲ ਵਿਚ ਕੁੰਦਨ ਨੇ ਕੁਝ ਦੇਰ ਕੰਮ ਕੀਤਾ ਸੀ। ਨਾਇਬ ਸਿੱਧੂ ਹੀ ਉਸ ਦੇ ਨਾਵਲ ‘ਨਵੇਂ ਨਾਤੇ’ ਦਾ ਮੁੱਖ ਕਿਰਦਾਰ ਵੀ ਸੀ। ਨਾਵਲ ਵਿਚ ਇਸ ਕਿਰਦਾਰ ਨੂੰ ਇਹਦਾ ਜੱਟ ਦੋਸਤ ਇੰਡੀਆ ਤੋਂ ਬੁਲਾਉਂਦਾ ਹੈ। ਇਥੇ ਆ ਕੇ ਵੀ ਉਹਨਾਂ ਦਾ ਰਿਸ਼ਤਾ ਮਾਨਸਿਕ ਤੌਰ ‘ਤੇ ਜੱਟ ਤੇ ਸੀਰੀ ਵਾਲਾ ਹੀ ਰਹਿੰਦਾ ਹੈ ਪਰ ਫਿਰ ਇਸ ਕਿਰਦਾਰ ਦਾ ਮੁੰਡਾ ਜੱਟ ਦੀ ਕੁੜੀ ਨੂੰ ਪਿਆਰ ਕਰਨ ਲਗਦਾ ਹੈ ਤੇ ਰਿਸ਼ਤੇ ਬਦਲਣ ਲਗਦੇ ਹਨ। ਉਸ ਦਾ ਇਹ ਨਾਵਲ ਪੜ੍ਹਨ ਵਾਲੇ ਉਸ ਦੇ ਜੱਟ ਦੋਸਤ ਕਹਿੰਦੇ ਕਿ ਉਸ ਨੇ ਆਪਣੇ ਅੰਦਰਲੇ ਕਿਸੇ ਖਲਾਅ ਨੂੰ ਪੂਰਨ ਲਈ ਇਹ ਨਾਵਲ ਲਿਖ ਮਾਰਿਆ ਹੈ। ਜੋ ਵੀ ਸੀ ਇਸ ਨਾਵਲ ਨੇ ਉਸ ਲਈ ਵਾਹਵਾ ਚਰਚਾ ਖੱਟੀ ਸੀ। ਉਹ ਨਾਇਬ ਸਿੱਧੂ ਨਾਲ ਹਰ ਗੱਲ ਕਰ ਲੈਂਦਾ ਸੀ ਪਰ ਗੋਲਡੀ ਵਾਲੀ ਗੱਲ ਨਹੀਂ ਸੀ ਕਰ ਸਕਿਆ। ਕਿਸੇ ਨਾਲ ਵੀ ਨਹੀਂ। ਕਦੇ ਕਦੇ ਉਹ ਸੋਚਣ ਲੱਗਦਾ ਕਿ ਕਾਸ਼ ਗੋਲਡੀ ਵਾਲੀ ਕਹਾਣੀ ਕਿਸੇ ਨਾਲ ਸਾਂਝੀ ਕਰ ਸਕਦਾ ਤੇ ਮਨ ਦਾ ਬੋਝ ਹਲਕਾ ਕਰ ਸਕਦਾ। ਦੋ ਗਲਾਸ ਪੀਣ ਤੋਂ ਬਾਅਦ ਉਹ ਸੋਚਣ ਲੱਗਿਆ ਕਿ ਕਿਉਂ ਨਾ ਗੋਲਡੀ ਵਾਲੀ ਬਲਿਊ ਫਿਲਮ ਕਿਧਰੋਂ ਲੱਭੇ ਤੇ ਦੇਖੇ ਪਰ ਉਸੇ ਪਲ ਸੋਚਣ ਲੱਗਿਆ ਕਿ ਸ਼ਾਇਦ ਉਸ ਦੀ ਆਪਣੀ ਕੁੜੀ ਪਾਇਲ ਵੀ ਇਸੇ ਧੰਧੇ ਲਗੀ ਹੋਈ ਹੋਵੇ। ਜਿਹਨਾਂ ਲੋਕਾਂ ਵਿਚ ਉਹ ਰਹਿ ਰਹੀ ਸੀ ਅਜਿਹੇ ਲੋਕ ਹੀ ਤਾਂ ਸਨ ਉਹ ਵੀ।

ਦੋ ਘੰਟੇ ਉਹ ਪੱਬ ਵਿਚ ਬੈਠਾ ਰਿਹਾ। ਹੁਣ ਤਕ ਉਹ ਚਾਰ ਗਲਾਸ ਬੀਅਰ ਪੀ ਚੁੱਕਿਆ ਸੀ। ਫਿਰ ਉਠਦਾ ਹੋਇਆ ਬੋਲਿਆ,

“ਚੱਲ ਬਈ ਜੇਠੂ ਘਰ ਚੱਲੀਏ, ...ਕੰਜਰ ਦਿਆ, ਮਰ ਜਾਏਂਗਾ ਇਥੇ ਈ ਸ਼ਰਾਬੀ ਹੋਇਆ।”

# 7-ਪੀਐਚ. ਡੀ.

ਕੁੰਦਨ ਨੇ ਐਮ. ਏ. ਤਾਂ ਡਾਕ ਰਾਹੀਂ ਕਰ ਹੀ ਲਈ ਸੀ, ਹੁਣ ਉਸ ਦਾ ਦਿਲ ਪੀਐਚ. ਡੀ ਕਰਨ ਨੂੰ ਕਰਨ ਲੱਗਿਆ ਸੀ। ਉਸ ਨੇ ਇਹ ਗੱਲ ਦੋਸਤਾਂ ਨਾਲ ਸਾਂਝੀ ਕਰਨੀ ਸੁਰੂ ਕਰ ਦਿਤੀ। ਇੰਡੀਆ ਦੇ ਦੋਸਤਾਂ ਤੋਂ ਵੀ ਇਸ ਬਾਰੇ ਸਲਾਹਾਂ ਪੁੱਛਣ ਲੱਗਿਆ। ਇਸ ਵਾਰ ਕੁੰਦਨ ਇੰਡੀਆ ਗਿਆ ਤਾਂ ਅੰਮ੍ਰਿਤਸਰ ਦਾ ਇਕ ਲੇਖਕ ਉਸ ਨੂੰ ਬੋਲਿਆ,

"ਦੇਖ ਕੁੰਦਨ, ਤੂੰ ਸਾਡੇ ਇਲਾਕੇ ਦਾ ਬੰਦਾ ਏਂ ਤੇ ਤੈਨੂੰ ਚਾਹੀਦਾ ਏ ਕਿ ਆਪਣਾ ਗਾਈਡ ਮੈਨੂੰ ਬਣਾਵੇਂ, ਮੈਂ ਤੈਨੂੰ ਇੰਗਲੈਂਡ ਆ ਕੇ ਵੀ ਗਾਈਡ ਕਰ ਸਕਦਾਂ।"

ਕੁੰਦਨ ਨੇ ਉਸੇ ਵਕਤ ਹੀ ਮਨ ਵਿਚ ਕਿਹਾ ਕਿ ਇਹ ਇੰਗਲੈਂਡ ਜਾਣ ਦੀ ਖਾਤਰ ਇਹ ਕਹਿ ਰਿਹਾ ਹੈ। ਉਹ ਜਿਸ ਸਮਾਗਮ ਵਿਚ ਵੀ ਜਾਂਦਾ ਉਥੇ ਹੀ ਕਈ ਡਾਕਟਰ ਉਸ ਦਾ ਗਾਈਡ ਬਣਨ ਨੂੰ ਤਿਆਰ ਹੋ ਜਾਂਦੇ। ਦਿੱਲੀ ਆ ਕੇ ਉਸ ਨੇ ਡਾਕਟਰ ਰੌਸ਼ਨ ਨਾਲ ਗੱਲ ਕੀਤੀ ਤਾਂ ਉਹ ਆਪ ਹੀ ਉਸ ਦਾ ਗਾਈਡ ਬਣਨਾ ਚਾਹੁੰਦਾ ਸੀ। ਕੁੰਦਨ ਹੱਸਦੇ ਹੋਏ ਆਖਿਆ,

"ਦੇਖ ਰੌਸ਼ਨ, ਮੈਂ ਚਾਹੁੰਨਾ ਕਿ ਮੇਰਾ ਗਾਈਡ ਉਹ ਬਣੇ ਜਿਹਦੇ ਪੱਲੇ ਮੇਰੇ ਨਾਲੋਂ ਜ਼ਿਆਦਾ ਹੋਵੇ, ਜਿਹਦੇ ਤੋਂ ਮੈਂ ਕੁਝ ਸਿੱਖ ਸਕਾਂ।"

"ਫੇਰ ਤੂੰ ਬਾਬੇ ਨਾਨਕ ਨੂੰ ਈ ਗਾਈਡ ਬਣਾ।"

ਰੌਸ਼ਨ ਨੇ ਮਜ਼ਾਕ ਵਿਚ ਕਿਹਾ। ਏਨੀ ਗੱਲ 'ਤੇ ਕੁੰਦਨ ਹੁੱਬ ਗਿਆ ਕਿ ਉਸ ਤੋਂ ਜ਼ਹੀਨ ਕੋਈ ਵੀ ਬੰਦਾ ਨਹੀਂ ਹੈ। ਰੌਸ਼ਨ ਨਾਲ ਲੰਮੀਆਂ ਬਹਿਸਾਂ ਕਰਦਿਆਂ ਕੁੰਦਨ ਨੇ ਉਸ ਉਪਰ ਆਪਣਾ ਰੋਅਬ ਪਾਇਆ ਹੋਇਆ ਸੀ। ਰੌਸ਼ਨ ਨਾਲ ਉਸ ਦੀ ਦੋਸਤੀ ਦਿਨੋ-ਦਿਨ ਪੀਡੀ ਹੁੰਦੀ ਜਾ ਰਹੀ ਸੀ।

ਕੁੰਦਨ ਇੰਡੀਆ ਤੋਂ ਵਾਪਸ ਆਉਂਦਾ ਹੀ ਰਾਜਾ ਰਾਮ ਨੂੰ ਮਿਲਿਆ ਤੇ ਕਹਿਣ ਲੱਗਿਆ,

"ਆਪਾਂ ਕਲਪਨਾ ਦਾ ਵਿਸ਼ੇਸ਼ ਅੰਕ ਕੱਢਣਾ ਏਂ, ਦੋ ਸੌ ਪੇਜ ਦਾ।"

"ਬਹੁਤ ਮਹਿੰਗਾ ਪਏਗਾ!"

"ਸਾਲ਼ਿਆ ਬੈਹੜਿਆਂ ਦਿਆ, ਮਰਦਾਂ ਤੂੰ! ...ਏਨੇ ਪੈਸੇ ਕਮਾ ਰਿਹਾਂ! ...ਵਿਸ਼ੇਸ਼ ਅੰਕ ਲਈ ਐਡ ਵੀ ਤਾਂ ਮਿਲ਼ ਜਾਣੀ ਆਂ।"

ਕੁੰਦਨ ਦੀ ਉਸ ਨਾਲ ਦੋਸਤੀ ਹੀ ਅਜਿਹੀ ਸੀ ਕਿ ਆਪਣੀ ਕੋਈ ਗੱਲ ਸਹਿਜੇ ਹੀ ਮਨਾ ਸਕਦਾ ਸੀ। ਸੋ ਉਹ ਮੰਨ ਗਿਆ। ਕੁੰਦਨ ਨੇ ਅਗੇ ਕਿਹਾ,

"ਇਹ ਅੰਕ ਮੇਰੀ ਪੀ ਐਚ. ਡੀ. ਦਾ ਹਿੱਸਾ ਬਣਨਾ ਏਂ ਏਸ ਲਈ ਮੈਂ ਇਹਦੀ ਪੂਰੀ ਰੂਪ ਰੇਖਾ ਆਪਣੇ ਮਨ ਵਿਚ ਬਣਾ ਲਈ ਏ। ਪਰਵਾਸੀ ਸਾਹਿਤ ਬਾਰੇ ਮੇਰੇ ਲੇਖ ਹੋਣਗੇ, ਪਰਵਾਸੀ ਕਹਾਣੀਆਂ ਹੋਣਗੀਆਂ ਤੇ ਕਹਾਣੀਕਾਰਾਂ ਨਾਲ ਇੰਟਰਵਿਊ ਵੀ। ...ਕਹਾਣੀਕਾਰਾਂ ਨੂੰ ਐਸੇ ਐਸੇ ਸਵਾਲ ਸੁਟਾਂਗਾ ਕਿ ਉਹਨਾਂ ਦੇ ਅੰਦਰ ਬਾਹਰ ਆ ਜਾਏਗਾ।"

"ਕਿੰਨੇ ਕੁ ਕਹਾਣੀਕਾਰ ਲੈਣ ਦੀ ਸੋਚ ਰਿਹੈਂ?"

"ਪੰਦਰਾਂ-ਸੋਲਾਂ।"

"ਇੰਨੇ ਕਹਾਣੀਕਾਰ ਇੰਗਲੈਂਡ ਵਿਚ ਹੈਗੇ ਵੀ? ...ਮੇਰਾ ਮਤਲਬ ਚੰਗੀ ਕਹਾਣੀ ਲਿਖਣ ਵਾਲੇ ਤਾਂ ਪੰਜ ਸੱਤ ਹੋਣਗੇ।"

"ਮੈਂ ਬਰਤਾਨਵੀ ਪੰਜਾਬੀ ਕਹਾਣੀ ਉਪਰ ਪੀ ਐਚ. ਡੀ. ਕਰਨੀ ਆਂ ਏਸ ਲਈ ਮਾੜੇ ਕਹਾਣੀਕਾਰਾਂ ਨੂੰ ਵੀ ਵੱਡੇ ਬਣਾ ਕੇ ਪੇਸ਼ ਕਰਨਾ ਪਏਗਾ, ...ਸਮਝ ਰਿਹਾਂ ਨਾ ਗੱਲ ਕਿ ਉਹਨਾਂ ਨੂੰ ਲੱਗੇ ਕਿ ਮੈਂ ਵੱਡੇ ਕੈਨਵਸ 'ਤੇ ਕੰਮ ਕਰ ਰਿਹਾਂ।"

ਕੁੰਦਨ ਨੇ ਦੱਸਿਆ। ਰਾਜਾ ਰਾਮ ਸੋਚਣ ਲੱਗਿਆ ਕਿ ਇਵੇਂ ਤਾਂ ਪਰਚਾ ਦੋ ਸੌ ਸਫੇ ਤੋਂ ਵੀ ਵੱਡਾ ਹੋ ਜਾਵੇਗਾ। ਇਕ ਲੇਖਕ ਦੀ ਇਕ ਕਹਾਣੀ ਤੇ ਨਾਲ ਇੰਟਰਵਿਊ ਬਹੁਤ ਸਫੇ ਘੇਰ ਜਾਵੇਗੀ, ਨਾਲ ਹੀ ਕੁੰਦਨ ਦੇ ਲੇਖ ਤੇ ਸੰਪਾਦਕੀ ਵੀ ਤੇ ਮਸ਼ਹੂਰੀਆਂ ਦੇ ਸਫੇ ਵੀ ਕਾਫੀ ਹੋਣਗੇ। ਉਸ ਨੂੰ ਸੋਚਾਂ ਵਿਚ ਪਏ ਨੂੰ ਦੇਖ ਕੇ ਕੁੰਦਨ ਬੋਲਿਆ,

"ਘਬਰਾਈ ਕਿਉਂ ਜਾਨਾਂ! ਮੈਂ ਚੱਲਾਂਗਾ ਤੇਰੇ ਨਾਲ ਐਡ ਇਕੱਠੀਆਂ ਕਰਨ। ਮਿਡਲਸੈਕਸ ਦੇ ਇਲਾਕੇ ਵਿਚੋਂ ਮੈਂ ਐਡ ਲੈ ਦੇਵਾਂਗਾ, ਏਨੀ ਵਾਕਫੀ ਏ ਮੇਰੀ, ਤੂੰ ਜਾਣਦਾ ਈ ਏਂ।"

"ਕਿਹੜੇ ਕਿਹੜੇ ਕਹਾਣੀਕਾਰਾਂ ਦੀ ਇੰਟਰਵਿਊ ਲੈਣ ਬਾਰੇ ਸੋਚ ਰਿਹਾਂ?"

"ਅਜਾਦ, ਗੁਰਮੁਖ ਸੰਧੂ, ਗੁਰਦਿਆਲ ਵਿਰਕ, ਜੋਗੇਂਦਰ...।"

ਨਾਂ ਗਿਣਦਾ ਕੁੰਦਨ ਸੋਚਣ ਲਗ ਪਿਆ। ਰਾਜਾ ਰਾਮ ਕਹਿਣ ਲਗਿਆ,

"ਬਸ ਪੰਜ ਇਹ ਤੇ ਛੇਵਾਂ ਤੂੰ, ਹੋਰ ਕਿਹੜਾ ਕਹਾਣੀਕਾਰ ਐ ਇੰਗਲੈਂਡ ਵਿਚ!"

"ਜਿਹਦੀ ਇਕ ਵੀ ਕਿਤਾਬ ਛਪੀ ਏ, ਚਾਹੇ ਕਿੰਨੀ ਵੀ ਬਕਵਾਸ ਹੋਵੇ ਬਸ ਆਪਾਂ ਓਹਦੀ ਬੱਲੇ ਬੱਲੇ ਕਰਾ ਦੇਣੀ ਆਂ, ਗੱਲ ਸਿਰਫ ਏਨੀ ਆਂ ਕਿ ਕਹਾਣੀ ਉਪਰ ਪਰਵਾਸੀ ਚੇਤਨਾ ਤੇ ਪਰਵਾਸੀ ਸੰਵੇਦਨਾ ਫਿੱਟ ਬਹਿੰਦੀ ਹੋਵੇ।"

"ਉਹ ਤਾਂ ਜੇ ਫਿੱਟ ਨਹੀਂ ਵੀ ਬਹਿੰਦੀ ਤੂੰ ਬਹਾ ਹੀ ਦੇਣੀ ਆਂ।"

ਆਖਦਾ ਰਾਜਾ ਰਾਮ ਹੱਸਿਆ। ਫਿਰ ਉਸ ਨੂੰ ਅਚਾਨਕ ਚੇਤੇ ਆਇਆ ਤੇ ਕਹਿਣ ਲੱਗਿਆ,

"ਤੂੰ 'ਵਿਦੇਸ਼' ਵਿਚ ਸੰਘੇ ਦਾ ਲੇਖ ਪੜ੍ਹਿਆ?"

"ਜਿਹਦੇ ਵਿਚ ਉਹਨੇ ਮੇਰੇ ਸ਼ਬਦ 'ਭੁਹੇਰਵੇ' ਦਾ ਮਜ਼ਾਕ ਉਡਾਇਆ ਹੋਇਆ?"

"ਹਾਂ ਉਹੀ, ਕਹਿੰਦਾ ਇਹ ਕਿਹੜੀ ਭੂਆ ਦਾ ਹੇਰਵਾ ਹੋਇਆ!"

"ਰਾਜਾ ਰਾਮ, ਇਹ ਅਨਪੜ੍ਹ ਬੰਦੇ, ਇਹਨਾਂ ਨੂੰ ਕਿਸੇ ਗੱਲ ਦਾ ਕੀ ਪਤਾ, ਸੰਘਾ ਜੇ ਕੋਈ ਕਿਤਾਬ ਪੜ੍ਹੇ ਤਾਂ ਉਹਨੂੰ ਪਤਾ ਲਗੇ ਕਿ ਦੁਨੀਆਂ ਕਿਥੇ ਖੜੀ ਏ ਪਰ ਤੂੰ ਦੇਖਦਾ ਜਾਹ, ਮੈਂ ਏਹਨੂੰ ਵੀ ਕਹਾਣੀਕਾਰ ਬਣਾ ਕੇ ਏਹਦੇ ਕੋਲੋਂ ਹੀ ਕਹਾਵਾਂਗਾ ਕਿ ਇਹ ਕੁਝ ਨਹੀਂ ਪੜ੍ਹਦਾ, ਬਸ ਲੇਖਾਂ ਵਿਚ ਸਾਲ਼ਾ ਬੈਹੜਿਆਂ ਦਾ ਮਸ਼ਕਰੀਆਂ ਜਿਹੀਆਂ ਕਰੀ ਜਾਂਦਾ।"

ਕੁੰਦਨ ਨੇ ਕਚੀਚੀ ਵੱਟਦਿਆਂ ਕਿਹਾ।...

ਰਾਜਾ ਰਾਮ ਉਸੇ ਦਿਨ ਤੋਂ ਹੀ ਕਲਪਨਾ ਦਾ ਵਿਸ਼ੇਸ਼ ਅੰਕ ਦੀ ਤਿਆਰੀ ਰੁੱਝ ਗਿਆ। ਉਸ ਨੂੰ ਇਹ ਵੀ ਚਾਅ ਸੀ ਕਿ ਕੁੰਦਨ ਸਿੰਘ ਦੇ ਨਾਲ ਨਾਲ ਉਸ ਨੂੰ ਵੀ ਫਾਇਦਾ ਹੋਣਾ ਸੀ। ਜਦੋਂ ਤੋਂ ਉਸ ਨੇ ਕਲਪਨਾ ਕੱਢਣਾ ਸ਼ੁਰੂ ਕੀਤਾ ਸੀ, ਉਸ ਦਾ ਵਿਸ਼ੇਸ਼ ਰੋਅਬ ਜਿਹਾ ਬਣਿਆਂ ਹੋਇਆ ਸੀ। ਸੰਪਾਦਕ ਨੂੰ ਲਿਖੀਆਂ ਚਿੱਠੀਆਂ ਵਿਚ ਉਸ ਦੀਆਂ ਤਾਰੀਫਾਂ ਦੇ ਪੁੱਲ ਬੰਨੇ ਹੋਏ ਹੁੰਦੇ। ਹਰ ਲੇਖਕ ਕਲਪਨਾ ਵਿਚ ਛਪਣਾ ਚਾਹੁੰਦਾ, ਇਸ ਲਈ ਜੀ-ਹਜ਼ੂਰੀ ਵਾਲੀ ਚਿੱਠੀ ਲਿਖਦਾ। ਹਰ ਸਾਹਿਤਕ ਸਮਾਗਮ ਵਿਚ ਉਸ ਨੂੰ ਪਰਧਾਨਗੀ ਦੀ ਕੁਰਸੀ ਮਿਲਦੀ, ਉਸ ਦੀ ਗਜ਼ਲ ਲਈ ਖਾਸ ਦਾਦ ਮਿਲਦੀ, ਹਾਲਾਂਕਿ ਉਸ ਨੇ ਗਜ਼ਲ ਵਿਚ ਅੰਗਰੇਜ਼ੀ ਦੇ ਵੀ ਕਈ ਸ਼ਬਦ ਵਰਤੇ ਹੋਏ ਹੁੰਦੇ।

ਕੁੰਦਨ ਮੁੜ ਇੰਡੀਆ ਜਾਣ ਦੀ ਤਿਆਰੀ ਕਰ ਰਿਹਾ ਸੀ। ਇਕ ਤਾਂ ਉਸ ਨੇ ਪੀ ਐਚ. ਡੀ. ਲਈ ਆਪਣਾ ਨਾਂ ਤੇ ਵਿਸ਼ਾ ਮਨਜ਼ੂਰ ਕਰਾਉਣਾ ਸੀ, ਗਾਈਡ ਵੀ ਚੁਣਨਾ ਸੀ, ਅਗੋਂ ਗਾਈਡ ਨੂੰ ਵੀ ਸਭ ਮਨਜ਼ੂਰ ਹੋਣਾ ਚਾਹੀਦਾ ਸੀ। ਇਹਨਾਂ ਦਿਨਾਂ ਵਿਚ ਹੀ ਈਸਟ ਲੰਡਨ ਦੀ ਲਿਖਾਰੀ ਸਭਾ ਨੇ ਡਾਕਟਰ ਜਰਨੈਲ ਸਿੰਘ ਮਹਿਰੋਕ ਨੂੰ ਇਕ ਸਮਾਗਮ ਵਿਚ ਭਾਗ ਲੈਣ ਲਈ ਇੰਡੀਆ ਤੋਂ ਸੱਦਿਆ ਹੋਇਆ ਸੀ। ਉਸ ਦਾ ਨਾਂ ਸੁਣਦਿਆਂ ਹੀ ਕੁੰਦਨ ਦੇ ਮਨ ਦੀਆਂ ਘੰਟੀਆਂ ਖੜਕ ਗਈਆਂ ਕਿ ਕਿਉਂ ਨਾ ਉਸ ਨੂੰ ਹੀ ਆਪਣਾ ਗਾਈਡ ਬਣਾਵਾਂ। ਇਕ ਤਾਂ ਉਹ ਸ਼ਰੀਫ ਜਿਹਾ ਬੰਦਾ ਸੀ ਤੇ ਦੂਜਾ ਬਰਾਦਰੀ ਵੀ ਉਸੇ ਦੀ ਦਾ ਹੀ ਸੀ, ਪਿੱਛੋਂ ਇਲਾਕਾ ਵੀ ਅੰਮ੍ਰਿਤਸਰ। ਜਰਨੈਲ ਸਿੰਘ ਮਹਿਰੋਕ ਆ ਕੇ ਠਹਿਰਿਆ ਵੀ ਰਾਜਾ ਰਾਮ ਦੇ ਘਰ ਹੀ ਸੀ। ਕੁੰਦਨ ਉਸੇ ਵੇਲੇ ਹੀ ਉਸ ਨੂੰ ਮਿਲਣ ਚਲੇ ਗਿਆ। ਜਰਨੈਲ ਸਿੰਘ ਮਹਿਰੋਕ ਨੇ ਉਸ ਦੇ ਲੇਖ ਪੜ੍ਹੇ ਹੋਏ ਸਨ ਤੇ ਨਾਵਲ ਵੀ। ਉਹ ਕੁੰਦਨ ਤੋਂ ਬਹੁਤ ਪ੍ਰਭਾਵਿਤ ਸੀ। ਉਹ ਉਸ ਨੂੰ ਆਪਣਾ ਵਿਦਿਆਰਥੀ ਬਣਾਉਣ ਲਈ ਇਕ ਦਮ ਤਿਆਰ ਹੋ ਗਿਆ। ਕੁੰਦਨ ਪੂਰੇ ਆਤਮ-ਵਿਸ਼ਵਾਸ ਨਾਲ ਬੋਲਿਆ,

"ਡਾਕਟਰ ਸਾਹਿਬ, ਮੇਰਾ ਕੰਮ ਤਾਂ ਸਾਰਾ ਕੀਤਾ ਹੋਇਆ ਏ, ਬਸ ਹੁਣ ਤਾਂ ਡਿਗਰੀ ਈ ਲੈਣੀ ਏਂ।"

ਜਰਨੈਲ ਸਿੰਘ ਮਹਿਰੋਕ ਨੂੰ ਇਹ ਗੱਲ ਜ਼ਰਾ ਕੁ ਬੁਰੀ ਲੱਗੀ। ਉਸ ਨੇ ਕਿਹਾ,

"ਕੁੰਦਨ ਜੀ, ਡਿਗਰੀ ਲੈਣ ਲਈ ਸਾਰੇ ਰੂਲਜ਼ ਐਂਡ ਰੈਗੂਲੇਸ਼ਨ ਪੂਰੇ ਕਰਨੇ ਪੈਣਗੇ।"

"ਡਾਕਟਰ ਸਾਹਿਬ, ਤੁਸੀਂ ਦੇਖ ਲਓ, ਥੀਸਸ ਤਾਂ ਮੇਰਾ ਲਗ ਭੱਗ ਤਿਆਰ ਪਿਆ ਏ, ਬਸ ਸਬਮੈੱਟ ਈ ਕਰਨਾ ਏਂ।"

"ਕੁੰਦਨ ਜੀ, ਤਿੰਨ ਸਾਲ ਦਾ ਸਮਾਂ ਹੁੰਦਾ ਏ, ਤੁਸੀਂ ਇੰਡੀਆ ਆਓ, ਪਹਿਲਾਂ ਆਪਾਂ ਸਬਜੈੱਕਟ ਮਨਜ਼ੂਰ ਕਰਵਾਵਾਂਗੇ, ਆਸ ਏ ਕਿ ਜਿਵੇਂ ਤੁਸੀਂ ਕਹਿੰਦੇ ਓ, ਬਰਤਾਨਵੀ ਪੰਜਾਬੀ ਕਹਾਣੀ ਉਪਰ ਪੀ ਐਚ. ਡੀ. ਕਰਨ ਦੀ ਇਜਾਜ਼ਤ ਮਿਲ ਜਾਏਗੀ। ਫਿਰ ਅਧਿਐਨ ਸ਼ੁਰੂ ਹੋਵੇਗਾ।"

ਜਰਨੈਲ ਸਿੰਘ ਮਹਿਰੋਕ ਵਿਚੋਂ ਇਕ ਅਧਿਆਪਕ ਬੋਲਿਆ ਪਰ ਕੁੰਦਨ ਨੂੰ ਉਸ ਦਾ ਇਹ ਅੰਦਾਜ਼ ਚੰਗਾ ਨਹੀਂ ਸੀ ਲੱਗ ਰਿਹਾ। ਹੁਣ ਲੋਕ ਉਸ ਦੀ ਗੱਲ ਸੁਣਦੇ ਸਨ, ਉਸ ਨੂੰ ਦੱਸਦੇ ਨਹੀਂ। ਜਦੋਂ ਤੋਂ ਉਸ ਨੇ ਪੀ ਐਚ. ਡੀ. ਕਰਨ ਦਾ ਸੋਚਿਆ ਸੀ ਤਾਂ ਉਸ ਦਾ ਮਨ ਕਰਦਾ ਸੀ ਕਿ ਕੱਲ ਨੂੰ ਹੀ ਡਿਗਰੀ ਉਸ ਦੇ ਹੱਥ ਆ ਜਾਵੇ। ਉਸ ਨੇ ਦਿੱਲੀ ਨੂੰ ਰੌਸ਼ਨ ਨੂੰ ਫੋਨ ਕੀਤਾ ਤੇ ਪੁੱਛਿਆ,

"ਇਹ ਯਾਰ ਕੋਈ ਸ਼ੌਰਟ ਕੱਟ ਨਹੀਂ ਪੀਐਚ. ਡੀ. ਕਰਨ ਦਾ?"

"ਕੁੰਦਨ ਸਾਹਿਬ, ਤੁਸੀਂ ਡਿਗਰੀ ਕਰਨੀ ਏਂ ਕਿ ਦੁਕਾਨ ਤੋਂ ਜਲੇਬੀਆਂ ਖਰੀਦਣੀਆਂ!"

ਰੌਸ਼ਨ ਨੇ ਹੱਸਦਿਆਂ ਕਿਹਾ। ਕੁੰਦਨ ਨੂੰ ਮਜ਼ਾਕ ਨਹੀਂ ਸੀ ਸੁਝ ਰਿਹਾ, ਉਸ ਦਾ ਤਾਂ ਮਨ ਕਾਹਲਾ ਪੈ ਰਿਹਾ ਸੀ। ਉਸ ਨੇ ਕਿਹਾ,

"ਮੇਰਾ ਏਨਾ ਕੰਮ ਏਂ ਯਾਰ, ਐਡੇ ਐਡੇ ਲੇਖ ਲਿਖੇ, ਪੀ ਐਚ. ਡੀ. ਦੇ ਥੀਸਸ ਤੋਂ ਵੱਡੇ ਵੱਡੇ ਤਾਂ ਮੇਰੇ ਲੇਖ ਨੇ।"

"ਕੁੰਦਨ ਸਾਹਿਬ, ਜਿਹੜਾ ਵਕਤ ਲੱਗਣਾ ਏਂ ਉਹ ਤਾਂ ਲਾਉਣਾ ਈ ਪੈਣਾ ਏਂ, ਤੁਸੀਂ ਜਿੰਨੀ ਜਲਦੀ ਹੋ ਸਕੇ ਸਬਜੈੱਕਟ ਰਜਿਸਟਰ ਕਰਾਓ, ਹੋਰ ਨਹੀਂ ਤਾਂ ਏਥੇ ਦਿੱਲੀ ਆ ਜਾਓ।"

"ਮੈਂ ਜਰਨੈਲ ਸਿੰਘ ਮਹਿਰੋਕ ਨੂੰ ਆਪਣਾ ਗਾਈਡ ਬਣਾਉਣ ਦਾ ਫੈਸਲਾ ਕਰ ਲਿਆ ਏ, ਉਹ ਵੀ ਤਿਆਰ ਏ।"

"ਮਹਿਰੋਕ ਰੁੱਖਾ ਜਿਹਾ ਬੰਦਾ ਏ। ਹਾਂ, ਤੁਹਾਨੂੰ ਸ਼ੌਰਟ ਕੱਟ ਜ਼ਰੂਰ ਸਮਝਾ ਦੇਵੇਗਾ।"

ਰੌਸ਼ਨ ਨੇ ਵਿਅੰਗ ਖਿੱਚਦਿਆਂ ਹੋਇਆਂ ਕਿਹਾ।...

ਆਪਣੇ ਇੰਡੀਆ ਜਾਣ ਬਾਰੇ ਜਦ ਉਸ ਨੇ ਮਨਜੀਤ ਨਾਲ ਗੱਲ ਕੀਤੀ ਤਾਂ ਉਹ ਇਕ ਦਮ ਖਿਝਦੀ ਹੋਈ ਬੋਲੀ,

"ਕੁੰਦਨ, ਤੈਨੂੰ ਆਪਣੇ ਬਾਜੇ ਬਜਾਉਣ ਦੀ ਈ ਪਈ ਰਹਿੰਦੀ ਐ, ਕਦੇ ਕੁੜੀ ਬਾਰੇ ਵੀ ਸੋਚਿਆ?"

ਮਨਜੀਤ ਏਨਾ ਰੁੱਖਾ ਬੋਲੀ ਕਿ ਕੁੰਦਨ ਗੁੱਸੇ ਵਿਚ ਆ ਗਿਆ। ਉਸ ਨੇ ਆਖਿਆ,

"ਇਕ ਤਾਂ ਤੈਨੂੰ ਬੋਲਣਾ ਨਹੀਂ ਆਉਂਦਾ, ਸਾਰੀ ਦੁਨੀਆਂ ਮੈਨੂੰ ਜੀ ਜੀ ਕਰਦੀ ਏ ਪਰ ਤੂੰ ਤੂੰ-ਤੂੰ ਤੋਂ ਅਗਾਂਹ ਨਹੀਂ ਜਾਂਦੀ।"

"ਜੇ ਤੂੰ ਚੰਗਾ ਹਸਬੈਂਡ ਹੁੰਦਾ ਤਾਂ ਜ਼ਰੂਰ ਜਾਂਦੀ, ਤੈਨੂੰ ਆਪ ਪਤਾ ਤੂੰ ਕਿੱਦਾਂ ਬੋਲਦਾਂ? ...ਜਦ ਸ਼ਰਾਬੀ ਹੁੰਨਾਂ ਤਾਂ ਕਿਹੜੀ ਭਜਨ ਬੰਦਗੀ ਕਰਦਾਂ?"

ਮਨਜੀਤ ਦਾ ਗੁੱਸਾ ਵੀ ਵਧ ਰਿਹਾ ਸੀ। ਇਸ ਗੱਲੋਂ ਉਹ ਅਕਸਰ ਝਗੜ ਪੈਂਦੇ। ਕੁੰਦਨ ਚਾਹੁੰਦਾ ਕਿ ਉਹ ਉਸ ਨੂੰ 'ਜੀ' ਕਿਹਾ ਕਰੇ ਪਰ ਮਨਜੀਤ ਨਹੀਂ ਸੀ ਆਖਦੀ ਪਰ ਲੋਕਾਂ ਸਾਹਮਣੇ ਉਹ ਕੁੰਦਨ ਜੀ ਕਹਿ ਕੇ ਬੁਲਾਉਂਦੀ। ਕੁੰਦਨ ਨੇ ਅੱਗੇ ਕਿਹਾ,

"ਇਕ ਤਾਂ ਤੂੰ ਮੇਰੇ ਨਾਲ਼ ਜੈਲਸੀ ਕਰਦੀ ਏਂ, ਤੂੰ ਨਹੀਂ ਚਾਹੁੰਦੀ ਕਿ ਲੋਕ ਮੈਨੂੰ ਡਾਕਟਰ ਕੁੰਦਨ ਸਾਹਿਬ ਕਹਿਣ।"

"ਮੈਨੂੰ ਕੋਈ ਪਰਵਾਹ ਨਹੀਂ, ਤੂੰ ਡਾਕਟਰ ਛੱਡ ਕੇ ਭਾਵੇਂ ਬਰਗੇਡੀਅਰ ਕਹਾ ਪਰ ਕੁੜੀ ਬਾਰੇ ਵੀ ਸੋਚ, ਸਾਲ ਤੋਂ ਉਪਰ ਹੋ ਗਿਆ ਗਈ ਨੂੰ।"

"ਮੈਂ ਵੀ ਪਿਓ ਵਾਂ, ਮੇਰਾ ਵੀ ਦਿਲ ਕਰਦਾ ਕਿ ਕੁੜੀ ਘਰ ਆ ਜਾਵੇ ਪਰ ਹੁਣ ਉਹਦਾ ਕੁਝ ਪਤਾ ਵੀ ਹੋਵੇ।"

"ਮੈਨੂੰ ਉਹਦੇ ਨਾਲ ਪੜ੍ਹਦੀ ਕਾਲ਼ਿਆਂ ਦੀ ਕੁੜੀ ਮਿਲੀ ਸੀ, ਦੱਸਦੀ ਸੀ ਕਿ ਪਾਇਲ ਉਹਨੂੰ ਫੋਨ ਕਰਦੀ ਹੁੰਦੀ ਐ।"

"ਚੱਲ, ਆਪਾਂ ਉਹਨਾਂ ਦੇ ਘਰ ਚਲਦੇ ਆਂ ਤੇ ਪੁੱਛ ਕੇ ਦੇਖਦੇ ਆਂ। ਮੈਂ ਚਾਹੁੰਨਾ ਕਿ ਜਿੰਦਾਂ ਦੀ ਵੀ ਹੈ, ਘਰ ਆ ਜਾਵੇ, ਕੋਈ ਮੁੰਡਾ ਲੱਭ ਕੇ ਕਾਹਲੀ ਨਾਲ ਵਿਆਹ ਕਰ ਦੇਈਏ।"

ਕੁੰਦਨ ਇਕ ਵਾਰ ਫਿਰ ਧੀ ਦਾ ਫਿਕਰ ਹੋਣ ਲੱਗਿਆ। ਪਹਿਲਾਂ-ਪਹਿਲ ਉਹ ਬਹੁਤ ਤੜਫਿਆ ਸੀ। ਇਕ ਵਾਰ ਤਾਂ ਕੁੜੀ ਨੂੰ ਕੁੱਟ-ਮਾਰ ਕੇ ਵਾਪਸ ਲਿਆਉਣ ਲਈ ਵੀ ਤਿਆਰ ਹੋ ਗਿਆ ਸੀ ਪਰ ਹੁਣ ਉਸ ਨੇ ਹਾਲਾਤ ਨਾਲ ਸਮਝੌਤਾ ਕਰ ਲਿਆ ਸੀ। ਹੁਣ ਪਤਨੀ ਦੇ ਕਹਿਣ 'ਤੇ ਮਨ ਇਕ ਵਾਰ ਫਿਰ ਪਸੀਜ ਗਿਆ। ਉਹਨਾਂ ਦੀ ਰੋਡ ਦੇ ਅਖੀਰ ਵਿਚ ਹੀ ਜਮਾਇਕਨ ਪਰਿਵਾਰ ਰਹਿੰਦਾ ਸੀ। ਘਰ ਦਾ ਮੋਹਰੀ ਮਾਈਕਲ ਬੈਨਜ਼ੀ ਸੀ। ਪਾਇਲ ਦੀ ਇਸ ਪਰਿਵਾਰ ਵਿਚ ਕਾਫੀ ਆਉਣੀ-ਜਾਣੀ ਸੀ, ਉਹਨਾਂ ਦੀ ਕੁੜੀ ਨਸੋਰਾ ਉਸ ਦੀ ਜਮਾਤਣ ਹੋਣ ਕਰਕੇ। ਕੁੰਦਨ ਵੀ ਇਕ ਦੋ ਵਾਰ ਉਸ ਦੇ ਪਿਓ ਮਾਈਕਲ ਬੈਨਜ਼ੀ ਨੂੰ ਮਿਲ ਚੁੱਕਿਆ ਸੀ। ਉਹ ਪਤੀ-ਪਤਨੀ ਦੋਵੇਂ ਉਠ ਕੇ ਤੁਰ ਪਏ। ਨਸੋਰਾ ਘਰ ਹੀ ਸੀ। ਕੁੰਦਨ ਨੇ ਨਸੋਰਾ ਨੂੰ ਪੁੱਛਿਆ,

"ਤੇਰੇ ਪਾਸ ਪਾਇਲ ਦਾ ਫੋਨ ਨੰਬਰ ਹੈ ਵੇ?"

"ਨਹੀਂ, ਮੇਰੇ ਕੋਲ਼ ਨਹੀਂ, ਮੈਨੂੰ ਤਾਂ ਉਹਨੇ ਈ ਕੀਤਾ ਸੀ।"

"ਉਹਨੂੰ ਕਹਿ ਕਿ ਉਹਦੀ ਮੰਮੀ ਬਿਮਾਰ ਏ, ਘਰ ਨੂੰ ਆ ਜਾਵੇ। ...ਇਹ ਉਹਦੀ ਜ਼ਿੰਦਗੀ ਏ, ਜੋ ਮਰਜ਼ੀ ਕਰੇ, ਅਸੀਂ ਕੁਝ ਨਹੀਂ ਕਹਿੰਦੇ, ...ਘੱਟੋ ਘੱਟ ਆਪਣੀ ਮਾਂ ਨੂੰ ਫੋਨ ਤਾਂ ਕਰ ਲਵੇ।"

ਕੁਝ ਦਿਨਾਂ ਬਾਅਦ ਪਾਇਲ ਦਾ ਫੋਨ ਆ ਗਿਆ। ਮਨਜੀਤ ਉਸ ਦੀ ਆਵਾਜ਼ ਸੁਣ ਕੇ ਧਾਹਾਂ ਮਾਰਦੀ ਰੋਣ ਲੱਗੀ। ਉਸ ਤੋਂ ਗੱਲ ਨਹੀਂ ਸੀ ਕੀਤੀ ਜਾਂਦੀ। ਕੁੰਦਨ ਨੇ ਦਿਲ ਸਖਤ ਰੱਖਿਆ ਤੇ ਫੋਨ ਫੜ ਕੇ ਬੋਲਿਆ,

"ਪਾਇਲ, ਤੂੰ ਬਥੇਰੀ ਐਸ਼ ਕਰ ਲਈ, ਹੁਣ ਘਰ ਨੂੰ ਆ ਜਾ, ਆ ਕੇ ਆਪਣੀ ਪੜ੍ਹਾਈ ਦੁਬਾਰਾ ਸ਼ੁਰੂ ਕਰ ਜਾਂ ਕੋਈ ਕੋਰਸ ਕਰ ਲੈ।"

"ਡੈਡ, ਯੂ ਵਿਲ ਗੈੱਟ ਕਰੇਜ਼ੀ!"

"ਨਹੀਂ ਪਾਇਲ, ਪਰੌਮਿਜ਼, ਮੈਂ ਕੁਝ ਨਹੀਂ ਕਹਿੰਦਾ, ਤੂੰ ਘਰ ਆ ਜਾ।"

ਹਫਤੇ ਕੁ ਬਾਅਦ ਪਾਇਲ ਘਰ ਆ ਗਈ। ਕੁੰਦਨ ਬਹੁਤ ਖਫਾ ਸੀ ਪਰ ਉਹ ਚੁੱਪ ਰਿਹਾ ਕਿ ਸ਼ਾਇਦ ਕੁੜੀ ਮੁੜ ਸਹੀ ਰਸਤੇ ਆ ਜਾਵੇ। ਉਸ ਨੇ ਉਸ ਨੂੰ ਕੁਝ ਨਾ ਪੁੱਛਿਆ ਕਿ ਕਿਥੇ ਗਈ ਸੀ, ਕਿਸ ਨਾਲ ਗਈ ਸੀ। ਮਨਜੀਤ ਨੇ ਵੀ ਸ਼ੁਕਰ ਮਨਾਇਆ। ਪਾਇਲ ਇਕ ਦਮ ਬਦਲ ਗਈ ਹੋਈ ਸੀ। ਪੰਜਾਬੀ ਕੁੜੀਆਂ ਵਾਲੀ ਸੰਗ-ਸ਼ਰਮ ਉਸ ਨੇ ਲਾਹ ਸੁੱਟੀ ਸੀ। ਉਹ ਹੁਣ ਸ਼ਰੇਆਮ ਸਿਗਰਟਾਂ ਪੀਂਦੀ। ਮਨਜੀਤ ਰੋਕਣ ਦੀ ਕੋਸ਼ਿਸ਼ ਕਰਦੀ ਤਾਂ ਘਰੋਂ ਜਾਣ ਦੀਆਂ ਧਮਕੀਆਂ ਦੇਣ ਲੱਗਦੀ। ਇਕ ਦਿਨ ਕਿਸੇ ਦਾ ਫੋਨ ਆਇਆ। ਕੁੰਦਨ ਨੇ ਚੁੱਕਿਆ। ਦੂਜੇ ਪਾਸੇ ਕੋਈ ਆਦਮੀ ਸੀ। ਉਸ ਦੀ ਆਵਾਜ਼ ਤੋਂ ਪਤਾ ਚੱਲਦਾ ਸੀ ਕਿ ਵੈੱਸਟ-ਇੰਡੀਅਨ ਮੂਲ ਦਾ ਹੋਵੇਗਾ। ਉਸ ਆਦਮੀ ਨੇ ਆਖਿਆ,

"ਫੋਨ ਪਾਇਲ ਨੂੰ ਦਿਓ ਜ਼ਰਾ।"

"ਤੂੰ ਕੌਣ ਬੋਲ ਰਿਹੈਂ?"

"ਮੈਂ ਜੌਹਨ, ਪਾਇਲ ਨੂੰ ਬੁਲਾਓ ਜਲਦੀ।"

ਕੁੰਦਨ ਸਮਝ ਗਿਆ ਕਿ ਇਹ ਉਹੀ ਕਾਲ਼ਾ ਬੰਦਾ ਹੈ ਜਿਸ ਨਾਲ ਪਾਇਲ ਘਰੋਂ ਦੌੜੀ ਹੈ। ਉਸ ਦਾ ਸਿਰ ਗੁੱਸੇ ਨਾਲ ਫਟਣ ਲੱਗ ਪਿਆ। ਉਹ ਉਸ ਨੂੰ ਗਾਲ੍ਹੀਂ ਉਤਰ ਆਇਆ। ਮੁਹਰਿਓਂ ਕਾਲ਼ਾ ਵੀ ਗੰਦੀਆਂ ਗੰਦੀਆਂ ਗਾਲ੍ਹਾਂ ਕੱਢਦਾ ਧਮਕੀਆਂ ਦੇਣ ਲੱਗਿਆ। ਪਾਇਲ ਨੇ ਆਪਣੇ ਪਿਓ ਨੂੰ ਏਨਾ ਖਫਾ ਹੁੰਦੇ ਨੂੰ ਦੇਖਿਆ ਤਾਂ ਉਹ ਸਾਰੀ ਗੱਲ ਸਮਝ ਗਈ। ਉਸ ਨੇ ਫੋਨ ਫੜਿਆ ਤੇ ਬੋਲੀ,

"ਹਾਓ ਯੂ ਡੇਅਰ ਟੌਕ ਟੂ ਮਾਏ ਡੈਡ ਲਾਏਕ ਦਿਸ?"

ਦੂਜੇ ਪਾਸੇ ਗੱਲ ਕਰਨ ਵਾਲਾ ਪਾਇਲ ਦੀ ਆਵਾਜ਼ ਸੁਣ ਕੇ 'ਸੌਰੀ, ਸੌਰੀ' ਕਰਨ ਲਗਿਆ। ਪਾਇਲ ਫਿਰ ਬੋਲੀ,

"ਇਟਸ ਬੈਟਰ ਟੂ ਬੀ ਸੌਰੀ!"

ਉਹ ਫੋਨ ਰੱਖਦੀ ਹੋਈ ਕੁੰਦਨ ਨੂੰ ਬੋਲੀ,

"ਡੈਡ, ਤੁਹਾਨੂੰ ਏਦਾਂ ਦੇ ਪਾਗਲ ਲੋਕਾਂ ਨਾਲ ਨਹੀਂ ਉਲਝਣਾ ਚਾਹੀਦਾ।"

"ਹੈ ਕੌਣ ਇਹ?"

"ਕੋਈ ਨਹੀਂ, ਡੌਂਟ ਯੂ ਵੱਰੀ!"

ਪਾਇਲ ਨੇ ਆਖਿਆ। ਕੁੰਦਨ ਨੇ ਸੋਚਿਆ ਕਿ ਸ਼ਾਇਦ ਪਾਇਲ ਮੁੜ ਪਈ ਹੈ ਤੇ ਹੁਣ ਸਿੱਧੇ ਰਸਤੇ ਆ ਜਾਵੇਗੀ ਪਰ ਅਗਲੇ ਦਿਨ ਹੀ ਉਹ ਫਿਰ ਘਰੋਂ ਗਾਇਬ ਹੋ ਗਈ। ਇਸ ਵਾਰ ਥੋੜੀ ਕੁ ਚੰਗੀ ਗੱਲ ਇਹ ਹੋਈ ਕਿ ਪਾਇਲ ਨੇ ਫੋਨ ਕਰਕੇ ਆਪਣੀ ਮਾਂ ਨੂੰ ਦੱਸ ਦਿਤਾ ਕਿ ਉਹ ਠੀਕ ਹੈ, ਉਸ ਦਾ ਫਿਕਰ ਨਾਲ ਕਰੇ। ਕੁੰਦਨ ਪਾਇਲ ਦੇ ਘਰੋਂ ਸਦਾ ਲਈ ਚਲੇ ਜਾਣ ਨੂੰ ਇਕ ਹੋਣੀ ਸਮਝ ਕੇ ਭੁੱਲ ਗਿਆ ਸੀ ਪਰ ਪਾਇਲ ਨੇ ਵਾਪਸ ਘਰ ਆ ਕੇ ਉਸ ਨੂੰ ਭਾਵੁਕ ਤੌਰ 'ਤੇ ਇਕ ਵਾਰ ਫਿਰ ਉਲਝਾ ਕੇ ਰੱਖ ਦਿਤਾ। ਉਸ ਦੇ ਮਨ ਨੂੰ ਇਕ ਕਲ਼ੇਸ਼ ਜਿਹਾ ਰਹਿਣ ਲੱਗਿਆ। ਵੈਸੇ ਤਾਂ ਕਲ਼ੇਸ਼ ਜਿਹਾ ਰੱਖਣਾ ਕੁੰਦਨ ਦੇ ਸੁਭਾਅ ਵਿਚ ਸੀ, ਜਦ ਉਸ ਦਾ ਮਨ ਵਿਚ ਕਿਸੇ ਦੇ ਖਿਲਾਫ ਗੁੱਸਾ ਚੱਲ ਰਿਹਾ ਹੁੰਦਾ ਜਾਂ ਕਿਸੇ ਨਾਲ ਝਗੜਾ ਚੱਲ ਰਿਹਾ ਹੁੰਦਾ ਤਾਂ ਉਸ ਦਾ ਦਿਮਾਗ ਜ਼ਿਆਦਾ ਕੰਮ ਕਰਦਾ। ਉਸ ਅੰਦਰਲੀ ਊਰਜਾ ਵਧ ਜਾਂਦੀ। ਉਹ ਆਮ ਨਾਲੋਂ ਵਧੇਰੇ ਪੜ੍ਹ-ਲਿਖ ਸਕਦਾ। ਪਹਿਲਾਂ ਉਹ ਕਈ ਸਾਲ ਆਪਣੇ ਤਾਈ-ਤਾਏ ਦਾ ਦੁਸ਼ਮਣ ਬਣਿਆਂ ਰਿਹਾ ਸੀ ਜਿਹਨਾਂ ਨੇ ਉਸ ਨੂੰ ਬਚਪੱਨ

ਵਿਚ ਤੰਗ ਕੀਤਾ ਸੀ। ਓਧਰੋਂ ਗੱਲ ਕੁਝ ਠੰਡੀ ਹੋਈ ਤਾਂ ਮਨਜੀਤ ਦੇ ਪਿਓ ਬਸੰਤ ਸਿੰਘ ਨੇ ਉਸ ਦੀਆਂ ਦੁਕਾਨਾਂ ਦੱਬ ਕੇ ਉਸ ਨੂੰ ਦੁਖੀ ਕਰ ਮਾਰਿਆ ਸੀ। ਮਨਜੀਤ ਦੇ ਪਿਓ ਵਾਲੀ ਗੱਲ ਕੁਝ ਸ਼ਾਂਤ ਹੋਈ ਤਾਂ ਪਾਇਲ ਵਾਲੀ ਗੱਲ ਸ਼ੁਰੂ ਹੋ ਗਈ। ਪਾਇਲ ਘਰੋਂ ਗਾਇਬ ਹੋਣ ਨੂੰ ਜਦ ਉਸ ਨੇ ਸਹਿ ਲਿਆ ਤਾਂ ਉਸ ਨੇ ਆਪਣੇ ਗਵਾਂਢੀਆਂ ਨਾਲ ਹੀ ਝਗੜਾ ਕਰ ਲਿਆ। ਇਵੇਂ ਹੁਣ ਤਕ ਉਸ ਨੂੰ ਹਰ ਵੇਲੇ ਕਿਸੇ ਨਾ ਕਿਸੇ ਪਾਸੇ ਸਿੰਗ ਫਸਾ ਕੇ ਰੱਖਣ ਦੀ ਆਦਤ ਪੈ ਗਈ ਸੀ। ਪਾਇਲ ਦਾ ਘਰੋਂ ਦੁਬਾਰਾ ਜਾਣਾ ਉਸ ਦੇ ਲਿਖਣ ਵਿਚ ਸਹਾਈ ਵੀ ਹੋਣ ਲੱਗਿਆ ਸੀ। ਉਹ ਹਰ ਰੋਜ਼ ਕੁਝ ਸਫੇ ਜ਼ਰੂਰ ਲਿਖਦਾ। ਲਿਖਣ ਲਈ ਕੁਝ ਹੋਰ ਨਾ ਹੋਵੇ ਤਾਂ ਚਲੰਤ ਜਿਹੇ ਮਸਲੇ ਲੈ ਕੇ ਹੀ ਕੋਈ ਲਿਖ ਮਾਰਦਾ ਤੇ ਹਿੰਦੁਸਤਾਨ ਦੀ ਕਿਸੇ ਅਖਬਾਰ ਨੂੰ ਭੇਜ ਦਿੰਦਾ। 'ਵਿਦੇਸ਼' ਪਰਚੇ ਵਾਲਾ ਤਾਂ ਹੁਣ ਉਸ ਨੂੰ ਛਾਪਦਾ ਹੀ ਨਹੀਂ ਸੀ।

ਹੌਲੀ ਹੌਲੀ ਪਾਇਲ ਨੇ ਅਜਿਹਾ ਬਣਾ ਲਿਆ ਕਿ ਜਦ ਉਸ ਦਾ ਦਿਲ ਕਰਦਾ ਕੁਝ ਦਿਨ ਆ ਕੇ ਘਰ ਰਹਿ ਜਾਂਦੀ, ਜਦ ਚਾਹੁੰਦੀ ਮੁੜ ਜਾਂਦੀ ਪਰ ਇਹ ਨਾ ਦਸਦੀ ਕਿ ਉਹ ਰਹਿੰਦੀ ਕਿਥੇ ਹੈ। ਉਹ ਚੋਰੀ ਜਿਹੀ ਘਰ ਆਉਂਦੀ ਤੇ ਚੋਰ ਭਲਾਈ ਦੇ ਕੇ ਘਰੋਂ ਖਿਸਕ ਜਾਂਦੀ। ਕੁੰਦਨ ਪੂਰੇ ਲੰਡਨ ਦਾ ਵਾਕਫ ਸੀ ਕਿਉਂਕਿ ਉਸ ਨੇ ਕਈ ਸਾਲ ਟੈਕਸੀ ਚਲਾਈ ਸੀ। ਉਹ ਸੋਚਦਾ ਕਿ ਇਕ ਵਾਰ ਪਾਇਲ ਦੇ ਟਿਕਾਣੇ ਦਾ ਪਤਾ ਚੱਲ ਜਾਵੇ ਤਾਂ ਉਥੇ ਜਾ ਕੇ ਉਸ ਦੇ ਨਾਲ ਰਹਿੰਦੇ ਲੋਕਾਂ ਨੂੰ ਗਾਲ਼ਾਂ ਕੱਢੇ ਤੇ ਕਹੇ ਕਿ ਪਾਇਲ ਦਾ ਪਿੱਛਾ ਛੱਡ ਦਿਓ।

ਇਕ ਦਿਨ ਮਨਜੀਤ ਕਹਿਣ ਲੱਗੀ,

"ਕੁੰਦਨ, ਕਿਸੇ ਤਰ੍ਹਾਂ ਪਤਿਆ ਕੇ ਕੁੜੀ ਦਾ ਵਿਆਹ ਕਰ ਦੇ, ਸ਼ਾਇਦ ਏਦਾਂ ਇਹ ਠੀਕ ਹੋ ਜਾਵੇ।"

## 8-ਵਿਸ਼ੇਸ਼ ਅੰਕ

ਉਹ ਕਲਪਨਾ ਦੇ ਵਿਸ਼ੇਸ਼ ਅੰਕ ਦੀ ਤਿਆਰੀ ਪੂਰੇ ਜ਼ੋਰ ਸ਼ੋਰ ਨਾਲ ਕਰ ਰਿਹਾ ਸੀ। ਰਾਜਾ ਰਾਮ ਨਾਲੋਂ ਉਸ ਨੂੰ ਜ਼ਿਆਦਾ ਚਿੰਤਾ ਸੀ।

ਉਸ ਨੇ ਦਸ ਸਵਾਲ ਲਿਖ ਕੇ ਦਸ ਕਹਾਣੀਕਾਰਾਂ ਨੂੰ ਭੇਜ ਦਿਤੇ ਸਨ ਜਿਹਨਾਂ ਨੂੰ ਉਹ ਕਹਾਣੀਕਾਰ ਮੰਨਦਾ ਸੀ ਪਰ ਅੰਕ ਵਿਚ ਉਹ ਕੁਲ ਪੰਦਰਾਂ ਕਹਾਣੀਕਾਰ ਸ਼ਾਮਲ ਕਰ ਰਿਹਾ ਸੀ। ਉਸ ਨੇ ਸਮੁੱਚੀ ਪੰਜਾਬੀ ਕਹਾਣੀ ਉਪਰ ਤੇ ਬਰਤਾਨਵੀ ਪੰਜਾਬੀ ਕਹਾਣੀ ਉਪਰ ਪਰਚੇ ਲਿਖੇ। ਆਪਣੇ ਪਰਚਿਆਂ ਵਿਚ ਉਹ ਔਖੇ ਔਖੇ ਸ਼ਬਦ ਵਰਤਦਾ ਕਿਉਂਕਿ ਪੰਜਾਬੀ ਦੀ ਆਲੋਚਨਾ ਵਿਚ ਹੁਣ ਇਹੋ ਰਿਵਾਜ ਸੀ। ਆਲੋਚਨਾ ਵਿਚ ਅਜਿਹੇ ਲਫਜ਼ ਵਰਤੇ ਜਾਂਦੇ ਜਿਹੜੇ ਆਮ ਲੋਕਾਂ ਨੂੰ ਸਮਝ ਹੀ ਨਾ ਆਉਂਦੇ। ਇਸ ਦਾ ਕਾਰਨ ਆਲੋਚਕ ਇਹ ਦਿੰਦੇ ਕਿ ਆਲੋਚਨਾ ਦੀ ਭਾਸ਼ਾ ਬਾਕੀ ਦੇ ਸਾਹਿਤ ਨਾਲੋਂ ਅਲੱਗ ਹੋਣੀ ਚਾਹੀਦੀ ਹੈ। ਸਾਰੇ ਲੇਖਕਾਂ ਨੇ ਉਸ ਦੇ ਸਵਾਲਾਂ ਦੇ ਜਵਾਬ ਲਿਖ ਕੇ ਭੇਜ ਦਿਤੇ। ਕਹਾਣੀਆਂ ਵੀ ਇਕੱਠੀਆਂ ਕਰ ਲਈਆਂ, ਕੁਝ ਲੇਖ ਹੋਰਨਾਂ ਆਲੋਚਕਾਂ ਤੋਂ ਵੀ ਲਿਖਾਏ ਪਰ ਪੂਰੇ ਪਰਚੇ ਵਿਚ ਕੁੰਦਨ ਦਾ ਹੀ ਬੋਲਬਾਲਾ ਸੀ। ਇਹ ਪਰਚਾ ਕੱਢਿਆ ਹੀ ਉਸ ਲਈ ਗਿਆ ਸੀ।

ਪਰਚਾ ਛਪ ਕੇ ਆਇਆ ਤਾਂ ਇਕ ਵਾਰ ਫਿਰ ਕੁੰਦਨ ਦੀ ਚਾਰੇ ਪਾਸੇ ਬੱਲੇ ਬੱਲੇ ਹੋ ਗਈ। ਉਸ ਨੇ ਪਰਚਾ ਇੰਗਲੈਂਡ ਦੇ ਲੇਖਕਾਂ ਤੋਂ ਬਿਨਾਂ ਇੰਡੀਆ ਦੇ ਪ੍ਰਮੁੱਖ ਲੇਖਕਾਂ ਨੂੰ ਵੀ ਭੇਜਿਆ। ਹਰ ਯੂਨੀਵਰਸਟੀ ਨੂੰ ਭੇਜਿਆ ਗਿਆ ਤਾਂ ਜੋ ਉਸ ਦੀ ਭਰਵੀਂ ਹਾਜ਼ਰੀ ਲੱਗ ਸਕੇ। ਕਲਪਨਾ ਦੇ ਇਸ ਵਿਸ਼ੇਸ਼ ਅੰਕ ਨੂੰ ਦੇਖ ਕੇ ਲੋਕ ਉਸ ਨੂੰ ਨਾਵਲਕਾਰ ਨਾਲੋਂ ਆਲੋਚਕ ਜ਼ਿਆਦਾ ਮੰਨਣ ਲੱਗ ਪਏ। ਉਹ ਸਮਝਦਾ ਸੀ ਕਿ ਹੁਣ ਵਕਤ ਹੈ ਕਿ ਇੰਡੀਆ ਜਾਇਆ ਜਾਵੇ ਤੇ ਆਪਣੀ ਨਵੀਂ ਸਫਲਤਾ ਨੂੰ ਅੱਖੀ ਦੇਖਿਆ ਜਾਵੇ। ਉਸ ਨੇ ਪੀ ਐਚ. ਡੀ. ਲਈ ਆਪਣਾ ਵਿਸ਼ਾ ਵੀ ਰਜਿਸਟਰ ਕਰਾਉਣਾ ਸੀ, ਡਾਕਟਰ ਮਹਿਰੋਕ ਨੂੰ ਵੀ ਮਿਲਣਾ ਸੀ।

ਇੰਡੀਆ ਜਾਣ ਲਈ ਉਸ ਨੇ ਕੰਮ ਤੋਂ ਛੁੱਟੀ ਦੀ ਅਰਜ਼ੀ ਦਿਤੀ ਤਾਂ ਉਸ ਨੂੰ ਸਿਰਫ ਦੋ ਹਫਤੇ ਦੀ ਛੁੱਟੀ ਹੀ ਮਿਲੀ। ਹਫਤਾ ਤਾਂ ਉਸ ਦਾ ਦਿੱਲੀ ਵਿਚ ਹੀ ਨਿਕਲ ਜਾਣਾ ਸੀ। ਰੌਸ਼ਨ ਨੇ ਉਸ ਨੂੰ ਕਿਹਾ ਸੀ ਕਿ ਇਸ ਵਾਰ ਉਹ ਯੂਨੀਵਰਸਟੀ ਵਿਚ ਉਸ ਦੇ ਲਗਾਤਾਰ ਲੈਕਚਰ ਕਰਵਾਉਣੇ ਚਾਹੁੰਦਾ ਸੀ ਤਾਂ ਜੋ ਵਿਦਿਆਰਥੀ ਉਸ ਤੋਂ ਕੁਝ ਸਿੱਖ ਸਕਣ। ਉਸ ਦੇ ਨਾਵਲਾਂ ਉਪਰ ਕਈ ਵਿਦਿਆਰਥੀ ਐਮ. ਫਿਲ. ਕਰ ਰਹੇ ਸਨ। ਕੁੰਦਨ ਨੇ ਵੀ ਲੈਕਚਰ ਦੇਣ ਦੀ ਪੂਰੀ ਤਿਆਰੀ ਕੀਤੀ ਹੋਈ ਸੀ। ਫਿਰ ਉਹ ਪੰਜਾਬ ਯੂਨੀਵਰਸਟੀ, ਪੰਜਾਬੀ ਯੂਨੀਵਰਸਟੀ ਤੇ ਗੁਰੂ ਨਾਨਕ ਦੇਵ ਯੂਨੀਵਰਸਟੀ ਵੀ ਜਾਣਾ ਚਾਹੁੰਦਾ ਸੀ। ਅੰਮ੍ਰਿਤਸਰ ਤਾਂ ਉਸ ਨੇ ਜਾਣਾ ਹੀ ਸੀ, ਡਾਕਟਰ ਜਰਨੈਲ ਸਿੰਘ ਮਹਿਰੋਕ ਨੂੰ ਮਿਲਣ।

ਉਹ ਇੰਡੀਆ ਗਿਆ ਤਾਂ ਜਾ ਕੇ ਦੇਖਿਆ ਕਿ ਉਥੋਂ ਦੇ ਤਾਂ ਹਾਲਾਤ ਹੀ ਬਹੁਤ ਖਰਾਬ ਸਨ। ਪੰਜਾਬ ਵਿਚ ਹਿੰਦੂਆਂ ਨੂੰ ਬੱਸਾਂ ਵਿਚੋਂ ਕੱਢ ਕੇ ਮਾਰ ਦਿਤਾ ਜਾਂਦਾ। ਰੇਲਗੱਡੀ ਰੋਕ ਕੇ ਹਿੰਦੂਆਂ ਨੂੰ ਅਲੱਗ ਕਰਕੇ ਉਹਨਾਂ ਦਾ ਕਤਲੇ ਆਮ ਕਰਨ ਦੀਆਂ ਖ਼ਬਰਾਂ ਆ ਰਹੀਆਂ ਸਨ। ਅੰਮ੍ਰਿਤਸਰ ਵਿਚ ਹਾਲਾਤ ਸਭ ਤੋਂ ਵੱਧ ਖਰਾਬ ਸਨ। ਦਿੱਲੀ ਦਾ ਕੋਈ ਵੀ ਲੇਖਕ ਡਰਦਾ ਪੰਜਾਬ ਵਲ ਦਾ ਮੂੰਹ ਨਹੀਂ ਸੀ ਕਰ ਰਿਹਾ। ਕੁੰਦਨ ਦੇ ਦਿੱਲੀ ਪੁੱਜਣ ਤੋਂ ਦੂਜੇ ਦਿਨ ਹੀ ਦਿੱਲੀ ਤੋਂ ਜੰਮੂ ਜਾਣ ਵਾਲੀ ਬੱਸ ਨੂੰ ਜਲੰਧਰ ਤੋਂ ਅਗੇ ਰੋਕ ਕੇ ਉਸ ਵਿਚੋਂ ਪੰਦਰਾਂ ਹਿੰਦੂ ਮਾਰ ਦਿਤੇ ਸਨ। ਪੰਜਾਬ ਵਿਚ ਦਹਿਸ਼ਤ ਨੰਗਾ ਨਾਚ ਨੱਚ ਰਹੀ ਸੀ। ਭਿੰਡਰਾਂਵਾਲੇ ਦੇ ਬੰਦੇ ਬੰਦੂਕਾਂ ਲਈ ਹਰਲ ਹਰਲ ਕਰਦੇ ਫਿਰ ਰਹੇ ਸਨ। ਕੁੰਦਨ ਪੰਜਾਬ ਜਾਣ ਤੋਂ ਡਰ ਗਿਆ। ਉਸ ਨੇ ਡਾਕਟਰ ਮਹਿਰੋਕ ਨੂੰ ਫੋਨ ਕੀਤਾ ਤਾਂ ਉਸ ਨੇ ਵੀ ਇਹੋ ਕਿਹਾ ਕਿ ਹਾਲੇ ਉਹ ਪੰਜਾਬ ਨਾ ਆਵੇ।

ਦਿੱਲੀ ਵਿਚ ਉਹ ਦੋ ਦਿਨ ਡਾਕਟਰ ਰੌਸ਼ਨ ਦੇ ਘਰ ਠਹਿਰਿਆ ਪਰ ਫਿਰ ਉਸ ਨੇ ਇਕ ਸਸਤੇ ਜਿਹੇ ਹੋਟਲ 'ਬਾਦਸ਼ਾਹ' ਵਿਚ ਕਮਰਾ ਬੁੱਕ ਕਰਾ ਲਿਆ ਕਿਉਂਕਿ ਉਸ ਨੇ ਸਿਗਰਟਾਂ ਪੀਣੀਆਂ ਹੁੰਦੀਆਂ ਤੇ ਦੋਸਤਾਂ ਨਾਲ ਰਲ਼ ਪੀਤੀ ਸ਼ਰਾਬ ਖੇੜਨੀ ਵੀ ਹੁੰਦੀ ਤੇ ਇਹ ਕੁਝ ਰੌਸ਼ਨ ਦੇ ਘਰ ਨਹੀਂ ਸੀ ਕਰ ਹੁੰਦਾ। ਦਿੱਲੀ ਦੇ ਸਾਰੇ ਲੇਖਕਾਂ ਤੇ ਯੂਨੀਵਰਸਟੀ ਦੇ ਪਰੋਫੈਸਰਾਂ ਨਾਲ ਉਸ ਦੀ ਵਾਹਵਾ ਦੋਸਤੀ ਹੋ ਗਈ ਸੀ। ਰੌਸ਼ਨ ਨਾਲ ਤਾਂ ਉਸ ਦੀ ਦੋਸਤੀ ਅਜਿਹੀ ਸੀ ਕਿ ਇਕ ਦੂਜੇ ਨੂੰ ਗਾਲ੍ਹਾਂ ਵੀ ਕੱਢ ਲੈਂਦੇ। ਰੌਸ਼ਨ ਨੇ ਕਿਹਾ,

"ਤੂੰ ਕਿਥੇ ਜਾ ਕੇ ਮਹਿਰੋਕ ਕੋਲ ਫਸਣ ਨੂੰ ਫਿਰਦਾਂ, ਨਾਲ਼ੇ ਉਹ ਪਰੋਜ਼ ਦਾ ਬੰਦਾ ਨਹੀਂ, ਓਹਦਾ ਫੀਲਡ ਹੋਰ ਏ।"

"ਯਾਰ, ਮੈਂ ਓਹਦੇ ਫੀਲਡ ਤੋਂ ਕੀ ਲੈਣਾ! ਕੰਮ ਸਾਰਾ ਮੈਂ ਕਰਨਾਂ, ਮੈਨੂੰ ਤਾਂ ਸਿਰਫ ਇਕ ਨਾਂ ਚਾਹੀਦਾ ਜਿਹਨੂੰ ਮੈਂ ਆਪਣੇ ਗਾਈਡ ਦੇ ਤੌਰ ਤੇ ਵਰਤਣਾ।"

"ਪੰਜਾਬ ਦੇ ਹਾਲਾਤ ਹਾਲੇ ਠੀਕ ਨਹੀਂ ਹੋਣ ਵਾਲ਼ੇ, ਏਸ ਕਰਕੇ ਤੂੰ ਦਿੱਲੀ ਵਿਚੋਂ ਈ ਕੋਈ ਗਾਈਡ ਚੁੱਣ ਲੈ।"

"ਦਿੱਲੀ 'ਚ ਮੇਰੇ ਲੈਵਲ ਦਾ ਬੰਦਾ ਕੋਈ ਹੈ ਨਹੀਂ।"

ਕੁੰਦਨ ਨੇ ਕਿਹਾ ਪਰ ਉਸ ਦਾ ਇਵੇਂ ਕਹਿਣਾ ਰੌਸ਼ਨ ਨੂੰ ਬਿਲਕੁਲ ਚੰਗਾ ਨਾ ਲੱਗਿਆ। ਉਹ ਵੀ ਆਪਣੇ ਆਪ ਨੂੰ ਵੱਡੀ ਸ਼ੈਅ ਸਮਝਦਾ ਸੀ। ਦੁਨੀਆਂ ਭਰ ਦੀਆਂ ਥਿਊਰੀਆਂ ਉਸ ਨੇ ਪੜ੍ਹ ਰੱਖੀਆਂ ਸਨ। ਉਸ ਨੇ ਅਣਗਿਣਤ ਆਲੋਚਨਾਮਕ ਲੇਖ ਲਿਖੇ ਸਨ ਤੇ ਉਸ ਦੇ ਲਿਖੇ ਲੇਖਾਂ ਦੀ ਵੁੱਕਤ ਵੀ ਸੀ। ਪੰਜਾਬ ਭਰ ਦੀਆਂ ਯੂਨੀਵਰਸਟੀਆਂ ਵਿਚ ਉਸ ਦੀ ਕੁੰਦਨ ਤੋਂ ਕਿਤੇ ਵੱਧ ਭੱਲ ਸੀ। ਕੁੰਦਨ 'ਕਲਪਨਾ' ਦਾ ਵਿਸ਼ੇਸ਼ ਅੰਕ ਹਰ ਕਿਸੇ ਨੂੰ ਦਿਖਾ ਕੇ ਆਪਣੀ ਪਰਸੰਸਾ ਕਰਾਉਂਦਾ ਫਿਰਦਾ ਸੀ। ਰੌਸ਼ਨ ਨੂੰ ਉਸ ਦਾ ਕੰਮ ਤਾਂ ਪਸੰਦ ਸੀ ਪਰ ਉਸ ਦੇ ਸੁਭਾਅ ਤੋਂ ਉਹ ਬਹੁਤਾ ਖ਼ੁਸ਼ ਨਹੀਂ ਸੀ। ਫਿਰ ਵੀ ਕੁੰਦਨ ਵਿਚੋਂ ਉਸ ਨੂੰ ਇਕ ਵਧੀਆ ਦੋਸਤ ਦਿਸ ਰਿਹਾ ਸੀ ਜੋ ਭਵਿੱਖ ਵਿਚ ਉਸ ਦੇ ਕੰਮ ਆ ਸਕਦਾ ਸੀ। ਉਹ ਨੇ ਕਿਹਾ,

"ਡਾਕਟਰ ਨੂੰ ਗਾਈਡ ਬਣਾ ਲੈ।"

"ਤੇਰਾ ਮਤਲਬ ਡਾਕਟਰ ਹਰੀ ਸਿੰਘ! ...ਉਹ ਡੌਮੀਨੇਟ ਕਰਨ ਲੱਗਦਾ ਏ। ਐਡੀ ਚੀਜ਼ ਉਹ ਹੈ ਨਹੀਂ ਜਿੰਨੀ ਸਮਝੀ ਫਿਰਦਾ ਏ, ਪੱਛਮ ਦੀਆਂ ਥੀਊਰੀਆਂ ਨੂੰ ਟਰਾਂਸਲੇਟ ਕਰ ਕੇ ਪੇਸ਼ ਕਰ ਦੇਣਾ ਤਾਂ ਕੋਈ ਗੱਲ ਨਾ ਹੋਈ। ...ਬਾਬਿਓ, ਇਕ ਗੱਲ ਦੱਸਾਂ, ਜਦੋਂ ਮੇਰਾ ਦਾਅ ਲੱਗਿਆ ਤੇਰੇ ਏਸ ਹਰੀ ਸੂੰਹ ਨੂੰ ਮੈਂ ਖਿੱਚ ਦੇਣਾ, ਇਹਦਾ ਸਾਰੰਚਨਾਵਾਦ ਮੈਂ ਫੜ ਕੇ ਭਾਂਡੇ 'ਚ ਵਾੜ ਦੇਣਾਂ।"

ਕੁੰਦਨ ਪੂਰੇ ਆਤਮ ਵਿਸ਼ਵਾਸ ਨਾਲ ਬੋਲਿਆ। ਰੌਸ਼ਨ ਨੂੰ ਪਤਾ ਸੀ ਕਿ ਕੁੰਦਨ ਇਵੇਂ ਕਰ ਵੀ ਸਕਦਾ ਹੈ। ਉਸ ਨਾਲ ਘੁੰਮ ਫਿਰ ਕੇ ਉਹ ਏਨਾ ਕੁ ਸਮਝ ਗਿਆ ਸੀ ਕਿ ਕੁੰਦਨ ਬਹੁਤ ਜ਼ਹੀਨ ਹੈ, ਜਿਸ ਗੱਲ ਨੂੰ ਹੱਥ ਪਾਉਂਦਾ ਹੈ ਉਸ ਦੀਆਂ ਜੜ੍ਹਾਂ ਤਕ ਪੁੱਜਦਾ ਹੈ। ਹਰੀ ਸਿੰਘ ਤੋਂ ਰੌਸ਼ਨ ਵੀ ਖ਼ੁਸ਼ ਨਹੀਂ ਸੀ। ਭਾਵੇਂ ਹਰੀ ਸਿੰਘ ਹੀ ਉਸ ਨੂੰ ਪਟਿਆਲੇ ਤੋਂ ਦਿੱਲੀ ਲਿਆਇਆ ਸੀ ਪਰ ਉਸ ਦੀ ਸਰਵਉਚਤਾ ਤੋਂ ਰੌਸ਼ਨ ਬਹੁਤ ਖਾਰ ਖਾਂਦਾ ਸੀ। ਦਿੱਲੀ ਦੀ ਯੂਨੀਵਰਸਟੀ ਵਿਚ ਡਾਕਟਰ ਹਰੀ ਸਿੰਘ ਦੀ ਮਰਜ਼ੀ ਤੋਂ ਬਿਨਾਂ ਪੱਤਾ ਵੀ ਨਹੀਂ ਸੀ ਹਿਲਦਾ। ਦਿੱਲੀ ਯੂਨੀਵਰਸਟੀ ਹੀ ਨਹੀਂ, ਦਿੱਲੀ ਦੇ ਸਾਹਿਤਕ ਹਲਕਿਆਂ ਵਿਚ ਡਾਕਟਰ ਹਰੀ ਸਿੰਘ ਦੀ ਪੂਰੀ ਚੱਲਦੀ ਸੀ। ਉਸ ਕੋਲ ਤਾਕਤ ਤਾਂ ਹੈ ਹੀ ਸੀ, ਨਾਲ ਦੀ ਨਾਲ ਉਹ ਵਧੀਆ ਅਲੋਚਕ ਤੇ ਕਵੀ ਵੀ ਸੀ। ਰੌਸ਼ਨ ਦਾ ਸੁਫਨਾ ਸੀ ਕਿ ਇਕ ਦਿਨ ਡਾਕਟਰ ਹਰੀ ਸਿੰਘ ਵਾਲੀ ਤਾਕਤ ਹਾਸਲ ਕਰੇ ਪਰ ਹੌਲੀ ਹੌਲੀ। ਹਾਲੇ ਉਹ ਕਿਸੇ ਤਰ੍ਹਾਂ ਵੀ ਹਰੀ ਸਿੰਘ ਦੇ ਖਿਲਾਫ ਨਹੀਂ ਸੀ ਜਾਣਾ ਚਾਹੁੰਦਾ। ਕੁੰਦਨ ਕੁਝ ਕਰਦਾ ਤਾਂ ਉਸ ਨੂੰ ਖ਼ੁਸ਼ੀ ਹੋਣੀ ਸੀ। ਰੌਸ਼ਨ ਹੁਣ ਤਕ ਕੁੰਦਨ ਦੇ ਸੁਭਾਅ ਨੂੰ ਸਮਝ ਚੁੱਕਿਆ ਸੀ, ਜੇ ਉਹ ਚਾਹੁੰਦਾ ਤਾਂ ਉਸ ਨੂੰ ਡਾਕਟਰ ਹਰੀ ਸਿੰਘ ਦੇ ਖਿਲਾਫ ਭੁਗਤਾ ਸਕਦਾ ਸੀ, ਬਸ ਜ਼ਰਾ ਕੁ ਚਾਬੀ ਦੇਣ ਦੀ ਲੋੜ ਸੀ ਪਰ ਓਹ ਸੋਚਦਾ ਕਿ ਹਾਲੇ ਵਕਤ ਨਹੀਂ ਹੈ। ਵੈਸੇ ਉਸ ਦੀ ਕੁੰਦਨ ਨਾਲ ਬਹੁਤ ਨੇੜਤਾ ਹੋ ਚੁੱਕੀ ਸੀ। ਕਈ ਵਾਰ ਕੁੰਦਨ ਉਸ ਨੂੰ ਕਹਿੰਦਾ,

"ਸਾਲ਼ਿਆ ਬੈਹੜਿਆਂ ਦਿਆ, ਏਨੀਆਂ ਬੀਬੀਆਂ ਲਈ ਫਿਰਦਾਂ, ਮੈਨੂੰ ਵੀ ਟਰਕਾ ਕੋਈ।"

"ਬਾਬਿਓ, ਏਹ ਗੱਲਾਂ ਏਦਾਂ ਨਹੀਂ ਹੁੰਦੀਆਂ, ਇਹ ਤਾਂ ਆਪੋ ਆਪਣੀ ਕਮਾਈ ਏ।"

ਰੌਸ਼ਨ ਹੱਸਦੇ ਹੋਏ ਆਖਦਾ। ਅਸਲ ਵਿਚ ਯੂਨੀਵਰਸਟੀ ਦੇ ਡਾਕਟਰਾਂ ਤੇ ਪਰੋਫੈਸਰਾਂ ਵਿਚਕਾਰ ਸਹੇਲੀਆਂ ਰੱਖਣ ਦਾ ਆਮ ਰਿਵਾਜ ਸੀ। ਕਿਸੇ ਨਾ ਕਿਸੇ ਵਿਦਿਆਰਥਣ ਨਾਲ ਆਪਣਾ ਨੇੜ ਬਣਾਈ ਰੱਖਦੇ। ਚਾਹੇ ਉਸ ਵਿਦਿਆਰਥਣ ਨਾਲ ਕਿਹੋ ਜਿਹੇ ਵੀ ਸਬੰਧ ਹੋਣ ਪਰ ਪ੍ਰਭਾਵ ਇਹੋ ਦਿੰਦੇ ਕਿ ਉਹ ਉਸ ਦੀ ਗਰਲ-ਫਰੈਂਡ ਹੈ। ਇਵੇਂ ਉਹਨਾਂ ਦੇ ਹਉਮੈ ਨੂੰ ਚਾਰਾ ਮਿਲਦਾ ਸੀ। ਆਪਣੇ ਨਾਲ ਕਿਸੇ ਕੁੜੀ ਨੂੰ ਲਈ ਫਿਰਦੇ ਜਿਵੇਂ ਕਹਿ ਰਹੇ ਹੋਣ; 'ਮੈਂ ਹਾਂ'। ਕੁੰਦਨ ਸਿੰਘ ਵੀ ਇਵੇਂ ਚਾਹੁੰਦਾ ਸੀ ਪਰ ਉਹ ਨਾ ਤਾਂ ਯੂਨੀਵਰਸਟੀ ਵਿਚ ਅਧਿਆਪਕ ਸੀ ਤੇ ਨਾ ਹੀ ਕਿਸੇ ਹੋਰ ਤਰੀਕੇ ਨਾਲ ਯੂਨੀਵਰਸਟੀ ਦਾ ਕੋਈ ਹਿੱਸਾ। ਉਸ ਦਾ ਕੁੜੀਆਂ ਨਾਲ ਵਾਹ ਪੈਂਦਾ ਹੀ ਨਹੀਂ ਸੀ। ਜਦ ਉਸ ਦਾ ਲੈਕਚਰ ਚੱਲ ਰਿਹਾ ਹੁੰਦਾ ਤਾਂ ਕਈ ਵਿਦਿਆਰਥਣਾਂ ਉਸ ਦੀਆਂ ਫੈਨ ਬਣ ਜਾਂਦੀਆਂ ਪਰ ਉਸ ਤਕ ਪਹੁੰਚ ਕੋਈ ਨਾ ਕਰਦੀ।

ਦਿੱਲੀ ਦੇ ਦੋਸਤਾਂ ਦੀ ਢਾਣੀ ਵਿਚ ਇਕ ਹੋਰ ਦੋਸਤ ਵੀ ਸੀ; ਕੁਲਵੰਤ। ਕੁਲਵੰਤ ਨਾ ਤਾਂ ਕੋਈ ਲੇਖਕ ਸੀ ਤੇ ਨਾ ਹੀ ਅਧਿਆਪਕ ਪਰ ਉਸ ਦੀ ਸਾਰੇ ਲੇਖਕਾਂ ਨਾਲ ਦੋਸਤੀ ਸੀ। ਅਸਲ ਵਿਚ ਉਹ ਪਬਲਿਸ਼ਰ ਸੀ, ਅੰਗਰੇਜ਼ੀ ਦੀਆਂ ਕਿਤਾਬਾਂ ਛਾਪਦਾ ਪਰ ਖਾਣ-ਪੀਣ ਦਾ ਸ਼ੌਕੀਨ ਸੀ। ਰੌਸ਼ਨ ਵਾਂਗ ਹੀ ਕੁਲਵੰਤ ਵੀ ਕੁੰਦਨ ਦਾ ਦੋਸਤ ਬਣ ਗਿਆ ਸੀ। ਉਹ ਉਸ ਨੂੰ ਮਿਲਣ ਬਾਦਸ਼ਾਹ ਹੋਟਲ ਵਿਚ ਜਾਂਦਾ ਰਹਿੰਦਾ ਸੀ। ਉਥੇ ਹੀ ਉਹ ਵੇਸਵਾਵਾਂ ਵੀ ਮੰਗਵਾ ਲੈਂਦੇ। ਕਦੇ ਕਦੇ ਰੌਸ਼ਨ ਵਿਚ ਉਹਨਾਂ ਨਾਲ ਰਲ਼ ਜਾਂਦਾ। ਕੁਲਵੰਤ ਆਖਦਾ,

"ਬਾਬਿਓ, ਫਿਲਪੀਨ ਜਾਂ ਮਲੇਸ਼ੀਆ ਚੱਲੀਏ, ਮੇਰੇ ਦੋਸਤ ਸ਼ਰਮਾ ਤੇ ਦੁੱਗਲ ਜਾ ਕੇ ਆਏ ਆ, ਕਹਿੰਦੇ ਯੰਗ ਤੋਂ ਯੰਗ ਕੁੜੀਆਂ ਮਿਲ ਜਾਂਦੀਆਂ, ਜਿੰਨੇ ਦਿਨ ਮਰਜ਼ੀ ਰੱਖੋ, ਨਾਲੇ ਇਹ ਸਭ ਲੀਗਲ ਵੀ ਏ ਉਥੇ।"

ਰੌਸ਼ਨ ਉਸ ਦੀ ਗੱਲ ਦੀ ਤਈਦ ਕਰਦਾ ਬੋਲਦਾ,

"ਜੌਗਰਾਫੀ ਵਾਲਾ ਡਾਕਟਰ ਗੁਲਾਟੀ ਵੀ ਗਿਆ ਸੀ, ਦਸਦਾ ਸੀ ਕਿ ਇਹਨਾਂ ਮੁਲਕਾਂ ਵਿਚ ਜਾ ਕੇ ਪਿੰਡਾਂ ਵਲ ਨਿਕਲ ਜਾਓ, ਰਹਿਣ ਨੂੰ ਵੀ ਜਗਾ ਹੁੰਦੀ ਏ ਤੇ ਬਹੁਤ ਹੀ ਸਸਤਾ ਸੌਦਾ ਏ, ਬਣਾ ਲਓ ਪਰੋਗਰਾਮ, ਚਲੋ ਚਲਦੇ ਆਂ।"

"ਨਈਂ ਬਈ, ਮੇਰੇ ਤੋਂ ਇਸ ਵਾਰ ਤਾਂ ਨਹੀਂ ਜਾਇਆ ਜਾਣਾ, ਛੁੱਟੀ ਹੈ ਨਹੀਂ, ਅਗਲੀ ਵਾਰ ਜ਼ਰੂਰ ਚੱਲਾਂਗੇ।"

ਕੁੰਦਨ ਦੱਸਦਾ। ਕਈ ਵਾਰ ਕੁਲਵੰਤ ਉਸ ਨੂੰ ਆਖਦਾ,

"ਬਾਬਿਓ, ਤੁਸੀਂ ਤਾਂ ਗੋਰੀਆਂ ਦੇ ਦੇਸ਼ ਰਹਿੰਦੇ ਓ, ਤੁਹਾਡੀਆਂ ਤਾਂ ਮੌਜਾਂ ਈ ਮੌਜਾਂ ਹੋਣਗੀਆਂ!"

"ਕਾਹਨੂੰ ਯਾਰ, ਸਾਲ਼ੀ ਬੈਹੜਿਆਂ ਦੀ ਘਰਵਾਲੀ ਹਰ ਵੇਲੇ ਫੌੜਾ ਲੈ ਕੇ ਬੈਠੀ ਹੁੰਦੀ ਏ, ਜਦ ਕਦੇ ਇੰਡੀਆ ਆਈ ਹੋਵੇ ਤਾਂ ਦਾਅ ਲਗਦਾ ਏ ਨਹੀਂ ਤਾਂ ਔੜ ਹੀ ਰਹਿੰਦੀ ਏ।"

ਕਹਿੰਦਾ ਕੁੰਦਨ ਆਪਣੀ ਪਤਨੀ ਬਾਰੇ ਦੱਸਦਾ ਕਿ ਉਹ ਕਿਵੇਂ ਉਸ ਉਪਰ ਬਿਨਾਂ ਕਿਸੇ ਗੱਲ ਤੋਂ ਹਰ ਵੇਲੇ ਸ਼ੱਕ ਕਰਦੀ ਰਹਿੰਦੀ ਹੈ।

ਪੰਜਾਬ ਦੇ ਹਾਲਾਤ ਹੋਰ ਵਿਗੜ ਗਏ। ਕੁੰਦਨ ਸਵੇਰੇ ਉਠ ਕੇ ਅਖਬਾਰਾਂ ਫਰੋਲਣ ਲੱਗਦਾ। ਉਸ ਨੇ ਪੰਜਾਬ ਬਾਰੇ ਇਕ ਲੇਖ ਵੀ ਲਿਖ ਲਿਆ ਤੇ ਪੰਜਾਬੀ ਟ੍ਰਿਬਿਊਨ ਨੂੰ ਭੇਜ ਦਿਤਾ ਨਾਲ ਹੀ ਲਿਖ ਦਿਤਾ ਕਿ ਇਸ ਨੂੰ ਬਹੁਤ ਜਲਦੀ ਛਾਪਿਆ ਜਾਵੇ। ਲੇਖ ਭੇਜ ਕੇ ਉਹ ਅਗਲੇ ਦਿਨ ਹੀ ਉਡੀਕ ਕਰਨ ਲੱਗਿਆ ਕਿ ਇਸ ਨੂੰ ਛਾਪ ਦਿਤਾ ਹੋਵੇਗਾ। ਦੋ ਕੁ ਦਿਨ ਉਡੀਕ ਕੇ ਕਿ ਨਹੀਂ ਛਪਿਆ ਉਸ ਨੇ ਅਖਬਾਰ ਦੇ ਦਫਤਰ ਫੋਨ ਕੀਤਾ। ਫੋਨ ਅਗਿਓਂ ਅਖਬਾਰ ਦੇ ਸੱਬ ਐਡੀਟਰ ਬਲਬੀਰ ਸਿੰਘ ਦਾ ਜਵਾਬ ਮਿਲਿਆ ਕਿ ਉਸ ਦਾ ਇਹ ਲੇਖ ਛਪਣਯੋਗ ਨਹੀਂ ਹੈ। ਇਹ ਗੱਲ ਸੁਣ ਕੇ ਉਸ ਗੁੱਸੇ ਨਾਲ ਅੱਗ ਬਬੂਲਾ ਹੁੰਦਾ ਬੋਲਿਆ,

"ਮਿਸਟਰ ਬਲਬੀਰ ਸਿੰਘ, ਤੈਨੂੰ ਪਤਾ ਏ ਕਿ ਤੂੰ ਕਿਹਦੇ ਨਾਲ ਗੱਲ ਕਰ ਰਿਹਾਂ? ਕਿਹਨੂੰ ਕਹਿ ਰਿਹਾਂ ਕਿ ਮੇਰਾ ਲੇਖ ਛਪਣ ਯੋਗ ਨਹੀਂ ਏ?"

"ਜੀ ਕੁੰਦਨ ਜੀ, ਮੈਂ ਤੁਹਾਡਾ ਨਾਂ ਸੁਣਿਆਂ ਹੋਇਐ।"

"ਫੇਰ ਤੁਸੀਂ ਇਹ ਕਿਵੇਂ ਕਹਿ ਦਿਤਾ ਕਿ ਮੇਰਾ ਲੇਖ ਛਪਣ ਯੋਗ ਨਹੀਂ! ਮੇਰੇ ਲਿਖੇ ਲਿਖੇ ਇਕ ਇਕ ਸ਼ਬਦ ਦਾ ਮੁੱਲ ਪੈਂਦਾ ਏ, ਜਾਪਦਾ ਏ ਤੁਸੀਂ ਮੇਰਾ ਐਡਿਟ ਕੀਤਾ ਕਲਪਨਾ ਦਾ ਵਿਸ਼ੇਸ਼ ਅੰਕ ਨਹੀਂ ਦੇਖਿਆ।"

"ਕੁੰਦਨ ਜੀ, ਕਿਸ ਲੇਖ ਨੂੰ ਛਾਪਣਾ ਤੇ ਕਿਸ ਨੂੰ ਨਹੀਂ ਏਹ ਫੈਸਲਾ ਸੰਪਾਦਕ ਸਾਹਿਬ ਕਰਦੇ ਨੇ, ਇਸ ਲਈ ਮੇਰੇ ਨਾਲ ਔਖੇ ਨਾ ਹੋਵੋ।"

ਆਖਦਿਆਂ ਬਲਬੀਰ ਸਿੰਘ ਨੇ ਫੋਨ ਰੱਖ ਦਿਤਾ। ਕੁੰਦਨ ਗੁੱਸੇ ਵਿਚ ਛਟਪਟਾਉਂਦਾ ਰਿਹਾ। ਸ਼ਾਮ ਨੂੰ ਦੋਸਤਾਂ ਦੀ ਲੱਗੀ ਮਹਿਫਲ ਵਿਚ ਅਖਬਾਰ ਦੇ ਸੰਪਾਦਕ ਨੂੰ ਗਾਲ੍ਹਾਂ ਕੱਢਦਾ ਰਿਹਾ।

ਉਸ ਨੇ ਡਾਕਟਰ ਮਹਿਰੋਕ ਨੂੰ ਮਿਲਣਾ ਤੇ ਬਾਕੀ ਸਾਰੇ ਕੰਮ ਅਗਲੀ ਵੇਰ 'ਤੇ ਛੱਡ ਦਿਤੇ। ਦਿੱਲੀ ਤੋਂ ਹੀ ਵਾਪਸ ਮੁੜ ਪਿਆ। ਪੰਜਾਬ ਦੇ ਬੁਰੇ ਹਾਲਾਤ ਦਾ ਅਸਰ ਦਿੱਲੀ ਉਪਰ ਵੀ ਸੀ। ਦਿੱਲੀ ਦੇ ਹਿੰਦੂ ਸਿੱਖਾਂ ਨੂੰ ਅਜੀਬ ਨਜ਼ਰਾਂ ਨਾਲ ਦੇਖ ਰਹੇ ਸਨ ਜਿਵੇਂ ਸਾਰੇ ਸਿੱਖ ਹੀ ਮੁੱਠੀ ਭਰ ਲੋਕਾਂ ਵਲੋਂ ਫੈਲਾਈ ਦਹਿਸ਼ਤ ਦੇ ਜ਼ਿੰਮੇਵਾਰ ਹੋਣ। ਉਸ ਨੂੰ ਦਿੱਲੀ ਏਅਰ ਪੋਰਟ ਉਪਰ ਵੀ ਸਖਤ ਸਕਿਉਰਟੀ ਦਾ ਸਾਹਮਣਾ ਕਰਨਾ ਪਿਆ। ਉਸ ਨੂੰ ਅਣਗਿਣਤ ਸਵਾਲ ਕੀਤੇ ਗਏ। ਉਸ ਦੇ ਪਾਸਪੋਰਟ ਨੂੰ ਅਧਿਕਾਰੀ ਬਹੁਤ ਦੇਰ ਤਕ ਨਰੀਖਦੇ ਰਹੇ। ਏਅਰ ਪੋਰਟ ਦੇ ਅਧਿਕਾਰੀਆਂ ਦਾ ਕਹਿਣਾ ਸੀ ਪੰਜਾਬ ਦੀ ਦਹਿਸ਼ਤਗਰਦੀ ਨੂੰ ਇੰਗਲੈਂਡ ਤੋਂ ਸ਼ਰੇਆਮ ਸਹਾਇਤਾ ਮਿਲ ਰਹੀ ਹੈ। ਕੁੰਦਨ ਨੂੰ ਗੁੱਸਾ ਆ ਰਿਹਾ ਸੀ। ਉਹ ਵਾਰ ਵਾਰ ਦੱਸ ਰਿਹਾ ਸੀ ਕਿ ਉਹ ਇਕ ਮਸ਼ਹੂਰ ਲੇਖਕ ਹੈ ਪਰ ਉਸ ਦੀ ਗੱਲ ਦਾ ਕਿਸੇ ਉਪਰ ਅਸਰ ਹੀ ਨਹੀਂ ਸੀ ਹੋ ਰਿਹਾ। ਉਹ ਮਨ ਹੀ ਮਨ ਸੋਚ ਰਿਹਾ ਸੀ ਕਿ ਮੁੜ ਕੇ ਕਦੇ ਵੀ ਇੰਡੀਆ ਨਹੀਂ ਆਵੇਗਾ।

ਵਾਪਸ ਇੰਗਲੈਂਡ ਆ ਕੇ ਉਸ ਨੇ ਪੰਜਾਬ ਬਾਰੇ ਕਈ ਹੋਰ ਲੇਖ ਲਿਖ ਮਾਰੇ। ਦੋ ਲੇਖ ਲਿਖ ਕੇ ਉਹ 'ਵਿਦੇਸ਼' ਦੇ ਦਫਤਰ ਆਪਣੇ ਹੱਥੀਂ ਦੇਣ ਗਿਆ। ਤਰਲੋਕ ਸਿੰਘ ਉਸ ਨੂੰ ਦੇਖ ਕੇ ਖੁਸ਼ ਹੋ ਗਿਆ ਪਰ ਬੋਲਿਆ,

"ਕਿਤੇ ਇਹ ਕਾਮਰੇਡਾਂ ਵਾਲ਼ੇ ਲੇਖ ਤਾਂ ਨਹੀਂ?"

"ਤੈਨੂੰ ਪਤਾ ਕਿ ਮੈਂ ਮਾਰਕਿਸਵਾਦੀ ਆਂ ਤੇ ਲੇਖ ਵੀ ਉਸੇ ਨਜ਼ਰੀਏ ਤੋਂ ਈ ਹੋਣੇ ਆਂ।"

"ਨਹੀਂ ਕੁੰਦਨਾ, ਮੈਨੂੰ ਏਹ ਲੇਖ ਨਹੀਂ ਚਾਹੀਦੇ, ਇਹਨਾਂ ਲੇਖਾਂ ਨੂੰ ਮੇਰੇ ਪਰਚੇ ਵਿਚ ਕੌਣ ਪੜ੍ਹੇਗਾ, ਮੈਨੂੰ ਸਿੱਖ ਸਾਈਕੀ ਨਾਲ ਜੁੜੇ ਲੇਖ ਚਾਹੀਦੇ ਆ ਕਿ ਇਸ ਵੇਲੇ ਆਮ ਸਿੱਖ ਕੀ ਸੋਚ ਰਿਹਾ, ਜੇ ਲਿਖ ਸਕਦਾਂ ਤਾਂ ਲਿਖ ਦੇ।"

"ਹੁਣ ਤੂੰ ਮੈਨੂੰ ਡਿਕਟੇਟ ਕਰਕੇ ਲਿਖਾਵੇਂਗਾ?"

"ਨਹੀਂ ਲਿਖਣਾ ਤਾਂ ਤੇਰੀ ਮਰਜ਼ੀ, ਹੋਰ ਬਥੇਰੇ ਹੈਗੇ ਆ, ਅਜ਼ਾਦ, ਸੁਮੰਦਰੀ, ਨਾਜ਼ਰ, ਵਿਰਕ, ਸੰਧੂ, ...ਗੱਲ ਕੀ, ਕਿਸੇ ਨੂੰ ਵੀ ਕਹਾਂ, ਮੇਰੇ ਇਸ਼ਾਰੇ ਤੇ ਕੋਈ ਵੀ ਕੁਝ ਵੀ ਲਿਖ ਸਕਦੈ। ਤੂੰ ਖਾਲਿਸਤਾਨ ਬਣਨ ਦੀਆਂ ਸੰਭਾਵਨਾਵਾਂ ਬਾਰੇ ਲਿਖ, ਮੈਂ ਹਾਈਲਾਈਟ ਕਰ ਕੇ ਛਾਪੂੰ!"

"ਤਰਲੋਕ, ਤੂੰ ਲੋਕਾਂ ਵਿਚ ਜ਼ਹਿਰ ਫੈਲਾ ਰਿਹੈਂ, ਖਾਲਿਸਤਾਨ ਦਾ ਏਹ ਗਲਤ ਪਰਚਾਰ ਕਰਕੇ ਐਵੇਂ ਲੋਕ ਨਾ ਮਰਵਾਈ ਚੱਲ।"

"ਲੋਕ ਮੇਰੇ ਪਰਚਾਰ ਨਾਲ ਕੀ ਮਰਨੇ ਆਂ! ...ਖਾਲਿਸਤਾਨ ਤਾਂ ਹਿੰਦੁਸਤਾਨ ਦੀ ਸਰਕਾਰ ਈ ਬਣਾਉਣਾ ਚਾਹੁੰਦੀ ਐ, ਲੋਕ ਥੋੜੋਂ ਮੰਗਦੇ ਆ, ਤੂੰ ਏਹਦੇ ਬਾਰੇ ਲਿਖ, ਨਹੀਂ ਤਾਂ ਮੈਂ ਦੱਸਿਆ ਈ ਐ ਕਿ ਜਿਹਦੇ ਤੋਂ ਜੋ ਮਰਜ਼ੀ ਕਹਿ ਕੇ ਲਿਖਵਾ ਲਵਾਂ, ਚਾਹੇ ਭਿੰਡਰਾਂਵਾਲੇ ਨੂੰ ਕਿਸਾਨਾਂ ਦਾ ਨੇਤਾ ਕਹਾ ਲਵਾਂ ਜਾਂ ਕੁਝ ਹੋਰ।"

"ਤਰਲੋਕ ਸਿਆਂ, ਜਿਹਨਾਂ ਲੋਕਾਂ ਦੀ ਤੂੰ ਗੱਲ ਕਰਦਾਂ ਇਹਨਾਂ ਦੀ ਰੀੜ ਦੀ ਹੱਡੀ ਹੈ ਨਹੀਂ ਪਰ ਮੇਰੀ ਇਹ ਹੱਡੀ ਬਹੁਤ ਸਟਰੌਂਗ ਏ।"

ਆਖਦਿਆਂ ਕੁੰਦਨ ਨੇ ਉਸ ਵਲ ਬਹੁਤ ਬੁਰੀ ਨਜ਼ਰ ਨਾਲ ਦੇਖਿਆ। ਤਰਲੋਕ ਸਿੰਘ ਵੀ ਜ਼ਿੱਦੀ ਜਿਹੇ ਸੁਭਾਅ ਵਾਲਾ ਹੀ ਸੀ ਪਰ ਸੰਪਾਦਕ ਹੋਣ ਕਰਕੇ ਆਮ ਤੌਰ 'ਤੇ ਸਭ ਨਾਲ ਬਣਾ ਕੇ ਰੱਖਦਾ। ਕੁੰਦਨ ਉਸ ਨਾਲ ਪਹਿਲਾਂ ਵੀ ਖਹਿਬੜ ਚੁੱਕਿਆ ਸੀ। ਕੁੰਦਨ ਦੀ ਤਲਖ ਆਵਾਜ਼ ਸੁਣ ਕੇ ਤਰਲੋਕ ਬੋਲਿਆ,

"ਤੇਰੀ ਰੀੜ ਦੀ ਹੱਡੀ ਨੂੰ ਮੈਂ ਕਾਹਨੂੰ ਭੁੱਲਿਆ ਹੋਇਆਂ!"

"ਦੇਖ ਲਊਂ ਤੈਨੂੰ ਮੈਂ ਤਰਲੋਕ ਸਿੰਘਾ, ਵੱਡੇ ਖਾਲਿਸਤਾਨੀ ਨੂੰ!"

ਆਖਦਾ ਕੁੰਦਨ ਉਥੋਂ ਚੱਲ ਪਿਆ। ਉਸ ਦੇ ਜਾਂਦਿਆਂ ਤਰਲੋਕ ਸਿੰਘ ਬੁੜਬੁੜਾਉਂਦਾ ਬੋਲਿਆ,

"ਸਾਲ਼ਾ ਵੱਡਾ ਲੇਖਕ ਬਣਿਆਂ ਫਿਰਦਾ!"

ਤਰਲੋਕ ਸਿੰਘ ਨਾਲ ਬੈਠੇ ਆਪਣੇ ਇਕ ਕਾਮੇ ਨੂੰ ਕਹਿਣ ਲਗਿਆ,

"ਸਾਲ਼ਾ ਵੱਡਾ ਯੁਧਿਸ਼ਟਰ! ...ਆਪਣੀ ਧੀ ਦੀ ਸਹੇਲੀ ਨਾਲ ਸੌਂਦਾ ਰਿਹਾ ਇਹ! ...ਅਸੀਂ ਕਿਤੇ ਜਾਣਦੇ ਨਹੀ!"

ਕੁੰਦਨ ਨੇ ਉਹਦੀ ਗੱਲ ਸੁਣ ਲਈ ਪਰ ਉਹ ਕਾਹਲੀ ਨਾਲ ਤਰਲੋਕ ਦੇ ਦਫਤਰੋਂ ਨਿਕਲ। ਉਸ ਨੂੰ ਡਰ ਸੀ ਕਿ ਉਹ ਪਾਇਲ ਨੂੰ ਲੈ ਕੇ ਹੀ ਕੋਈ ਮਿਹਣਾ ਨਾ ਮਾਰ ਦੇਵੇ। ਉਹ ਸੋਚਦਾ ਜਾ ਰਿਹਾ ਸੀ ਕਿ ਗੋਲਡੀ ਵਾਲੀ ਗੱਲ ਤਰਲੋਕ ਤਕ ਕਿਵੇਂ ਪੁੱਜੀ ਹੋਵੇਗੀ।

ਗੋਲਡੀ ਦਾ ਨਾਂ ਮਨ ਵਿਚ ਆਉਂਦਿਆਂ ਹੀ ਉਸ ਦੇ ਅੰਦਰ ਇਕ ਟੀਸ ਜਿਹੀ ਉਠ ਖੜੀ। ਉਸ ਦਾ ਮਨ ਉਚਾਟ ਹੋ ਉਠਿਆ। ਉਹ ਸੋਚਣ ਲੱਗਿਆ ਕਿ ਗੋਲਡੀ ਦਾ ਪਤਾ ਕਿਵੇਂ ਕਰੇ। ਵਤਨ ਸਿੰਘ ਤਾਂ ਪਿਛਲੇ ਸਾਲ ਮਰ ਗਿਆ ਸੀ। ਉਸ ਦਾ ਫਿਊਨਰਲ ਵੀ ਕੌਂਸਲ ਨੇ ਹੀ ਕੀਤਾ ਸੀ। ਉਸ ਦੇ ਦਾਗਾਂ ਤੇ ਨਾ ਗੋਲਡੀ ਆਈ ਸੀ ਤੇ ਨਾ ਹੀ ਕੋਈ ਹੋਰ। ਉਸ ਦਾ ਇਕ ਵਾਰ ਫਿਰ ਦਿਲ ਕੀਤਾ ਕਿ ਕਿਉਂ ਨਾ ਇੰਡੀਅਨ ਕੁੜੀ ਵਾਲੀ ਕੋਈ ਬਲਿਊ ਫਿਲਮ ਲਿਆ ਕੇ ਦੇਖੇ ਜਿਥੋਂ ਸ਼ਾਇਦ ਗੋਲਡੀ ਦਾ ਕੋਈ ਪਤਾ ਥੁਹ ਮਿਲ ਸਕੇ ਪਰ ਉਸ ਨੂੰ ਉਹੋ ਪਹਿਲਾਂ ਵਾਲਾ ਡਰ ਖਾਣ ਲਗਿਆ ਕਿ ਇਹ ਨਾ ਹੋਵੇ ਕਿ ਉਸ ਦੀ ਆਪਣੀ ਕੁੜੀ ਵੀ ਅਜਿਹੀਆਂ ਫਿਲਮਾਂ ਦਾ ਹਿੱਸਾ ਬਣੀ ਹੋਈ ਹੋਵੇ। ਪਿਛਲੀ ਵਾਰੀ ਜਦ ਪਾਇਲ ਘਰ ਆਈ ਸੀ ਤਾਂ ਉਸ ਨੇ ਅਜੀਬ ਜਿਹੇ ਕਪੜੇ ਪਾਏ ਹੋਏ ਸਨ, ਜਿਹੋ ਜਿਹੇ ਲਾਲ ਬੱਤੀ ਦੇ ਇਲਾਕੇ ਦੀਆਂ ਔਰਤਾਂ ਪਾਉਂਦੀਆਂ ਹਨ; ਲੱਤਾਂ ਵਿਚ ਕਾਲੀ ਟਾਈਟਸ ਤੇ ਲੱਕ ਤਕ ਛੋਟੀ ਜਿਹੀ ਸਕੱਰਟ ਜਾਂ ਫਰਾਕ, ਗੂਹੜੇ ਰੰਗ ਦਾ ਮੇਕ-ਅੱਪ, ਅਜੀਬ ਜਿਹੇ ਖਿਲਾਰੇ ਹੋਏ ਵਾਲ਼। ਟੈਕਸੀ ਚਲਾਉਂਦਿਆਂ ਅਜਿਹੀਆਂ ਔਰਤਾਂ ਨਾਲ ਉਸ ਦਾ ਵਾਹ ਪੈਂਦਾ ਰਿਹਾ ਸੀ। ਉਹ ਆਪ ਵੀ ਲਾਲ ਬੱਤੀ ਇਲਾਕੇ ਵਿਚ ਅਕਸਰ ਜਾਂਦਾ ਰਿਹਾ ਸੀ। ਜਦ ਮਨਜੀਤ ਇੰਡੀਆ ਚਲੇ ਜਾਂਦੀ ਤਾਂ ਉਹ ਪਰਦੇ ਨਾਲ ਕਿਸੇ ਨਾ ਕਿਸੇ ਵੇਸਵਾ ਵਲ ਚਲੇ ਵੀ ਜਾਇਆ ਕਰਦਾ। ਸ਼ੈਕਸਪੀਅਰ ਰੋਡ ਉਪਰ ਪੈਂਤੀ ਨੰਬਰ ਘਰ ਵਿਚੋਂ ਚਕਲਾ ਚਲਾਉਂਦੀ ਗੋਰੀ ਉਸ ਦੀ ਚੰਗੀ ਤਰ੍ਹਾਂ ਵਾਕਫ ਸੀ। ਆਪਣੀ ਧੀ ਦੀ ਅਜਿਹੀ ਦਿੱਖ ਦੇਖ ਕੇ ਉਹ ਡਰ ਗਿਆ ਸੀ ਪਰ ਉਹ ਕਰ ਵੀ ਕੀ ਸਕਦਾ ਸੀ। ਉਸ ਨੇ ਇਹ ਗੱਲ ਕਿਸ ਨਾਲ ਸਾਂਝੀ ਵੀ ਨਹੀਂ ਸੀ ਕੀਤੀ, ਮਨਜੀਤ ਨਾਲ ਵੀ ਨਹੀਂ। ਉਹ ਮਨਜੀਤ ਨੂੰ ਏਨਾ ਜ਼ਰੂਰ ਕਿਹਾ ਕਰਦਾ ਸੀ ਕਿ ਜੇ ਪਾਇਲ ਮੰਨ ਜਾਵੇ ਤਾਂ ਇਹਦਾ ਵਿਆਹ ਕਰ ਦੇਈਏ। ਅਗਿਓਂ ਮਨਜੀਤ ਕੋਰ ਕਾਹਲੀ ਪੈਂਦੀ ਆਖਦੀ,

"ਮੈਂ ਤਾਂ ਕਹਿੰਨੀ ਆਂ ਕਿ ਮੰਨਦੀ ਜਾਂ ਨਹੀਂ, ਫੜ ਕੇ ਜ਼ਬਰਦਸਤੀ ਏਹਨੂੰ ਵਿਆਹ ਦਿਓ।"

## 9-ਆਪਣਾ ਪਰਚਾ

ਤਰਲੋਕ ਸਿੰਘ ਵਲੋਂ ਹੋਈ ਬੇਇਜ਼ਤੀ ਉਸ ਨੂੰ ਭੁੱਲੀ ਨਹੀਂ ਸੀ। ਉਸ ਨੇ ਰਾਜਾ ਰਾਮ ਨੂੰ ਫੋਨ ਕਰਕੇ ਸਾਰੀ ਗੱਲ ਦੱਸੀ। ਰਾਜਾ ਰਾਮ ਕਹਿਣ ਲਗਿਆ,

"ਬਾਬਿਓ, ਤੁਹਾਨੂੰ ਓਹਦੇ ਸੁਭਾਅ ਦਾ ਪਤਾ ਈ ਐ, ਹੁਣ ਉਹ ਖਾਲਿਸਤਾਨ ਦੀ ਵਗਦੀ ਗੰਗਾ ਵਿਚੋਂ ਹੱਥ ਧੋਣ ਦੇ ਚੱਕਰ ਵਿਚ ਐ।"

"ਰਾਜਾ ਰਾਮ, ਇਹ ਮੌਕਾ ਏ ਇਕ ਹੋਰ ਪਰਚਾ ਕੱਢਣ ਦਾ, ਏਸ ਵੇਲੇ ਖਾਲਿਸਤਾਨ ਦੇ ਖਿਲਾਫ ਕੋਈ ਪਰਚਾ ਚਾਹੀਦਾ ਏ, ਕਿਉਂਕਿ ਬਹੁਤ ਸਾਰੇ ਲੋਕ ਖਾਲਿਸਤਾਨ ਨਹੀਂ ਚਾਹੁੰਦੇ।"

"ਬਾਬਿਓ, ਮੇਰੇ ਤਾਂ ਹੱਥ ਖੜੇ ਆ, ਮੈਂ ਤਾਂ ਹੁਣ ਕਲਪਨਾ ਵੀ ਨਹੀਂ ਕੱਢ ਸਕਦਾ, ਮੇਰੇ ਦੂਜੇ ਬਿਜ਼ਨਸ 'ਤੇ ਬਹੁਤ ਅਸਰ ਪੈ ਰਿਹਾ, ਏਦਾਂ ਕਰੋ ਤੁਸੀਂ ਮੇਰੀ ਸਾਰੀ ਮਸ਼ੀਨਰੀ ਲੈ ਜਾਓ ਤੇ ਆਪ ਈ ਕੋਈ ਪਰਚਾ ਕੱਢ ਲਓ।"

ਰਾਜਾ ਰਾਮ ਨੇ ਸਾਫ ਲਫਜ਼ਾਂ ਵਿਚ ਆਖ ਦਿਤਾ। ਕੁੰਦਨ ਸੋਚਾਂ ਵਿਚ ਪੈ ਗਿਆ। ਉਸ ਨੇ ਮਨਜੀਤ ਨਾਲ ਸਲਾਹ ਕੀਤੀ। ਉਸ ਦੀ ਆਦਤ ਸੀ ਕਿ ਉਹ ਮਨਜੀਤ ਨਾਲ ਲੜਦਾ ਵੀ ਖੁਲ੍ਹ ਕੇ ਸੀ ਤੇ ਵਾਹ ਲਗਦਿਆਂ ਬਾਹਰਲੀ ਹਰ ਗੱਲ ਵੀ ਉਸ ਨਾਲ ਸਾਂਝੀ ਕਰਦਾ। ਮਨਜੀਤ ਉਸ ਨੂੰ ਕਦੇ ਕਿਸੇ ਗੱਲੋਂ ਬਹੁਤਾ ਰੋਕਦੀ-ਟੋਕਦੀ ਨਹੀਂ ਸੀ। ਉਸ ਨੂੰ ਤਾਂ ਇਹੋ ਫਿਕਰ ਹੁੰਦਾ ਸੀ ਕਿ ਕੁੰਦਨ ਬਾਹਰ ਕਿਸੇ ਔਰਤ ਨਾਲ ਵਾਹ ਨਾ ਰੱਖੇ। ਕੁੰਦਨ ਨੂੰ ਵੀ ਇਸ ਗੱਲ ਦਾ ਪਤਾ ਸੀ। ਇਸੇ ਲਈ ਉਹ ਹਰ ਸਮਾਗਮ ਵਿਚ ਮਨਜੀਤ ਨੂੰ ਆਪਣੇ ਨਾਲ ਲੈ ਜਾਇਆ ਕਰਦਾ ਸੀ। ਸਗੋਂ ਉਸ ਨੂੰ ਮਨਜੀਤ ਦੇ ਨਾਲ ਤੁਰਨਾ ਬਹੁਤ ਚੰਗਾ ਲਗਦਾ। ਇਕ ਤਾਂ ਉਸ ਦਾ ਰੰਗ ਗੋਰਾ ਸੀ ਤੇ ਦੂਜੇ ਉਸ ਨੂੰ ਬਣਨ-ਸੰਵਰਨ ਦਾ ਵੱਲ ਸੀ। ਗਹਿਣਿਆਂ ਨਾਲ ਲੱਦੀ ਉਹ ਬਾਹਰ ਨਿਕਲਦੀ। ਉਸ ਨੇ ਗੱਲਾਂ ਕਰਦਿਆਂ ਮਨਜੀਤ ਨੂੰ ਪਰਚਾ ਕੱਢਣ ਲਈ ਮਨਾ ਲਿਆ। ਮਨਜੀਤ ਦੇ ਨਾਂ ਉਪਰ 'ਚੜ੍ਹਦਾ ਸੂਰਜ' ਨਾਂ ਕੱਢਣ ਲਈ ਉਸ ਨੇ ਆਪਣੇ ਪਰ ਤੋਲਣੇ ਸ਼ੁਰੂ ਕਰ ਦਿਤੇ। ਉਹ ਮਿਡਲਸੈਕਸ ਦੇ ਸਾਰੇ ਸ਼ਹਿਰਾਂ ਦੇ ਵਿਓਪਾਰੀਆਂ ਕੋਲ ਇਸ਼ਤਿਹਾਰਾਂ ਲਈ ਪਹੁੰਚ ਕਰਨ ਲੱਗਿਆ।

ਇਹਨਾਂ ਦਿਨਾਂ ਵਿਚ ਹੀ ਪੰਜਾਬ ਵਿਚ ਖਾਲਿਸਤਾਨ ਦੀ ਲਹਿਰ ਹੋਰ ਵੀ ਜ਼ੋਰ ਫੜ ਗਈ। ਅਚਾਨਕ ਭਾਰਤੀ ਫੌਜ ਨੇ ਹਰਮੰਦਿਰ ਸਾਹਿਬ ਉਪਰ ਹਮਲਾ ਕਰ ਦਿਤਾ। ਪੰਜਾਬ ਵਿਚ ਕਰਫਿਊ ਲੱਗ ਗਿਆ। ਭਿੰਡਰਾਂਵਾਲਾ ਮਾਰਿਆ ਗਿਆ ਤੇ ਹੋਰ ਵੀ ਅਣਗਿਣਤ ਲੋਕ ਮੌਤ ਦੇ ਘਾਟ ਉਤਾਰ ਦਿਤੇ ਗਏ। ਹਰਮੰਦਿਰ ਸਾਹਿਬ ਉਪਰ ਹਮਲਾ ਕਰਨ ਕਰਕੇ ਦੁਨੀਆਂ ਭਰ ਦੇ ਸਿੱਖ ਭਾਰਤ ਦੀ ਸਰਕਾਰ ਦੇ ਖਿਲਾਫ ਹੋ ਗਏ। ਸੜਕਾਂ ਉਪਰ ਖੜੇ ਲੋਕ ਧਾਹਾਂ ਮਾਰ ਮਾਰ ਰੋਣ ਲੱਗੇ। ਕੁੰਦਨ ਆਪ ਭਾਵੇਂ ਨਾਸਤਿਕ ਸੀ ਪਰ ਉਸ ਦੀ ਪਤਨੀ ਸਿੱਖੀ ਪਿਛੋਕੜ ਵਾਲੀ ਹੋਣ ਕਰਕੇ ਉਸ ਦੀ ਵਾਹਿਗੁਰੂ ਉਪਰ ਪੂਰੀ ਆਸਥਾ ਸੀ। ਪਿੱਛੇ ਪੰਜਾਬ ਵਿਚ ਉਸ ਦੇ ਪਿਤਾ ਲੌਂਗੋਵਾਲ ਅਕਾਲੀ ਦੱਲ ਦਾ ਲੀਡਰ ਹੋਣ ਕਰਕੇ ਉਹ ਕੁਝ ਕੁ ਸਿਆਸਤ ਨਾਲ ਵੀ ਜੁੜੀ ਹੋਈ ਸੀ। ਹਰਮੰਦਿਰ ਸਾਹਿਬ ਉਪਰ ਹਮਲੇ ਨੇ ਉਸ ਨੂੰ ਵੀ ਵਲੂੰਧਰ ਸੁਟਿਆ ਸੀ। ਉਹ ਆਪਣੇ ਕੰਮ ਉਪਰ ਵੀ ਤੇ ਘਰ ਵਿਚ ਵੀ ਇੰਦਰਾ ਗਾਂਧੀ ਦੇ ਖਿਲਾਫ ਬੋਲਦੀ ਰਹਿੰਦੀ। ਕੁੰਦਨ ਉਸ ਨੂੰ ਸਮਝਾਉਣ ਲਗਦਾ ਕਿ ਹਰਮਿੰਦਰ ਸਾਹਿਬ ਦੇ ਅੰਦਰ ਏਨੇ ਹਥਿਆਰ ਜਮ੍ਹਾ ਕਰ ਲਏ ਹੋਏ ਸਨ ਕਿ ਸਰਕਾਰ ਨੂੰ ਹਮਲਾ ਕਰਨਾ ਹੀ ਪੈਣਾ ਸੀ ਪਰ ਉਹ ਭਿੰਡਰਾਂਵਾਲੇ ਦੇ ਖਿਲਾਫ ਇਕ ਵੀ ਸ਼ਬਦ ਸੁਣਨ ਲਈ ਤਿਆਰ ਨਾ ਹੁੰਦੀ। ਉਹ ਆਮ ਤੌਰ 'ਤੇ ਰਾਮਗੜੀਆ ਗੁਰਦਵਾਰੇ ਜਾਇਆ ਕਰਦੀ ਸੀ ਪਰ ਰਾਮਗੜੀਆ ਗੁਰਦਵਾਰੇ ਵਿਚ ਖਾਲਿਸਤਾਨ ਦਾ ਕੋਈ ਰੌਲ਼ਾ ਨਹੀਂ ਸੀ ਇਸ ਲਈ ਉਸ ਨੇ ਉਸ ਗੁਰਦਵਾਰੇ ਜਾਣਾ ਸ਼ੁਰੂ ਕਰ ਦਿਤਾ ਜਿਥੇ ਅੱਤਵਾਦੀਆਂ ਦਾ ਬੋਲਬਾਲਾ

ਸੀ। ਉਹ ਗੁਰਦਵਾਰੇ ਹੀ ਨਹੀਂ ਸੀ ਜਾਂਦੀ ਬਲਕਿ ਉਸ ਨੇ ਇਕ ਦਿਨ ਖਾਲਿਸਤਾਨ ਦੇ ਹੱਕ ਵਿਚ ਸਟੇਜ ਤੋਂ ਲੈਕਚਰ ਵੀ ਕੀਤਾ। ਕੁੰਦਨ ਨੂੰ ਇਸ ਗੱਲ ਦਾ ਇਕ ਦਮ ਤਾਂ ਪਤਾ ਨਾ ਚਲਿਆ ਪਰ ਉਸ ਦੇ ਇਕ ਕਾਮਰੇਡ ਤੋਂ ਤੀਜੇ ਕੁ ਦਿਨ ਪਤਾ ਚੱਲ ਗਿਆ। ਕੁੰਦਨ ਤਾਂ ਜਿਵੇਂ ਸਤਵੇਂ ਅਸਮਾਨੇ ਜਾ ਚੜ੍ਹਿਆ ਹੋਵੇ, ਉਸ ਨੇ ਕਿਹਾ,

"ਇਹ ਤੂੰ ਕੀ ਕੀਤਾ ਮਨਜੀਤ ਕੁਰੇ? ਮੇਰੀ ਬਣੀ ਬਣਾਈ ਇੱਜ਼ਤ ਮਿੱਟੀ ਵਿਚ ਰੋਲ਼ ਦਿਤੀ ਏ!"

"ਕਿਹੜੀ ਇੱਜ਼ਤ ਰੋਲ਼ ਦਿਤੀ ਆ, ਜੋ ਸੱਚ ਸੀ ਮੈਂ ਕਹਿ ਦਿਤਾ, ਹੁਣ ਖਾਲਿਸਤਾਨ ਬਣ ਕੇ ਈ ਰਹਿਣਾ, ਤੇਰੇ ਰੋਕਿਆਂ ਨਹੀਂ ਰੁਕਣਾ।"

"ਬੇਵਕੂਫ ਔਰਤ!"

"ਤੂੰ ਐਂ ਬੇਵਕੂਫ ਆਦਮੀ!"

ਏਨਾ ਕਹਿਣ 'ਤੇ ਕੁੰਦਨ ਮਾਰਨ ਲਈ ਉਸ ਵਲ ਅਹੁੜਿਆ। ਮਨਜੀਤ ਬੋਲੀ,

"ਹਰਾਮਜ਼ਾਦਿਆ, ਮੈਨੂੰ ਹੱਥ ਲਾ ਕੇ ਦਿਖਾ, ਜੇ ਤੈਨੂੰ ਘਰੋਂ ਬਾਹਰ ਨਾ ਕੱਢਿਆ ਤਾਂ ਮੈਨੂੰ ਕਿਹਨੇ ਬਸੰਤ ਸਿੰਘ ਦੀ ਧੀ ਕਹਿਣਾ! ਜੇ ਤੈਨੂੰ ਮੁੜ ਕੇ ਉਹੀ ਜੇਠੂ ਨਾ ਬਣਾਇਆ ਤਾਂ ਮੇਰਾ ਨਾਂ ਮਨਜੀਤ ਨਹੀਂ!"

ਕੁੰਦਨ ਥਾਵੇਂ ਹੀ ਰੁਕ ਗਿਆ ਪਰ ਉਹ ਬਰਾਬਰ ਗਾਲ੍ਹਾਂ ਕੱਢਦਾ ਰਿਹਾ। ਦੋਨਾਂ ਦੀ ਲੜਾਈ ਨੇ ਸਾਰਾ ਘਰ ਸਿਰ 'ਤੇ ਚੁੱਕ ਰੱਖਿਆ ਸੀ। ਮੁੰਡਾ ਅਮਰਜੋਤ ਘਰ ਹੀ ਸੀ, ਉਸ ਨੇ ਇਕ ਦਮ ਪੁਲੀਸ ਨੂੰ ਫੋਨ ਕਰ ਦਿਤਾ। ਪੁਲੀਸ ਆਉਣ ਤਕ ਦੋਵੇਂ ਸਾਵੇਂ ਹੋ ਚੁੱਕੇ ਸਨ। ਪੁਲੀਸ ਉਹਨਾਂ ਨੂੰ ਸ਼ਾਂਤੀ ਰੱਖਣ ਲਈ ਕਹਿੰਦੀ ਚਲੇ ਗਈ। ਕੁੰਦਨ ਅਮਰਜੋਤ ਨੂੰ ਉਸ ਦੀ ਮਾਂ ਦੇ ਖਿਲਾਫ ਭੜਕਾਉਣ ਲੱਗਿਆ। ਇਹ ਗੱਲ ਉਹਨਾਂ ਦੇ ਘਰ ਵਿਚ ਪਹਿਲਾਂ ਤੋਂ ਹੀ ਚਲਦੀ ਆਈ ਸੀ ਜਦ ਵੀ ਉਹ ਮਨਜੀਤ ਨੂੰ ਕਾਬੂ ਨਾ ਕਰ ਸਕਦਾ ਤਾਂ ਬੱਚਿਆਂ ਨੂੰ ਉਸ ਦੇ ਖਿਲਾਫ ਵਰਤਣ ਲਗਦਾ। ਉਸ ਦਿਨ ਪੁਲੀਸ ਆ ਕੇ ਚਲੇ ਗਈ ਪਰ ਉਹਨਾਂ ਵਿਚਲੀ ਖਾਈ ਹੁਣ ਹੋਰ ਡੂੰਘੀ ਹੋਣ ਲੱਗੀ। ਉਹਨਾਂ ਦੇ ਲੜਾਈ ਝਗੜੇ ਜਿਹੜੇ ਕਈ ਵਾਰ ਅੰਦਰੋ ਅੰਦਰ ਦੱਬ ਜਾਂਦੇ ਸਨ ਬਾਹਰ ਆਉਣ ਲੱਗ ਪਏ। ਦੋਸਤਾਂ ਤਕ ਇਸ ਦੀਆਂ ਸੋਆਂ ਪੁੱਜਣੀਆਂ ਸ਼ੁਰੂ ਹੋ ਗਈਆਂ। ਮਨਜੀਤ ਨੂੰ ਜਦ ਵੀ ਕੋਈ ਸਹੇਲੀ ਜਾਂ ਕੋਈ ਕੁੰਦਨ ਦਾ ਵਾਕਫ ਵੀ ਮਿਲਦਾ ਤਾਂ ਉਹ ਦੱਸਣ ਲੱਗਦੀ,

"ਮੈਂ ਤਾਂ ਏਹਦੇ ਨਾਲ ਫਸੀ ਬੈਠੀ ਆਂ, ਮੈਂ ਬੀ. ਏ. ਪਾਸ ਆਂ, ਮੈਂ ਇੰਦਰਾ ਗਾਂਧੀ ਨਾਲ ਵੀ ਬਹਿਸ ਕਰ ਸਕਦੀ ਆਂ, ਇਹ ਤਾਂ ਬਹੁਤ ਹੀ ਘਟੀਆ ਖਾਨਦਾਨ ਦਾ ਬੰਦਾ ਇਹ, ਏਨੇ ਘਟੀਆ ਖਾਨਦਾਨ ਦਾ ਕਿ ਇਹਦੇ ਖਾਨਦਾਨ ਦਾ ਪਤਾ ਲਗਦੇ ਹੀ ਮੇਰੇ ਨਿਆਣੇ ਵੀ ਨਹੀਂ ਵਿਆਹ ਹੋਣੇ। ਮੇਰੇ ਨਿਆਣੇ ਮੇਰੇ ਪਿਓ ਤੇ ਭਰਾਵਾਂ ਦੇ ਮੂੰਹ ਨੂੰ ਵਿਆਹ ਹੋਣਗੇ। ਏਹਨੂੰ ਕਹਾਣੀਆਂ ਦੇ ਪਲਾਟ ਤਾਂ ਮੈਂ ਲਿਆ ਕੇ ਦਿੰਨੀ ਆਂ, ...ਹੋਰ ਕੀ ਦੱਸਾਂ! ...ਝੱਗਾ ਚੁੱਕਿਆਂ ਆਪਣਾ ਈ ਢਿੱਡ ਨੰਗਾ ਹੁੰਦੈ!"

ਕੁੰਦਨ ਵੀ ਆਪਣੇ ਦੋਸਤਾਂ ਨਾਲ ਗੱਲਾਂ ਕਰਦਾ ਜਾਂ ਆਪਣੀ ਡਾਇਰੀ ਵਿਚ ਹੀ ਲਿਖਣ ਬਹਿ ਜਾਂਦਾ,

"ਬਹੁਤ ਹੀ ਭੈੜੀ ਔਰਤ ਏ, ਇਹਦਾ ਭਰਾ ਮੇਰੀਆਂ ਦੁਕਾਨਾਂ ਖਾ ਗਿਆ, ਮੇਰੇ ਖਿਲਾਫ ਬੱਚਿਆਂ ਨੂੰ ਚੁੱਕੀ ਜਾਂਦੀ ਏ, ਆਪਣੇ ਪੁੱਤ ਨੂੰ ਪੁੱਤ ਈ ਨਹੀਂ ਸਮਝਦੀ, ਧੀ ਨੂੰ ਘਰੋਂ ਦੁੜਾਉਣ ਵਿਚ ਏਹਦਾ ਈ ਹੱਥ ਏ, ਮੈਂ ਤਾਂ ਏਸ ਚੁੜੇਲ ਤੋਂ ਹੁਣ ਤਲਾਕ ਲੈ ਲੈਣਾ ਏਂ।"

ਉਹਨਾਂ ਦੀ ਗੱਲ ਸੁਣਨ ਵਾਲੇ ਉਹਨਾਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਦੇ। ਇਹਨਾਂ ਦਿਨਾਂ ਵਿਚ ਹੀ ਉਹਨਾਂ ਕਈ ਵਾਰ ਪੁਲੀਸ ਸੱਦੀ। ਦੋਵੇਂ ਆਪੋ ਆਪਣੇ ਵਕੀਲਾਂ ਨੂੰ ਵੀ ਮਿਲੇ। ਇਹਨਾਂ ਦਿਨਾਂ ਵਿਚ ਇਕ ਖਬਰ ਸੁਣਨ ਨੂੰ ਮਿਲੀ। ਉਸ ਦੇ ਦੋਸਤ ਰਸ਼ਪਾਲ ਦੀ ਪਤਨੀ ਸੁਨੀਤਾ ਨੇ ਰਸ਼ਪਾਲ ਉਪਰ ਤਲਾਕ ਦਾ ਕੇਸ ਕਰ ਦਿਤਾ ਸੀ। ਉਹ ਘਰ ਤੇ ਉਸ ਦਾ ਵਿਓਪਾਰ ਸਭ ਕੁਝ ਵਿਚੋਂ ਬਰਾਬਰ ਦਾ ਹਿੱਸਾ ਮੰਗ ਰਹੀ ਸੀ। ਸੁਨੀਤਾ ਮਨਜੀਤ ਦੀ ਖਾਸ ਦੋਸਤ ਸੀ। ਕੁੰਦਨ ਸੋਚਣ ਲੱਗਿਆ ਕਿ ਜੇਕਰ ਮਨਜੀਤ ਸੁਨੀਤਾ ਵਾਲੇ ਰਾਹ 'ਤੇ ਤੁਰ ਪਈ ਤਾਂ ਉਹ ਵੀ ਘਰ ਵਿਚੋਂ ਤੇ ਬੈਂਕ ਵਿਚ ਪਏ ਪੈਸਿਆਂ ਵਿਚੋਂ ਹਿੱਸਾ ਮੰਗੇਗੀ। ਉਸ ਨੇ ਸੋਚਿਆ ਕਿ ਕਿਉਂ ਨਾ ਬੈਂਕ ਵਿਚੋਂ ਸਾਰੇ ਪੈਸੇ ਕਢਵਾ ਕੇ ਕਿਸੇ ਹੋਰ ਪਾਸੇ ਰੱਖ ਲਵੇ। ਉਹ ਬੈਂਕ ਗਿਆ ਤਾਂ ਪਤਾ ਚੱਲਿਆ ਕਿ ਮਨਜੀਤ ਨੇ ਵਕੀਲ ਰਾਹੀਂ ਉਸ ਦੇ ਸਾਰੇ ਅਕਾਊਂਟ ਸੀਲ ਕਰਵਾ ਦਿਤੇ ਸਨ। ਉਸ ਨੂੰ ਘਰ ਵਿਚੋਂ ਤੇ ਸਾਰੀ ਜਾਇਦਾਦ ਵਿਚੋਂ ਬਰਾਬਰ ਦਾ ਹਿੱਸਾ ਚਾਹੀਦਾ ਸੀ। ਕੁੰਦਨ ਨੂੰ ਖਾਲਿਸਤਾਨ ਵੀ ਭੁੱਲ ਗਿਆ ਤੇ ਸਾਹਿਤ ਵੀ ਤੇ ਪੀ ਐਚ ਡੀ. ਵੀ। ਉਹ ਆਪਣਾ ਘਰ ਸੰਭਾਲਣ ਵਲ ਧਿਆਨ ਦੇਣ ਲੱਗਿਆ।

ਇਕ ਦਿਨ ਉਹ ਹਾਲੇ ਕੰਮ 'ਤੇ ਪੁੱਜਿਆ ਹੀ ਸੀ ਕਿ ਰਸ਼ਪਾਲ ਉਸ ਨੂੰ ਮਿਲਣ ਆ ਗਿਆ। ਕਹਿਣ ਲਗਿਆ,

"ਸੁਨੀਤਾ ਨੇ ਮੈਨੂੰ ਘਰੋਂ ਕੱਢ ਦਿਤੈ, ਕਹਿੰਦੀ ਕਿ ਮੈਂ ਉਸ ਨੂੰ ਕੁੱਟਣ ਪੈਨਾਂ, ਪੁਲੀਸ ਆਈ ਤਾਂ ਇਹ ਕਹਿਣ ਲੱਗ ਪਈ ਕਿ ਮੈਨੂੰ ਏਸ ਬੰਦੇ ਤੋਂ ਜਾਨ ਦਾ ਖਤਰਾ। ਪੁਲੀਸ ਮੈਨੂੰ ਕਹਿੰਦੀ ਕਿ ਇਥੋਂ ਬਾਹਰ ਹੋ, ਹੁਣ ਮੈਂ ਕਿਸੇ ਦੋਸਤ ਦੀ ਗੈਰਿਜ ਵਿਚ ਸੌਂ ਰਿਹਾਂ।"

"ਇਹਦਾ ਮਤਲਬ ਮਨਜੀਤ ਵੀ ਏਦਾਂ ਈ ਕਰੂ।"

"ਹਰ ਔਰਤ ਇਕੋ ਜਿਹੀ ਐ ਮੇਰੇ ਭਰਾ, ਹੇਠੋਂ ਵੀ, ਉਪਰੋਂ ਵੀ ਤੇ ਵਿਚੋਂ ਵੀ, ਏਹਦਾ ਮਕਸਦ ਬੰਦੇ ਨੂੰ ਹਰਾਉਣਾ ਐਂ, ਬੰਦੇ ਨੂੰ ਨੀਵਾਂ ਦਿਖਾਉਣਾ ਐਂ, ਔਰਤ ਮੂਹਰੇ ਬੰਦਾ ਕਿਹੜੇ ਬਾਗ ਦੀ ਮੂਲੀ ਐ!"

ਰਸ਼ਪਾਲ ਨੇ ਹਾਰਿਆਂ ਵਾਂਗ ਕਿਹਾ। ਕੁੰਦਨ ਨੂੰ ਵੀ ਮਨਜੀਤ ਨੇ ਇਹੋ ਧਮਕੀ ਦਿਤੀ ਸੀ ਕਿ ਘਰੋਂ ਕੱਢ ਦੇਵੇਗੀ। ਉਸ ਨੂੰ ਮੁੜ ਕੇ ਜੇਠੂ ਬਣਾ ਦੇਵੇਗੀ। ਉਸ ਨੂੰ ਆਪਣਾ ਬਚਪੱਨ ਚੇਤੇ ਆ ਗਿਆ ਜਦ ਹਰ ਕੋਈ ਉਸ ਨਾਲ ਵਧੀਕੀ ਕਰਦਾ ਹੁੰਦਾ ਸੀ। ਉਸ ਨੂੰ ਲੱਗਿਆ ਕਿ ਉਹ ਬਚਪੱਨ ਹਾਲੇ ਵੀ ਖਤਮ ਨਹੀਂ ਹੋਇਆ। ਇਹ ਬਚਪੱਨ ਹੁਣ ਫਿਰ ਸਾਹਮਣੇ ਆ ਖੜਿਆ ਹੈ। ਉਦੋਂ ਜੇਠੂ ਕਿਸੇ ਦੇ ਹਮਲੇ ਤੋਂ ਬਚਣ ਲਈ ਅਪਣਾ ਸਿਰ ਲੁਕੋਣ ਲੱਗਦਾ ਸੀ। ਉਸ ਨੂੰ ਪਤਾ ਸੀ ਕਿ ਸਿਰ 'ਤੇ ਲਗੀ ਸੱਟ ਜ਼ਿਆਦਾ ਖਤਰਨਾਕ ਹੋਵੇਗੀ। ਹੁਣ ਵੀ ਉਸ ਨੂੰ ਆਪਣਾ ਸਿਰ ਬਚਾਉਣ ਦੀ ਲੋੜ ਸੀ। ਉਸ ਨੇ ਮਨਜੀਤ ਨਾਲ ਸਮਝੌਤਾ ਕਰਨ ਦਾ ਫੈਸਲਾ ਕਰ ਲਿਆ। ਉਸ ਨੇ ਆਪਣੇ ਅੰਦਰਲੇ ਕੁਰੱਖਤ ਜੇਠੂ ਨੂੰ ਪਿੱਛੇ ਲੁਕੋਇਆ ਤੇ ਪਤਨੀ ਨੂੰ ਬੋਲਿਆ,

"ਮਨਜੀਤ ਕੁਰੇ, ਕੀ ਇਹ ਲੜਨਾ-ਭਿੜਨਾ ਚੰਗੀ ਗੱਲ ਏ?"

"ਮੈਂ ਨਹੀਂ ਕੁੰਦਨ, ਤੂੰ ਕਰਦਾਂ ਐਂ ਇਹ ਸਭ, ਤੂੰ ਤਾਂ ਬਿਲਕੁਲ ਜ਼ੀਰੋ ਬੰਦਾ ਐਂ, ਨਾ ਤਾਂ ਤੇਰੇ ਕਰਕੇ ਸਾਡੇ ਨਿਆਣੇ ਵਿਆਹ ਹੋਣੇ ਆਂ ਤੇ ਨਾ ਮੇਰੀ ਸੁਸਾਇਟੀ ਵਿਚ ਕੋਈ ਇੱਜ਼ਤ ਬਣਨੀ ਐਂ, ਤੇਰੇ ਗੰਦੇ ਪਿਛੋਕੜ ਨੇ ਸਭ ਸਤਿਆਨਾਸ ਕਰ ਦਿਤਾ ਉਪਰੋਂ ਦੀ ਤੂੰ ਇੱਕੀ ਪਾ ਦਿਤੀ ਐ!"

ਕੁੰਦਨ ਲਈ ਉਸ ਦਾ ਹਰ ਬੋਲ ਅਸਹਿ ਸੀ ਪਰ ਉਸ ਨੇ ਸ਼ਾਂਤੀ ਰੱਖਦਿਆਂ ਆਖਿਆ,

"ਦੇਖ, ਆਪਣੀ ਸਮਾਜ ਵਿਚ ਇੱਜ਼ਤ ਏ, ਮੈਂ ਏਡਾ ਵੱਡਾ ਲੇਖਕ ਆਂ, ਏਡਾ ਮੇਰਾ ਨਾਂ! ਜ਼ਰਾ ਸੋਚ, ਆਪਾਂ ਏਦਾਂ ਲੜਦੇ ਚੰਗੇ ਲੱਗਦੇ ਆਂ। ...ਮੇਰਾ ਸਾਥ ਦੇ, ਮੈਂ ਵੀ ਤੇਰਾ ਹਰ ਕਹਿਣਾ ਮੰਨਦਾਂ।"

"ਇਹ ਸਾਰੀ ਰਿਸਪੈਕਟ ਮੇਰੇ ਕਰਕੇ ਆ ਕੁੰਦਨ!"

"ਚੱਲ ਤੇਰੇ ਕਰਕੇ ਹੀ ਸਹੀ।"

ਆਖਦਾ ਉਹ ਰੋਣ ਲੱਗ ਪਿਆ। ਮਨਜੀਤ ਜਾਣਦੀ ਸੀ ਕਿ ਇਵੇਂ ਫਿੱਸ ਪੈਣਾ ਉਸ ਦੇ ਸੁਭਾਅ ਦਾ ਅੰਗ ਸੀ ਪਰ ਉਸੇ ਵੇਲੇ ਹੀ ਅਗਲੇ ਨੂੰ ਮਾਰ ਦੇਣ ਬਾਰੇ ਵੀ ਤਿਆਰ ਬੈਠਾ ਹੁੰਦਾ। ਉਸ ਦੇ ਬਾਹਰਲਾ ਕੁੰਦਨ ਰੋਂਦਾ ਹੈ ਪਰ ਅੰਦਰਲਾ ਖਤਰਨਾਕ ਜੇਠੂ ਤਾਂ ਕਚੀਚੀਆਂ ਵਟਦਾ ਹੋਵੇਗਾ। ਕਈ ਦਿਨਾਂ ਦੇ ਕਲੇਸ਼ ਤੋਂ ਮਨਜੀਤ ਵੀ ਅੱਕ ਚੁੱਕੀ ਸੀ। ਉਹ ਉਸ ਦੀ ਗੱਲ ਜ਼ਰਾ ਧਿਆਨ ਨਾਲ ਸੁਣਨ ਲੱਗੀ। ਉਸੇ ਸ਼ਾਮ ਕੁੰਦਨ ਪਹਿਲਾਂ ਉਸ ਨੂੰ ਪੱਬ ਲੈ ਕੇ ਗਿਆ ਤੇ ਫਿਰ ਰੈਸਟੋਰੈਂਟ ਖਾਣੇ ਲਈ ਚਲੇ ਗਏ। ਮਨਜੀਤ ਨੂੰ ਇਹ ਬਹੁਤ ਚੰਗਾ ਲਗਿਆ। ਅਗਲੇ ਦਿਨ ਹੀ ਉਸ ਨੇ ਮਨਜੀਤ ਨੂੰ ਝੁਮਕੇ ਬਣਾ ਦਿਤੇ। ਮਨਜੀਤ ਪਿਘਲਣ ਲੱਗੀ। ਉਹ ਮੁੜ ਘਿਓ-ਖਿਚੜੀ ਹੋਣ ਲੱਗੇ। ਪਾਇਲ ਤਾਂ ਇਹਨਾਂ ਦਿਨਾਂ ਵਿਚ ਘਰ ਆਈ ਹੀ ਨਹੀਂ ਸੀ ਪਰ ਅਮਰਜੋਤ ਉਹਨਾਂ ਦੀ ਲੜਾਈ ਵਿਚ ਕਾਫੀ ਉਲਝਿਆ ਰਿਹਾ ਸੀ। ਪਿਓ ਉਸ ਉਪਰ ਜ਼ਿਆਦਾ ਦਬਾਅ ਪਾਉਣ ਲੱਗਦਾ ਤਾਂ ਉਹ ਪਿਓ ਦਾ ਪੱਖ ਲੈ ਲੈਂਦਾ, ਮਾਂ ਜ਼ਿਆਦਾ ਕੰਨ ਭਰਦੀ ਤਾਂ ਮਾਂ ਨਾਲ ਸਹਿਮਤ ਹੋ ਜਾਂਦਾ। ਕੁੰਦਨ ਅਮਰਜੋਤ ਨੂੰ ਸ਼ੌਪਿੰਗ ਕਰਨ ਦੇ ਬਹਾਨੇ ਬਾਹਰ ਲੈ ਗਿਆ ਤੇ ਕਹਿਣ ਲੱਗਿਆ,

"ਦੇਖ ਪੁੱਤਰਾ, ਤੇਰੀ ਮਾਂ ਦੇ ਦਿਮਾਗ ਵਿਚ ਨੁਕਸ ਏ, ਇਹਨੇ ਮੇਰੀ ਲਾਈਫ ਤਾਂ ਹੈੱਲ ਬਣਾਈ ਹੀ ਏ, ਪਾਇਲ ਨੂੰ ਘਰੋਂ ਭਜਾਉਣ ਵਿਚ ਏਹਦਾ ਹੱਥ ਏ, ਹੁਣ ਤੇਰੇ ਵੀ ਬਹੁਤ ਖਿਲਾਫ ਬੋਲਦੀ ਰਹਿੰਦੀ ਏ ਪਰ ਹੁਣ ਕੀ ਕਰੀਏ, ਸਾਡੇ ਘਰ ਦਾ ਮੈਂਬਰ ਏ, ਜੇ ਘਰ ਦਾ ਮੈਂਬਰ ਬਿਮਾਰ ਹੋ ਜਾਵੇ ਤਾਂ ਉਸ ਦੀ ਸੰਭਾਲ ਤਾਂ ਕਰਨੀ ਬਣਦੀ ਹੀ ਏ।"

ਅਮਰਜੋਤ ਉਸ ਦੀ ਗੱਲ ਵਿਚ ਹਾਮੀ ਭਰਦਾ ਰਿਹਾ ਪਰ ਉਸ ਨੂੰ ਸਮਝ ਨਹੀਂ ਸੀ ਪੈ ਰਿਹਾ ਕਿ ਉਹ ਕੀ ਕਰੇ। ਉਹ ਸਤਾਰਾਂ ਸਾਲ ਦੀ ਉਮਰ ਦਾ ਸੀ ਪਰ ਸੋਚਦਾ ਹਾਲੇ ਵੀ ਬਾਰਾਂ ਸਾਲ ਦੇ ਬੱਚਿਆਂ ਵਾਂਗ ਸੀ। ਘਰ ਵਿਚ ਵੀ ਉਹ ਨਾ ਕਿਸੇ ਕੰਮ ਵਿਚ ਮੱਦਦ ਕਰਾਉਂਦਾ ਸੀ ਨਾ ਕੁਝ ਹੋਰ, ਸਗੋਂ ਢੇਰ ਸਾਰੇ ਕੱਪੜੇ ਧੋਣ ਲਈ ਜਮ੍ਹਾਂ ਕਰ ਦਿੰਦਾ। ਇਸ ਗੱਲ 'ਤੇ ਮਨਜੀਤ ਗੁੱਸੇ ਵਿਚ ਆਈ ਉਸ ਨੂੰ ਵੀ ਕਹਿ ਦਿਆ ਕਰਦੀ ਸੀ ਕਿ ਜਿਵੇਂ ਪਾਇਲ ਘਰੋਂ ਗਈ ਹੈ ਉਹ ਵੀ ਕਿਤੇ ਦੌੜ ਜਾਵੇ।

ਕੁੰਦਨ ਨੇ ਮਨਜੀਤ ਨੂੰ ਕਿਹਾ,

"ਦੇਖ ਆਪਾਂ ਕਿੰਨੇ ਦਿਨਾਂ ਬਾਅਦ ਖੁਸ਼ ਦਿਸਣ ਲੱਗੇ ਆਂ, ਏਸ ਮੁਲਕ ਵਿਚ ਨਿਆਣੇ ਕਦੇ ਵੀ ਆਪਣੇ ਨਹੀਂ ਹੁੰਦੇ, ...ਪਾਇਲ ਆਪਣੇ ਰਾਹ ਤੁਰ ਗਈ, ਏਸ ਅਮਰਜੋਤ ਨੇ ਵੀ ਸਾਡਾ ਨਹੀਂ ਬਣਨਾ, ਫੇਰ ਝਗੜਾ ਕਿਹੜੀ ਗੱਲ ਦਾ!"

ਮਨਜੀਤ ਕੁਝ ਨਾ ਬੋਲੀ ਪਰ ਉਹ ਕੁੰਦਨ ਦੀ ਗੱਲ ਨਾਲ ਸਹਿਮਤ ਸੀ। ਕੁੰਦਨ ਫਿਰ ਆਖਣ ਲੱਗਿਆ,

"ਦੇਖ, ਮੈਂ ਵੀ ਸਮਝਦਾਂ ਕਿ ਹਰਮੰਦਿਰ ਸਾਹਿਬ ਉਪਰ ਫੌਜ ਚੜ੍ਹ ਕੇ ਇੰਦਰਾ ਗਾਂਧੀ ਨੇ ਗਲਤੀ ਕੀਤੀ ਏ, ਮੈਂ ਤਾਂ ਇਹ ਕਹਿ ਰਿਹਾਂ ਕਿ ਕਿੰਨੇ ਬੇਗੁਨਾਹਾਂ ਦਾ ਪੰਜਾਬ ਵਿਚ ਕਤਲੇਆਮ ਹੋ ਰਿਹਾ ਏ ਇਹ ਸਭ ਖਾਲਿਸਤਾਨ ਮੰਗਣ ਵਾਲਿਆਂ ਨੇ ਸ਼ੁਰੂ ਕੀਤਾ ਏ, ਲੇਖਕ ਹੋਣ ਦੇ ਨਾਤੇ ਸਾਡਾ ਫਰਜ਼ ਏ ਕਿ ਉਸ ਬੰਦੇ ਨਾਲ ਖੜੀਏ ਜਿਸ ਉਪਰ ਜ਼ੁਲਮ ਹੋ ਰਿਹਾ ਏ, ਇਥੇ ਸਰਕਾਰ ਬਹੁਤ ਗਲਤ ਏ ਪਰ ਠੀਕ ਖਾਲਿਸਤਾਨ ਦੀ ਮੰਗ ਕਰਨ ਵਾਲੇ ਵੀ ਨਹੀਂ। ਮੈਨੂੰ ਪਤਾ ਏ ਕਿ ਤੇਰੇ ਪਿਤਾ ਲੌਂਗੋਵਾਲ ਗਰੁੱਪ ਦੇ ਲੀਡਰ ਨੇ ਪਰ ਇਹ ਗਰੁੱਪ ਤਾਂ ਕਦੇ ਵੀ ਖਾਲਿਸਤਾਨ ਨਹੀਂ ਮੰਗਦਾ।"

ਮਨਜੀਤ ਉਸ ਵਲ ਦੇਖਦੀ ਜਾ ਰਹੀ ਸੀ। ਉਸ ਨੂੰ ਲੱਗਣ ਲੱਗਿਆ ਕਿ ਕੁੰਦਨ ਦੀ ਗੱਲ ਠੀਕ ਹੈ। ਕੁੰਦਨ ਆਪਣੀ ਗੱਲ ਕਹਿੰਦਾ ਰਿਹਾ,

"ਲੋਕਾਂ ਵਿਚ ਆਪਣਾ ਪਤੀ-ਪਤਨੀ ਦਾ ਜਿਹੜਾ ਅਕਸ ਬਣਿਆਂ ਹੋਇਆ ਏ ਉਹ ਏ ਅਗਾਂਹ ਵਧੂ ਜੋੜੇ ਦਾ, ਆਪਾਂ ਫੰਡਾਮੈਂਟਲ ਲੋਕਾਂ ਦਾ ਸਾਥ ਦੇ ਕੇ ਆਪਣਾ ਅਕਸ ਨਹੀਂ ਖਰਾਬ ਕਰ ਸਕਦੇ, ਏਸ ਲਈ ਆਪਾਂ ਨੂੰ ਹਰ ਜ਼ਾਲਮ ਦੇ ਖਿਲਾਫ ਬੋਲਣਾ ਪਵੇਗਾ, ਚਾਹੇ ਉਹ ਸਰਕਾਰ ਹੋਵੇ ਜਾਂ ਕੋਈ ਅੱਤਵਾਦੀ। ਤੂੰ ਆਪਣੇ ਪਿਤਾ ਜਾਂ ਕਿਸੇ ਭਰਾ ਨਾਲ ਗੱਲ ਕਰਕੇ ਦੇਖੇਂਗੀ ਤਾਂ ਉਹ ਵੀ ਇਹੋ ਕਹਿਣਗੇ। ਅੱਤਵਾਦੀਆਂ ਨੂੰ ਸਹੀ ਕਹਿਣ ਦਾ ਮਤਲਬ ਏ ਕਿ ਉਹਨਾਂ ਦੇ ਹੱਥ ਮਜ਼ਬੂਤ ਕਰਨੇ!"

ਹੁਣ ਮਨਜੀਤ ਨੂੰ ਮਹਿਸੂਸ ਹੋਣ ਲੱਗਿਆ ਸੀ ਕਿ ਗੁਰਦਵਾਰੇ ਵਿਚ ਖਾਲਿਸਤਾਨ ਦੇ ਹੱਕ ਵਿਚ ਬੋਲ ਕੇ ਉਸ ਨੇ ਗਲਤੀ ਕਰ ਲਈ ਹੈ। ਉਸ ਨੂੰ ਪਤਾ ਸੀ ਕਿ ਉਸ ਦਾ ਪਿਤਾ ਵੀ ਖਾਲਿਸਤਾਨ ਦੇ ਹੱਕ ਵਿਚ ਨਹੀਂ ਹੈ। ਉਸ ਨੂੰ ਤਾਂ ਸਗੋਂ ਅੱਤਵਾਦੀਆਂ ਵਲੋਂ ਧਮਕੀਆਂ ਮਿਲਦੀਆਂ ਰਹਿੰਦੀਆਂ ਸਨ। ਉਹ ਬੋਲੀ,

"ਕੁੰਦਨ, ਤੂੰ ਜ਼ਿਆਦਤੀ ਕਰ ਜਾਨੈਂ, ਇਹ ਗੱਲਾਂ ਆਪਾਂ ਪਹਿਲਾਂ ਵੀ ਤਾਂ ਏਦਾਂ ਪਿਆਰ ਨਾਲ ਕਰ ਸਕਦੇ ਸੀ।"

"ਚੱਲ ਹੋ ਗਿਆ ਜੋ ਹੋਣਾ ਸੀ, ਹੁਣ ਆਪਾਂ ਪਰਚਾ ਕੱਢਣ ਬਾਰੇ ਸੋਚੀਏ, ਉਸ ਦੀ ਮਾਲਕ ਤੂੰ ਹੋਵੇਂਗੀ, ਜਿਵੇਂ ਕਹੇਂਗੀ ਕਰਾਂਗੇ।"

ਮਨਜੀਤ ਕੁਝ ਨਾ ਬੋਲੀ। ਕੁੰਦਨ ਨੂੰ ਪਤਾ ਸੀ ਕਿ ਉਸ ਦੀ ਚੁੱਪ ਦੇ ਅਰਥ 'ਹਾਂ' ਹਨ। ਉਹ ਪਰਚਾ ਕੱਢਣ ਦੀ ਤਿਆਰੀ ਕਰਨ ਲੱਗਿਆ। ਉਸ ਨੇ ਰਾਜਾ ਰਾਮ ਤੇ ਹੋਰਨਾਂ ਦੋਸਤਾਂ ਤੋਂ ਇਸ ਬਾਰੇ ਜਾਣਕਾਰੀ ਇਕੱਠੀ ਕਰਨੀ ਸ਼ੁਰੂ ਕਰ ਦਿਤੀ। ਇਸ਼ਤਿਹਾਰਾਂ ਲਈ ਵੀ ਬੰਦੇ

ਲੱਭਣੇ ਸ਼ੁਰੂ ਕਰ ਦਿਤੇ। ਕਾਲਾ ਸਿੰਘ ਨਾਂ ਦਾ ਬੰਦਾ 'ਵਿਦੇਸ਼' ਲਈ ਇਸ਼ਤਿਹਾਰ ਇਕੱਠੇ ਕਰਨ ਦਾ ਕੰਮ ਕਰਦਾ ਸੀ। ਕੁੰਦਨ ਨੇ ਉਸ ਤਕ ਪਹੁੰਚ ਕੀਤੀ ਤੇ ਕਹਿਣ ਲਗਿਆ,

"ਸਰਦਾਰ ਕਾਲਾ ਸਿੰਘ ਜੀ, ਅਸੀਂ ਪਰਚਾ ਕੱਢਣ ਲਗੇ ਆਂ, ਜੇ ਇਸ਼ਤਿਹਾਰ ਸਾਨੂੰ ਲੈ ਦਿਓਂ ਤਾਂ ਅਸੀਂ ਕਮਿਸ਼ਨ ਜ਼ਿਆਦਾ ਦਿਆਂਗੇ।"

## 10-ਚੜ੍ਹਦਾ ਸੂਰਜ

ਖਾਲਿਸਤਾਨ ਦਾ ਰੌਲਾ ਵਧ ਰਿਹਾ ਸੀ। 'ਵਿਦੇਸ਼' ਦੀ ਇਸ਼ਾਇਤ ਵੀ ਦਿਨੋ ਦਿਨ ਉਪਰ ਜਾ ਰਹੀ ਸੀ। ਸਿੱਖ ਮਾਨਸਿਕਤਾ ਵਾਲਾ ਵਿਓਪਾਰੀ ਤਬਕਾ ਧੜਾਧੜ ਇਸ਼ਤਿਆਰ 'ਵਿਦੇਸ਼' ਨੂੰ ਦੇ ਰਿਹਾ ਸੀ। ਹਿੰਦੂ ਵਿਓਪਾਰੀ ਜਾਂ ਖਾਸਿਲਤਾਨ ਦੀ ਖਿਲਾਫਤ ਕਰਨ ਵਾਲੇ ਲੋਕਾਂ ਵਿਚੋਂ ਇਸ਼ਤਿਹਾਰ ਇਕੱਠੇ ਕਰਨ ਦੇ ਮੌਕੇ ਅਣਫਰੋਲੇ ਪਏ ਸਨ। ਕੁੰਦਨ ਆਪਣੇ ਪਰਚੇ ਲਈ ਇਹਨਾਂ ਲੋਕਾਂ ਤਕ ਪਹੁੰਚ ਕਰਨੀ ਚਾਹੁੰਦਾ ਸੀ। ਪਰਚੇ ਦਾ ਨਾਂ ਉਸ ਨੇ 'ਚੜ੍ਹਦਾ ਸੂਰਜ' ਰੱਖਣ ਦਾ ਫੈਸਲਾ ਕਰ ਲਿਆ ਹੋਇਆ ਸੀ। ਕਾਫੀ ਸਾਰਾ ਕੰਮ ਉਸ ਨੂੰ ਆਉਂਦਾ ਹੀ ਸੀ। ਉਸ ਨੇ ਰਾਜਾ ਰਾਮ ਦੀ ਮੱਦਦ ਲੈ ਲਈ ਤੇ ਬਨਵਾਰੀ ਨਾਂ ਦਾ ਇਕ ਬੰਦਾ ਕਾਫੀ ਦੇਰ 'ਪੰਜਾਬ ਨਿਊਜ਼' ਵਿਚ ਕੰਮ ਕਰਦਾ ਰਿਹਾ ਸੀ, ਉਸ ਨੇ ਇਸ ਅਖਬਾਰ ਵਿਚੋਂ ਇਸੇ ਕਰਕੇ ਨੌਕਰੀ ਛੱਡੀ ਸੀ ਕਿਉਂਕਿ ਇਹ ਪਰਚਾ ਖਾਲਿਸਤਾਨੀ ਹੋ ਗਿਆ ਸੀ ਤੇ ਹਿੰਦੂਆਂ ਦੇ ਖਿਲਾਫ ਜ਼ਹਿਰ ਉਗਲਣ ਲਗਿਆ ਸੀ, ਉਹ ਮੁਫਤ ਵਿਚ ਹੀ ਕੁੰਦਨ ਦੀ ਮੱਦਦ ਕਰਾਉਣ ਲਗਿਆ। ਉਸ ਨੇ ਆਪਣੀ ਗੈਰਿਜ ਵਿਚ ਹੀ ਮਸ਼ੀਨਾਂ ਲਗਾ ਲਈਆਂ। ਘਰਦੇ ਮੂਹਰਲੇ ਕਮਰੇ ਨੂੰ ਹੀ ਪਰਚੇ ਦਾ ਦਫਤਰ ਬਣਾ ਲਿਆ।

ਕੁੰਦਨ ਨੇ ਪਰਚਾ ਕੱਢ ਮਾਰਿਆ। ਹਾਲੇ ਉਸ ਨੇ ਇਹ ਪਰਚਾ ਪੰਦਰਾਂ ਦਿਨ ਬਾਅਦ ਕੱਢਿਆ ਕਰਨਾ ਸੀ ਤੇ ਬਾਅਦ ਵਿਚ ਹਫਤਾਵਾਰ ਕਰ ਦੇਣਾ ਸੀ। ਪਹਿਲਾਂ ਅੰਕ ਤੀਹ ਸਫੇ ਦਾ ਪਰਚਾ ਸੀ। ਪੰਜਾਬ ਦੀਆਂ ਖ਼ਬਰਾਂ ਉਹਨੇ ਇੰਡੀਆ ਤੋਂ ਆਈਆਂ ਅਖ਼ਬਾਰਾਂ ਵਿਚੋਂ ਫੋਟੋ ਕਾਪੀ ਕਰਕੇ ਲਾ ਦਿਤੀਆਂ। ਸਵਾਲ-ਜਵਾਬ ਵਾਲਾ ਕਾਲਮ ਖੁਦ ਲਿਖ ਲਿਆ। ਇਸ ਵਿਚਲੇ ਬਹੁਤ ਲੇਖ ਉਸ ਨੇ ਆਪ ਹੀ ਲਿਖ ਲਏ ਜਿਹੜੇ ਕਿ ਵੱਖ ਵੱਖ ਨਾਵਾਂ ਥੱਲੇ ਛਾਪ ਦਿਤੇ। ਜੋਗੇਂਦਰ ਦੀ ਕਹਾਣੀ ਲਗਾ ਲਈ। ਕਵਿਤਾਵਾਂ ਬਗੈਰਾ ਇਕੱਠੀਆਂ ਕਰਨੀਆਂ ਤਾਂ ਮੁਸ਼ਕਲ ਹੈ ਹੀ ਨਹੀਂ ਸਨ। ਬਹੁਤ ਸਾਰੇ ਲੇਖਕਾਂ ਦਾ ਉਸ ਨਾਲ ਜੁੜ ਜਾਣਾ ਸੰਭਵ ਹੈ ਹੀ ਸੀ। ਇਸ਼ਤਿਹਾਰ ਇਕੱਠੇ ਕਰਨ ਲਈ ਉਹ ਮਿਡਲਸੈਕਸ ਦੇ ਸਾਰੇ ਦੁਕਾਨਦਾਰਾਂ ਕੋਲ ਗਿਆ। ਉਸ ਨੂੰ ਪਤਾ ਸੀ ਕਿ ਖਾਲਿਸਤਾਨ ਦਾ ਪੱਤਾ ਚਲਾ ਕੇ ਹਿੰਦੂ ਮਾਨਸਿਕਤਾ ਨੂੰ ਕਿਵੇਂ ਵਰਤਣਾ ਹੈ। ਕੁਝ ਇਸ਼ਤਿਹਾਰ ਉਸ ਨੂੰ ਮਿਲ ਗਏ, ਕੁਝ ਕੁ ਉਸਨੇ ਮੁਫਤ ਵਿਚ ਹੀ ਲਗਾ ਦਿਤੇ। ਇਵੇਂ ਕੁਲ ਮਿਲਾ ਕੇ ਉਸ ਦਾ ਪਰਚਾ ਚੰਗਾ ਸੀ। ਭਾਵੇਂ ਇਹ 'ਵਿਦੇਸ਼' ਦੇ ਮੁਕਾਬਲੇ ਦਾ ਨਹੀਂ ਸੀ ਪਰ ਫਿਰ ਵੀ ਲੋਕਾਂ ਦੀ ਖ਼ਬਰਾਂ ਦੀ ਭੁੱਖ ਪੂਰੀ ਕਰ ਸਕਦਾ ਸੀ। ਉਸ ਨੇ ਮਿਡਲਸੈਕਸ ਦੀਆਂ ਬਹੁਤ ਸਾਰੀਆਂ ਦੁਕਾਨਾਂ ਉਪਰ ਆਪ ਜਾ ਕੇ ਪਰਚਾ ਰੱਖ ਦਿਤਾ। ਕਿਤੇ ਪੰਜ ਕਾਪੀਆਂ ਤੇ ਕਿਤੇ ਦਸ ਕਾਪੀਆਂ।

ਇੰਗਲੈਂਡ ਦੇ ਲੇਖਕਾਂ ਵਿਚ ਇਸ ਪਰਚੇ ਨੇ ਖਾਸ ਹਿੱਲਜੁਲ ਪੈਦਾ ਕਰ ਦਿਤੀ। 'ਵਿਦੇਸ਼' ਦੀ ਖਾਲਿਸਤਾਨੀ ਨੀਤੀ ਤੋਂ ਬਹੁਤ ਸਾਰੇ ਲੇਖਕ ਔਖੇ ਸਨ। ਕੁੰਦਨ ਆਪ ਲੇਖਕ ਸੀ ਇਸ ਲਈ ਵੀ ਲੋਕ ਇਸ ਪਰਚੇ ਨੂੰ ਚਾਹ ਕੇ ਪੜ੍ਹਦੇ। ਇਹਨਾਂ ਦਿਨਾਂ ਵਿਚ ਹੀ ਕੁਝ ਹੋਰ ਪਰਚੇ ਵੀ ਖਾਲਿਸਤਾਨ ਦੇ ਵਿਰੋਧੀ ਸੁਰ ਵਾਲੇ ਮਾਰਕੀਟ ਵਿਚ ਆ ਗਏ। 'ਲੋਕਤਾ' ਨਾਂ ਦਾ ਇਕ ਪਰਚਾ ਪੰਦਰਵਾੜੇ ਛਪਦਾ ਜਿਸ ਨੂੰ ਮਾਰਕਸੀ ਪਾਰਟੀ ਵਾਲੇ ਛਾਪਦੇ, ਇਵੇਂ ਹੀ ਇਕ 'ਅਕਸ' ਨਾਂ ਦਾ ਪਰਚਾ ਵੀ ਛਪਣਾ ਸ਼ੁਰੂ ਹੋ ਗਿਆ ਜਿਸ ਬਾਰੇ ਕਿਹਾ ਜਾਂਦਾ ਸੀ ਕਿ ਇਸ ਦੀ ਪਿੱਠ 'ਤੇ ਭਾਰਤੀ ਸਰਕਾਰ ਹੈ। 'ਵਿਦੇਸ਼' ਦੇ ਸਿੱਧੇ ਵਿਰੋਧ ਵਿਚ ਵੀ ਮਾਸਿਕ ਸਾਹਿਤਕ ਪਰਚਾ ਵੀ ਨਿਕਲਣਾ ਸ਼ੁਰੂ ਹੋ ਗਿਆ। ਨਵੇਂ ਨਿਕਲੇ ਬਹੁਤੇ ਪਰਚਿਆਂ ਦਾ ਮਕਸਦ ਆਪਣੀਆਂ ਨੀਤੀਆਂ ਦਾ ਪਰਚਾਰ ਸੀ ਪਰ ਕੁੰਦਨ ਇਸ ਤੋਂ ਪੈਸੇ ਵੀ ਕਮਾਉਣੇ ਚਾਹੁੰਦਾ ਸੀ ਤੇ ਨਾਲ ਦੀ ਨਾਲ ਤਰਲੋਕ ਸਿੰਘ ਵਾਂਗ ਛਾ ਜਾਣਾ ਵੀ ਚਾਹੁੰਦਾ ਸੀ।

ਪਰਚੇ ਦੇ ਪਹਿਲੇ ਅੰਕ ਨੇ ਉਸ ਨੂੰ ਕਾਫੀ ਘਾਟਾ ਪਾਇਆ। ਜਿਥੇ ਪੰਜ ਕਾਪੀਆਂ ਰੱਖੀਆਂ ਸੀ ਚਾਰ ਮੁੜ ਆਈਆਂ, ਜਿਥੇ ਦਸ ਰੱਖੀਆਂ ਸਨ ਵਿਚੋਂ ਅੱਠ ਮੁੜ ਆਈਆਂ। ਇਸ਼ਤਿਹਾਰਾਂ ਦੇ ਪੈਸੇ ਵੀ ਸਾਵੇਂ ਜਿਹੇ ਹੀ ਆਏ ਸਨ। ਕੁਝ ਹੋਰ ਅੰਕ ਕੱਢੇ, ਉਸ ਦੇ ਪਰਚੇ ਦੀ ਗੱਲਬਾਤ ਤਾਂ ਵਾਹਵਾ ਤੁਰ ਪਈ ਪਰ ਜੇਬ੍ਹ ਵਿਚੋਂ ਖਰਚ ਬਹੁਤ ਹੋ ਰਿਹਾ ਸੀ। ਉਸ ਨੇ ਵਿਓਪਾਰਕ ਭਾਈਚਾਰੇ ਨਾਲ ਨੇੜਤਾ ਪੈਦਾ ਕਰਨ ਲਈ ਅਮਰਜੋਤ ਦਾ ਅਠਾਰਵਾਂ ਜਨਮ ਦਿਨ ਵੱਡੀ ਪੱਧਰ 'ਤੇ ਮਨਾਉਣ ਦਾ ਫੈਸਲਾ ਕਰ ਲਿਆ। ਇਸ ਕੰਮ ਲਈ ਵੱਡਾ ਸਾਰਾ ਹਾਲ ਬੁੱਕ ਕਰਾਇਆ। ਉਸ ਨੇ ਮਿਡਲਸੈਕਸ, ਹੰਸਲੋ, ਹੈਰੋ, ਈਲਿੰਗ ਗੱਲ ਕੀ ਕਿ ਸਾਰੇ ਪੱਛਮੀ ਲੰਡਨ ਦੇ ਦੁਕਾਨਦਾਰ, ਰੈਸਟੋਰੈਂਟ ਵਾਲੇ ਤੇ ਛੋਟੀਆਂ ਮੋਟੀਆਂ ਫੈਕਟਰੀਆਂ ਵਾਲੇ ਇਸ ਪਾਰਟੀ ਵਿਚ ਸੱਦੇ। ਡੀ. ਜੇ. ਦਾ ਇੰਤਜ਼ਾਮ ਕੀਤਾ ਗਿਆ। ਲੋਕ ਤਰ੍ਹਾਂ ਤਰ੍ਹਾਂ ਦੇ ਤੋਹਫੇ ਲਿਆਏ। ਲੈਕਰਚ ਕੀਤੇ ਗਏ। ਜਿਥੇ ਅਮਰਜੋਤ ਨੂੰ ਜਨਮ ਦਿਨ ਦੀਆਂ ਵਧਾਈਆਂ ਦਿਤੀਆਂ ਗਈਆਂ ਉਥੇ 'ਚੜ੍ਹਦਾ ਸੂਰਜ' ਦੀ ਲੰਮੀ ਉਮਰ ਦੀ ਦਵਾ ਵੀ ਕੀਤੀ ਗਈ। ਇਸ ਪਾਰਟੀ ਦਾ ਕੁੰਦਨ ਨੂੰ ਕੁਝ ਕੁ ਫਾਇਦਾ ਹੋਇਆ ਪਰ ਓਨਾ ਨਹੀਂ ਜਿੰਨੇ ਦੀ ਉਹ ਆਸ ਰੱਖਦਾ ਸੀ। ਬਹੁਤ ਥੋੜੇ ਨਵੇਂ ਇਸ਼ਤਿਹਾਰ ਮਿਲੇ।

ਅਮਰਜੋਤ ਦੀ ਪਾਰਟੀ ਉਪਰ ਉਸ ਨੇ ਲੇਖਕ ਬਹੁਤ ਘੱਟ ਸੱਦੇ ਸਨ। ਉਸ ਨੂੰ ਪਤਾ ਸੀ ਕਿ ਲੇਖਕ ਉਸ ਦੇ ਪਰਚੇ ਦੀ ਕੋਈ ਆਰਥਿਕ ਮੱਦਦ ਨਹੀਂ ਕਰ ਸਕਦੇ। ਹਾਂ, ਇਸ ਪਾਰਟੀ 'ਤੇ ਪਾਇਲ ਵੀ ਆਈ। ਪਾਇਲ ਹੁਣ ਸਟੀਵ ਨਾਂ ਦੇ ਕਾਲ਼ੇ ਮੁੰਡੇ ਨਾਲ ਰਹਿੰਦੀ ਸੀ। ਇੰਨੇ ਚਿਰ ਵਿਚ ਉਸ ਨੇ ਕਈ ਬੁਆਏ ਫਰੈਂਡ ਬਦਲ ਲਏ ਸਨ। ਉਸ ਦਾ ਸੁਭਾਅ ਵੀ ਗੁੱਸੇ ਖੋਰ ਹੋਣ ਕਰਕੇ ਕਿਸੇ ਨਾਲ ਘੱਟ ਹੀ ਬਣਦੀ ਸੀ। ਜਦ ਬੁਆਏ ਫਰੈਂਡ ਨਾਲ ਵਿਗੜ ਜਾਂਦੀ ਤਦ ਉਹ ਕੁਝ ਦਿਨਾਂ ਲਈ ਘਰ ਆ ਜਾਂਦੀ। ਕੁੰਦਨ ਨੇ ਉਸ ਨੂੰ ਕਿਸੇ ਵੀ ਗੱਲੋਂ ਟੋਕਣਾ ਛੱਡ

ਦਿਤਾ ਹੋਇਆ ਸੀ। ਮਨਜੀਤ ਜ਼ਰੂਰ ਉਸ ਦੇ ਮਗਰ ਪਈ ਰਹਿੰਦੀ ਕਿ ਟਿਕ ਕੇ ਘਰ ਰਹੇ ਤੇ ਕਿਧਰੇ ਨੌਕਰੀ ਕਰੇ ਤੇ ਆਪਣੀ ਜ਼ਿੰਦਗੀ ਨੂੰ ਇੰਡੀਅਨ ਕੁੜੀ ਵਾਂਗ ਬਤੀਤ ਕਰੇ ਪਰ ਪਾਇਲ ਨੇ ਕਦੇ ਵੀ ਆਪਣੀ ਮਾਂ ਦੀ ਗੱਲ ਨਹੀਂ ਸੀ ਸੁਣੀ।

ਅਮਰਜੋਤ ਦੇ ਜਨਮ ਦਿਨ ਦੀ ਪਾਰਟੀ ਉਪਰ ਖਰਚ ਬਹੁਤ ਹੋ ਗਿਆ ਸੀ ਪਰ ਫਾਇਦਾ ਕੁਝ ਵੀ ਨਹੀਂ ਸੀ ਹੋਇਆ। ਜਦ ਕੁੰਦਨ ਹਿਸਾਬ ਕਰ ਰਿਹਾ ਸੀ ਤਾਂ ਮਨਜੀਤ ਕੋਲ ਹੀ ਬੈਠੀ ਸੀ। ਉਹ ਭੁੜਕਦੀ ਹੋਈ ਬੋਲੀ,

"ਏਸ ਪਰਚੇ ਦਾ ਕੀ ਫਾਇਦੈ? ਕਿਉਂ ਅੱਡੀਆਂ ਚੁੱਕ ਕੇ ਫਾਹਾ ਲਿਐ?"

"ਹਰ ਗੱਲ ਵਿਚ ਫਾਇਦਾ ਹੀ ਨਹੀਂ ਸੋਚੀਦਾ।"

"ਹੋਰ ਨੁਕਸਾਨ ਸੋਚੀਦੈ? ...ਤੂੰ ਤਾਂ ਡਾਕਖਾਨੇ ਵਿਚ ਜਾਨੈਂ ਤੇ ਕੁਰਸੀ 'ਤੇ ਬੈਠ ਕੇ ਆ ਜਾਨੈਂ, ਮੈਂ ਫੈਕਟਰੀ ਵਿਚ ਸਾਰਾ ਦਿਨ ਮਸ਼ੀਨ 'ਤੇ ਖੜੇ ਪੈਰ ਕੰਮ ਕਰਦੀ ਆਂ, ਲੱਤਾਂ ਵਿਚ ਖੱਲੀਆਂ ਪੈ ਜਾਂਦੀਆਂ, ਪੈਰ ਪਾਥੀਆਂ ਵਰਗੇ ਹੋ ਜਾਂਦੇ ਆ, ਏਨੀ ਔਖ ਨਾਲ ਕਮਾਏ ਮੇਰੇ ਪੈਸੇ ਤੂੰ ਪਰਚੇ 'ਤੇ ਰੋੜੀ ਜਾਨੈਂ!"

ਇਸੇ ਗੱਲ ਤੋਂ ਉਹ ਝਗੜ ਪਏ ਤੇ ਬਹੁਤ ਦੇਰ ਤਕ ਲੜਦੇ ਰਹੇ। ਹਾਰ ਕੇ ਕੁੰਦਨ ਹੀ ਨਰਮ ਪੈ ਗਿਆ। ਜਦੋਂ ਦਾ ਪਰਚਾ ਸ਼ੁਰੂ ਕੀਤਾ ਸੀ ਕੁੰਦਨ ਜਲਦੀ ਸਮਝੌਤੇ ਦੇ ਰੌਂਅ ਵਿਚ ਆ ਜਾਂਦਾ ਸੀ ਕਿਉਂਕਿ ਉਹ ਕਿਸੇ ਨਾ ਕਿਸੇ ਤਰ੍ਹਾਂ ਪਰਚਾ ਚਲਦਾ ਰੱਖਣਾ ਚਾਹੁੰਦਾ ਸੀ।

ਇਕ ਦਿਨ ਉਸ ਨੇ ਡਾਕ ਦੇਖੀ ਤਾਂ ਜੋਗੇਂਦਰ ਦਾ ਭੇਜਿਆ ਇਕ ਲਿਫਾਫਾ ਮਿਲਿਆ। ਉਹ ਸਮਝ ਗਿਆ ਕਿ ਉਸ ਨੇ ਪਰਚੇ ਲਈ ਕਹਾਣੀ ਭੇਜੀ ਹੋਵੇਗੀ। ਉਸ ਨੇ ਭੇਜਣ ਵਾਲੇ ਦੇ ਪਤੇ ਦੀ ਜਗਾਹ 'ਤੇ ਕੋਈ ਨਵਾਂ ਸਿਰਨਾਵਾਂ ਦੇਖਿਆ ਤਾਂ ਸੋਚਣ ਲੱਗਿਆ ਕਿ ਜੋਗੇਂਦਰ ਨੇ ਘਰ ਕਦੋਂ ਬਦਲਿਆ ਹੋਇਆ। ਉਸ ਨੇ ਲਿਫਾਫਾ ਖੋਹਲਿਆ। ਕਹਾਣੀ ਦੇ ਨਾਲ ਸਿਰਨਾਵਾਂ ਵੀ ਨਵਾਂ ਤੇ ਫੋਨ ਨੰਬਰ ਵੀ। ਕੁੰਦਨ ਨੇ ਉਸੇ ਵੇਲੇ ਹੀ ਉਸ ਨੂੰ ਫੋਨ ਕਰ ਲਿਆ ਤੇ ਪੁੱਛਣ ਲਗਿਆ,

"ਆਹ ਨਵੇਂ ਐਡਰੈੱਸ ਵਾਲੀ ਕੀ ਕਹਾਣੀ ਐਂ ਬਈ?"

"ਵੱਡੇ ਭਾਊ, ਗੜਬੜ ਹੋ ਗਈ, ਮੈਂ ਤੀਵੀਂ ਛੱਡ ਦਿਤੀ।"

"ਕਿਉਂ?"

"ਬਹੁਤ ਤਿੜਫਿੜ ਕਰਦੀ ਸੀ, ਹਰ ਵੇਲੇ ਸਿਰ 'ਤੇ ਚੜ੍ਹ ਕੇ ਬੈਠੀ ਰਹਿੰਦੀ ਸੀ, ਇਕ ਦਿਨ ਦੋ ਚੁਪੇੜਾਂ ਕੀ ਮਾਰ ਬੈਠਾ ਕਿ ਸਾਲ਼ੀ ਨੇ ਪੁਲੀਸ ਬੁਲਾ ਲਈ ਬੱਸ ਫਿਰ ਮੈਂ ਰੱਸਾ ਲਪੇਟ 'ਤਾ।"

ਜੋਗੇਂਦਰ ਹੁੱਬ ਕੇ ਦੱਸ ਰਿਹਾ ਸੀ। ਕੁੰਦਨ ਦੇ ਦਿਲ ਨੂੰ ਕੁਝ ਹੋਣ ਲੱਗਿਆ। ਉਸ ਨੂੰ ਜੋਗੇਂਦਰ ਦੀ ਪਤਨੀ ਵਿਚੋਂ ਗੋਲਡੀ ਦਿਸਦੀ ਸੀ। ਜੋਗੇਂਦਰ ਨੇ ਫਿਰ ਕਿਹਾ,

"ਭਾਊ, ਉਹ ਹਰ ਵੇਲੇ ਡੌਮੀਨੇਟ ਕਰਨ ਦੀ ਕੋਸ਼ਿਸ਼ ਕਰਦੀ ਸੀ, ਮੇਰੇ ਕੋਲੋਂ ਬਰਦਾਸ਼ਤ ਨਹੀਂ ਸੀ ਹੁੰਦਾ, ਮਨ ਨੂੰ ਤਕਲੀਫ ਤਾਂ ਬਹੁਤ ਹੋਈ ਪਰ ਮੈਨੂੰ ਏਹ ਸਟੈੱਪ ਲੈਣਾ ਈ ਪਿਆ, ਉਹ ਵੀ ਜਿੱਦਾਂ ਅੱਡ ਹੋਣ ਨੂੰ ਉਡੀਕਦੀ ਹੋਵੇ, ਘਰ ਲੈ ਗਈ ਪਰ ਹੁਣ ਰੋਂਦੀ ਫਿਰਦੀ ਆ, ...ਭਾਊ ਤੀਵੀਂ ਨੂੰ ਸਮਝਣਾ ਬਹੁਤ ਔਖਾ!"

ਕੁੰਦਨ ਸੋਚਣ ਲੱਗਿਆ ਕਿ ਜੋਗੇਂਦਰ ਵਿਚ ਹਿੰਮਤ ਸੀ, ਉਸ ਨੇ ਇਹ ਕਦਮ ਚੁੱਕ ਲਿਆ ਪਰ ਉਹ ਆਪ ਏਨਾ ਕੰਮ ਨਹੀਂ ਕਰ ਸਕਿਆ। ਨਿਹਾਇਤ ਭੈੜੀ ਔਰਤ ਦੇ ਥੱਲੇ ਲੱਗਿਆ ਹੋਇਆ ਸੀ। ਉਸ ਨੇ ਪੁੱਛਿਆ,

"ਹੁਣ ਕਿਥੇ ਰਹਿੰਨਾ?"

"ਨੌਰਥ ਲੰਡਨ, ਦੁਕਾਨ ਲੈ ਲਈ ਛੋਟੀ ਜਿਹੀ।"

"ਫੇਰ ਪਰਚੇ ਲਈ ਐਡ ਦੇ।"

"ਜਿਸ ਇਲਾਕੇ ਵਿਚ ਦੁਕਾਨ ਆ ਇਥੇ ਆਪਣਾ ਬੰਦਾ ਕੋਈ ਨਹੀਂ, ਐਡ ਦਾ ਫਾਇਦਾ ਨਹੀਂ ਹੋਣਾ।"

"ਓਦਾਂ ਮੱਦਦ ਕਰ ਪਰਚੇ ਦੀ।"

"ਭਾਊ, ਹਾਲੇ ਦੁਕਾਨ ਨਵੀਂ ਆਂ।"

"ਕਿਸੇ ਹੋਰ ਤੋਂ ਐਡ ਦਵਾ, ਹੁਣ ਤਾਂ ਤੇਰੀ ਬਥੇਰੀ ਵਾਕਫੀ ਹੋ ਗਈ ਹੋਣੀ ਆਂ।"

"ਹਾਂ, ਹੈਗੇ ਆ, ਕੈਸ਼ ਐਂਡ ਕੈਰੀ ਤੇ ਵੇਅਰ ਹਾਊਸ ਵਾਲ਼ੇ ਜਿਥੋਂ ਮੈਂ ਮਾਲ ਚੁੱਕਦਾਂ, ਚਲੇ ਚੱਲਾਂਗੇ ਕਿਸੇ ਦਿਨ।"

ਜੋਗੇਂਦਰ ਨੇ ਉਸ ਨਾਲ ਮਿਲਣ ਦਾ ਸਮਾਂ ਤੈਅ ਕਰ ਲਿਆ। ਉਹ ਦੋਵੇਂ ਰਲ਼ ਕੇ ਕਈ ਜਗਾਹ 'ਤੇ ਗਏ ਪਰ ਕੋਈ ਵੀ ਇਸ਼ਤਿਹਾਰ ਨਾ ਮਿਲਿਆ। ਅਸਲ ਵਿਚ ਉਹ ਸਾਰੀਆਂ ਵੱਡੀਆਂ ਕੰਪਨੀਆਂ ਸਨ ਤੇ ਨੈਸ਼ਨਲ ਅਖਬਾਰਾਂ ਰਾਹੀਂ ਹੀ ਇਸ਼ਤਿਹਾਰਬਾਜ਼ੀ ਕਰਾਉਂਦੀਆਂ ਸਨ। ਉਸ ਸ਼ਾਮ ਕੁੰਦਨ ਸਿੰਘ ਜੋਗੇਂਦਰ ਦੀ ਦੁਕਾਨ 'ਤੇ ਚਲੇ ਗਿਆ। ਦੁਕਾਨ ਉਪਰ ਇਕ ਗੋਰੀ ਕੰਮ ਕਰ ਰਹੀ ਸੀ। ਜੋਗੇਂਦਰ ਨੇ ਵਾਕਫੀ ਕਰਾਉਂਦਿਆਂ ਕਿਹਾ,

"ਇਹ ਲੈਜ਼ਲੀ, ਮੇਰੀ ਦੋਸਤ ਵੀ ਤੇ ਸਹਾਇਕ ਵੀ।"

ਪਤਲੀ ਜਿਹੀ ਲੈਜ਼ਲੀ ਨੇ ਅਗੇ ਵੱਧ ਕੇ ਕੁੰਦਨ ਸਿੰਘ ਨਾਲ ਹੱਥ ਮਿਲਾਇਆ। ਕੁੰਦਨ ਸਿੰਘ ਨੇ ਅੰਗਰੇਜ਼ੀ ਵਿਚ ਉਸ ਦਾ ਹਾਲ ਚਾਲ ਪੁੱਛਿਆ ਤੇ ਫਿਰ ਜੋਗੇਂਦਰ ਨੂੰ ਪੁੱਛਣ ਲੱਗਿਆ,

"ਦੁਕਾਨ ਵਿਚ ਵੀ ਕੰਮ ਕਰਦੀ ਏ ਕਿ...?"

"ਮੇਰੇ ਨਾਲ ਈ ਰਹਿੰਦੀ ਆ, ਛੇ ਮਹੀਨੇ ਹੋ ਗਏ, ਬਹੁਤ ਪਿਆਰੀ ਕੁੜੀ ਆ, ਕੋਈ ਕੁਮੈਂਮਿੰਟ ਨਹੀਂ, ਨਿਰੋਲ ਦੋਸਤੀ ਆ, ਜਿੰਨੀ ਦੇਰ ਨਿਭੀ, ਨਿਭੀ ਨਹੀਂ ਤਾਂ ਪਰ੍ਹੇ ਹੋ ਜਾਵਾਂਗੇ।"

"ਛੋਟੇ ਭਾਊ, ਤੂੰ ਤਾਂ ਬਈ ਛਾ ਗਿਆਂ!"

ਕੁੰਦਨ ਨੇ ਹੈਰਾਨ ਹੁੰਦਿਆਂ ਕਿਹਾ। ਜੋਗੇਂਦਰ ਨੇ ਵਿਸਕੀ ਦੀ ਬੋਤਲ ਖੋਹਲ ਲਈ। ਉਸ ਨੇ ਦੋ ਪਟਿਆਲਾ ਸ਼ਾਹੀ ਪੈੱਗ ਭਰੇ ਤਾਂ ਕੁੰਦਨ ਦੀਆਂ ਵੜਾਛਾਂ ਖਿੜ ਗਈਆਂ। ਉਸ ਨੇ ਆਪਣਾ ਪੈੱਗ ਇਕੋ ਸਾਹੇ ਮੁਕਾ ਦਿਤਾ। ਜੋਗੇਂਦਰ ਨੇ ਹੋਰ ਪੈੱਗ ਪਾ ਦਿਤਾ। ਕੁੰਦਨ ਕਹਿਣ ਲੱਗਿਆ,

"ਯਾਰ, ਤੂੰ ਉਹ ਕੁੜੀ ਛੱਡ ਕੇ ਚੰਗਾ ਨਹੀਂ ਕੀਤਾ, ਬਹੁਤ ਸੁਹਣੀ ਕੁੜੀ ਸੀ।"

"ਭਾਊ, ਕਿਹਦਾ ਦਿਲ ਕਰਦਾ ਆਪਣਾ ਘਰ ਪੱਟਣ ਨੂੰ ਪਰ ਉਹ ਬਹੁਤ ਜ਼ਿਆਦਤੀ ਕਰਨ ਲੱਗ ਪਈ ਸੀ, ਉਹਨੂੰ ਪਤਾ ਸੀ ਮੈਂ ਆਪਣੀ ਕੁੜੀ ਨੂੰ, ਆਪਣੇ ਘਰ ਨੂੰ ਬਹੁਤ ਪਿਆਰ ਕਰਦਾਂ, ਉਹ ਮੇਰੇ ਉਪਰ ਇਮੋਸ਼ਨਲ ਤਸ਼ੱਦਦ ਕਰਨ ਲੱਗ ਪੈਂਦੀ ਸੀ, ਇਕ ਦਿਨ ਮੈਂ ਫੈਸਲਾ ਕਰ ਲਿਆ ਕਿ ਜੋ ਹੁੰਦਾ ਹੋ ਜਾਵੇ, ਉਹਦੇ ਸਾਹਮਣੇ ਦੋ ਰਾਹ ਰੱਖੇ ਕਿ ਜਾਂ ਤਾਂ ਸਿੱਧੀ ਹੋ ਜਾਵੇ ਜਾਂ ਫੇਰ ਆਹ ਕੁਝ ਜੋ ਹੋਇਆ।"

"ਗੱਲ ਤਾਂ ਤੇਰੀ ਠੀਕ ਏ, ਇਹ ਔਰਤਾਂ ਬੰਦੇ ਨੂੰ ਬਗੈਰ ਲਿੰਗ ਤੋਂ ਯਹਿ ਜਾਂਦੀਆਂ ਪਰ ਕੀ ਕੀਤਾ ਜਾਵੇ!"

"ਸੱਚੀ ਗੱਲ ਤਾਂ ਇਹ ਆ ਕਿ ਉਹ ਮੈਨੂੰ ਨੀਵਾਂ ਦਿਖਾਉਣ ਲਈ ਮੇਰੇ ਖਾਨਦਾਨ ਨੂੰ ਨੌਲਣ ਲੱਗਦੀ ਸੀ, ਮੈਂ ਉਹਨੂੰ ਹਰ ਗੱਲ ਵਿਚ ਬਰਾਬਰ ਰੱਖਦਾ ਸੀ, ਮੇਰੀ ਸ਼ਰਾਫਤ ਨੂੰ ਉਹ ਮੇਰੀ ਕਮਜ਼ੋਰੀ ਸਮਝਣ ਲੱਗੀ ਸੀ, ...ਇਕ ਦਿਨ ਮੈਂ ਅਜਿਹੀ ਖੜਕਾਈ ਕਿ ਚੇਤੇ ਰੱਖੂ ਸਾਰੀ ਉਮਰ!"

"ਇਹ ਹੋਈ ਨਾ ਜੱਟਾਂ ਵਾਲ਼ੀ ਗੱਲ, ਮੈਂ ਵੀ ਭਾਊ ਏਦਾਂ ਦਾ ਈ ਆਂ, ਜੱਟ ਏਤਰਾਂ ਈ ਕਰਦੇ ਹੁੰਦੇ ਨੇ।"

ਗੱਲ ਕਰਦੇ ਕੁੰਦਨ ਦੀ ਜ਼ੁਬਾਨ ਲੜਖੜਾ ਰਹੀ ਸੀ। ਉਸ ਨੇ ਹੋਰ ਸ਼ਰਾਬ ਨਾ ਪੀਤੀ ਕਿਉਂਕਿ ਕਾਰ ਵੀ ਚਲਾਉਣੀ ਸੀ। ਸਾਰੇ ਰਾਹ ਉਸ ਸੋਚਦਾ ਆਇਆ ਕਿ ਉਸ ਵਿਚ ਅਜਿਹੀ ਕਿਹੜੀ ਕਮਜ਼ੋਰੀ ਹੈ ਕਿ ਉਹ ਮਨਜੀਤ ਦੇ ਏਨਾ ਥੱਲੇ ਲੱਗਿਆ ਹੋਇਆ ਹੈ। ਘਰ ਆ ਕੇ ਉਸ ਨੇ ਇਕ ਪੈੱਗ ਵਿਸਕੀ ਦਾ ਹੋਰ ਪੀਤਾ ਤੇ ਮਨਜੀਤ ਕੋਰ ਨੂੰ ਬੋਲਿਆ,

"ਦੇਖ ਬਈ ਮੈਡਮ, ਆਪਾਂ ਇਕ ਗੱਲ ਕਰੀਏ, ਮੁੜ ਕੇ ਨਾ ਤੂੰ ਮੇਰੇ ਪਿਛੋਕੜ ਨੂੰ ਕੁਝ ਕਹਿਣਾ ਹੋਏਗਾ ਤੇ ਨਾ ਮੈਂ ਤੇਰੇ ਮਾਂਪਿਓ ਨੂੰ।"

"ਹੁਣ ਦਾਰੂ ਦੀ ਚੂਲ਼ੀ ਪੀ ਕੇ ਕੀ ਬਕਵਾਸ ਕਰਨ ਲੱਗਿਆਂ?"

"ਬਕਵਾਸ ਨਹੀਂ ਸੱਚ ਕਹਿ ਰਿਹਾਂ।"

"ਤੂੰ ਚੁੱਪ ਕਰਕੇ ਰੋਟੀ ਖਾਹ ਤੇ ਉਪਰ ਜਾ ਕੇ ਸੌਂ, ਮੈਂ ਸਵੇਰੇ ਕੰਮ 'ਤੇ ਵੀ ਜਾਣਾਂ।"

"ਤੂੰ ਕੰਮ 'ਤੇ ਜਾਹ ਜਾਂ ਨਾ ਜਾਹ ਪਰ ਜਿਹੜੀ ਗੱਲ ਮੈਂ ਕਹਿ ਰਿਹਾਂ ਉਹਦੇ ਵਲ ਧਿਆਨ ਦੇਹ।"

"ਮੈਂ ਕਦੇ ਤੇਰੇ ਪਿਛੋਕੜ ਬਾਰੇ ਗਲਤ ਨਹੀਂ ਕਿਹਾ, ਜੋ ਕਿਹਾ, ਸੱਚ ਕਿਹਾ, ਤੂੰ ਅਨਾਥ ਸੀ, ਗਰੀਬੀ ਦਾ ਮਾਰਿਆ!"

"ਤੇ ਤੇਰਾ ਪਿਓ ਕੰਜਰ ਕਿਹੜੀ ਰਿਆਸਤ ਦਾ ਰਾਜਾ ਸੀ? ...ਉਹ ਵੀ ਆਪਣੀ ਧੀ ਲਈ ਮੇਰੇ ਵਰਗੇ ਕਿਸੇ ਅਨਾਥ ਨੂੰ ਹੀ ਉਡੀਕ ਰਿਹਾ ਸੀ ਕਿ ਸਾਰੀ ਉਮਰ ਕਮਾਈ ਖਾਣ ਨੂੰ!"

ਕੁੰਦਨ ਨੇ ਆਖਦਿਆਂ ਇਕ ਪੈੱਗ ਹੋਰ ਪਾ ਲਿਆ। ਮਨਜੀਤ ਉਸ ਨੂੰ ਗੰਦੀਆਂ ਗਾਲ੍ਹਾਂ ਕੱਢਣ ਲੱਗੀ। ਬਦਲੇ ਵਿਚ ਕੁੰਦਨ ਵੀ ਗੰਦ ਬੋਲਣ ਲੱਗ ਪਿਆ। ਮਨਜੀਤ ਨੇ ਆਪਣਾ ਬੈਗ ਚੁੱਕਿਆ ਤੇ ਘਰੋਂ ਬਾਹਰ ਹੋ ਗਈ। ਕੁੰਦਨ ਉਥੇ ਸੈਟੀ ਉਪਰ ਹੀ ਸੌਂ ਗਿਆ। ਅਮਰਜੋਤ ਹੁਣ ਯੂਨੀਵਰਸਟੀ ਚਲੇ ਗਿਆ ਸੀ ਤੇ ਉਥੇ ਹੀ ਰਹਿੰਦਾ ਸੀ।

ਕੁੰਦਨ ਸਵੇਰੇ ਉਠਿਆ ਤਾਂ ਉਸ ਨੂੰ ਰਾਤ ਵਾਲੀ ਘਟਨਾ ਦੀਆਂ ਗੱਲਾਂ ਚੇਤੇ ਆਉਣ ਲੱਗੀਆਂ। ਉਸ ਨੂੰ ਖ਼ੁਸ਼ੀ ਹੋਈ ਕਿ ਉਸ ਨੇ ਮਨਜੀਤ ਨੂੰ ਸਖਤ ਗੱਲਾਂ ਕਹੀਆਂ ਸਨ। ਉਸ ਨੂੰ ਪਤਾ ਸੀ ਕਿ ਉਹ ਵੱਧ ਤੋਂ ਵੱਧ ਸੁਨੀਤਾ ਵਲ ਚਲੇ ਗਈ ਹੋਵੇਗੀ ਜਾਂ ਕਿਸੇ ਹੋਰ ਸਹੇਲੀ ਵਲ। ਹੁਣ ਉਸ ਨੂੰ ਜਾ ਕੇ ਮਨਾ ਕੇ ਲਿਆਉਣਾ ਪਵੇਗਾ। ਪਹਿਲਾਂ ਵੀ ਕਈ ਵਾਰ ਇਵੇਂ ਹੋ ਜਾਇਆ ਕਰਦਾ ਸੀ। ਉਸ ਨੇ ਫੋਨ ਕਰਕੇ ਕੰਮ ਤੋਂ ਛੁੱਟੀ ਲੈ ਲਈ। ਉਸ ਨੇ ਰਸ਼ਪਾਲ ਨੂੰ ਫੋਨ ਕਰਕੇ ਪਤਾ ਕਰ ਲਿਆ। ਮਨਜੀਤ ਰਾਤੀਂ ਉਸ ਦੇ ਘਰ ਹੀ ਚਲੀ ਗਈ ਸੀ। ਰਸ਼ਪਾਲ ਮਿੰਨਤ ਤਰਲਾ ਕਰਕੇ ਵਾਪਸ ਸੁਨੀਤਾ ਕੋਲ ਆਪਣੇ ਘਰ ਚਲੇ ਗਿਆ ਹੋਇਆ ਸੀ। ਕੁੰਦਨ ਨੇ ਇਸ਼ਨਾਨ ਕੀਤਾ, ਆਪਣੇ ਖਾਣ ਲਈ ਕੁਝ ਬਣਾਇਆ ਤੇ ਜੋਗੇਂਦਰ ਨੂੰ ਫੋਨ ਕਰਨ ਬਹਿ ਗਿਆ। ਉਸ ਨੂੰ ਜੋਗੇਂਦਰ ਦੀ ਗੋਰੀ ਸਹੇਲੀ ਰੱਖਣ ਵਾਲੀ ਗੱਲ ਚੰਗੀ ਲੱਗੀ ਸੀ। ਉਹ ਸੋਚ ਰਿਹਾ ਸੀ ਕਿ ਚੰਗਾ ਲੇਖਕ ਬਣਨ ਲਈ ਤੁਹਾਨੂੰ ਵੱਖ ਵੱਖ ਤਜਰੁਬੇ ਕਰਨੇ ਜ਼ਰੂਰੀ ਹੁੰਦੇ ਹਨ। ਜੋਗੇਂਦਰ ਦਾ ਇਹ ਇਕ ਅਲੱਗ ਤਜਰੁਬਾ ਹੋਵੇਗਾ ਤੇ ਇਕ ਦਿਨ ਇਸ ਬਾਰੇ ਕੋਈ ਵਧੀਆ ਕਹਾਣੀ ਲਿਖ ਸਕੇਗਾ। ਉਸ ਨੇ ਉਸ ਨੂੰ ਕਿਹਾ,

"ਯਾਰ ਕਿਸੇ ਦਿਨ ਆਪਣੀ ਲੈਜ਼ਲੀ ਦੇ ਹੱਥ ਦੀ ਬਣੀ ਸਬਜ਼ੀ ਖਵਾ।"

"ਸਬਜ਼ੀ ਨਹੀਂ ਇਹ ਤਾਂ ਸਟੇਕ ਬਣਾਉਂਦੀ ਆ ਤੇ ਬਹੁਤ ਈ ਵਧੀਆ, ਇੰਗਲਿਸ਼ ਖਾਣੇ ਦੀ ਬਹੁਤ ਮਾਹਰ ਆ, ਨਾਲ਼ੇ ਭਾਊ, ਮੈਨੂੰ ਵੀ ਹੁਣ ਅੰਗਰਜ਼ੀ ਖਾਣੇ ਜ਼ਿਆਦਾ ਚੰਗੇ ਲਗਦੇ ਆ।"

"ਸੁਲਫੇ ਦੀ ਲਾਟ ਵਰਗੀ ਮੇਮ ਕੋਲ਼ ਏ ਤੇ ਅੰਗਰੇਜ਼ੀ ਖਾਣੇ ਤਾਂ ਆਪੇ ਹੀ ਚੰਗੇ ਲਗਣੇ ਹੋਏ!"

"ਤੁਹਾਨੂੰ ਵੀ ਲੱਭ ਦੇਵਾਂ ਕੋਈ?"

"ਲੱਭ ਦੇ ਯਾਰ, ਕਰ ਭਰਾ 'ਤੇ ਅਹਿਸਾਨ!"

"ਏਹਦੀ ਸਹੇਲੀ ਹੈਗੀ ਇਕ, ਸੂਜ਼ੀ। ...ਮੈਨੂੰ ਕਈ ਵਾਰ ਕਹਿ ਚੁੱਕੀ ਆ ਕਿ ਕੋਈ ਬੰਦਾ ਲੱਭ ਦੇ, ਤੁਸੀਂ ਕਦੇ ਵੀ ਮੇਰੇ ਵਲ ਆ ਜਾਵੋ, ਮੈਂ ਉਹਨੂੰ ਸੱਦ ਲਊਂ।"

"ਅੱਜ ਈ ਸੱਦ ਲੈ ਯਾਰ, ਮੈਂ ਆ ਜਾਊਂ।"

"ਠੀਕ, ਸੱਤ ਅੱਠ ਵਜੇ ਮੇਰੇ ਦੁਕਾਨ ਉਪਰਲੇ ਫਲੈਟ ਵਿਚ ਪੁੱਜ ਜਾਇਓ।"

ਕੁੰਦਨ ਨੂੰ ਚਾਅ ਚੜ੍ਹ ਗਿਆ। ਉਸ ਨੇ ਸੋਚਿਆ ਕਿ ਮਨਜੀਤ ਨੂੰ ਤਾਂ ਉਹ ਇਕ ਦਿਨ ਠਹਿਰ ਕੇ ਵੀ ਮਨਾ ਲਵੇਗਾ। ਉਹ ਤਿਆਰ ਹੋਣ ਲੱਗਿਆ। ਪਹਿਲੀ ਵਾਰੀ ਉਹ ਕਿਸੇ ਔਰਤ ਨਾਲ ਡੇਟ 'ਤੇ ਜਾ ਰਿਹਾ ਸੀ। ਉਸ ਨੇ ਕੰਮ ਉਪਰ ਬਹੁਤ ਸਾਰੇ ਲੋਕ ਕਹਿੰਦੇ ਸੁਣੇ ਸਨ ਕਿ ਉਹ ਡੇਟ 'ਤੇ ਜਾ ਰਹੇ ਹਨ, ਅੱਜ ਉਹ ਵੀ ਜਾ ਰਿਹਾ ਸੀ। ਉਸ ਨੇ ਪਾਉਣ ਲਈ ਨਵਾਂ ਸੂਟ ਕੱਢਿਆ। ਲਾਲ ਰੰਗ ਦੀ ਟਾਈ ਲਾਈ, ਇਸੇ ਰੰਗ ਦਾ

ਰੁਮਾਲ ਜੇਬ੍ਹ ਵਿਚ ਪਾਇਆ। ਜੁੱਤੀ ਪਾਲਸ਼ ਕੀਤੀ। ਅੱਜ ਉਸ ਨੇ ਪੱਗ ਨਹੀਂ ਸੀ ਬੰਨੀ, ਵੈਸੇ ਹੀ ਬੋਦੇ ਨੂੰ ਚੋਪੜ ਕੇ ਵਾਹ ਲਿਆ। ਉਹ ਜਦ ਵੀ ਬਾਹਰ ਨਿਕਲਦਾ ਤਾਂ ਪੂਰਾ ਤਿਆਰ ਹੋ ਕੇ ਨਿਕਲਦਾ। ਉਸ ਨੇ ਸ਼ੀਸ਼ੇ ਮੂਹਰੇ ਖੜ ਕੇ ਆਪਣੇ ਵਾਲ਼ਾਂ ਦਾ ਨਰੀਖਣ ਕੀਤਾ, ਹਾਲੇ ਕੁਝ ਦਿਨ ਪਹਿਲਾਂ ਹੀ ਉਸ ਨੇ ਵਾਲ਼ ਰੰਗੇ ਸਨ ਇਸ ਲਈ ਠੀਕ ਸਨ। ਉਹ ਤਿਆਰ ਹੋ ਕੇ ਵਕਤ ਸਿਰ ਜੋਗੇਂਦਰ ਦੀ ਦੁਕਾਨ 'ਤੇ ਪੁੱਜ ਗਿਆ।

ਜੋਗੇਂਦਰ ਦੁਕਾਨ ਬੰਦ ਕਰ ਕੇ ਹੁਣ ਵਿਹਲਾ ਸੀ। ਲੈਜ਼ਲੀ ਨੇ ਖਾਣਾ ਬਣਾਇਆ ਹੋਇਆ ਸੀ ਪਰ ਕੁੰਦਨ ਸਿੰਘ ਨੇ ਰਸਤੇ ਵਿਚੋਂ ਕੰਟੱਕੀ ਫਰਾਈਡ ਚਿੱਕਨ ਦੀ ਬੱਕਟ ਲੈ ਲਈ ਸੀ। ਉਸ ਦੇ ਪੁੱਜਣ ਤੋਂ ਜਲਦੀ ਮਗਰੋਂ ਹੀ ਸੂਜ਼ੀ ਵੀ ਆ ਗਈ। ਉਹ ਚਾਲੀ ਕੁ ਸਾਲ ਦੀ ਔਰਤ ਸੀ, ਸਰੀਰ ਜ਼ਰਾ ਕੁ ਭਾਰਾ ਸੀ ਪਰ ਸਜਦੀ ਸੀ। ਕੁੰਦਨ ਸਿੰਘ ਦੋ ਕੁ ਪੈੱਗ ਘਰੋਂ ਹੀ ਲਾ ਕੇ ਆਇਆ ਸੀ। ਉਹ ਸੂਜ਼ੀ ਨੂੰ ਜੱਫੀ ਪਾ ਕੇ ਮਿਲਿਆ। ਸੂਜ਼ੀ ਦਾ ਮਜ਼ਾਹੀਆ ਸੁਭਾਅ ਸੀ, ਉਸ ਨੇ ਗੱਲ ਹਾਸੇ ਵਿਚ ਪਾ ਲਈ। ਸੂਜ਼ੀ ਵੋਦਕਾ ਪੀਂਦੀ ਸੀ। ਲੈਜ਼ਲੀ ਵਾਈਨ ਦੀ ਸ਼ੌਕੀਨ ਸੀ। ਕੁੰਦਨ ਤੇ ਜੋਗੇਂਦਰ ਵਿਸਕੀ ਪੀ ਰਹੇ ਸਨ। ਕੁੰਦਨ ਦੀ ਜ਼ੁਬਾਨ ਜਲਦੀ ਹੀ ਥਥਲਾਉਣ ਲੱਗ ਪਈ। ਉਹ ਉਠਿਆ ਤੇ ਚਿੱਕਨ ਦਾ ਲੈੱਗ ਪੀਸ ਸੂਜ਼ੀ ਦੇ ਮੂੰਹ ਨੂੰ ਲਾਉਣ ਲੱਗਿਆ। ਸੂਜ਼ੀ ਹੱਸਦੀ ਹੋਈ ਬੋਲੀ,

"ਇਜ਼ ਇਟ ਕੇਕ ਮਿਸਟਰ ਸਿੰਘ?"

"ਖਾਹ ਸਾਲ਼ੀਏ ਬੈਹੜਿਆਂ ਦੀਏ, ਖਾਹ ਯਾਰ ਦਾ ਚਿੱਕਨ ਖਾ।"

ਕੁੰਦਨ ਪੰਜਾਬੀ ਵਿਚ ਕਹਿਣ ਲੱਗਿਆ। ਜੋਗੇਂਦਰ ਨੇ ਉਸ ਨੂੰ ਫੜ ਕੇ ਇਕ ਪਾਸੇ ਬੈਠਾਇਆ। ਫਿਰ ਕੁੰਦਨ ਆਪਣੇ ਬਾਰੇ ਦੱਸਣ ਲੱਗਿਆ ਕਿ ਉਹ ਪੰਜਾਬੀ ਦਾ ਬਹੁਤ ਵੱਡਾ ਲੇਖਕ ਹੈ। ਉਹ ਆਖ ਰਿਹਾ ਸੀ,

"ਵੈਨ ਆਏ ਲੈਕਚਰ, ਥਾਊਜ਼ੈਂਡ ਪੀਪਲ ਲਿਸਨ ਮੀ।"

"ਆਏ ਡੌਂਟ ਨੋ ਹਾਓ ਦੇ ਅੰਡਰਸਟੈਂਡ ਯੂ, ਆਏ ਡਿਡ ਨੌਟ ਗੈੱਟ ਹਾਫ ਔਫ ਯੋਅਰ ਵ੍ਰਡਜ਼!"

ਸੂਜ਼ੀ ਮਜ਼ਾਕ ਵਿਚ ਬੋਲੀ। ਉਸ ਨੂੰ ਕੀ, ਜੋਗੇਂਦਰ ਨੂੰ ਵੀ ਕੁੰਦਨ ਦੀ ਅੱਧੀ ਕੁ ਗੱਲ ਹੀ ਸਮਝ ਆ ਰਹੀ ਸੀ। ਜੋਗੇਂਦਰ ਨੇ ਉਹਨੂੰ ਏਨੇ ਸ਼ਰਾਬੀ ਨੂੰ ਪਹਿਲੀ ਵਾਰ ਦੇਖਿਆ ਸੀ। ਕੁੰਦਨ ਉਸ ਨੂੰ ਕਹਿਣ ਰਿਹਾ ਸੀ,

"ਰੰਨ ਤਾਂ ਸਾਲੀ ਬੈਹੜਿਆਂ ਦੀ ਸੁਹਣੀ ਏਂ ਪਰ ਤੇਰੀ ਰੰਨ ਦਾ ਮੁਕਾਬਲਾ ਨਹੀਂ।"

ਜੋਗੇਂਦਰ ਨੇ ਉਸ ਨੂੰ ਇਕ ਪੈੱਗ ਹੋਰ ਪਾਇਆ। ਉਸ ਤੋਂ ਉਹ ਪੈੱਗ ਪੂਰਾ ਨਾ ਪੀ ਹੋਇਆ। ਅੱਧਾ ਪੀ ਕੇ ਹੀ ਮੂਹਰ ਨੂੰ ਕੋਡਾ ਹੋ ਗਿਆ ਜਿਵੇਂ ਕੋਈ ਗੁਰਦਵਾਰੇ ਮੱਥਾ ਟੇਕ ਰਿਹਾ ਹੋਵੇ। ਸੂਜ਼ੀ ਜੋਗੇਂਦਰ ਨੂੰ ਬੋਲੀ,

"ਬਸ ਇਹੋ ਤੋਹਫਾ ਮੇਰੇ ਲਈ ਲੱਭਿਆ ਸੀ?"

"ਸੂਜ਼ੀ, ਇਹ ਬੰਦਾ ਮਾੜਾ ਨਹੀਂ ਪਰ ਸ਼ਰਾਬ ਜ਼ਰਾ ਜ਼ਿਆਦਾ ਪੀ ਗਿਆ।"

"ਚੱਲ ਹੁਣ ਏਸ ਵਿਚਾਰੇ ਨੂੰ ਸਿੱਧਾ ਕਰਕੇ ਪਾ ਦੇ।"

ਜੋਗੇਂਦਰ ਉਸ ਨੂੰ ਸੈਟੀ ਉਪਰ ਹੀ ਸਿੱਧਾ ਕਰਕੇ ਸੁਲਾਉਣ ਲੱਗਿਆ ਤਾਂ ਉਹ ਪਾਸਾ ਮਾਰ ਕੇ ਹੇਠਾਂ ਚੌਫਾਲ ਡਿਗ ਪਿਆ। ਉਸ ਦੀ ਦਾਹੜੀ ਥੁੱਕ ਜਿਹੇ ਨਾਲ ਭਰ ਗਈ। ਜੋਗੇਂਦਰ ਨੂੰ ਫਿਕਰ ਹੋਣ ਜਾਪਿਆ ਕਿ ਕਿਧਰੇ ਕੋਈ ਹੋਰ ਕਾਰਾ ਹੀ ਨਾ ਹੋ ਜਾਵੇ। ਉਹ ਉਸ ਨੂੰ ਜਗਾਉਣ ਦੀ ਕੋਸ਼ਿਸ਼ ਕਰਨ ਲੱਗਿਆ। ਕੁੰਦਨ ਨੇ ਜ਼ਰਾ ਕੁ ਅੱਖ ਖੋਹਲੀ ਤੇ ਬੋਲਿਆ,

"ਸਾਲ਼ਿਆ ਬੈਹੜਿਆਂ ਦਿਆ, ਸ਼ਰਾਬ ਤਾਂ ਪਿਲਾਈ ਈ ਨਹੀਂ!"

## 11-ਸੂਰਜ ਅਸਤ

ਪਰਚਾ ਬਹੁਤ ਚਾਅ ਨਾਲ ਕੱਢਿਆ ਸੀ ਪਰ ਚਾਅ ਛੇਤੀ ਹੀ ਮੱਠਾ ਪੈ ਗਿਆ। ਪਰਚੇ ਨੂੰ ਹੁੰਘਾਰਾ ਤਾਂ ਠੀਕ ਮਿਲਣ ਲਗ ਪਿਆ ਸੀ ਪਰ ਇਸ਼ਤਿਹਾਰ ਨਹੀਂ ਸਨ ਮਿਲ ਰਹੇ ਤੇ ਅਜਿਹੇ ਪਰਚੇ ਇਸ਼ਤਿਹਾਰਾਂ ਦੇ ਸਿਰ 'ਤੇ ਹੀ ਚੱਲਿਆ ਕਰਦੇ ਹਨ। ਕੁੰਦਨ ਜਾਣਦਾ ਸੀ ਇਹ ਪਰ ਉਸ ਤੋਂ ਬਹੁਤੇ ਇਸ਼ਤਿਹਾਰ ਇਕੱਠੇ ਨਹੀਂ ਸਨ ਕੀਤੇ ਜਾਂਦੇ। ਲੋਕ ਸੋਚਦੇ ਕਿ 'ਵਿਦੇਸ਼' ਦੇ ਮੁਕਾਬਲੇ ਇਹ ਪਰਚਾ ਬਹੁਤ ਛੋਟਾ ਤੇ ਨਵਾਂ ਹੈ। ਜਿਹੜੇ ਲੋਕ ਖਾਲਿਸਤਾਨ ਦੇ ਖਿਲਾਫ ਵੀ ਸਨ ਉਹ ਵੀ ਵਿਓਪਾਰਕ ਨੁਕਤਾ ਦੇਖਦੇ ਹੋਏ 'ਵਿਦੇਸ਼' ਵਿਚ ਹੀ ਇਸ਼ਤਿਹਾਰ ਦੇਣ ਦੀ ਕੋਸ਼ਿਸ਼ ਕਰਦੇ। ਇਕ ਗੱਲ ਹੋਰ ਵੀ ਹੋਈ ਜੋ ਕੁੰਦਨ ਦੀ ਦਿਲਚਸਪੀ ਪਰਚੇ ਵਿਚੋਂ ਖਤਮ ਕਰਨ ਲੱਗੀ, ਉਸ ਸੀ ਖਾਲਿਸਤਾਨੀਆਂ ਵਲੋਂ ਮਿਲਦੀ ਧਮਕੀ। ਆਏ ਦਿਨ ਉਸ ਨੂੰ ਕੋਈ ਚਿੱਠੀ ਆ ਜਾਂਦੀ ਜਾਂ ਕੋਈ ਫੋਨ ਕਿ ਉਹ ਖਾਲਿਸਤਾਨ ਲਹਿਰ ਦੇ ਖਿਲਾਫ ਪਰਚਾਰ ਨਾ ਕਰੇ। ਲੈਸਟਰ ਵਸਦੇ ਇਕ ਕਵੀ ਨੇ ਉਸ ਨੂੰ ਨਿੱਜੀ ਤੌਰ ਤੇ ਵੀ ਚੇਤੰਨ ਕਰ ਦਿਤਾ ਸੀ ਕਿ ਕੁਝ ਲੋਕ ਉਸ ਦੇ ਖਿਲਾਫ ਐਕਸ਼ਨ ਲੈਣ ਨੂੰ ਫਿਰਦੇ ਹਨ। ਇਹ ਕਵੀ ਆਪ ਵੀ ਵੱਡਾ ਖਾਲਿਸਤਾਨੀ ਬਣਿਆਂ ਫਿਰਦਾ ਸੀ। ਮੁਸ਼ਇਰਿਆਂ ਵਿਚ ਉਸੇ ਤਰਜ਼ 'ਤੇ ਲੋਈ ਲੈ ਕੇ ਜਾਇਆ ਕਰਦਾ ਜਿਵੇਂ ਇੰਡੀਆ ਦੇ ਅੱਤਵਾਦੀ ਲੋਈ ਦੀ ਬੁੱਕਲ ਵਿਚ ਏ. ਕੇ. ਫੋਰਟੀ ਸੈਵਨ ਲੁਕੋਈ ਫਿਰਦੇ ਸਨ। ਕੁੰਦਨ ਦੇ ਹੌਂਸਲੇ ਪਸਤ ਹੋਣੇ ਕੁਦਰਤੀ ਸਨ। ਇਕ ਦਿਨ ਮਨਜੀਤ ਨੇ ਲੜਦੇ ਸਮੇਂ ਉਸ ਨੂੰ ਚਿਤਾਰ ਵੀ ਦਿਤਾ ਸੀ ਕਿ ਉਸ ਦੀਆਂ ਖਾਲਿਸਤਾਨ ਦੇ ਹੱਕ ਵਿਚ ਦਿਤੀਆਂ ਸਪੀਚਾਂ ਹੀ ਕੁੰਦਨ ਨੂੰ ਕਿਸੇ ਖਤਰੇ ਤੋਂ ਬਚਾ ਰਹੀਆਂ ਹਨ।

ਕੁੰਦਨ ਆਪਣੇ ਪਰਚੇ ਵਿਚ ਪੰਜਾਬੀ ਦੇ ਅਜਿਹੇ ਲੇਖਕਾਂ ਉਪਰ ਵਿਅੰਗ ਕਸਿਆ ਕਰਦਾ ਜਿਹੜੇ ਖਾਲਿਸਤਾਨ ਦੀ ਲਹਿਰ ਦੇ ਹਾਮੀ ਸਨ। ਇਹਨਾਂ ਵਿਚ ਸੁੱਚਾ ਅਜ਼ਾਦ ਤੇ ਰੇਸ਼ਮ ਸਮੁੰਦਰੀ ਵੀ ਸਨ। ਰੇਸ਼ਮ ਸਮੁੰਦਰੀ ਨੇ ਆਪਣੇ ਘਰ ਭਿੰਡਰਾਂਵਾਲੇ ਦੀ ਤਸਵੀਰ ਵੀ ਲਗਾਈ ਹੋਈ ਸੀ। ਉਸ ਉਪਰ ਇਲਜ਼ਾਮ ਲਗਦਾ ਸੀ ਕਿ ਉਹ ਕਿਸੇ ਵੇਲੇ ਪੈਸੇ ਦੀ ਬਲੈਕ ਵੀ ਕਰਦਾ ਰਿਹਾ ਸੀ। ਇਸੇ ਇਲਜ਼ਾਮ ਨੂੰ ਲੈ ਕੇ ਕੁੰਦਨ

ਨੇ ਰੇਸ਼ਮ ਸਮੁੰਦਰੀ ਦੇ ਖਿਲਾਫ ਇਕ ਕਾਰਟੂਨ ਬਣਾ ਕੇ ਅਖਬਾਰ ਵਿਚ ਲਾ ਦਿਤਾ। ਸਮੁੰਦਰੀ ਦਾ ਕੁੰਦਨ ਨੂੰ ਨੋਟਿਸ ਆ ਗਿਆ ਕਿ ਜੇ ਤਾਂ ਉਸ ਕੋਲ ਉਸ ਦੇ ਖਿਲਾਫ ਕੋਈ ਸਬੂਤ ਹੈ ਤਾਂ ਪੇਸ਼ ਕਰੇ ਨਹੀਂ ਤਾਂ ਉਹ ਉਸ ਦੇ ਖਿਲਾਫ ਹੱਤਕ ਦਾ ਦਾਅਵਾ ਕਰ ਦੇਵੇਗਾ। ਕੁੰਦਨ ਨੇ ਅਗਲੇ ਅੰਕ ਵਿਚ ਹੀ ਆਪਣੀ ਗਲਤੀ ਦੀ ਸੋਧ ਕਰਦਿਆਂ ਸਮੁੰਦਰੀ ਤੋਂ ਮੁਆਫੀ ਮੰਗ ਲਈ।

ਇਕ ਗੱਲ ਹੋਰ ਅਜਿਹੀ ਹੋਈ ਜਿਹੜੀ ਚੜ੍ਹਦੇ ਸੂਰਜ ਨੂੰ ਜਲਦੀ ਅਸਤ ਕਰਨ ਵਿਚ ਸਹਾਈ ਹੋਈ। ਕੁੰਦਨ ਕਈ ਅਜਿਹੇ ਇਸ਼ਤਿਹਾਰ ਵੀ ਲਗਾ ਦਿੰਦਾ ਸੀ ਜਿਹਨਾਂ ਨੂੰ ਵਿਓਪਾਰੀਆਂ ਨੇ 'ਹਾਂ' ਨਾ ਕਹੀ ਹੁੰਦੀ। ਬਾਅਦ ਵਿਚ ਉਹਨਾਂ ਤੋਂ ਪੈਸੇ ਮੰਗਣ ਜਾ ਖਲੋਂਦਾ। ਅਜਿਹਾ ਹੀ ਇਕ ਇਸ਼ਤਿਹਾਰ ਉਹ 'ਸ਼ਰਮਾ ਜੀਊਲਰਜ਼' ਦਾ ਲਾਇਆ ਕਰਦਾ ਸੀ। ਸ਼ਰਮਾ ਮਿਡਲਸੈਕਸ ਦਾ ਸਭ ਤੋਂ ਕਾਮਯਾਬ ਸੁਨਿਆਰਾ ਸੀ। ਲੱਖਾਂ-ਕਰੋੜਾਂ ਦਾ ਕਾਰੋਬਾਰ ਸੀ ਉਸ ਦਾ। 'ਚੜ੍ਹਦਾ ਸੂਰਜ' ਵਿਚ ਉਸ ਦੇ ਕਾਰੋਬਾਰ ਦਾ ਇਸ਼ਤਿਹਾਰ ਕਈ ਹਫਤੇ ਚਲਦਾ ਰਿਹਾ। ਜਦੋਂ ਕੁੰਦਨ ਪੈਸੇ ਮੰਗਦਾ ਤਾਂ ਸ਼ਰਮਾ ਕਹਿ ਦਿੰਦਾ ਕਿ ਤੈਨੂੰ ਇਸ਼ਤਿਹਾਰ ਲਗਾਉਣ ਲਈ ਕਿਸ ਨੇ ਕਿਹਾ ਹੈ। ਆਖਰ ਸ਼ਰਮੇ ਨੇ ਕੋਈ ਵੀ ਪੈਸਾ ਦੇਣ ਤੋਂ ਇਨਕਾਰ ਕਰ ਦਿਤਾ। ਬਲਕਿ ਪੈਸੇ ਮੰਗਣ ਗਏ ਕੁੰਦਨ ਨੂੰ ਘੱਟ ਵੱਧ ਬੋਲ ਕੇ ਦੁਕਾਨ ਵਿਚੋਂ ਹੀ ਕੱਢ ਦਿਤਾ। ਕੁੰਦਨ ਨੂੰ ਅਜਿਹਾ ਗੁੱਸਾ ਚੜਿਆ ਕਿ ਅਗਲੇ ਅੰਕ ਵਿਚ ਸ਼ਰਮੇ ਨੂੰ 'ਬੇਸ਼ਰਮਾ ਸੁਨਿਆਰਾ' ਕਹਿ ਕੇ ਭੰਡਿਆ ਤੇ ਹੋਰ ਵੀ ਗਲਤ-ਮਲਤ ਖ਼ਬਰ ਉਸ ਬਾਰੇ ਲਗਾ ਦਿਤੀ। ਸ਼ਰਮੇ ਨੂੰ ਪਤਾ ਚੱਲਿਆ ਤਾਂ ਉਸ ਨੇ ਵਕੀਲ ਰਾਹੀ ਹੱਤਕ ਦਾ ਦਾਅਵਾ ਕਰਨ ਲਈ ਨੋਟਿਸ ਭਿਜਵਾ ਦਿਤਾ। ਨੋਟਿਸ ਦੇਖ ਕੇ ਕੁੰਦਨ ਸਿੰਘ ਨੂੰ ਹੱਥਾਂ ਪੈਰਾਂ ਦੀ ਪੈ ਗਈ। ਮਨਜੀਤ ਨੇ ਨੋਟਿਸ ਦੇਖਿਆ ਤਾਂ ਉਹ ਕੁੰਦਨ ਨੂੰ ਹੀ ਬੁਰਾ ਭਲਾ ਬੋਲਣ ਲੱਗ ਪਈ। ਕੁੰਦਨ ਉਸ ਨੂੰ ਪਤਿਆਉਂਦਾ ਹੋਇਆ ਬੋਲਿਆ,

"ਮੈਡਮ, ਤੂੰ ਜ਼ਰਾ ਸ਼ਾਂਤੀ ਤੋਂ ਕੰਮ ਲੈ ਤੇ ਤੂੰ ਇੰਡੀਆ ਜਾਹ ਤੇ ਆਪਣੇ ਪਿਤਾ ਨੂੰ ਕਹਿ ਕੇ ਸ਼ਰਮੇ ਦੇ ਰਿਸ਼ਤੇਦਾਰਾਂ ਪਿੱਛੇ ਅੱਤਵਾਦੀ ਪਵਾ ਦੇ, ਆਪੇ ਸਾਲ਼ੇ ਬਾਹਮਣ ਨੂੰ ਟੱਟੀਆਂ ਲੱਗਣਗੀਆਂ!"

"ਕਿਹੋ ਜਿਹੀ ਗੱਲ ਕਰਦਾਂ ਕੁੰਦਨ, ਮੇਰੇ ਪਿਤਾ ਜੀ ਕੋਈ ਇਹੋ ਜਿਹੇ ਬੰਦੇ ਆ!"

"ਕਿਉਂ ਨਹੀਂ, ਉਹ ਲੀਡਰ ਬੰਦਾ ਏ, ਇੰਡੀਆ ਵਿਚ ਬਦਮਾਸ਼ੀ ਕੀਤੇ ਬਿਨਾਂ ਕੋਈ ਲੀਡਰ ਬਣ ਈ ਕਦੋਂ ਸਕਦਾ, ਮੈਂ ਸ਼ਰਮੇ ਦੇ ਰਿਸ਼ਤੇਦਾਰਾਂ ਦਾ ਪਤਾ ਕਰ ਲਿਆ, ਜਲੰਧਰ ਵਿਚ ਈ ਨੇ।"

ਕੁੰਦਨ ਦੇ ਬਹੁਤਾ ਕਹਿਣ 'ਤੇ ਮਨਜੀਤ ਨੇ ਇੰਡੀਆ ਨੂੰ ਫੋਨ ਕਰਕੇ ਸਾਰੀ ਸਥਿਤੀ ਦੱਸੀ ਪਰ ਉਸ ਦੇ ਪਿਓ ਨੇ ਸ਼ਰਮੇ ਦੇ ਰਿਸ਼ਤਦਾਰਾਂ ਨਾਲ ਗੱਲ ਕਰਨ ਦੀ ਹਾਮੀ ਤਾਂ ਭਰ ਲਈ ਪਰ ਉਹਨਾਂ ਨੂੰ ਕਿਸੇ ਕਿਸਮ ਦਾ ਡਰਾਵਾ ਦੇਣ-ਦਵਾਉਣ ਤੋਂ ਸਾਫ ਨਾਂਹ ਕਰ ਦਿਤੀ ਕਿਉਂ ਉਹ ਬੰਦੇ ਵੀ ਸ਼ਹਿਰ ਦੇ ਜਾਣੇ ਪੱਛਾਣੇ ਲੋਕ ਸਨ। ਜਦ ਸ਼ਰਮੇ ਦੇ ਵਕੀਲ ਦੀ ਅਗਲੀ ਚਿੱਠੀ ਆਈ ਤਾਂ ਕੁੰਦਨ ਨੇ ਵਿਚ ਬੰਦੇ ਪਾ ਕੇ ਸ਼ਰਮੇ ਦੀ ਮਿੰਨਤ ਕਰ ਲਈ। ਲਿਖਤੀ ਮੁਆਫੀਨਾਮਾ ਵੀ ਦੇ ਦਿਤਾ। ਹੋਰ ਬੇਇਜ਼ਤੀ ਤੋਂ ਡਰਦਿਆਂ ਉਸ ਨੇ ਪਰਚਾ ਹੀ ਬੰਦ ਕਰ ਦਿਤਾ।

ਪਰਚਾ ਬੰਦ ਕਰਨ ਨਾਲ ਉਸ ਨੂੰ ਬਹੁਤ ਨੁਕਸਾਨ ਝੱਲਣਾ ਪਿਆ। ਦਸ ਹਜ਼ਾਰ ਪੌਂਡ ਦੀ ਤਾਂ ਉਸ ਨੇ ਪਰਿੰਟਿੰਗ ਮਸ਼ੀਨ ਹੀ ਖਰੀਦੀ ਸੀ। ਹੋਰ ਵੀ ਕਿੰਨਾ ਹੀ ਸਮਾਨ ਉਸ ਦੀ ਗੈਰਿਜ ਵਿਚ ਪਿਆ ਸੀ ਜਿਹੜਾ ਹੁਣ ਬੇਕਾਰ ਜਾਣਾ ਸੀ ਪਰ ਫਿਰ ਵੀ ਪਰਚਾ ਬੰਦ ਕਰਕੇ ਉਸ ਨੂੰ ਚੈਨ ਦਾ ਸਾਹ ਆਇਆ। ਉਹ ਮਨ ਹੀ ਮਨ ਗਾਉਣ ਲੱਗਦਾ; ਭਲਾ ਹੋਇਆ ਮੇਰਾ ਚਰਖਾ ਟੁੱਟਾ...। ਹੁਣ ਉਹ ਨਿਰੰਤਰ ਕੰਮ ਤੇ ਵੀ ਜਾਣ ਲੱਗਿਆ ਸੀ, ਨਹੀਂ ਤਾਂ ਉਹ ਬਹੁਤੀਆਂ ਛੁੱਟੀਆਂ ਕਰ ਲੈਂਦਾ ਸੀ ਜਿਸ ਕਾਰਨ ਉਸ ਨੂੰ ਨੌਕਰੀ ਛੁੱਟ ਜਾਣ ਦਾ ਖਤਰਾ ਵੀ ਬਣ ਗਿਆ ਹੋਇਆ ਸੀ। ਦੂਜਾ ਉਸ ਨੇ ਕਾਫੀ ਦੇਰ ਪਹਿਲਾਂ ਨੋਟਿਸ ਲਏ ਨਾਵਲ ਨੂੰ ਲਿਖਣਾ ਸ਼ੁਰੂ ਕਰ ਦਿਤਾ। 'ਨਵੀਆਂ ਕਦਰਾਂ' ਉਸ ਨੇ ਕੁਝ ਹਫਤਿਆਂ ਵਿਚ ਹੀ ਲਿਖ ਲਿਆ। ਉਹ ਇਵੇਂ ਹੀ ਕਰਿਆ ਕਰਦਾ ਸੀ। ਨਾਵਲ ਨੂੰ ਤਿਆਰ ਕਰਨ ਵਿਚ, ਇਸ ਦੇ ਨੋਟਿਸ ਲੈਣ ਵਿਚ ਉਸ ਨੂੰ ਬਹੁਤ ਵਕਤ ਲਗਦਾ ਪਰ ਜਦ ਇਕ ਵਾਰ ਸਾਰੀ ਕਹਾਣੀ ਤੇ ਕਿਰਦਾਰ ਉਸ ਦੇ ਮਨ ਵਿਚ ਸਾਫ ਹੋ ਜਾਂਦੇ ਤਾਂ ਲਗਾਤਾਰ ਨਾਵਲ ਲਿਖਦਾ ਰਹਿੰਦਾ। ਉਸ ਦਾ ਲਿਖਿਆ ਨਾਵਲ, ਕਹਾਣੀ ਜਾਂ ਕੋਈ ਹੋਰ ਰਚਨਾ ਆਖਰੀ ਡਰਾਫਟ ਹੀ ਹੁੰਦਾ। ਇਸ ਨੂੰ ਉਹ ਬਹੁਤ ਘੱਟ ਬਦਲਦਾ।

ਨਾਵਲ ਲਿਖ ਕੇ ਉਸ ਤੇ ਮਨਜੀਤ ਦੋਵੇਂ ਹੀ ਇੰਡੀਆ ਲਈ ਚੜ੍ਹ ਗਏ। ਦਿੱਲੀ ਉਹ ਰੌਸ਼ਨ ਕੋਲ ਠਹਿਰੇ। ਉਸ ਨੇ ਆਪਣੇ ਪਬਲਿਸ਼ਰ ਨੂੰ ਨਾਵਲ ਛਪਣਾ ਦੇ ਦਿਤਾ। ਉਸ ਨੇ ਦਿੱਲੀ ਯੂਨੀਵਰਸਟੀ ਦੇ ਵਿਦਿਆਰਥੀਆਂ ਨੂੰ ਕੁਝ ਲੈਕਚਰ ਦਿਤੇ ਜਿਹਨਾਂ ਦਾ ਇੰਤਜ਼ਾਮ ਡਾਕਟਰ ਹਰੀ ਸਿੰਘ ਤੇ ਰੌਸ਼ਨ ਨੇ ਪਹਿਲਾਂ ਵਾਂਗ ਕਰਵਾ ਦਿਤਾ ਸੀ। ਦਿੱਲੀ ਤੋਂ ਬਾਅਦ ਉਹ ਪੰਜਾਬ ਚਲੇ ਗਏ। ਮਨਜੀਤ ਆਪਣੇ ਮਾਂਪਿਆਂ ਨੂੰ ਮਿਲਣ ਜਲੰਧਰ ਜਾ ਪੁੱਜੀ ਤੇ ਉਸ ਨੇ ਅੰਮ੍ਰਿਤਸਰ ਦਾ ਰੁਖ਼ ਕਰ ਲਿਆ। ਪੰਜਾਬ ਦੇ ਹਾਲਾਤ ਹਾਲੇ ਵੀ ਸੁਧਰੇ ਨਹੀਂ ਸਨ ਪਰ ਪਹਿਲਾਂ ਨਾਲੋਂ ਕੁਝ ਕਾਬੂ ਵਿਚ ਸਨ। ਉਹ ਜਾ ਕੇ ਡਾਕਟਰ ਮਹਿਰੋਕ ਨੂੰ ਮਿਲਿਆ। ਉਸ ਨੇ ਮਹਿਰੋਕ ਨੂੰ ਖ਼ੁਸ਼ ਕਰਨ ਲਈ ਕੁਝ ਵਿਸ਼ੇਸ਼ ਤੋਹਫੇ ਲਿਆਂਦੇ ਹੋਏ ਸਨ। ਮਹਿਰੋਕ ਨੇ ਉਸ ਨੂੰ ਲੈ ਕੇ ਉਸ ਦਾ ਸਬਜੈਕਟ 'ਬਰਤਾਨਵੀ ਪੰਜਾਬੀ ਕਹਾਣੀ ਦਾ ਦਵੰਦਵਾਦੀ-ਪਦਾਰਥਵਾਦੀ ਅਧਿਐਨ' ਰਜਿਸਟਰ ਕਰਵਾ ਦਿਤਾ। ਯੂਨੀਵਰਸਟੀ ਵਲੋਂ ਇਸ ਸਬਜੈਕਟ ਨੂੰ ਮਨਜ਼ੂਰ ਕਰ ਲਿਆ ਗਿਆ। ਉਸ ਦੀ ਪੀਐਚ. ਡੀ ਦੇ ਵਿਦਿਆਰਥੀ ਦੇ ਤੌਰ 'ਤੇ ਰਜਿਸਟਰੇਸ਼ਨ ਹੋ ਗਈ। ਉਹ ਬਹੁਤ ਖ਼ੁਸ਼ ਸੀ। ਉਸ ਨੇ ਹਜ਼ਾਰ ਸਫੇ ਤੋਂ ਉਪਰ ਮਹਿਰੋਕ ਦੇ ਮੂਹਰੇ ਰੱਖਦੇ ਕਿਹਾ,

"ਦੇਖੋ ਡਾਕਟਰ ਸਾਹਿਬ, ਮੇਰਾ ਥੀਸਸ, ਮੇਰੀ ਡਾਕਟਰੇਟ ਤਾਂ ਤਿਆਰ ਏ।"

ਮਹਿਰੋਕ ਨੇ ਸਾਰਾ ਥੀਸਸ ਫੋਰਲਿਆ ਤੇ ਕਿਹਾ,

"ਇਹ ਬਹੁਤ ਜ਼ਿਆਦਾ ਸਫੇ ਨੇ ਕੁੰਦਨ ਸਿੰਘ ਜੀ, ਇਹਨਾਂ ਸਫਿਆਂ ਨੂੰ ਕੰਪੈਕਟ ਕਰਨਾ ਪਵੇਗਾ, ਇਸ ਸਾਰੇ ਨੂੰ ਦੁਬਾਰਾ ਲਿਖਣਾ ਪਵੇਗਾ।"

"ਡਾਕਟਰ ਸਾਹਿਬ, ਮੈਂ ਬਰਤਾਨਵੀ ਕਹਾਣੀ ਨੂੰ ਮਾਰਕਸਵਾਦੀ ਨਜ਼ਰੀਏ ਤੋਂ ਦੇਖਿਆ ਤੇ ਜਾਚਿਆ ਏ, ਇਸ ਲਈ ਤੁਸੀਂ ਪੜ੍ਹ ਕੇ ਦੇਖੋ।"

"ਕੁੰਦਨ ਸਿੰਘ ਜੀ, ਗਾਈਡ ਮੈਂ ਹਾਂ ਨਾ ਕਿ ਤੁਸੀਂ।"

ਡਾਕਟਰ ਜਰਨੈਲ ਸਿੰਘ ਮਹਿਰੋਕ ਉਸ ਦੇ ਤਰੀਕੇ ਤੋਂ ਖਿੱਝ ਗਿਆ ਸੀ। ਕੁੰਦਨ ਨੂੰ ਉਸ ਦੀ ਗੱਲ ਚੰਗੀ ਨਾ ਲੱਗੀ ਪਰ ਉਹ ਚੁੱਪ ਰਿਹਾ। ਜਦ ਉਸ ਦੇ ਅੰਮ੍ਰਿਤਸਰ ਵਿਚ ਸਾਰੇ ਕੰਮ ਹੋ ਗਏ ਤਾਂ ਇਕ ਦਿਨ ਉਹ ਮਹਿਰੋਕ ਨੂੰ ਬੋਲਿਆ,

''ਡਾਕਟਰ ਸਾਹਿਬ, ਤੁਸੀਂ ਜਾਣਦੇ ਹੀ ਓ ਕਿ ਪਰਵਾਸੀ ਸਾਹਿਤ ਦੀ ਟਰਮ ਨੂੰ ਮੈਂ ਪ੍ਰਭਾਸ਼ਿਤ ਕੀਤਾ ਏ ਤੇ ਨਾਲ ਹੀ ਭੂਹੇਰਵਾ ਨਵਾਂ ਸ਼ਬਦ ਵੀ ਈਜਾਦ ਕੀਤਾ ਏ। ਹੁਣ ਪਰਵਾਸੀ ਸਾਹਿਤ ਨੇ ਪੰਜਾਬੀ ਸਾਹਿਤ ਵਿਚ ਇਕ ਵੱਖਰੀ ਪੱਛਾਣ ਬਣਾ ਲਈ ਏ, ਭਾਸ਼ਾ ਵਿਭਾਗ ਵਲੋਂ ਪਰਵਾਸੀ ਲੇਖਕ ਨੂੰ ਇਨਾਮ ਵੀ ਮਿਲਣ ਲੱਗ ਪਿਆ ਏ, ਹੁਣ ਤੁਹਾਡਾ ਫਰਜ਼ ਏ ਕਿ ਇਸ ਸਾਲ ਦਾ ਇਨਾਮ ਮੈਨੂੰ ਮਿਲੇ।''

''ਕੁੰਦਨ ਸਿੰਘ ਜੀ, ਮੈਂ ਕੋਸ਼ਿਸ਼ ਕਰਾਂਗਾ।''

''ਡਾਕਟਰ ਸਾਹਿਬ, ਕੋਸ਼ਿਸ਼ ਨਹੀਂ, ਪੂਰਾ ਤਾਣ ਲਾਓਗੇ, ਆਖਰ ਮੈਂ ਤੁਹਾਨੂੰ ਆਪਣਾ ਗਾਈਡ ਬਣਾਇਆ ਏ।''

ਕੁੰਦਨ ਮਾਣ ਨਾਲ ਕਹਿ ਰਿਹਾ ਸੀ ਪਰ ਉਸ ਦੇ ਮਾਣ ਵਿਚ ਰੋਅਬ ਵੀ ਸੀ। ਡਾਕਟਰ ਮਹਿਰੋਕ ਚੁੱਪ ਕਰਕੇ ਉਸ ਦੀ ਗੱਲ ਸੁਣਦਾ ਰਿਹਾ। ਉਸ ਨੂੰ ਕੁੰਦਨ ਦਾ ਸੁਭਾਅ ਕਦੇ ਵੀ ਪਸੰਦ ਨਹੀਂ ਸੀ ਆਇਆ ਪਰ ਉਸ ਨੂੰ ਖੁਸ਼ੀ ਇਸ ਗੱਲ ਦੀ ਸੀ ਕਿ ਉਸ ਦਾ ਵਿਦਿਆਰਥੀ ਬਰਤਾਨਵੀ ਸ਼ਹਿਰੀ ਹੈ, ਕਦੇ ਇੰਗਲੈਂਡ ਜਾਣਾ ਹੋਵੇਗਾ ਤਾਂ ਉਹ ਦੀ ਖੂਬ ਆਓ-ਭਗਤ ਕਰੇਗਾ। ਵੈਸੇ ਵੀ ਕੁੰਦਨ ਦਾ ਹੁਣ ਨਾਂ ਵੱਡਾ ਸੀ।

ਭਾਸ਼ਾ ਵਿਭਾਗ ਦੇ ਇਨਾਮ ਦੀ ਖੱਬਤ ਹੁਣ ਉਸ ਅੰਦਰ ਪੂਰੀ ਤਰ੍ਹਾਂ ਜਾਗ ਪਈ ਹੋਈ ਸੀ। ਉਹ ਕਿਸੇ ਵੀ ਨਾਮੀ ਲੇਖਕ ਨੂੰ ਮਿਲਦਾ ਤਾਂ ਉਸ ਅੱਗੇ ਇਹੋ ਫਰਮਾਇਸ਼ ਹੀ ਰੱਖਦਾ। ਉਸ ਦੇ ਅੰਦਰ ਇਨਾਮਾਂ ਦੀ ਤੇ ਚੌਧਰ ਦੀ ਬੇਇੰਤਹਾ ਭੁੱਖ ਉਸ ਦੇ ਮਨ ਉਪਰ ਛਾਈ ਰਹਿਣ ਲੱਗੀ। ਰੌਸ਼ਨ ਤੇ ਡਾਕਟਰ ਹਰੀ ਸਿੰਘ ਨੂੰ ਤਾਂ ਉਹ ਹਰ ਮਹਿਫਲ ਵਿਚ ਚਿਤਾਰ ਦਿੰਦਾ ਕਿ ਇਸ ਵਾਰ ਇਹ ਇਨਾਮ ਉਸੇ ਦਾ ਹੀ ਹੋਣਾ ਚਾਹੀਦਾ ਹੈ। ਉਸ ਦੇ ਉਥੇ ਹੁੰਦੇ ਹੁੰਦੇ ਹੀ ਉਸ ਦਾ ਨਵਾਂ ਨਾਵਲ ਵੀ ਛਪ ਗਿਆ। ਰੌਸ਼ਨ ਨੇ ਉਸ ਦੇ ਨਾਵਲ ਉਪਰ ਇਕ ਵੱਡਾ ਪਰੋਗਰਾਮ ਕਰਾਇਆ। ਕਈ ਪਰਚੇ ਪੜ੍ਹੇ ਗਏ। ਅਖਬਾਰਾਂ ਵਿਚ ਵੱਡੀਆਂ ਵੱਡੀਆਂ ਖ਼ਬਰਾਂ ਲਗੀਆਂ। ਕੁੰਦਨ ਸਿੰਘ ਦਾ ਇੰਡੀਆ ਆਉਣਾ ਸਫਲ ਹੋ ਗਿਆ।

ਮਹੀਨੇ ਬਾਅਦ ਜਦ ਪਤੀ ਪਤਨੀ ਵਾਪਸ ਆਪਣੇ ਘਰ ਪੁੱਜੇ ਤਾਂ ਕੀ ਦੇਖਦੇ ਹਨ ਕਿ ਪਾਇਲ ਘਰ ਆਈ ਬੈਠੀ ਹੈ। ਉਹ ਇੰਡੀਆ ਜਾਂਦੇ ਹੋਏ ਆਪਣੇ ਘਰ ਦੀ ਚਾਬੀ ਕੁਝ ਘਰ ਛੱਡ ਕੇ ਰਹਿੰਦੇ ਖੁਰਮਾ ਪਰਿਵਾਰ ਨੂੰ ਦੇ ਗਏ ਸਨ ਤਾਂ ਜੋ ਘਰ ਉਪਰ ਨਿਗਾਹ ਰੱਖੀ ਜਾ ਸਕੇ, ਅੱਜਕੱਲ ਚੋਰੀਆਂ ਵੀ ਬਹੁਤ ਹੋ ਰਹੀਆਂ ਸਨ। ਪਾਇਲ ਨੂੰ ਇਸ ਗੱਲ ਦਾ ਪਤਾ ਸੀ ਕਿਉਂਕਿ ਉਹ ਪਹਿਲਾਂ ਵੀ ਇਵੇਂ ਹੀ ਕਰਦੇ। ਪਾਇਲ ਨੂੰ ਦੇਖ ਕੇ ਕੁੰਦਨ ਖੁਸ਼ ਹੋ ਗਿਆ ਕਿ ਚਲੋ ਕੁੜੀ ਘਰ ਮੁੜ ਆਈ ਪਰ ਮਨਜੀਤ ਕੋਰ ਬਹੁਤੀ ਪ੍ਰਸੰਨ ਨਹੀਂ ਸੀ। ਉਸ ਨੂੰ ਪਤਾ ਸੀ ਕਿ ਪਿਛਲੀ ਵਾਰੀ ਜਦ ਪਾਇਲ ਇਵੇਂ ਰਹਿਣ ਆਈ ਸੀ ਤਾਂ ਉਸ ਦਾ ਕੋਈ ਵਿਸ਼ੇਸ਼ ਕਾਰਨ ਸੀ। ਪਿਛਲੀ ਵਾਰ ਉਸ ਨੂੰ ਗਲਤੀ ਨਾਲ ਗਰਭ ਠਹਿਰ ਗਿਆ ਸੀ ਤੇ ਸਫਾਈ ਕਰਾਉਣ ਮਾਂ ਕੋਲ ਆ ਗਈ ਸੀ। ਅਗਲੇ ਦਿਨ ਹੀ ਮਨਜੀਤ ਕੋਰ ਦਾ ਸ਼ੱਕ ਸੱਚ ਵਿਚ ਬਦਲ ਗਿਆ। ਉਹ ਪਾਇਲ ਨੂੰ ਗਾਲ੍ਹਾਂ ਦੇਣ ਲੱਗੀ। ਪਾਇਲ ਕੁੰਦਨ ਕੋਲ ਸ਼ਿਕਾਇਤ ਲਾਉਂਦੀ ਬੋਲੀ,

''ਲੁਕ ਡੈਡ, ਮੌਮ ਨਹੀਂ ਚਾਹੁੰਦੀ ਕਿ ਮੈਂ ਘਰ ਆਵਾਂ।''

''ਤੇਰੀ ਮੌਮ ਦੀ ਤਾਂ ਉਮਰ ਈ ਕਮਲ਼ ਮਾਰਦੀ ਦੀ ਨਿਕਲ਼ ਗਈ, ਤੇਰਾ ਘਰ ਏ, ਤੂੰ ਕਿਉਂ ਨਹੀਂ ਆਉਣਾ, ਮੈਂ ਤਾਂ ਤੈਨੂੰ ਪਹਿਲਾਂ ਈ ਕਿਹਾ ਸੀ ਕਿ ਆਰਾਮ ਨਾਲ ਟਿਕ ਕੇ ਬਹਿ, ਜੌਬ ਲੱਭ ਜਾਂ ਕੋਈ ਕੋਰਸ ਈ ਕਰ ਲੈ। ਆਪਣੀ ਮਾਂ ਦੀ ਬਹੁਤੀ ਚਿੰਤਾ ਨਾ ਕਰ, ਇਹਨੇ ਤਾਂ ਸਾਰੀ ਉਮਰ ਮੇਰੀ ਲਾਈਫ ਵੀ ਹੈੱਲ ਬਣਾਈ ਰੱਖੀ ਏ!''

ਕੁੰਦਨ ਆਦਤ ਅਨੁਸਾਰ ਪਾਇਲ ਨੂੰ ਮਨਜੀਤ ਕੋਰ ਦੇ ਖਿਲਾਫ ਚੁੱਕਣ ਲੱਗ ਪਿਆ। ਮਨਜੀਤ ਕੋਰ ਨੂੰ ਇਸ ਦਾ ਪਤਾ ਚੱਲਿਆ ਤਾਂ ਗੁੱਸੇ ਵਿਚ ਆਉਂਦੀ ਬੋਲੀ,

''ਤੇਰੀ ਲਾਡਲੀ ਨੂੰ ਤੇਰੇ ਨਾਲ ਮੋਹ ਨਹੀਂ ਜਾਗ ਪਿਆ ਕਿ ਉਹ ਆ ਗਈ, ਇਹ ਤਾਂ ਉਹ ਆਪਣੀ ਸਫਾਈ ਕਰਾਉਣ ਆਈ ਆ।''

ਗੱਲ ਸੁਣ ਕੇ ਕੁੰਦਨ ਪਲ ਕੁ ਲਈ ਤਾਂ ਘਬਰਾਇਆ ਪਰ ਫਿਰ ਬੋਲਿਆ,

''ਹੈਲਪ ਕਰ ਦੇ ਵਿਚਾਰੀ ਦੀ।''

''ਹੂੰ! ...ਵਿਚਾਰੀ ਦੀ! ...ਨਾਲ਼ੇ ਤੂੰ ਵਿਚਾਰਾ ਐਂ!''

ਮਨਜੀਤ ਕੋਰ ਗੁੱਸੇ ਵਿਚ ਸੀ ਪਰ ਫਿਰ ਵੀ ਉਸ ਦੀ ਧੀ ਸੀ। ਉਸ ਨੇ ਡਾਕਟਰ ਨੂੰ ਫੋਨ ਕਰ ਕੇ ਮਿਲਣ ਦਾ ਸਮਾਂ ਲਿਆ ਤਾਂ ਜੋ ਇਸ ਸਬੰਧੀ ਗੱਲ ਕੀਤੀ ਜਾ ਸਕੇ। ਕੁੰਦਨ ਨੇ ਹੁਣ ਸੋਚ ਲਿਆ ਹੋਇਆ ਸੀ ਕਿ ਜੇ ਪਾਇਲ ਨਾਲ ਸਬੰਧ ਠੀਕ ਰੱਖਣੇ ਹਨ ਤਾਂ ਜਿਹੋ ਜਿਹੀ ਉਹ ਹੈ ਉਵੇਂ ਹੀ ਮਨਜ਼ੂਰ ਕਰਨਾ ਪਵੇਗਾ।

ਉਸ ਨੇ ਮੁੜ ਕੇ ਕੰਮ 'ਤੇ ਜਾਣਾ ਸ਼ੁਰੂ ਕਰ ਦਿਤਾ। ਡਾਕਖਾਨੇ ਵਿਚ ਉਸ ਨੂੰ ਮੁਫਤ ਫੋਨ ਦੀ ਸਹੂਲਤ ਸੀ। ਉਸ ਨੇ ਸਾਰੇ ਹੀ ਦੋਸਤਾਂ ਨੂੰ ਫੋਨ ਘੁਮਾਏ ਤੇ ਆਪਣੀ ਭਾਰਤ-ਫੇਰੀ ਬਾਰੇ ਦੱਸਿਆ। ਲੇਖਕ ਦੇ ਤੌਰ 'ਤੇ ਉਹ ਸਮਝਦਾ ਸੀ ਕਿ ਉਸ ਦਾ ਕੱਦ ਹੁਣ ਹੋਰ ਵੀ ਵੱਡਾ ਹੋ ਚੁੱਕਿਆ ਹੈ। ਉਹ ਆਪਣੇ ਸਮਕਾਲੀ ਲੇਖਕਾਂ ਨੂੰ ਤਾਂ ਪਹਿਲਾਂ ਹੀ ਕੁਝ ਨਹੀਂ ਸੀ ਸਮਝਦਾ, ਹੁਣ ਤਾਂ ਉਸ ਨੂੰ ਸਾਰੇ ਹੀ ਆਪਣੇ ਸਾਹਮਣੇ ਸਿਫਰ ਲਗਦੇ ਸਨ ਪਰ ਉਹਨਾਂ ਨੂੰ ਫੋਨ ਕਰਕੇ ਉਹਨਾਂ ਨੂੰ ਚਿਤਾਰਨਾ ਕਿ ਉਹ ਉਹਨਾਂ ਤੋਂ ਬਹੁਤ ਵੱਡੀ ਸ਼ੈਅ ਹੈ, ਉਸ ਨੂੰ ਬਹੁਤ ਚੰਗਾ ਲਗਦਾ। ਆਲਮੀ ਕਾਨਫਰੰਸ ਤੋਂ ਪਹਿਲਾਂ ਸਾਰੇ ਲੇਖਕਾਂ ਵਿਚ ਆਪਸੀ ਮੋਹ ਬਹੁਤ ਹੁੰਦਾ ਸੀ ਪਰ ਅਲਾਮੀ ਕਾਨਫਰੰਸ ਤੋਂ ਬਾਅਦ ਸਾਰੇ ਹੀ ਇਕ ਦੂਜੇ ਦੇ ਦੁਸ਼ਮਣ ਬਣ ਗਏ ਸਨ। ਅੰਦਰੋ ਅੰਦਰ ਬਹੁਤ ਖਾਰ ਖਾਂਦੇ ਸਨ। ਕੁੰਦਨ ਸਿੰਘ ਸੋਚ ਰਿਹਾ ਸੀ ਕਿ ਕੋਈ ਵੱਡੀ ਪੱਧਰ ਦਾ ਸਾਹਿਤਕ ਸਮਾਗਮ ਰਚਾਵੇ ਜਿਸ ਵਿਚ ਉਹ ਮੇਘ ਵਾਂਗੂੰ ਛਾ ਜਾਵੇ, ਜਿਸ ਵਿਚ ਉਸ ਦੀ ਵਿਦਵਤਾ ਦਾ ਹੋਰ ਵੀ ਰੋਅਬ ਪਵੇ। ਇਸ ਕੰਮ ਲਈ ਉਸ ਨੂੰ ਅਜਿਹੇ ਬੰਦਿਆਂ ਦੀ ਲੋੜ ਸੀ ਜਿਹੜੇ ਉਸ ਦਾ ਪਾਣੀ ਭਰਨ ਵਾਲੇ ਹੋਣ। ਜੋਗੇਂਦਰ ਹੁਣ ਦੁਕਾਨ ਵਿਚ ਫਸਿਆ ਹੋਇਆ ਸੀ ਇਸ ਕਰਕੇ ਉਸ ਕੋਲ ਵਿਹਲ ਨਹੀਂ ਸੀ। ਇਵੇਂ ਹੀ ਰਸ਼ਪਾਲ ਵੀ ਉਸ ਦਾ ਮੁਰੀਦ ਸੀ ਪਰ ਉਸ ਦਾ ਆਪਣੀ ਪਤਨੀ ਨਾਲ ਇਕ ਵਾਰ ਫਿਰ ਝਗੜਾ ਏਨਾ ਵਧਿਆ ਹੋਇਆ ਸੀ ਕਿ ਉਹ ਕਿਸੇ ਨੂੰ ਮਿਲਦਾ ਹੀ ਨਹੀਂ ਸੀ। ਕਾਫੀ ਕੋਸ਼ਿਸ਼ ਤੋਂ ਬਾਅਦ ਉਸ ਨੂੰ ਇਕ ਗੁਰਦਵਾਰੀਆ ਜਿਹਾ

ਬੰਦਾ ਮਿਲ ਗਿਆ; ਜਗਬੀਰ ਸਿੰਘ। ਜਗਬੀਰ ਸਿੰਘ ਨੇ ਆਪਣੇ ਨਾਂ ਨਾਲ ਡਾਕਟਰ ਕਿਉਂ ਲਗਾਇਆ ਹੋਇਆ ਸੀ, ਕੁੰਦਨ ਨੂੰ ਇਸ ਦਾ ਫਿਕਰ ਨਹੀਂ ਸੀ, ਉਹ ਤਾਂ ਇਹੋ ਸੋਚਦਾ ਸੀ ਕਿ ਉਹ ਬੁਲਾਰਾ ਵਧੀਆ ਹੈ ਤੇ ਸਟੇਜ ਤੋਂ ਉਸ ਦੀ ਧੰਨ ਧੰਨ ਕਰਵਾ ਦੇਵੇਗਾ। ਹੁਣ ਉਸ ਦੇ ਕੰਨ ਹਰ ਵੇਲੇ ਆਪਣੀ ਧੰਨ ਧੰਨ ਸੁਣਨ ਦੇ ਆਦੀ ਹੋ ਗਏ ਸਨ।

ਘਰ ਵਿਚ ਮਨਜੀਤ ਕੋਰ ਬਹੁਤੀ ਖੁਸ਼ ਨਹੀਂ ਸੀ। ਜਿਸ ਦਿਨ ਪਾਇਲ ਗਰਭਪਾਤ ਕਰਵਾ ਕੇ ਹਸਪਤਾਲ ਤੋਂ ਵਾਪਸ ਮੁੜੀ ਤਾਂ ਮਨਜੀਤ ਕੋਰ ਬਹੁਤ ਰੋਈ। ਮਨ ਤਾਂ ਕੁੰਦਨ ਦਾ ਵੀ ਬਹੁਤ ਖਰਾਬ ਸੀ ਪਰ ਉਹ ਚੁੱਪ ਸੀ। ਮਨਜੀਤ ਕੋਰ ਕਹਿਣ ਲੱਗੀ,

"ਕਦੇ ਕੁਆਰੀਆਂ ਕੁੜੀਆਂ ਨੂੰ ਕੰਜਕਾਂ ਬੈਠਾਈਦਾ ਸੀ ਤੇ ਹੁਣ...!"

ਇਥੋਂ ਹੀ ਕੁੰਦਨ ਦੇ ਮਨ ਵਿਚ ਇਕ ਦਮ ਖਿਆਲ ਆ ਗਿਆ ਕਿ ਕਿਉਂ ਨਾ ਇਸ ਵਿਸ਼ੇ ਉਪਰ ਨਾਵਲ ਲਿਖਿਆ ਜਾਵੇ, ਇਕ ਵੱਡ-ਅਕਾਰੀ ਨਾਵਲ ਕਿ ਅਸੀਂ ਇਥੇ ਕਿਵੇਂ ਪੈਸੇ ਕਮਾਉਣ ਆਏ ਪਰ ਸਾਡੇ ਬੱਚੇ ਸਾਡੇ ਤੋਂ ਦੂਰ ਹੋ ਗਏ, ਸਾਡੀਆਂ ਕੁੜੀਆਂ ਕਾਲਿ਼ਆਂ ਤੇ ਮੁਸਲਮਾਨਾਂ ਨਾਲ ਨਿਕਲ ਗਈਆਂ, ਵੇਸਵਾਵਾਂ ਬਣ ਗਈਆਂ। ਉਸ ਨੂੰ ਗੋਲਡੀ ਵੀ ਯਾਦ ਆਉਣ ਲੱਗੀ।...

ਇਕ ਦਿਨ ਉਹ ਆਪਣੇ ਕਮਰੇ ਵਿਚ ਬੈਠਾ ਕੁਝ ਪੜ੍ਹ ਰਿਹਾ ਸੀ ਕਿ ਪਾਇਲ ਅੰਦਰ ਆਈ ਤੇ ਬੋਲੀ,

"ਡੈਡ, ਕੈਨ ਆਏ ਬੋਰੋ ਏ ਫੈਗ?"

"ਓ ਸ਼ੋਅਰ!"

ਆਖਦਿਆਂ ਕੁੰਦਨ ਸਿੰਘ ਨੇ ਸਿਗਰਟਾਂ ਦੀ ਡੱਬੀ ਪਾਇਲ ਨੂੰ ਫੜਾ ਦਿਤੀ। ਪਾਇਲ ਨੇ ਸਿਗਰਟ ਲਾਈ ਤੇ ਕੁੰਦਨ ਸਿੰਘ ਦੇ ਸਾਹਮਣੇ ਹੀ ਕੁਰਸੀ ਤੇ ਬੈਠ ਗਈ। ਉਹ ਮੇਜ਼ ਉਪਰ ਲੱਤਾਂ ਰੱਖੀ ਪੂਰੇ ਆਤਮ ਵਿਸ਼ਵਾਸ ਨਾਲ ਕੱਸ਼ ਲੈਣ ਲੱਗੀ। ਕੱਸ਼ ਖਿੱਚ ਕੇ ਰਾਖ ਨੂੰ ਐਸ਼-ਟਰੇਅ ਵਿਚ ਝਾੜਦੀ ਬੋਲੀ,

"ਡੈਡ, ਤੁਹਾਡੀ ਸਿਹਤ ਕਿਵੇਂ?"

"ਮੈਂ ਪਰਫੈਕਟ ਆਂ, ਤੂੰ ਸੁਣਾ ਹੁਣ ਕਿਵੇਂ ਵੇਂ?"

"ਮੈਂ ਹੁਣ ਠੀਕ ਫੀਲ ਕਰਦੀ ਆਂ।"

"ਤੂੰ ਧਿਆਨ ਕਿਉਂ ਨਹੀਂ ਰੱਖਦੀ, ਕਿਉਂ ਏਸ ਪੰਗੇ ਵਿਚ ਵਾਰ ਵਾਰ ਪੈ ਜਾਨੀਂ ਏਂ?"

"ਸੌਰੀ ਡੈਡ, ਕਈ ਵਾਰ ਡਰਿੰਕ ਪੀ ਕੇ ਚੇਤਾ ਨਹੀਂ ਰਹਿੰਦਾ, ਗਲਤੀ ਕਰ ਹੋ ਜਾਂਦੀ ਏ ਬਟ ਆਏ ਵਿਲ ਬੀ ਮੋਰ ਕੇਅਰਫੁੱਲ ਇਨ ਫੂਚਰ।"

"ਪਾਇਲ, ਤੇਰੀ ਮੌਮ ਧਾਰਮਿਕ ਬ੍ਰਿਤੀ ਵਾਲੀ ਔਰਤ ਏ, ਏਸ ਲਈ ਸਿਗਰਟ ਨੂੰ ਪਸੰਦ ਨਹੀਂ ਕਰਦੀ ਪਰ ਤੂੰ ਮੇਰੇ ਏਸ ਕਮਰੇ ਵਿਚ ਆ ਜਾਇਆ ਕਰ।"

"ਥੈਂਕਸ ਡੈਡ।"

ਹੁਣ ਪਾਇਲ ਅਕਸਰ ਕੁੰਦਨ ਦੇ ਕਮਰੇ ਵਿਚ ਬੈਠ ਕੇ ਸਿਗਰਟ ਪੀਂਦੀ। ਕੁੰਦਨ ਕਮਰੇ ਵਿਚ ਹੋਵੇ ਜਾਂ ਨਾ। ਸਿਗਰਟਾਂ ਦੇ ਧੂੰਏਂ ਕਰਕੇ ਇਹ ਕਮਰਾ ਤਾਂ ਪਹਿਲਾਂ ਹੀ ਮਨਜੀਤ ਕੋਰ ਲਈ 'ਨੋ ਗੋ ਜ਼ੋਨ' ਏਰੀਏ ਵਾਂਗ ਸੀ। ਪਿਓ-ਧੀ ਦੀਆਂ ਸਿਗਰਟਾਂ ਦਾ ਬ੍ਰਾਂਡ ਇਕੋ ਸੀ; ਰੌਥਮਨ। ਇਸ ਲਈ ਇਕ ਦੂਜੇ ਤੋਂ ਸਿਗਰਟ ਮੰਗਣ ਦੀ ਸਹੂਲਤ ਵੀ ਰਹਿੰਦੀ। ਮਨਜੀਤ ਕੋਰ ਪਾਇਲ ਦੀ ਇਕ ਹੋਰ ਗੱਲ ਤੋਂ ਵੀ ਬਹੁਤ ਖਿੱਝਦੀ ਕਿ ਉਹ ਕਦੇ ਕਦੇ ਘਰ ਵਿਚ ਨੰਗੀ ਜਿਹੀ ਹੀ ਘੁੰਮਣ ਲੱਗਦੀ। ਕਈ ਵਾਰ ਅੰਡਰਵੀਅਰ ਤੇ ਬਰਾ ਵਿਚ ਹੀ ਤੁਰੀ ਫਿਰਦੀ। ਤਿਆਰ ਹੁੰਦੀ ਹੁੰਦੀ ਇਹਨਾਂ ਦੋ ਕਪੜਿਆਂ ਵਿਚ ਹੀ ਸਿਟਿੰਗ ਰੂਮ ਵਿਚ ਆ ਜਾਂਦੀ ਜਾਂ ਕੁੰਦਨ ਦੇ ਕਮਰੇ ਵਿਚ ਸਿਗਰਟ ਦੇ ਸੂਟੇ ਲਾਉਣ ਚਲੇ ਜਾਂਦੀ। ਮਨਜੀਤ ਕੋਰ ਦੀ ਟੋਕ ਨੂੰ ਤਾਂ ਪਾਇਲ ਕੁਝ ਮੰਨਦੀ ਹੀ ਨਹੀਂ ਸੀ। ਕੁੰਦਨ ਨੇ ਵੀ ਦੋ ਕੁ ਵਾਰ ਉਸ ਨੂੰ ਕਿਹਾ ਪਰ ਫਿਰ ਉਹ ਕਹਿਣੋ ਹਟ ਗਿਆ, ਬਸ ਏਨਾ ਕੁ ਹੀ ਕਹਿੰਦਾ ਕਿ ਸਾਡੀ ਕੁੜੀ ਵਿਗੜੀ ਹੋਈ ਹੈ। ਵੈਸੇ ਪਾਇਲ ਨੂੰ ਸਾਹਿਤ ਨਾਲ ਕਾਫੀ ਲਗਾਵ ਸੀ। ਉਹ ਕਿਤਾਬਾਂ ਬਹੁਤ ਪੜ੍ਹਦੀ ਤੇ ਸਿਆਸਤ ਦੀ ਪੂਰੀ ਸੂਝ ਸੀ ਉਸ ਨੂੰ। ਇਹਨਾਂ ਦਿਨਾਂ ਵਿਚ ਹੀ ਅਮਰਜੋਤ ਯੂਨੀਵਰਸਟੀ ਤੋਂ ਘਰ ਅਇਆ। ਉਹ ਬਹੁਤ ਉਦਾਸ ਸੀ। ਪੜ੍ਹਾਈ ਵਿਚ ਉਹ ਪਿੱਛੇ ਪੈ ਗਿਆ ਸੀ। ਉਸ ਤੋਂ ਪੂਰੀ ਤਿਆਰੀ ਨਹੀਂ ਸੀ ਹੋ ਰਹੀ। ਕੁੰਦਨ ਉਸ ਨੂੰ ਹੌਂਸਲਾ ਦੇਣ ਦੀ ਥਾਵੇਂ ਗਾਲ੍ਹਾਂ ਕੱਢਣ ਲੱਗਿਆ। ਅਮਰਜੋਤ ਜਲਦੀ ਹੀ ਵਾਪਸ ਚਲੇ ਗਿਆ।

ਇਕ ਸ਼ਾਮ ਪਾਇਲ ਤੇ ਕੁੰਦਨ ਸਿਗਰਟਾਂ ਪੀ ਰਹੇ ਸਨ। ਕੁੰਦਨ ਨੇ ਦੋ ਪੈੱਗ ਵੀ ਲਾਏ ਹੋਏ ਸਨ। ਪਾਇਲ ਸ਼ਰਾਬ ਬਹੁਤੀ ਨਹੀਂ ਸੀ ਪੀਂਦੀ। ਉਸ ਨੇ ਪੀਣੀ ਵੀ ਹੁੰਦੀ ਤਾਂ ਇਕ ਜਾਂ ਵੱਧ ਤੋਂ ਵੱਧ ਦੋ ਪੈੱਗ ਹੀ ਲੈਂਦੀ। ਅਚਾਨਕ ਕੁੰਦਨ ਨੇ ਪਾਇਲ ਨੂੰ ਪੁੱਛਿਆ,

"ਐਨੀ ਨਿਊਜ਼ ਅਬਾਊਟ ਗੋਲਡੀ?"

ਪਾਇਲ ਜ਼ਰਾ ਕੁ ਮੁਸਕ੍ਰਾਈ ਤੇ ਕੁੰਦਨ ਨੂੰ ਅੱਖ ਮਾਰਦੀ ਬੋਲੀ,

"ਡੈਡ, ਯੂ ਮਿੱਸ ਹਰ?"

ਕੁੰਦਨ ਜ਼ਰਾ ਕੁ ਸ਼ਰਮਾਇਆ ਤੇ ਕਹਿਣ ਲੱਗਿਆ,

"ਨਹੀਂ, ਮੈਂ ਤਾਂ ਓਦਾਂ ਈ ਪੁੱਛਦਾਂ।"

"ਡੈਡ, ਮੈਨੂੰ ਪਤਾ ਤੁਸੀਂ ਓਹਨੂੰ ਬਹੁਤ ਲਾਈਕ ਕਰਦੇ ਸੀ, ਉਹ ਗੁੱਡ ਗ੍ਰਲ ਸੀ ਪਰ...।"

ਆਖਦੀ ਪਾਇਲ ਚੁੱਪ ਕਰ ਗਈ। ਉਸ ਨੇ ਦੋ ਕੁ ਡੂੰਘੇ ਕਸ਼ ਲਏ ਤੇ ਆਖਣ ਲੱਗੀ,

"ਉਹ ਇਕ ਵਾਰ ਪਾਕਿਸਤਾਨ ਗਈ ਸੀ, ਕੋਈ ਬੁਆਏ ਫਰੈਂਡ ਲੈ ਗਿਆ ਸੀ, ਮੁੜ ਕੇ ਉਹਦਾ ਪਤਾ ਨਹੀਂ ਚੱਲਿਆ।"

"ਅੱਛਾ! ...ਇਹ ਤਾਂ ਬਹੁਤ ਮਾੜਾ ਹੋਇਆ!"

"ਵੌਟ ਯੂ ਮੀਨ?"

"ਇਹ ਪਾਕਿਸਤਾਨੀ ਬਹੁਤ ਖਰਾਬ ਲੋਕ ਨੇ, ਉਹਨਾਂ ਤਾਂ ਗੋਲਡੀ ਲੈ ਜਾ ਕੇ ਹੀਰਾ ਮੰਡੀ ਬੈਠਾ ਦਿਤੀ ਹੋਣੀ ਏਂ!"

"ਹੀਰਾ ਮੰਡੀ ਕੀ?"

"ਇਹ ਪਾਕਿਸਤਾਨ ਦਾ ਮਸ਼ਹੂਰ ਬਰੌਥਲ ਏ, ਏਤਰਾਂ ਈ ਕਰਦੇ ਨੇ ਇਹ ਮੁਸਲਮਾਨ!"

"ਆਏ ਨੋ, ਮੈਨੂੰ ਕਈ ਪਾਕਿਸਤਾਨੀ ਮਿਲਦੇ ਆ, ਕਹਿਣ ਲਗਦੇ ਆ; ਵਾਏ ਨੌਟ ਯੂ ਕਨਵਰਟ?"

"ਬਹੁਤ ਘਟਨਾਵਾਂ ਹੋਈਆਂ ਅਜਿਹੀਆਂ, ਇਹ ਸਾਡੀਆਂ ਕੁੜੀਆਂ ਨੂੰ ਮੁਸਲਮਾਨ ਬਣਾਉਣ ਦੀ ਕੋਸ਼ਿਸ਼ ਵਿਚ ਰਹਿੰਦੇ ਨੇ ਬਟ ਬੀ ਕੇਅਰਫੁੱਲ।"

ਕੁੰਦਨ ਨੇ ਕਿਹਾ ਪਰ ਉਹ ਗੋਲਡੀ ਬਾਰੇ ਸੋਚਦਾ ਬਹੁਤ ਉਦਾਸ ਹੋ ਗਿਆ। ਪਾਇਲ ਵੀ ਸਮਝ ਗਈ ਸੀ ਉਹ ਪਿਓ ਕੋਲੋਂ ਉਠ ਕੇ ਚਲੇ ਗਈ ਤਾਂ ਜੋ ਉਹ ਇਕੱਲਾ ਇਸ ਗੱਲ ਨੂੰ ਜਜ਼ਬ ਕਰ ਸਕੇ।

ਇਕ ਦਿਨ ਅਚਾਨਕ ਪਾਇਲ ਫਿਰ ਘਰੋਂ ਗਾਇਬ ਹੋ ਗਈ।

## 12-ਕੁਆਰੀਆਂ

ਕੁੰਦਨ ਨੂੰ ਇਸ ਵਾਰ ਪਾਇਲ ਦੇ ਘਰੋਂ ਜਾਣ ਦਾ ਬਹੁਤ ਦੁੱਖ ਹੋਇਆ। ਹੁਣ ਪਾਇਲ ਉਸ ਨਾਲ ਦੋਸਤਾਂ ਵਾਂਗ ਗੱਲਾਂ ਕਰਨ ਲੱਗੀ ਸੀ। ਭਾਵੇਂ ਪਾਇਲ ਵਲ ਦੇਖ ਕੇ ਉਸ ਦਾ ਮਨ ਬਹੁਤ ਖਰਾਬ ਹੋਣ ਲੱਗਦਾ ਪਰ ਨਾਲ ਦੀ ਨਾਲ ਉਸ ਨਾਲ ਗੱਲਾਂ ਕਰ ਕੇ ਮਨ ਨੂੰ ਕੁਝ ਰਾਹਤ ਜਿਹੀ ਵੀ ਮਿਲਦੀ। ਪਾਇਲ ਬਾਰੇ ਸੋਚਦਿਆਂ ਜਾਂ ਗੋਲਡੀ ਬਾਰੇ ਤੇ ਹੋਰ ਬਹੁਤ ਸਾਰੀਆਂ ਕੁੜੀਆਂ ਬਾਰੇ ਵਿਚਾਰ ਕਰਦਿਆਂ ਪਿਛਲੇ ਕੁਝ ਸਮੇਂ ਤੋਂ ਉਸ ਦੇ ਮਨ ਵਿਚ ਇਕ ਨਾਵਲ ਨੇ ਉਸਰਨਾ ਸ਼ੁਰੂ ਕਰ ਦਿਤਾ ਹੋਇਆ ਸੀ। ਉਹ ਇਸ ਨਾਵਲ ਦਾ ਨਾਂ ਰੱਖਣਾ ਚਾਹੁੰਦਾ ਸੀ; ਕੁਆਰੀਆਂ। ਕੁਆਰੀਆਂ ਨਾਂ ਵਿਅੰਗ ਵਿਚ ਕਿ ਇਹ ਕੁੜੀਆਂ ਤਾਂ ਕਿਸੇ ਵੇਲੇ ਕੁਆਰੀਆਂ ਕਹਿਲਵਾਈਆਂ ਜਾਂਦੀਆਂ ਸਨ। ਸੋਚਦਿਆਂ ਸੋਚਦਿਆਂ ਨਾਵਲ ਦਾ ਕੈਨਵਸ ਬਹੁਤ ਵੱਡਾ ਬਣਨ ਲੱਗਿਆ। ਉਸ ਨੇ ਮਨ ਹੀ ਮਨ ਫੈਸਲਾ ਕਰ ਲਿਆ ਕਿ ਹੁਣ ਉਹ ਬਹੁਤ ਵੱਡਾ ਲੇਖਕ ਹੈ ਤੇ ਨਾਵਲ ਵੀ ਵੱਡਾ ਹੀ ਲਿਖੇਗਾ, ਪੰਜ ਛੇ ਸੌ ਸਫੇ ਦਾ ਨਾਵਲ। ਜਿੱਡਾ ਕਿ ਪੰਜਾਬੀ ਵਿਚ ਪਹਿਲਾਂ ਕਦੇ ਨਹੀਂ ਆਇਆ। ਭਾਵੇਂ ਇਸ ਨਾਵਲ ਨੂੰ ਕਿੰਨੇ ਸਾਲ ਹੀ ਕਿਉਂ ਨਾਲ ਲੱਗ ਜਾਣ। ਉਸ ਨੇ ਇਕ ਰਜਿਸਟਰ ਲਿਆ ਤੇ ਨੋਟਿਸ ਲੈਣੇ ਸ਼ੁਰੂ ਕਰ ਦਿਤੇ।

ਜਗਬੀਰ ਸਿੰਘ ਨੂੰ ਮੂਹਰੇ ਰੱਖ ਕੇ ਉਲੀਕੇ ਹੋਏ ਸਾਹਿਤਕ ਸਮਾਗਮ ਦਾ ਪ੍ਰਬੰਧ ਕਰਨ ਲੱਗਿਆ। ਜਗਬੀਰ ਸਿੰਘ ਦਾ ਫਾਇਦਾ ਇਹ ਸੀ ਕਿ ਉਹ ਗੁਰਦਵਾਰੇ ਦਾ ਲੈਕਰਚਾਰ ਵੀ ਸੀ ਇਸ ਲਈ ਉਸ ਦੀ ਵਾਕਫੀ ਕਾਫੀ ਸੀ। ਪਰੋਗਰਾਮ ਕਰਾਉਣ ਲਈ ਉਹ ਹਾਲ ਦਾ ਇੰਤਜ਼ਾਮ ਵੀ ਕਰ ਸਕਦਾ ਸੀ ਤੇ ਖਾਣੇ ਦਾ ਵੀ। ਜਗਬੀਰ ਸਿੰਘ ਨੇ ਆਪ ਹੀ ਸਾਰੇ ਲੇਖਕਾਂ ਨੂੰ ਚਿੱਠੀਆਂ ਲਿਖੀਆਂ। ਕੁੰਦਨ ਸਿੰਘ ਨੇ ਇਹ ਜ਼ਾਹਰ ਨਾ ਕੀਤਾ ਕਿ ਸਭ ਕੁਝ ਉਹ ਹੀ ਕਰ ਰਿਹਾ ਹੈ ਪਰ ਫਿਰ ਵੀ ਸਾਰੇ ਸਮਝ ਹੀ ਰਹੇ ਸਨ।

ਕੁੰਦਨ ਪਰਚਾ ਪੜਿਆ; ਸਾਹਿਤ ਤੇ ਸੰਵੇਦਨਾ। ਬਹੁਤ ਜਾਣਕਾਰੀ ਭਰਿਆ ਪਰਚਾ ਸੀ। ਪਰੋਗਰਾਮ ਭਾਵੇਂ ਛੋਟਾ ਜਿਹਾ ਸੀ, ਪਰ ਲੇਖਕ ਸਾਰੇ ਹੀ ਆ ਗਏ। ਗੱਲਾਂ ਵੀ ਸੁਹਣੀਆਂ ਹੋ ਗਈਆਂ। ਅਸਲ ਵਿਚ ਇਹ ਪਰੋਗਰਾਮ ਆਉਣ ਵਾਲੇ ਵੱਡੇ ਪਰੋਗਰਾਮ ਦੀ ਇਕ ਰਿਹੱਸਲ ਸੀ। ਕੁੰਦਨ ਬਰਤਾਨੀਆਂ ਭਰ ਦੇ ਲੇਖਕ ਸੱਦ ਕੇ ਆਪਣੇ ਢੋਲ ਵਜਾਉਣੇ ਚਾਹੁੰਦਾ ਸੀ। ਉਹ ਸੋਚਦਾ ਸੀ ਕਿ ਢੋਲ ਵਜਦੇ ਰਹਿਣੇ ਚਾਹੀਦੇ ਹਨ। ਉਸ ਨੇ ਆਪਣੇ ਇਸ ਪਰਚੇ ਵਿਚ ਬ੍ਰਤਾਨੀਆਂ ਦੇ ਬਹੁਤ ਸਾਰੇ ਲੇਖਕਾਂ ਦੀਆਂ ਲਿਖਤਾਂ ਦਾ ਜ਼ਿਕਰ ਕਰਕੇ ਉਹਨਾਂ ਨੂੰ ਇਕ ਕਿਸਮ ਨਾਲ ਆਪਣੇ ਨਾਲ ਜੋੜ ਲਿਆ ਸੀ।

ਇਹਨਾਂ ਦਿਨਾਂ ਵਿਚ ਦੋ ਹਾਦਸੇ ਹੋਰ ਉਸ ਦੇ ਦੇਖਣ ਵਿਚ ਆਏ। ਇਹ ਉਸ ਨਾਲ ਨਹੀਂ ਸਨ ਵਾਪਰੇ ਸਗੋਂ ਦੋਸਤਾਂ ਨਾਲ ਵਾਪਰੇ ਸਨ ਜਿਹਨਾਂ ਨੇ ਉਸ ਦੇ ਮਨ ਉਪਰ ਕਈ ਕਿਸਮ ਦੇ ਅਸਰ ਪਾਏ। ਇਕ ਤਾਂ ਚੰਗਾ ਹਾਦਸਾ ਇਹ ਹੋਇਆ ਕਿ ਜੋਗੇਂਦਰ ਇੰਡੀਆ ਜਾ ਕੇ ਦੁਬਾਰਾ ਵਿਆਹ ਕਰਾ ਲਿਆਇਆ। ਉਹ ਆਪਣੀ ਨਵੀਂ ਪਤਨੀ ਨੂੰ ਲੈ ਕੇ ਕੁੰਦਨ ਸਿੰਘ ਨੂੰ ਮਿਲਣ ਆਇਆ। ਕੁੰਦਨ ਸਿੰਘ ਕਦੇ ਉਸ ਵੱਲ ਦੇਖਦਾ ਤੇ ਕਦੇ ਉਸ ਦੀ ਸਾਦੀ ਜਿਹੀ ਪਤਨੀ ਵੱਲ। ਉਸ ਦੀ ਪਤਨੀ ਮਨਜੀਤ ਕੋਲ ਬੈਠੀ ਸੀ ਤੇ ਜੋਗੇਂਦਰ ਫਰੰਟ ਰੂਮ ਵਿਚ। ਉਹ ਕਹਿਣ ਲੱਗਿਆ,

"ਭਾਊ, ਮੈਂ ਤੀਵੀਂ ਦੇ ਥੱਲੇ ਨਹੀਂ ਲੱਗ ਸਕਦਾ, ਮੈਂ ਸਾਧਾਰਨ ਜਿਹੀ ਔਰਤ ਲੈ ਆਇਆਂ ਜਿਹੜੀ ਮੇਰੇ ਇਸ਼ਾਰੇ ਤੇ ਚੱਲੇ, ਜਿਹੜੀ ਮੈਨੂੰ ਦੱਸੇ ਨਾ ਕਿ ਕੀ ਕਰਨਾਂ ਸਗੋਂ ਮੇਰੇ ਤੋਂ ਸੁਣੇ ਤੇ ਕਹੇ ਕਿ ਦੱਸੋ ਜੀ, ਕੀ ਕਰਾਂ।"

"ਤੂੰ ਯਾਰ ਬਹੁਤਾ ਈ ਕਾਹਲ਼ਾ ਨਹੀਂ ਵੱਗ ਗਿਆ! ...ਗੋਰੀ ਗਰਲ ਫਰੈਂਡ ਲੈਜ਼ਲੀ ਦਾ ਕੀ ਕਰੇਂਗਾ?"

"ਉਹ ਹੈਗੀ ਜਿਥੇ ਹੈਗੀ, ਉਹਨੂੰ ਦੱਸ ਕੇ ਈ ਸਭ ਕੁਝ ਕੀਤਾ। ਫੇਰ ਸਿੰਪਲ ਤੀਵੀਂ ਦਾ ਇਹ ਫਾਇਦਾ ਵੀ ਤਾਂ ਹੋਏਗਾ ਕਿ ਉਹਨੂੰ ਵੀ ਰੱਖ ਛੱਡਾਂਗਾ ਹਾਲੇ।"

ਜੋਗੇਂਦਰ ਦੱਸ ਰਿਹਾ ਸੀ। ਜੋਗੇਂਦਰ ਤਾਂ ਚਲੇ ਗਿਆ ਪਰ ਕੁੰਦਨ ਉਸ ਨਾਲ ਈਰਖਾ ਕਰਦਾ ਸੋਚਣ ਲੱਗਿਆ ਕਿ ਕਾਸ਼, ਉਹ ਵੀ ਇਵੇਂ ਕਰ ਸਕਦਾ। ਮਨਜੀਤ ਕੋਰ ਵਰਗੀ ਮੂੰਹ-ਜ਼ੋਰ ਔਰਤ ਤੋਂ ਛੁਟਕਾਰਾ ਪਾ ਕੇ ਕਿਸੇ ਸਾਦੀ ਜਿਹੀ ਔਰਤ ਨਾਲ ਵਿਆਹ ਕਰ ਸਕਦਾ।

ਦੂਜਾ ਹਾਦਸਾ ਰਸ਼ਪਾਲ ਨਾਲ ਵਾਪਰਿਆ। ਉਸ ਦੀ ਪਤਨੀ ਸੁਨੀਤਾ ਨੇ ਖੁਦਕਸ਼ੀ ਕਰ ਲਈ। ਇਕ ਰਾਤ ਨੀਂਦ ਦੀਆਂ ਗੋਲੀਆਂ ਖਾ ਕੇ ਅਜਿਹਾ ਸੁੱਤੀ ਕਿ ਮੁੜ ਕੇ ਉਠ ਨਾ ਸਕੀ। ਹੁਣ ਰਸ਼ਪਾਲ ਰੋਂਦਾ ਫਿਰਦਾ ਸੀ ਕਿ ਹੁਣ ਉਹ ਬੱਚੇ ਕਿਵੇਂ ਪਾਲ਼ੇਗਾ। ਕੁੰਦਨ ਉਸ ਕੋਲ ਅਫਸੋਸ ਕਰਨ ਗਿਆ ਤਾਂ ਕਹਿਣ ਲਗਿਆ,

"ਰਸ਼ਪਾਲ, ਕਿਉਂ ਮਰੀਂ ਜਾਨੈਂ! ...ਤੇਰੀ ਔਰਤ ਕੋਈ ਏਡੀ ਵਧੀਆ ਔਰਤ ਨਹੀਂ ਸੀ, ਕਿੰਨੀ ਲੜ੍ਹਾਈ ਪਾਈ ਸੀ ਘਰ ਵਿਚ, ਤੇਰੇ ਸਾਹਮਣੇ ਈ ਬਾਹਰ ਆਦਮੀ ਰੱਖੀ ਫਿਰਦੀ ਸੀ, ਠੀਕ ਏ ਮਰੇ ਇਨਸਾਨ ਨੂੰ ਮਾੜਾ ਨਹੀਂ ਕਹਿਣਾ ਚਾਹੀਦਾ ਪਰ ਏਨਾ ਵੀ ਨਾ ਮਰੂੰ ਮਰੂੰ ਕਰ, ਤੀਵੀਂ ਹੋਰ ਮਿਲ਼ ਜਾਏਗੀ, ਤੂੰ ਚੰਗੀ ਤਰ੍ਹਾਂ ਬੱਚੇ ਸੰਭਾਲ।"

ਰਸ਼ਪਾਲ ਨੂੰ ਉਸ ਦੀ ਗੱਲ ਚੰਗੀ ਨਹੀਂ ਸੀ ਲਗੀ ਪਰ ਉਸ ਨੇ ਸੁਣ ਲਈ ਸੀ। ਆਖਰ ਕੁੰਦਨ ਉਸ ਦਾ ਪੁਰਾਣਾ ਦੋਸਤ ਸੀ। ਕਦੇ ਕਦੇ ਕੁੰਦਨ ਸਿੰਘ ਸੋਚਣ ਲੱਗਦਾ ਕਿ ਜੇ ਮਨਜੀਤ ਕੋਰ ਮਰ ਜਾਵੇ ਤਾਂ ਉਹ ਕਿੰਨਾ ਖੁਸ਼ ਹੋਵੇ। ਉਸ ਦੇ ਮਨ ਉਪਰ ਜੋਗੇਂਦਰ ਤੇ ਰਸ਼ਪਾਲ ਦੀਆਂ ਕਹਾਣੀਆਂ ਨੇ ਕਈ ਦਿਨ ਤਕ ਅਸਰ ਪਾਈ ਰੱਖਿਆ ਪਰ ਉਹ ਉਹਨਾਂ ਨਾਲ ਈਰਖਾ ਵੀ ਕਰ ਰਿਹਾ ਸੀ। ਉਹ ਸੋਚਦਾ ਕਿ ਇਹ ਲੋਕ ਉਸ ਦੀ ਸਥਿਤੀ ਤੋਂ ਉਲਟ ਹੁਣ ਮਨਮਰਜ਼ੀਆਂ ਕਰ ਸਕਦੇ ਹਨ।

ਪਤਨੀ ਦੀ ਮੌਤ ਤੋਂ ਬਾਅਦ ਰਸ਼ਪਾਲ ਨੇ ਤਾਂ ਲੋਕਾਂ ਨੂੰ ਮਿਲਣਾ ਹੀ ਛੱਡ ਦਿਤਾ। ਉਸ ਦੇ ਛੋਟੇ ਛੋਟੇ ਦੋ ਬੱਚੇ ਸਨ, ਇਸ ਵੇਲੇ ਉਸ ਦਾ ਮੁੱਖ ਮਕਸਦ ਬੱਚੇ ਪਾਲਣਾ ਸੀ ਨਾ ਕਿ ਲੇਖਕਾਂ ਜਾਂ ਦੋਸਤਾਂ ਨੂੰ ਮਿਲਣਾ। ਦੂਜੇ ਪਾਸੇ ਜੋਗੇਂਦਰ ਹੁਣ ਅਕਸਰ ਕੁੰਦਨ ਨੂੰ ਮਿਲਣ ਵਿਚ ਆ ਜਾਂਦਾ। ਉਸ ਨੇ ਦੁਕਾਨ ਵੇਚ ਦਿਤੀ ਸੀ ਤੇ ਹੁਣ ਵਿਹਲਾ ਹੀ ਸੀ। ਜੋਗੇਂਦਰ ਬਾਰੇ ਸੋਚਦਿਆਂ ਉਸ ਨੂੰ ਕੁਝ ਸੁਝ ਆਇਆ। ਪੇਪਰ ਬੰਦ ਕਰਨ ਤੋਂ ਬਾਅਦ ਪਰਿੰਟਿੰਗ ਮਸ਼ੀਨ ਉਸ ਕੋਲ ਪਈ ਸੀ ਜਿਹੜੀ ਕਿ ਉਸ ਦੇ ਹੁਣ ਕਿਸੇ ਕੰਮ ਦੀ ਨਹੀਂ ਸੀ। ਉਹ ਸੋਚਣ ਲੱਗਿਆ ਕਿ ਕਿਉਂ ਨਾ ਕਿਸ ਤਰ੍ਹਾਂ ਇਹ ਮਸ਼ੀਨ ਜੋਗੇਂਦਰ ਨੂੰ ਵੇਚ ਦਿਤੀ ਜਾਵੇ। ਉਹ ਇਸ ਬਾਰੇ ਵਿਓਂਤਾਂ ਗੁੰਦਣ ਲੱਗਿਆ। ਜੋਗੇਂਦਰ ਨਾਲ ਉਸ ਦੀ ਓਨੀ ਨੇੜਤਾ ਨਹੀਂ ਸੀ ਜਿੰਨੇ ਪੁਰਾਣੇ ਲੇਖਕਾਂ ਨਾਲ ਸੀ। ਜੋਗੇਂਦਰ ਉਸ ਤੋਂ ਅਗਲੀ ਪੀੜ੍ਹੀ ਦਾ ਲੇਖਕ ਸੀ, ਉਮਰ ਵਿਚ ਪੰਦਰਾਂ ਸਾਲ ਛੋਟਾ ਹੋਵੇਗਾ। ਉਸ ਨੇ ਬਨਫੂਲ ਨੂੰ ਫੋਨ ਕਰਕੇ ਕਿਹਾ,

"ਯਾਰ, ਆਪਾਂ ਪੁਰਾਣੇ ਦੋਸਤ ਆਂ, ਮੇਰੀ ਥੋੜੀ ਮੱਦਦ ਈ ਕਰ ਦੇ।"

"ਦੱਸ ਹੁਕਮ ਕਰ, ਮੈਂ ਤੇਰੇ ਤੋਂ ਕਦੇ ਭੱਜਦਾਂ।"

ਬਨਫੂਲ ਨੇ ਕਿਹਾ। ਬਨਫੂਲ ਦਾ ਉਸ ਨਾਲ ਦਿਲੋਂ ਮੋਹ ਜਿਹਾ ਸੀ। ਉਸ ਦੇ ਪਰਚੇ ਲਈ ਲਿਖਦਾ ਵੀ ਰਿਹਾ ਸੀ ਸੀ। ਜਦ ਕੁੰਦਨ ਨੇ ਪਰਚਾ ਬੰਦ ਕਰਨਾ ਸੀ ਤਾਂ ਉਹੀ ਸੀ ਜੋ ਉਸ ਕੋਲ ਜਾ ਕੇ ਕਹਿਣ ਲੱਗਿਆ ਸੀ ਕਿ ਪਰਚਾ ਬੰਦ ਨਾ ਕਰ, ਪਰਚਾ ਲੇਖਕ ਲਈ ਬਹੁਤ ਵੱਡੀ ਤਾਕਤ ਹੁੰਦੀ ਹੈ। ਕੁੰਦਨ ਨੇ ਕਿਹਾ,

"ਯਾਰ, ਪਰਚਾ ਬੰਦ ਕਰਨ ਨਾਲ ਬਹੁਤ ਘਾਟਾ ਪਿਆ ਏ, ਹੁਣ ਮਸ਼ੀਨ 'ਤੇ ਪੈਸੇ ਸਟੱਕ ਹੋਏ ਪਏ ਨੇ, ਕਿਸੇ ਤਰ੍ਹਾਂ ਇਹ ਮਸ਼ੀਨ ਈ ਵਿਕਵਾ ਦੇ।"

"ਮਸ਼ੀਨ ਹੁਣ ਤੇਰੀ ਕੌਣ ਲਏਗਾ! ਏਦਾਂ ਈ ਰੱਖ ਛੱਡ ਕਿਤੇ ਫੇਰ ਪਰਚੇ ਦਾ ਭੁਸ ਜਾਗ ਸਕਦੈ।"

"ਨਹੀਂ ਯਾਰ, ਪਰਚੇ ਦਾ ਭੁਸ ਹੁਣ ਜੇ ਪੂਰਾ ਕਰਨਾ ਵੀ ਹੋਇਆ ਤਾਂ ਬਾਹਰੋਂ ਹੀ ਛਪਵਾਵਾਂਗਾ, ਚਾਹ ਜੋਗੇ ਦੁੱਧ ਲਈ ਗਾਂ ਰੱਖਣ ਦੀ ਲੋੜ ਨਹੀਂ!"

ਆਖਦਾ ਕੁੰਦਨ ਹੱਸਣ ਲੱਗਿਆ। ਬਨਫੂਲ ਗੰਭੀਰ ਹੁੰਦਾ ਬੋਲਿਆ,

"ਮਸ਼ੀਨ ਤੇਰੀ ਕਿਹਨੂੰ ਵਿਕਵਾ ਦੇਵਾਂ, ਕੌਣ ਖਰੀਦੇਗਾ ਏਹਨੂੰ? ਕਿਉਂਕਿ ਟੈਕਨੌਲੋਜੀ ਆਏ ਦਿਨ ਬਦਲ ਜਾਂਦੀ ਐ, ਹਰ ਮਸ਼ੀਨ ਮਹੀਨੇ ਬਾਅਦ ਹੀ ਪੁਰਾਣੀ ਲੱਗਣ ਲੱਗਦੀ ਐ।"

"ਬੰਦਾ ਤਾਂ ਇਕ ਹੈਗਾ, ਜੋਗੇਂਦਰ।"

"ਉਹ ਮੁੰਡਾ, ਕਹਾਣੀਕਾਰ! ...ਉਹ ਭਲਾ ਮਸ਼ੀਨ ਦਾ ਕੀ ਕਰੂ, ਉਹਨੂੰ ਪਰਿੰਟਿੰਗ ਦਾ ਕੀ ਪਤਾ?"

"ਇਹ ਤਾਂ ਉਹਦੀ ਪਰੌਬਲਮ ਆਂ, ਉਹਨੇ ਹੁਣੇ ਜਿਹੇ ਦੁਕਾਨ ਵੇਚੀ ਏ, ਉਹਦੇ ਕੋਲ ਪੈਸੇ ਹੈਗੇ ਨੇ, ਉਹਨੇ ਨਵਾਂ ਕੰਮ ਵੀ ਕੋਈ ਸ਼ੁਰੂ ਕਰਨਾ ਏਂ, ਉਹਨੂੰ ਕਹੀਏ ਕਿ ਪਰਚਾ ਈ ਕੱਢ ਲੈ।"

"ਉਹਦਾ ਕੋਈ ਤਜਰੁਬਾ ਹੈਗਾ ਏਸ ਫੀਲਡ ਵਿਚ?"

"ਮੈਨੂੰ ਏਸ ਗੱਲ ਨਾਲ ਕੀ, ਮੈਨੂੰ ਤਾਂ ਇਹ ਵੇ ਕਿ ਮੇਰੇ ਪੈਸੇ ਹਰੇ ਹੋਣੇ ਚਾਹੀਦੇ ਨੇ, ਕਹਿੰਦੇ ਹੁੰਦੇ ਨੇ ਨਾ ਕਿ ਭਾਵੇਂ ਜਾਂਦੀ ਈ ਰੰਡੀ ਹੋ ਜਾਏ, ਲਾਗੀ ਨੇ ਤਾਂ ਲਾਗ ਲੈਣਾਂ।"

"ਦੇਖ ਯਾਰ ਕੁੰਦਨ, ਮੈਂ ਓਸ ਮੁੰਡੇ ਦੀ ਬਹੁਤ ਇੱਜ਼ਤ ਕਰਦਾਂ, ਸਾਡਾ ਅਗਲੀ ਪੀੜ੍ਹੀ ਦਾ ਵਧੀਆ ਕਹਾਣੀਕਾਰ ਐਂ, ਮੈਂ ਉਹਨੂੰ ਕੋਈ ਗਲਤ ਐਡਵਾਈਜ਼ ਨਹੀਂ ਦੇ ਸਕਦਾ।"

ਬਨਫੂਲ ਨੇ ਸਾਫ ਕਹਿ ਦਿਤਾ। ਕੁੰਦਨ ਨੇ ਗੱਲ ਬਦਲਦਿਆਂ ਆਖਿਆ,

"ਚਲੋ ਜੇ ਮਸ਼ੀਨ ਪਈ ਤਾਂ ਪਈ ਵੀ ਰਹੇ ਪਰ ਮੈਂ ਤਾਂ ਸੋਚਦਾ ਸੀ ਕਿ ਏਸ ਵੇਲੇ ਸਾਹਿਤਕ ਪਰਚੇ ਦੀ ਲੋੜ ਏ ਤੇ ਉਹ ਯੰਗ ਮੁੰਡਾ ਏ ਤੇ ਨੱਠ ਭੱਜ ਕਰ ਸਕਦਾ ਏ।"

ਕੁੰਦਨ ਚਾਹੁੰਦਾ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਜੋਗੇਂਦਰ ਉਪਰ ਪ੍ਰਭਾਵ ਪਾ ਕੇ ਉਸ ਦੀ ਮਸ਼ੀਨ ਉਸ ਦੇ ਗਲ਼ ਪਾ ਦੇਵੇ। ਇਕ ਦਿਨ ਉਸ ਨੇ ਆਪ ਹੀ ਜੋਗੇਂਦਰ ਨੂੰ ਫੋਨ ਕਰਕੇ ਸੱਦ ਲਿਆ। ਇਧਰ ਓਧਰ ਦੀਆਂ ਗੱਲਾਂ ਮਾਰਦਾ ਅਸਲੀ ਮੁੱਦੇ ਵਲ ਆਉਂਦਾ ਬੋਲਿਆ,

"ਮੈਨੂੰ ਤਾਂ ਡਾਕਖਾਨੇ ਦੀ ਜੌਬ ਪੱਕੀ ਕਰਕੇ ਪਰਚਾ ਬੰਦ ਕਰਨਾ ਪਿਆ ਨਹੀਂ ਤਾਂ ਇਹ ਬਹੁਤ ਵਧੀਆ ਬਿਜ਼ਨਸ ਏ, ਮੌਜ ਬੜੀ ਏ। ਇਸ਼ਤਿਹਾਰ ਏਨੇ ਮਿਲ ਜਾਂਦੇ ਨੇ ਕਿ ਸੁਹਣੀ ਤਨਖਾਹ ਬਣ ਜਾਂਦੀ ਏ, ਮੈਂ ਤਾਂ ਦੋ ਬੰਦੇ ਵੀ ਰੱਖੇ ਹੋਏ ਸੀ, ਪੂਰੀ ਤਨਖਾਹ ਦਿੰਦਾ ਸਾਂ, ਜਦ ਕਿ ਮੈਂ ਸਾਰਾ ਕੰਮ ਆਪ ਕਰ ਸਕਦਾ ਸਾਂ।"

"ਜੇ ਫਾਇਦੇ ਦਾ ਬਿਜ਼ਨਸ ਸੀ, ਕਾਹਨੂੰ ਬੰਦ ਕਰਨਾ ਸੀ!"

"ਦੱਸਿਆ ਨਾ ਕਿ ਪੌਸਟ ਔਫਿਸ ਦੀ ਜੌਬ ਕਰਕੇ ਕਰਨਾ ਪਿਆ, ਤੂੰ ਕਰਲੈ, ਨਫੇ ਵਿਚ ਰਹੇਂਗਾ, ਮੈਂ ਤਾਂ ਜਿਹੜੀ ਰੈਸਟੋਰੈਂਟ ਵਿਚ ਰੋਟੀ ਖਾਂਦਾ ਸੀ ਉਹ ਵੀ ਖਰਚੇ ਵਿਚ ਪਾ ਦਿੰਦਾ ਸੀ।"

"ਉਹ ਤਾਂ ਠੀਕ ਆ, ਹੁਣ ਦੋ ਸਾਲ ਦੁਕਾਨ ਕਰਕੇ ਮੈਨੂੰ ਬਿਜ਼ਨਸ ਦੀ ਕੁਝ ਕੁਝ ਸਮਝ ਪੈ ਚੁੱਕੀ ਆ।"

"ਤੂੰ ਉਠ ਕੇ ਆ ਜ਼ਰਾ ਤੈਨੂੰ ਦਿਖਾਵਾਂ।"

ਕੁੰਦਨ ਉਸ ਨੂੰ ਗੈਰਿਜ ਵਿਚ ਲੈ ਤੁਰਿਆ। ਉਸ ਨੂੰ ਮਸ਼ੀਨ ਤੇ ਬਾਕੀ ਦਾ ਸਮਾਨ ਦਿਖਾਉਂਦਾ ਬੋਲਿਆ,

"ਸਿਰਫ ਦੱਸ ਹਜ਼ਾਰ ਪੌਂਡ ਦਾ ਖਰਚ ਏ, ਦੱਸ ਹਜ਼ਾਰ ਪੌਂਡ ਤੇਰੇ ਲਈ ਕੀ ਮਹਿਨੇ ਰਖਾਉਂਦੇ ਨੇ, ਤੂੰ ਇਹ ਖਰੀਦ ਲੈ ਤੇ ਬਿਜ਼ਨਸ ਸ਼ੁਰੂ ਕਰ ਲੈ, ਦੇਖੀਂ, ਇਕ ਤਾਂ ਪੈਸੇ ਕਮਾਵੇਂਗਾ ਤੇ ਦੂਜੇ ਤੇਰੀ ਬੱਲੇ ਬੱਲੇ ਵੀ ਹੋ ਜਾਏਗੀ, ਪਰਚਾ ਇਕ ਪਾਵਰ ਹੁੰਦੀ ਏ, ਇਕ ਆਪਣਾ ਈ ਨਸ਼ਾ ਹੁੰਦਾ ਏ ਇਹਦਾ।"

"ਦੇਖ ਭਾਊ, ਮੈਂ ਉਹ ਕੰਮ ਕਦੇ ਨਹੀਂ ਕਰਦਾ ਜਿਹਦੀ ਮੈਨੂੰ ਸਮਝ ਨਾ ਹੋਵੇ।"

"ਦੁਕਾਨ ਦੀ ਕਿਹੜੀ ਤੈਨੂੰ ਕੋਈ ਸਮਝ ਸੀ?"

"ਦੁਕਾਨ ਦਾ ਕੰਮ ਤਾਂ ਪਹਿਲੀ ਨਜ਼ਰੇ ਹੀ ਪਕੜ ਵਿਚ ਆ ਗਿਆ ਸੀ ਕਿ ਏਸ ਪਾਸਿਓਂ ਥੋਕ ਵਿਚ ਮਾਲ ਚੁੱਕੋ ਤੇ ਪਰਚੂਨ ਵਿਚ ਵੇਚ ਦੇਵੋ, ਆਪਣਾ ਮਨਾਫਾ ਕਮਾ ਲਵੋ।"

"ਇਹ ਵੀ ਕੋਈ ਮੁਸ਼ਕਲ ਨਹੀਂ, ਤੂੰ ਐਵੇਂ ਈ ਡਰੀ ਜਾਨੈਂ, ਮੈਂ ਜਿਉਂ ਹੈਗਾਂ, ਮੈਂ ਤੇਰੀ ਮੱਦਦ ਕਰਾਂਗਾ। ਦਸ ਹਜ਼ਾਰ ਦੀ ਤਾਂ ਸਾਰੀ ਗੱਲ ਏ, ਤੂੰ ਜੱਟ ਏਂ, ਜੱਟ ਵੀ ਕਦੇ ਪੈਸੇ ਦੀ ਪਰਵਾਹ ਕਰਦਾ ਏ!"

ਕੁੰਦਨ ਨੇ ਆਖਰੀ ਦਾਅ ਵਰਤਦਿਆਂ ਕਿਹਾ। ਜੋਗੇਂਦਰ ਤਾਂ ਪਹਿਲੀ ਨਜ਼ਰ ਵਿਚ ਹੀ ਸਮਝ ਗਿਆ ਸੀ ਕਿ ਉਹ ਇਹ ਮਸ਼ੀਨ ਉਸ ਦੇ ਗਲ਼ ਮੜ੍ਹ ਕੇ ਆਪਣੇ ਦਸ ਹਜ਼ਾਰ ਖਰੇ ਕਰਨਾ ਚਾਹੁੰਦਾ ਹੈ। ਉਸ ਨੇ ਗੱਲ ਸਾਫ ਕਰਦਿਆਂ ਕਿਹਾ,

"ਭਾਊ, ਜੇ ਮੇਰੀ ਕੈਪਸਟੀ ਇਕ ਲੱਖ ਪੌਂਡ ਦਾ ਬਿਜ਼ਨਸ ਕਰਨ ਦੀ ਐ ਤਾਂ ਮੈਂ ਦੱਸ ਹਜ਼ਾਰ ਦਾ ਕਾਰੋਬਾਰ ਕਿਉਂ ਕਰਾਂ?"

"ਤੂੰ ਤੇ ਬਈ ਜੱਟ ਰਿਹਾ ਈ ਨਹੀਂ, ਬਾਣੀਆਂ ਹੋ ਗਿਐਂ!"

ਕੁੰਦਨ ਨੇ ਹੱਸਦਿਆਂ ਆਖਿਆ ਪਰ ਉਸ ਤੋਂ ਬਾਅਦ ਵਿਚ ਚਾਹ ਦਾ ਕੱਪ ਵੀ ਨਹੀਂ ਪੁੱਛਿਆ। ਸਮਝਦਾ ਹੋਇਆ ਜੋਗੇਂਦਰ ਉਠ ਆਇਆ। ਉਹ ਮਨ ਹੀ ਮਨ ਕਹਿੰਦਾ ਜਾ ਰਿਹਾ ਸੀ, 'ਸਾਲ਼ਾ, ਮੈਨੂੰ ਬੇਵਕੂਫ ਈ ਸਮਝਦਾ!'

ਕੁੰਦਨ ਨੂੰ ਆਪਣੀ ਮਸ਼ੀਨ ਨਾ ਵਿਕਣ ਦਾ ਕੁਝ ਦੁੱਖ ਸੀ ਪਰ ਉਸ ਨੇ ਸੋਚ ਲਿਆ ਕਿ ਮੁੜ ਕੇ ਜੋਗੇਂਦਰ ਦੀ ਕਹਾਣੀ ਦੀ ਕਦੇ ਗੱਲ ਨਹੀਂ ਕਰਨੀ। ਜੋਗੇਂਦਰ ਵੀ ਉਸ ਦੇ ਘਰੋਂ ਫੈਸਲਾ ਕਰ ਕੇ ਤੁਰਿਆ ਸੀ ਕਿ ਅਜਿਹੇ ਹਲਕੇ ਬੰਦੇ ਦੀ ਦੋਸਤੀ ਨਾਲੋਂ ਤਾਂ ਉਹ ਉਵੇਂ ਹੀ ਬਿਹਤਰ ਹੈ।...

ਇਹਨਾਂ ਦਿਨ ਵਿਚ ਹੀ ਪਾਇਲ ਆਪਣਾ ਸਾਰਾ ਸਮਾਨ ਚੁੱਕ ਕੇ ਘਰ ਆ ਗਈ। ਕੁੰਦਨ ਨੇ ਮਨਜੀਤ ਕੌਰ ਨੂੰ ਕਿਹਾ,

"ਹੁਣ ਜੇ ਆਈ ਏ ਤਾਂ ਟਿਕੀ ਰਹਿਣ ਦੇਵੀਂ, ਐਵੇਂ ਨਾ ਕੁੜੀ ਨੂੰ ਬੁਰਾ-ਭਲਾ ਬੋਲੀਂ, ਆਪਾਂ ਏਹਨੂੰ ਪਤਿਆ ਕੇ ਏਹਦਾ ਵਿਆਹ ਕਰ ਦਿੰਨੇ ਆਂ, ਸ਼ਾਇਦ ਠੀਕ ਹੋ ਜਾਵੇ।"

"ਮੇਰੇ ਨਾਲ ਤਾਂ ਉਹ ਸਿੱਧੇ ਮੂੰਹ ਬੋਲਦੀ ਈ ਨਹੀਂ ਹੁੰਦੀ, ਤੇਰੇ ਨਾਲ ਈ ਅੰਦਰ ਬੈਠ ਕੇ ਗੁਰਮਤੇ ਕਰਦੀ ਹੁੰਦੀ ਆ।"

"ਮੈਂ ਪੰਜਾਹ ਵਾਰੀ ਕਿਹਾ ਕਿ ਤੂੰ ਮਾਂ ਏਂ, ਮਾਂ-ਧੀ ਦਾ ਜਿਹੜਾ ਰਿਸ਼ਤਾ ਹੁੰਦਾ ਏ ਉਹ ਪਿਓ-ਧੀ ਦਾ ਨਹੀਂ ਹੋ ਸਕਦਾ, ਤੂੰ ਵੀ ਗੱਲ ਕਰੀਂ ਤੇ ਮੈਂ ਵੀ ਕਰਾਂਗਾ।"

ਕੁੰਦਨ ਸੋਚ ਰਿਹਾ ਸੀ ਕਿ ਜੇ ਕੁੜੀ ਦਾ ਕਿਧਰੇ ਵਿਆਹ ਕਰ ਦਿਤਾ ਜਾਵੇ ਤਾਂ ਸ਼ਇਦ ਉਹ ਠੀਕ ਹੋ ਜਾਵੇ। ਨਾਲੇ ਉਸ ਨੇ ਬਥੇਰਾ ਘੁੰਮ ਕੇ ਦੇਖ ਲਿਆ ਸੀ, ਹੁਣ ਉਸ ਦੇ ਟਿਕ ਕੇ ਬੈਠਣ ਦੀ ਉਮੀਦ ਬੱਝਦੀ ਸੀ। ਪਾਇਲ ਘਰ ਵਿਚ ਆ ਕੇ ਪਹਿਲਾਂ ਵਾਂਗ ਹੀ ਅੱਧਨੰਗੀ ਜਿਹੀ ਤੁਰੀ ਫਿਰਦੀ। ਕਈ ਵਾਰ ਤਾਂ ਗੁਸਲਖਾਨੇ ਵਿਚੋਂ ਨਹਾ ਕੇ ਨਿਕਲਦੀ ਤਾਂ ਆਪਣੇ ਕਮਰੇ ਨੂੰ ਜਾਂਦੇ ਸਮੇਂ ਨੰਗੀ ਹੀ ਹੁੰਦੀ। ਉਸ ਨੂੰ ਜਦ ਵੀ ਸਿਗਰਟ ਦੀ ਹੁੜਕ ਜਾਗਦੀ ਤਾਂ ਓਦਾਂ ਹੀ ਕੁੰਦਨ ਦੇ ਕਮਰੇ ਵਲ ਦੌੜਦੀ। ਕੁੰਦਨ ਉਸ ਨੂੰ ਖਿਝਦਾ, ਹਲਕਾ ਜਿਹੀ ਝਿੜਕਦਾ ਵੀ ਪਰ ਪਾਇਲ 'ਸੌਰੀ' ਕਹਿ ਦਿੰਦੀ ਪਰ ਪਰਵਾਹ ਨਾ ਕਰਦੀ।

ਇਕ ਦਿਨ ਕੁੰਦਨ ਸਿੰਘ ਨੇ ਕਿਹਾ,

"ਦੇਖ ਪਾਇਲ, ਹੁਣ ਤੂੰ ਬਹੁਤ ਦੁਨੀਆਂ ਦੇਖ ਲਈ ਏ, ਹੁਣ ਸੈੱਟਲ ਹੋ ਜਾ, ਕੋਈ ਜੌਬ ਲੱਭ।"

"ਡੈਡ, ਜੌਬ ਮਿਲਦੀ ਨਹੀਂ, ਬਹੁਤ ਟਰਾਈ ਕੀਤੀ ਆ।"

"ਇਥੇ ਆਪਣੇ ਅਕਸਬ੍ਰਿਜ ਕਾਲਜ ਵਿਚ ਕਈ ਕਿਸਮ ਦੇ ਕੋਰਸ ਹੈਗੇ, ਸੋਸ਼ਲ ਸਰਵਿਸ ਦਾ ਵੀ ਹੈਗਾ ਏ, ਕੋਈ ਨਾ ਕੋਈ ਕੋਰਸ ਕਰ ਲੈ, ਅਜਕੱਲ ਐਡਮਿਸ਼ਨ ਚੱਲ ਰਿਹਾ ਏ, ਜੌਬ ਮਿਲ ਜਾਏਗੀ, ਆਪਣਾ ਘਰ ਲੈ ਲਵੀਂ, ਤੇਰਾ ਵਿਆਹ ਵੀ ਕਰ ਦੇਵਾਂਗੇ।"

"ਇੰਡੀਅਨ ਮੈਨ ਨਾਲ?"

"ਹੋਰ ਕਿਸੇ ਕਾਲ਼ੇ ਪੀਲ਼ੇ ਨਾਲ! ...ਮਨ ਨਹੀਂ ਭਰਿਆ ਹਾਲੇ?"

"ਡੈਡ, ਮੈਂ ਵਿਆਹ ਨਹੀਂ ਕਰਾਉਣਾ, ਮੈਂ ਜੌਬ ਕਰਨਾ ਮੰਗਦੀ ਆਂ।"

"ਠੀਕ ਏ, ਮੈਂ ਟਰਾਈ ਕਰਦਾਂ, ਕਿਸੇ ਕੋਰਸ ਦਾ ਵੀ ਪਤਾ ਕਰਦਾਂ ਪਰ ਤੈਨੂੰ ਹੁਣ ਘਰ ਰਹਿਣਾ ਹੋਵੇਗਾ, ਪਰੌਮਿਜ਼ ਕਰ।"

"ਪਰੌਮਿਜ਼ ਡੈਡ, ਮੈਂ ਹੁਣ ਹਰ ਹਾਲਤ ਵਿਚ ਜੌਬ ਕਰਨੀ ਆਂ। ਕੱਲ ਈ ਜੌਬ ਸੈਂਟਰ ਜਾ ਕੇ ਆਵਾਂਗੀ।"

ਅਗਲੇ ਦਿਨ ਹੀ ਪਾਇਲ ਸੋਸ਼ਲ ਸਕਿਉਟੀ ਵਿਚ ਜਾ ਕੇ ਆਪਣਾ ਨਾਂ ਲਿਖਾ ਆਈ ਤਾਂ ਜੋ ਉਸ ਨੂੰ ਕੁਝ ਪੈਸੇ ਮਿਲਣੇ ਸ਼ੁਰੂ ਹੋ ਜਾਣ। ਜੌਬ ਸੈਂਟਰ ਵਿਚ ਜਾ ਕੇ ਵੀ ਹਾਜ਼ਰੀ ਲੁਆ ਆਈ। ਏਅਰ ਪੋਰਟ ਤੇ ਵੀ ਨੌਕਰੀਆਂ ਨਿਕਲਦੀਆਂ ਰਹਿੰਦੀਆਂ ਸਨ, ਉਹ ਉਥੇ ਵੀ ਆਪਣਾ

ਨਾਂ ਦੇ ਆਈ। ਇਕ ਨੌਕਰੀ ਲਈ ਫਾਰਮ ਭਰ ਕੇ ਵੀ ਭੇਜ ਦਿਤੇ। ਕੁੰਦਨ ਸਮਝ ਗਿਆ ਕਿ ਕੁੜੀ ਹੁਣ ਬਦਲ ਗਈ ਹੈ। ਉਸ ਨੇ ਮੁੰਡਾ ਲੱਭਣਾ ਸ਼ੁਰੂ ਕਰ ਦਿਤਾ। ਮਨਜੀਤ ਕੋਰ ਨੇ ਵੀ ਕੰਮ ਉਪਰ ਆਪਣੀਆਂ ਸਹੇਲੀਆਂ ਨੂੰ ਕਹਿ ਦਿਤਾ ਕਿ ਜੇ ਕੋਈ ਮੁੰਡਾ ਹੋਇਆ ਤਾਂ ਪਾਇਲ ਲਈ ਦੱਸਣ ਪਰ ਪਾਇਲ ਵਿਆਹ ਹਾਲੇ ਵਿਆਹ ਲਈ ਤਿਆਰ ਨਹੀਂ ਸੀ।

ਪਹਿਲਾਂ ਵਾਂਗ ਹੀ ਪਿਓ ਧੀ ਇਕੱਠੇ ਬੈਠ ਕੇ ਸਿਗਰਟਾਂ ਪੀਂਦੇ ਤੇ ਕਿੰਨੀ ਦੇਰ ਤਕ ਗੱਲਾਂ ਕਰਦੇ ਰਹਿੰਦੇ। ਹੁਣ ਕੁੰਦਨ ਆਪਣੇ ਨਾਵਲ ਲਈ ਵੀ ਮਸਾਲਾ ਇਕੱਠਾ ਕਰ ਰਿਹਾ ਸੀ। ਪਾਇਲ ਦੀਆਂ ਗੱਲਾਂ ਵਿਚੋਂ ਉਸ ਨੂੰ ਬਹੁਤ ਕੁਝ ਮਿਲ ਜਾਂਦਾ। ਕਦੇ ਕਦੇ ਉਹ ਗੋਲਡੀ ਬਾਰੇ ਵੀ ਗੱਲ ਕਰਦਾ ਪਰ ਪਾਇਲ ਨੂੰ ਉਸ ਬਾਰੇ ਕੁਝ ਨਹੀਂ ਸੀ ਪਤਾ। ਕੁੰਦਨ ਨੂੰ ਲਗਦਾ ਸੀ ਕਿ ਉਹ ਪਾਕਿਸਤਾਨ ਵਿਚ ਹੀ ਹੋਵੇਗੀ। ਇਹ ਸੋਚਦਿਆਂ ਉਸ ਦੇ ਮਨ ਨੂੰ ਕੁਝ ਹੋ ਜਾਂਦਾ। ਉਹ ਅਜੀਬ ਜਿਹੀ ਉਦਾਸੀ ਨਾਲ ਘਿਰਨ ਲੱਗਦਾ।

ਆਪਣੇ ਨਾਵਲ ਦਾ ਮੁੱਖ ਕਿਰਦਾਰ ਉਸ ਨੇ ਪਾਇਲ ਨੂੰ ਹੀ ਬਣਾਉਣਾ ਸੀ ਪਰ ਉਸ ਨੇ ਮਿਡਲਸੈਕਸ ਦੇ ਸਾਰੇ ਹੀ ਵਿਸ਼ੇਸ਼ ਵਿਅਕਤੀਆਂ ਨੂੰ ਇਸ ਦੇ ਕਿਰਦਾਰ ਬਣਾਉਣ ਦਾ ਫੈਸਲਾ ਕਰ ਲਿਆ। ਇਸ ਵਿਚ ਉਹ ਆਪ ਵੀ ਪੇਸ਼ ਹੋਵੇਗਾ, ਸਾਰੇ ਲੇਖਕ ਵੀ। ਇਵੇਂ ਸੋਚਦਿਆਂ ਉਸ ਦੇ ਮਨ ਨੂੰ ਤਸੱਲੀ ਵੀ ਹੋਣ ਲੱਗਦੀ ਕਿ ਆਪਣੇ ਸਮਕਾਲੀਆਂ ਨੂੰ ਉਹਨਾਂ ਦੇ ਅਸਲੀ ਤੇ ਘਿਨਾਉਣੇ ਰੂਪ ਵਿਚ ਪੇਸ਼ ਕਰੇਗਾ। ਜਿਹੜੀਆਂ ਔਰਤਾਂ ਨੂੰ ਉਹ ਪਸੰਦ ਨਹੀਂ ਕਰਦਾ ਉਹਨਾਂ ਦੇ ਪਾਜ ਵੀ ਆਪਣੇ ਨਾਵਲ ਵਿਚ ਉਧੇੜੇਗਾ। ਪਾਇਲ ਦੇ ਘਰੋਂ ਚਲੇ ਜਾਣ ਵੇਲੇ ਜਿਹੜੇ ਜਿਹੜੇ ਲੋਕ ਉਸ ਉਪਰ ਹੱਸਦੇ ਸਨ ਹੁਣ ਨਾਵਲ ਰਾਹੀਂ ਉਹ ਉਹਨਾਂ ਸਭ ‘ਤੇ ਹੱਸੇਗਾ। ਉਹ ਹੁਣ ਉਠਦਾ ਬਹਿੰਦਾ ਨਵੇਂ ਨਾਵਲ ਬਾਰੇ ਸੋਚਦਾ ਰਹਿੰਦਾ।

ਅਮਰਜੋਤ ਦੇ ਨੰਬਰ ਥੋੜੇ ਆਉਣ ਕਰਕੇ ਉਸ ਦਾ ਇਕ ਸਾਲ ਖਰਾਬ ਹੋ ਗਿਆ। ਉਹ ਇਸ ਕਾਰਨ ਕੁੰਦਨ ਦੇ ਗੁੱਸੇ ਤੋਂ ਬਹੁਤ ਡਰ ਰਿਹਾ ਸੀ। ਕੁੰਦਨ ਦਾ ਸਾਰਾ ਧਿਆਨ ਹੁਣ ਨਾਵਲ ਨੇ ਮੱਲਿਆ ਹੋਇਆ ਸੀ ਉਸ ਨੂੰ ਨਾਵਲ ਲਿਖਣ ਲਈ ਊਰਜਾ ਦੀ ਲੋੜ ਸੀ, ਉਰਜਾ ਕਿਸੇ ਨਾਲ ਸਿੰਗ ਫਸਾ ਕੇ ਮਿਲਦੀ ਸੀ। ਉਸ ਨੇ ਗਵਾਂਢੀਆਂ ਨਾਲ ਸਾਂਝੀ ਫੈਂਡ ਨੂੰ ਲੈ ਕੇ ਲੜਾਈ ਵਿੱਢ ਲਈ। ਦੂਜੇ ਚੌਥੇ ਉਹਨਾਂ ਨਾਲ ਤੂੰ-ਤੂੰ ਮੈਂ-ਮੈਂ ਹੋ ਜਾਂਦੀ। ਇਸੇ ਕਾਰਨ ਹੀ ਅਮਰਜੋਤ ਵੀ ਕੁੰਦਨ ਦੇ ਗੁੱਸੇ ਤੋਂ ਬਚ ਗਿਆ ਸੀ।

ਪਾਇਲ ਬਾਰੇ ਸੋਚਦਿਆਂ ਚਾਹੁੰਦਾ ਕਿ ਇਕ ਵਾਰ ਪਾਇਲ ਸਿਧੇ ਰਾਹ ਆ ਜਾਵੇ ਤਾਂ ਉਹ ਉਸ ਵਲੋਂ ਨਿਸਚਿੰਤ ਹੋ ਜਾਵੇ। ਉਸ ਨੂੰ ਹੁਣ ਪਾਇਲ ਨਾਲ ਖਾਸ ਕਿਸਮ ਦਾ ਮੋਹ ਆਉਣ ਲੱਗਿਆ ਸੀ। ਉਹ ਉਸ ਦਾ ਹੁਣ ਫਿਕਰ ਵੀ ਕਰਨ ਲੱਗਿਆ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਉਸ ਦੀ ਜ਼ਿੰਦਗੀ ਮੁੜ ਲੀਹੇ ਪੈ ਜਾਵੇ।

ਇਕ ਦਿਨ ਉਸ ਦਾ ਨਵਾਂ ਮੁਰੀਦ ਜਗਬੀਰ ਸਿੰਘ ਉਸ ਨੂੰ ਮਿਲਣ ਆਇਆ ਤੇ ਬੋਲਿਆ,

“ਮਹਾਂਰਾਜ, ਤੁਸੀਂ ਇਕ ਹੋਰ ਫੰਕਸ਼ਨ ਕਰਾਉਣ ਬਾਰੇ ਕਹਿੰਦੇ ਸੀ?”

## 13-ਮੋਹਣੀ

ਈਲਿੰਗ ਬੋਰੋ ਦੀ ਲਾਇਬਰੇਰੀ ਦਾ ਸੀਨੀਅਰ ਲਾਇਬਰੇਰੀਅਨ ਪੌਲ ਪਾਠਕ ਉਸ ਦਾ ਖਾਸ ਦੋਸਤ ਸੀ। ਪੌਲ ਪਾਠਕ ਨੇ ਲਾਇਬਰੇਰੀ ਲਈ ਕਿਤਾਬਾਂ ਆਰਡਰ ਕਰਨੀਆਂ ਹੁੰਦੀਆਂ ਸਨ, ਉਹ ਇਹ ਕੰਮ ਕੁੰਦਨ ਦੀ ਸਲਾਹ ਨਾਲ ਹੀ ਕਰਦਾ। ਜਿਹੜੀਆਂ ਕਿਤਾਬਾਂ ਕਦੇ ਈਸ਼ੂ ਨਹੀਂ ਹੁੰਦੀਆਂ ਉਹ ਕੱਢ ਦੇਣੀਆਂ ਹੁੰਦੀਆਂ ਸਨ। ਕੁੰਦਨ ਦੀਆਂ ਆਪਣੀਆਂ ਸਾਰੀਆਂ ਕਿਤਾਬਾਂ ਲਾਇਬਰੇਰੀ ਵਿਚ ਸਨ। ਉਹਨਾਂ ਨੂੰ ਉਹ ਕਿਸੇ ਨਾ ਕਿਸੇ ਤਰ੍ਹਾਂ ਈਸ਼ੂ ਕਰਵਾਉਂਦਾ ਰਹਿੰਦਾ ਸੀ ਪਰ ਜਿਹੜੇ ਸਮਕਾਲੀ ਲੇਖਕਾਂ ਦੀਆਂ ਕਿਤਾਬਾਂ ਘੱਟ ਵਾਰ ਈਸ਼ੂ ਹੁੰਦੀਆਂ ਸਨ ਉਹਨਾਂ ਨੂੰ ਉਹ ਪੌਲ ਨੂੰ ਰੱਦੀ ਦੇ ਭਾਅ ਵੇਚਣ ਦੀ ਸਲਾਹ ਦਿੰਦਾ ਸ਼ੈਲਫਾਂ ਤੋਂ ਉਤਰਵਾ ਦਿੰਦਾ। ਦੇਵਿੰਦਰ ਸਿੰਘ ਨੂੰ ਇਸ ਗੱਲ ਦਾ ਪਤਾ ਚੱਲਿਆ ਤਾਂ ਉਸ ਨੇ ਪੌਲ ਪਾਠਕ ਦੀ ਸ਼ਿਕਾਇਤ ਕਰ ਦਿਤੀ ਪਰ ਬਹੁਤਾ ਕੁਝ ਨਾ ਹੋ ਸਕਿਆ।...

ਇਕ ਦਿਨ ਉਹ ਆਪਣੇ ਕੰਮ ਉਪਰ ਡਾਕਖਾਨੇ ਦੇ ਕਾਊਂਟਰ ‘ਤੇ ਬੈਠਾ ਸੀ ਕਿ ਉਸ ਨੂੰ ਸਾਹਮਣੇ ਸੁਰਜਨ ਸਿੰਘ ਆਉਂਦਾ ਦਿਸਿਆ। ਸੁਰਜਨ ਸਿੰਘ ਡਾਕਟਰ ਹਰੀ ਸਿੰਘ ਦਿੱਲੀ ਵਾਲੇ ਦਾ ਸ਼ਾਗਿਰਦ ਸੀ। ਪਿਛਲੀ ਵਾਰ ਜਦ ਡਾਕਟਰ ਇਥੇ ਆਇਆ ਸੀ ਤਾਂ ਉਸ ਨਾਲ ਹੀ ਮਿਲਿਆ ਸੀ। ਬਾਅਦ ਵਿਚ ਉਹ ਉਸ ਨੂੰ ਕਈ ਵਾਰ ਮਿਲ ਚੁੱਕਿਆ ਸੀ। ਸੁਰਜਨ ਸਿੰਘ ਦੇ ਨਾਲ ਇਕ ਸੁਹਣੀ ਜਿਹੀ ਔਰਤ ਵੀ ਸੀ। ਦਿੱਖ ਤੋਂ ਜਾਪਦਾ ਸੀ ਕਿ ਕੋਈ ਇੰਡੀਆ ਤੋਂ ਆਈ ਹੋਈ ਹੈ। ਉਸ ਦੀ ਤੋਰ ਤੋਂ ਤੇ ਉਸ ਦੇ ਕਪੜਿਆਂ ਤੋਂ ਲੱਗਦਾ ਸੀ ਕਿਸੇ ਵੱਡੇ ਸ਼ਹਿਰ ਦੀ ਵਸਨੀਕ ਹੋਵੇਗੀ। ਕੁੰਦਨ ਸਿੰਘ ਆਪਣੇ ਮੈਨੇਜਰ ਨੂੰ ਦੱਸਦਾ ਹੋਇਆ ਉਠ ਕੇ ਬਾਹਰ ਆ ਗਿਆ। ਉਸ ਨੇ ਸੁਰਜਨ ਸਿੰਘ ਨਾਲ ਹੱਥ ਮਿਲਾਇਆ ਤੇ ਨਾਲ ਵਾਲੀ ਔਰਤ ਨੇ ਦੋਵੇਂ ਹੱਥ ਜੋੜ ਕੇ ਸਤਿ ਸ੍ਰੀ ਅਕਾਲ। ਸੁਰਜਨ ਸਿੰਘ ਨੇ ਵਾਕਫੀ ਕਰਾਉਂਦਿਆਂ ਕਿਹਾ,

“ਕੁੰਦਨ ਸਿੰਘ ਜੀ, ਇਹ ਨੇ ਮੋਹਣੀ, ਡਾਕਟਰ ਮੋਹਣੀ, ਦਿੱਲੀ ਤੋਂ।”

ਕੁੰਦਨ ਸਿੰਘ ਨੇ ਉਸ ਔਰਤ ਵਲ ਦੇਖਿਆ, ਪੈਂਤੀ ਕੁ ਸਾਲ ਦੀ ਸੁਹਣੀ ਜਿਹੀ ਔਰਤ ਕਿਤੇ ਦੇਖੀ ਲੱਗਦੀ ਸੀ। ਉਸ ਨੇ ਪੁੱਛਿਆ,

“ਤੁਸੀਂ ਯੂਨੀਵਰਸਟੀ ਹੁੰਦੇ ਓ?”

“ਨਹੀਂ, ਮੈਂ ਮਾਤਾ ਲਕਸ਼ਮੀ ਕਾਲਜ ਪੜ੍ਹਾਉਂਨੀ ਆਂ ਪਰ ਮੈਂ ਤੁਹਾਨੂੰ ਯੂਨੀਵਰਸਟੀ ਮਿਲੀ ਸੀ, ਕਈ ਵਾਰ ਤੁਹਾਡੇ ਲੈਕਚਰ ਸੁਣੇ ਨੇ, ਬਹੁਤ ਵਧੀਆ ਬੋਲਦੇ ਹੋ ਤੁਸੀਂ।”

“ਥੈਂਕਿਊ।”

“ਕੁੰਦਨ ਜੀ, ਇਹਨਾਂ ਨੇ ਡਾਕਟਰ ਹਰੀ ਸਿੰਘ ਨਾਲ ਡਾਕਟਰੇਟ ਕੀਤੀ ਏ।”

"ਓਹ ਆਏ ਸੀ, ਤੁਸੀਂ ਡਾਕਟਰ ਸਾਹਿਬ ਦੇ ਸਟੂਡੈਂਟ ਓ! ਤੁਹਾਨੂੰ ਮਿਲ ਕੇ ਬਹੁਤ ਖੁਸ਼ੀ ਹੋਈ, ਇੰਗਲੈਂਡ ਕਿਵੇਂ ਆਉਣਾ ਹੋਇਆ?"

"ਬੱਸ ਘੁੰਮਣ, ਫਿਰ ਹੈਰੋ ਵਿਚ ਮੇਰੇ ਰਿਸ਼ਤੇ ਵਿਚੋਂ ਭਰਾ ਜੀ ਰਹਿੰਦੇ ਨੇ, ਉਹਨਾਂ ਕੋਲ਼ ਆਈ ਸੀ।"

"ਅਗਲੇ ਹਫਤੇ ਸਾਡੇ ਫੰਕਸ਼ਨ ਏ, ਤੁਸੀਂ ਆਓ ਤੇ ਕੋਈ ਪਰਚਾ ਲਿਖ ਕੇ ਲਿਆਓ ਤੇ ਪੇਸ਼ ਕਰੋ, ਸਾਨੂੰ ਖੁਸ਼ੀ ਹੋਵੇਗੀ।"

"ਮੇਰੀ ਡਾਕਟਰੇਟ ਕਵਿਤਾ 'ਤੇ ਵੇ, ਕਵਿਤਾ ਬਾਰੇ ਲਿਖ ਸਕਦੀ ਆਂ।"

"ਪਰਵਾਸੀ ਕਵਿਤਾ 'ਤੇ ਲਿਖ ਲਓ।"

"ਪਰਵਾਸੀ ਕਵਿਤਾ ਮੈਂ ਨਹੀਂ ਪੜ੍ਹੀ, ਹਾਂ, ਸਮੁੱਚੀ ਕਵਿਤਾ 'ਤੇ ਲਿਖ ਸਕਦੀ ਆਂ।"

"ਚੱਲੇਗਾ, ਤੁਸੀਂ ਅਗਲੇ ਸ਼ਨਿਚਰਵਾਰ ਦੁਪਿਹਰ ਇਕ ਵਜੇ ਬੇਕਨਜ਼ਫੀਲਡ ਹਾਲ ਪੁੱਜ ਜਾਣਾ, ਸੁਰਜਨ ਸਿੰਘ ਜਾਣਦੇ ਨੇ ਕਿ ਕਿਥੇ ਕੁ ਏ ਹਾਲ। ਨਹੀਂ ਤਾਂ ਸਾਡੇ ਘਰ ਆ ਜਾਣਾ, ਅਸੀਂ ਤੁਹਾਨੂੰ ਨਾਲ ਲੈਂਦੇ ਆਵਾਂਗੇ।"

ਕੁੰਦਨ ਸਿੰਘ ਨੇ ਆਪਣੇ ਘਰ ਦਾ ਸਿਰਨਾਵਾਂ ਦਿੰਦੇ ਹੋਏ ਕਿਹਾ। ਮੋਹਣੀ ਚਾਹ ਦਾ ਕੱਪ ਪੀ ਕੇ ਚਲੇ ਗਈ ਤੇ ਨਾਲ ਆਪਣਾ ਫੋਨ ਨੰਬਰ ਵੀ ਛੱਡ ਗਈ। ਕੁੰਦਨ ਆਪਣੇ ਦਿਮਾਗ 'ਤੇ ਜ਼ੋਰ ਪਾ ਕੇ ਸੋਚਣ ਲਗਿਆ ਕਿ ਦਿੱਲੀ ਕਦੋਂ ਤੇ ਕਿਥੇ ਮਿਲੀ ਹੋਈ। ਡਾਕਟਰ ਹਰੀ ਸਿੰਘ ਤਾਂ ਹਰ ਵੇਲੇ ਕਈ ਕੁੜੀਆਂ ਨੂੰ ਆਪਣੇ ਨਾਲ ਲਈ ਫਿਰਦਾ ਹੁੰਦਾ ਸੀ। ਜਿੱਡਾ ਵੱਡਾ ਯੂਨੀਵਰਸਟੀ ਦਾ ਡਾਕਟਰ ਓਨੀਆਂ ਹੀ ਵੱਧ ਵਿਦਿਆਰਥਣਾਂ, ਨਾਲ ਨਾਲ ਪਰਛਾਵੇਂ ਵਾਂਗ।

ਮੋਹਣੀ ਸਮਾਗਮ ਵਿਚ ਆ ਹਾਜ਼ਰ ਹੋਈ। ਬੇਕਨਜ਼ਫੀਲਡ ਹਾਲ ਭਰਿਆ ਪਿਆ ਸੀ। ਬਰਤਾਨੀਆਂ ਭਰ ਦੇ ਪੰਜਾਬੀ ਦੇ ਲੇਖਕ ਸ਼ਾਮਲ ਸਨ ਤੇ ਸਰੋਤੇ ਵੀ। ਕੁੰਦਨ ਸਿੰਘ ਨੇ ਆਪ ਡਾਕਟਰ ਮੋਹਣੀ ਨੂੰ ਸਟੇਜ ਤੋਂ ਬਹੁਤ ਹੀ ਵਧੀਆ ਤਰੀਕੇ ਨਾਲ ਪੇਸ਼ ਕੀਤਾ। ਬਾਅਦ ਵਿਚ ਉਸ ਦੇ ਪਰਚੇ ਦੀ ਵੀ ਢੇਰ ਸਾਰੀ ਸਲਾਹੁਤਾ ਕੀਤੀ। ਭਾਵੇਂ ਲੋਕਾਂ ਵਲੋਂ ਮੋਹਣੀ ਦੇ ਪਰਚੇ ਦੀ ਕੁਝ ਮੁਖਾਲਫਤ ਹੋਈ ਕਿ ਉਸ ਨੇ ਇੰਗਲੈਂਡ ਦੇ ਪੰਜਾਬੀ ਕਵੀ ਵਿਚ ਸ਼ਾਮਲ ਨਹੀਂ ਸਨ ਕੀਤੇ ਪਰ ਇਥੇ ਵੀ ਕੁੰਦਨ ਸਿੰਘ ਮੋਹਣੀ ਦੇ ਪੱਖ ਪੂਰਦਿਆਂ ਕਿਹਾ ਕਿ ਉਸ ਦੇ ਪੇਪਰ ਦਾ ਵਿਸ਼ਾ ਸਿਰਫ ਇੰਡੀਆ ਦੇ ਕਵੀ ਹੀ ਸਨ। ਇਥੋਂ ਦੇ ਕਵੀਆਂ ਬਾਰੇ ਡਾਕਟਰ ਮੋਹਣੀ ਕਦੇ ਫਿਰ ਪਰਚਾ ਲਿਖਣਗੇ। ਸਾਰੇ ਸਮਾਗਮ ਵਿਚ ਕੁੰਦਨ ਮੋਹਣੀ ਵਲ ਹੀ ਦੇਖਦਾ ਰਿਹਾ। ਉਹ ਕਈ ਕਿਸਮ ਦੇ ਸੁਫਨੇ ਬੁਣਨ ਲੱਗਿਆ। ਉਹ ਸੋਚ ਰਿਹਾ ਸੀ ਕਿ ਜੇ ਮੋਹਣੀ ਨਾਲ ਉਸ ਦੀ ਦੋਸਤੀ ਹੋ ਜਾਵੇ ਤਾਂ ਇਕ ਵਾਰ ਧੰਨ ਧੰਨ ਹੋ ਜਾਵੇ। ਇਕ ਤਾਂ ਮੋਹਣੀ ਡਾਕਟਰ ਸੀ, ਉਪਰੋਂ ਦਿੱਲੀ ਦੀ, ਸੁਹਣੀ ਵੀ ਸੀ ਤੇ ਉਸ ਨਾਲੋਂ ਦੱਸ ਬਾਰਾਂ ਸਾਲਾ ਛੋਟੀ ਵੀ। ਸਮਾਗਮ ਤੋਂ ਬਾਅਦ ਉਸ ਨੇ ਮੋਹਣੀ ਨੂੰ ਕਿਹਾ,

"ਡਾਕਟਰ ਮੋਹਣੀ, ਮੈਂ ਬੁਧਵਾਰ ਵਾਲੇ ਦਿਨ ਵਿਹਲਾ ਹਾਂ, ਜੇ ਤੁਸੀਂ ਚਾਹੋਂ ਤਾਂ ਮੈਂ ਤੁਹਾਨੂੰ ਲੰਡਨ ਘੁਮਾ ਸਕਦਾਂ।"

ਮੋਹਣੀ ਨੂੰ ਹੋਰ ਕੀ ਚਾਹੀਦਾ ਸੀ। ਆਪਣੇ ਜਿਹੜੇ ਰਿਸ਼ਤੇਦਾਰ ਕੋਲ ਉਹ ਠਹਿਰੀ ਹੋਈ ਸੀ, ਉਸ ਕੋਲ ਤਾਂ ਬਹੁਤਾ ਵਕਤ ਹੈ ਨਹੀਂ ਸੀ, ਜੇ ਕੁੰਦਨ ਉਸ ਨੂੰ ਲੰਡਨ ਦਿਖਾ ਦੇਵੇ ਤਾਂ ਇਸ ਤੋਂ ਚੰਗੀ ਗੱਲ ਹੋਰ ਕਿਹੜੀ ਹੋ ਸਕਦੀ ਸੀ। ਬੁੱਧਵਾਰ ਸਵੇਰੇ ਉਸ ਨੇ ਮੋਹਣੀ ਨੂੰ ਉਸ ਦੀ ਰਿਹਾਇਸ਼ ਹੈਰੋ ਤੋਂ ਚੁੱਕਿਆ ਤੇ ਲੰਡਨ ਨੂੰ ਲੈ ਤੁਰਿਆ। ਘਰ ਮਨਜੀਤ ਕੋਰ ਨੂੰ ਉਸ ਨੇ ਨਹੀਂ ਸੀ ਦੱਸਿਆ। ਮੋਹਣੀ ਨਾਲ ਬੈਠਾ ਜਿਵੇਂ ਉਹ ਕੋਈ ਸੁਫਨਾ ਦੇਖ ਰਿਹਾ ਹੋਵੇ। ਕਿਸੇ ਔਰਤ ਨਾਲ ਉਹ ਪਹਿਲੀ ਵਾਰ ਇਵੇਂ ਘੁੰਮ ਰਿਹਾ ਸੀ। ਉਹ ਸਾਰਾ ਦਿਨ ਲੰਡਨ ਘੁੰਮਦੇ ਰਹੇ। ਸਾਹਿਤ ਦੀਆਂ ਗੱਲਾਂ ਕਰਦੇ ਰਹੇ। ਮੋਹਣੀ ਉਸ ਨੂੰ ਦੱਸ ਰਹੀ ਸੀ ਕਿ ਉਹ ਉਸ ਦੇ ਲੈਕਚਰਾਂ ਨੂੰ ਕਿੰਨੇ ਧਿਆਨ ਨਾਲ ਸੁਣਿਆਂ ਕਰਦੀ ਸੀ। ਉਸ ਦੇ ਲੇਖਾਂ ਤੋਂ ਕਿਵੇਂ ਮੁਤਾਸਰ ਸੀ। ਡਾਕਟਰ ਮੋਹਣੀ ਨੇ ਆਪਣੀਆਂ ਲਿਖੀਆਂ ਕੁਝ ਕਵਿਤਾਵਾਂ ਸੁਣਾਈਆਂ। ਕੁੰਦਨ ਨੇ ਵੀ ਦੋ ਗਜ਼ਲਾਂ ਪੜ੍ਹੀਆਂ। ਇਕ ਭਾਰਤੀ ਰੈਸਟੋਰੈਂਟ ਵਿਚ ਕੇ ਖਾਣਾ ਵੀ ਖਾਧਾ। ਸ਼ਾਮ ਨੂੰ ਜਦ ਕੁੰਦਨ ਡਾਕਟਰ ਮੋਹਣੀ ਨੂੰ ਛੱਡਣ ਜਾ ਰਿਹਾ ਸੀ ਤਾਂ ਉਸ ਨੇ ਕਾਰ ਇਕ ਪੱਬ ਮੂਹਰੇ ਰੋਕ ਲਈ ਤੇ ਬੋਲਿਆ,

"ਆਓ ਡਾਕਟਰ ਮੋਹਣੀ ਜੀ, ਤੁਹਾਨੂੰ ਇਥੋਂ ਦਾ ਪੱਬ ਵੀ ਦਿਖਾਈਏ।"

ਡਾਕਟਰ ਮੋਹਣੀ ਕੁੰਦਨ ਦੇ ਮਗਰ ਮਗਰ ਪੱਬ ਵਿਚ ਜਾ ਵੜੀ। ਕੁੰਦਨ ਸਿੰਘ ਨੇ ਪੁੱਛਿਆ,

"ਬੀਅਰ ਲਵੋਂਗੇ ਜਾਂ ਵਾਈਨ?"

"ਕੁੰਦਨ ਜੀ, ਮੈਂ ਤਾਂ ਨਹੀਂ ਪੀਂਦੀ ਅਜਿਹਾ ਕੁਝ।"

"ਕੁਝ ਤਾਂ ਲਵੋ।"

"ਮੈਂ ਕੋਈ ਜੂਸ ਲੈ ਲਵਾਂਗੀ।"

ਕੁੰਦਨ ਆਪਣੇ ਲਈ ਬੀਅਰ ਤੇ ਉਸ ਲਈ ਜੂਸ ਲੈ ਕੇ ਆ ਗਿਆ। ਬੀਅਰ ਦੇ ਕੁਝ ਘੁੱਟ ਭਰਦਾ ਪੁੱਛਣ ਲੱਗਿਆ,

"ਡਾਕਟਰ ਮੋਹਣੀ ਜੀ, ਤੁਸੀਂ ਵਿਆਹ ਕਦੋਂ ਕਰਾ ਰਹੇ ਓ?"

ਮੋਹਣੀ ਕੁਝ ਕੁ ਸ਼ਰਮਾਈ ਤੇ ਕਹਿਣ ਲਗੀ,

"ਕੁੰਦਨ ਜੀ, ਪਹਿਲਾਂ ਤਾਂ ਮੈਨੂੰ ਤੁਸੀਂ ਡਾਕਟਰ ਮੋਹਣੀ ਨਾ ਕਹੋ ਕਿਉਂ ਕਿ ਉਮਰ ਵਿਚ ਵੀ ਤੇ ਕੰਮ ਵਿਚ ਮੈਂ ਤੁਹਾਡੇ ਤੋਂ ਛੋਟੀ ਹਾਂ, ਦੂਜੀ ਗੱਲ ਵਿਆਹ ਬਾਰੇ ਹਾਲੇ ਕੁਝ ਪਤਾ ਨਹੀਂ, ਹੁਣੇ ਹੁਣੇ ਇਕ ਰਿਸ਼ਤੇ ਦੀ ਟੁੱਟ-ਭੱਜ ਵਿਚੋਂ ਨਿਕਲ ਰਹੀ ਹਾਂ।"

"ਓ, ਆਏ ਸੀ! ...ਜੇ ਬੁਰਾ ਨਾ ਮਨਾਵੋਂ ਤਾਂ ਦੱਸ ਸਕਦੇ ਓ ਕਿ ਕੀ ਹੋਇਆ?"

"ਬੁਰਾ ਮਨਾਉਣ ਵਾਲੀ ਕੋਈ ਗੱਲ ਨਹੀਂ, ਸਭ ਦੋਸਤਾਂ ਨੂੰ ਪਤਾ ਈ ਸੀ, ਲੁਧਿਆਣੇ ਦੇ ਇਕ ਪਰੋਫੈਸਰ ਨਾਲ ਮੇਰੀ ਦੋਸਤੀ ਚੱਲ ਰਹੀ ਸੀ, ਅਸੀਂ ਵਿਆਹ ਵਲ ਵਧ ਰਹੇ ਸਾਂ ਕਿ ਅਚਾਨਕ ਉਸਨੇ ਕਿਸੇ ਹੋਰ ਨਾਲ ਵਿਆਹ ਕਰਾ ਲਿਆ।"

"ਆਏ 'ਮ ਸੌਰੀ!"

"ਨਹੀਂ, ਸੌਰੀ ਵਾਲੀ ਕਿਹੜੀ ਗੱਲ ਏ, ਬੱਸ ਜ਼ਿੰਦਗੀ ਦਾ ਇਕ ਵਰਤਾਰਾ ਏ।"

"ਮੋਹਣੀ ਜੀ, ਮੈਂ ਵੀ ਬਹੁਤ ਬੁਰੀ ਪਰਿਵਾਰਕ ਲਾਈਫ ਵਿਚ ਦੀ ਲੰਘ ਰਿਹਾਂ, ਬਹੁਤ ਗਲਤ ਕਿਸਮ ਦੀ ਪਤਨੀ ਨਾਲ ਵਾਹ ਏ ਮੇਰਾ, ਇਕ ਤਾਂ ਅਨਪੜ੍ਹ ਏ ਦੂਜੀ ਬਹੁਤ ਵੱਡੀ ਮੂਰਖ ਏ। ਬਸ, ਸਾਡਾ ਵਿਆਹ ਵੀ ਟੁੱਟਣ ਕਿਨਾਰੇ ਵੇ।"

"ਅੱਛਾ ਜੀ, ਇਹ ਤਾਂ ਕੋਈ ਚੰਗੀ ਖਬਰ ਨਹੀਂ।"

"ਬਸ ਸਮਝ ਲਓ ਕਿ ਕਿਸੇ ਵਕਤ ਵੀ ਅਲਿਹਦਗੀ ਹੋ ਸਕਦੀ ਏ।"

ਕੁੰਦਨ ਨੇ ਟੁੱਟੇ ਜਿਹੇ ਦਿਲ ਨਾਲ ਕਿਹਾ। ਮੋਹਣੀ ਤੇਜ਼ ਔਰਤ ਸੀ। ਉਸ ਨੂੰ ਪਤਾ ਸੀ ਕਿ ਮਰਦ ਲੋਕ ਨੇੜੇ ਆਉਣ ਲਈ ਅਜਿਹੀਆਂ ਕਹਾਣੀਆਂ ਘੜਦੇ ਹੀ ਹੁੰਦੇ ਹਨ। ਉਸ ਨੇ ਵੀ ਕੁੰਦਨ ਨਾਲ ਘੁੰਮ ਕੇ ਸਮਝ ਲਿਆ ਸੀ ਕਿ ਉਹ ਕਿਵੇਂ ਵਰਤਾਵ ਕਰ ਰਿਹਾ ਸੀ। ਕੁੰਦਨ ਦੀ ਵਿਦਵਤਾ ਤੋਂ ਉਹ ਬਹੁਤ ਮੁਤਾਸਰ ਸੀ ਪਰ ਉਸ ਨਾਲ ਨੇੜ ਉਸ ਨੂੰ ਚੰਗਾ ਨਹੀਂ ਸੀ ਲਗ ਰਿਹਾ। ਗੱਲ ਕਰਦਾ ਕੁੰਦਨ ਭਾਵੁਕ ਹੋ ਰਿਹਾ ਸੀ। ਮੋਹਣੀ ਬੋਲੀ,

"ਹੌਂਸਲਾ ਰੱਖੋ ਕੁੰਦਨ ਜੀ, ਤੁਸੀਂ ਏਡੇ ਵੱਡੇ ਸਾਹਿਤਕਾਰ ਹੋ, ਇਸ ਨੂੰ ਚੰਗੀ ਤਰ੍ਹਾਂ ਹੈਂਡਲ ਕਰੋ।"

ਕੁੰਦਨ ਨੇ ਆਪਣਾ ਬੀਅਰ ਦਾ ਗਲਾਸ ਖਤਮ ਕੀਤਾ ਤੇ ਇਕ ਹੋਰ ਭਰਾ ਲਿਆਇਆ। ਮੋਹਣੀ ਉਸ ਦਾ ਰੁਖ਼ ਦੇਖਦੀ ਜਾ ਰਹੀ ਸੀ। ਉਸ ਨੂੰ ਲਗਿਆ ਕਿ ਕੁੰਦਨ ਕੁਝ ਕਹਿਣ ਦੀ ਹਿੰਮਤ ਜੁਟਾ ਰਿਹਾ ਹੈ। ਦੂਜੇ ਗਲਾਸ ਵਿਚੋਂ ਦੋ ਘੁੱਟਾਂ ਭਰ ਕੇ ਉਸ ਨੇ ਕਿਹਾ,

"ਮੋਹਣੀ ਜੀ, ਮੈਨੂੰ ਵੀ ਹੁਣ ਸਾਥ ਦੀ ਲੋੜ ਏ, ...ਮੈਂ ਤੁਹਾਡੇ ਵਲ ਨੂੰ ਹੱਥ ਵਧਾਉਣਾ ਚਾਹੁੰਦਾ ਹਾਂ।"

"ਕੁੰਦਨ ਜੀ, ਮੈਨੂੰ ਇਹ ਮਨਜ਼ੂਰ ਨਹੀਂ, ...ਤੁਸੀਂ ਹੁਣ ਮੈਨੂੰ ਘਰ ਛੱਡ ਦੇਵੋ, ਬਹੁਤ ਟਾਈਮ ਹੋ ਗਿਆ ਏ।"

ਮੋਹਣੀ ਨੇ ਗੱਲ ਸਾਫ ਕਰ ਦਿਤੀ। ਕੁੰਦਨ ਨੇ ਆਪਣੀ ਬੀਅਰ ਮੁਕਾਈ ਤੇ ਕਹਿਣ ਲੱਗਿਆ,

"ਸੌਰੀ ਮੋਹਣੀ ਜੀ, ਜੇ ਮੇਰੀ ਕੋਈ ਗੱਲ ਬੁਰੀ ਲੱਗੀ ਹੋਵੇ ਤਾਂ ਮੁਆਫ ਕਰ ਦੇਣਾ।"

"ਮੈਨੂੰ ਤੁਹਾਡੀ ਕੋਈ ਗੱਲ ਬੁਰੀ ਨਹੀਂ ਲੱਗੀ, ਤੁਸੀਂ ਸਵਾਲ ਕੀਤਾ, ਮੈਂ ਉੱਤਰ ਦੇ ਦਿਤਾ।"

ਕੁੰਦਨ ਉਸ ਨੂੰ ਘਰ ਉਤਾਰ ਆਇਆ ਪਰ ਮੋਹਣੀ ਦਾ ਨਸ਼ਾ ਹਾਲੇ ਵੀ ਉਸ ਦੇ ਸਿਰ ਉਪਰ ਸਵਾਰ ਸੀ। ਉਸ ਨੇ ਬਨਫੂਲ ਨੂੰ ਫੋਨ ਕਰਕੇ ਮੋਹਣੀ ਬਾਰੇ ਦੱਸਿਆ। ਬਨਫੂਲ ਬੋਲਿਆ,

"ਯਾਰ ਕੁੰਦਨ, ਤੇਰੀ ਘਰਵਾਲੀ ਪਹਿਲਾਂ ਈ ਹਰ ਵੇਲੇ ਤੇਰੇ 'ਤੇ ਚੜ੍ਹੀ ਰਹਿੰਦੀ ਐ ਹੁਣ ਕਿਤੇ ਹੱਡ-ਗਿੱਟੇ ਨਾ ਤੁੜਵਾ ਬੈਠੀਂ!"

"ਗੱਲ ਤਾਂ ਤੇਰੀ ਠੀਕ ਏ ਪਰ ਤੂੰ ਦੱਸ ਇਕ ਇਕ ਤਾਂ ਸੋਹਣੀ ਔਰਤ ਤੇ ਉਪਰੋਂ ਦੀ ਡਾਕਟਰ, ਭਲਾ ਅਜਿਹੀ ਔਰਤ ਮਿਲ ਜਾਵੇ ਤਾਂ ਬੰਦੇ ਨੂੰ ਦੁਨੀਆਂ ਵਿਚ ਹੋਰ ਕੀ ਚਾਹੀਦਾ ਏ!"

"ਭੁੱਲ ਜਾ ਏਹ ਗੱਲ, ਜਦ ਤਕ ਮਨਜੀਤ ਬੈਠੀ ਐ ਏਸ ਗੱਲ ਨੂੰ ਦਿਲੋਂ ਈ ਵਿਸਾਰ ਦੇ।"

"ਕੀ ਕਰਾਂ ਯਾਰ ਬਨਫੂਲ! ਤੂੰ ਆਪ ਸੋਚ, ਤੁਸੀਂ ਡਾਕਟਰ ਔਰਤ ਦੇ ਪਤੀ, ਇਕ ਵਾਰ ਯੂਨੀਵਰਸਟੀ ਵਿਚ ਦੀ ਲੰਘ ਜਾਵੋਂ ਦੁਨੀਆਂ ਤੁਹਾਡੇ ਵੱਲ ਨੂੰ ਅੱਡੀਆਂ ਚੁੱਕ ਚੁੱਕ ਕੇ ਦੇਖੇਗੀ ਕਿ ਨਹੀਂ?"

"ਦਿਲ ਬਹਿਲਾਨੇ ਕੇ ਲੀਏ ਗਾਲਿਬ ਖਿਆਲ ਅੱਛਾ ਹੈ!"

"ਕੁਝ ਕਹਿ ਲੈ ਯਾਰ ਪਰ ਰੰਨ ਸੋਹਣੀ ਏ' ਕਿਸੇ ਕਿਸਮਤ ਵਾਲ਼ੇ ਦੇ ਈ ਜਾਊ!"

"ਮੈਨੂੰ ਪਤਾ ਲੱਗਿਆ ਕਿ ਪਰਵਾਨਾ ਜੀ ਇਹਦੇ ਲਈ ਮੁੰਡਾ ਦੇਖਦਾ ਫਿਰਦਾ।"

"ਅੱਛਾ! ...ਪਰ ਮੈਨੂੰ ਤਾਂ ਪਰਵਾਨਾ ਜੀ ਕੱਲ ਮਿਲਿਆ ਸੀ, ਕੋਈ ਗੱਲ ਨਹੀਂ ਕੀਤੀ।"

"ਕੁੰਦਨ ਸਿਆਂ, ਤੂੰ ਤਾਂ ਏਵੇਂ ਗੱਲ ਕਰਦਾਂ ਜਿਵੇਂ ਤੂੰ ਮੋਹਣੀ ਦਾ ਰਿਸ਼ਤੇਦਾਰ ਹੁੰਨਾ! ...ਇਹਦੇ ਭਰਾ ਨੇ ਪਰਵਾਨਾ ਜੀ ਨਾਲ ਕੋਈ ਗੱਲ ਕੀਤੀ ਹੋਏਗੀ ਤਾਂ ਹੀ ਉਹ ਏਧਰ ਓਧਰ ਪੁੱਛਦਾ ਫਿਰਦਾ, ਮੈਨੂੰ ਇਹ ਸਭ ਦੇਵਿੰਦਰ ਸਿੰਘ ਦਸਦਾ ਸੀ।"

"ਇਥੇ ਏਹਨੂੰ ਏਹਦੇ ਲੈਵਲ ਦਾ ਮੁੰਡਾ ਕੋਈ ਨਹੀਂ ਮਿਲਣਾ।"

ਕੁੰਦਨ ਫਿਕਰ ਕਰਦਾ ਹੋਇਆ ਬੋਲਿਆ। ਬਨਫੂਲ ਮਜ਼ਾਕ ਕਰਦਾ ਬੋਲਿਆ,

"ਜੇ ਕੋਈ ਹੋਰ ਨਾ ਮਿਲਿਆ ਸਾਡਾ ਕੁੰਦਨ ਸੁੰਹ ਤਾਂ ਹੈ ਈ।"

"ਜੇ ਮਨਜੀਤ ਕੋਰ ਰਾਹ ਦਾ ਰੋੜਾ ਨਾ ਹੁੰਦੀ ਤਾਂ ਮੈਂ ਏਸ ਭਾਪਣ ਨੂੰ ਪਰੋਪੋਜ਼ ਕਰ ਦੇਣਾ ਸੀ।"

"ਤੈਨੂੰ ਕਿਵੇਂ ਪਤਾ ਕਿ ਭਾਪਣ ਐਂ?"

"ਏਨੀ ਪਿੱਲ-ਪਿਲੀ ਭਾਪਣ ਈ ਹੋ ਸਕਦੀ ਏ।"

ਆਖਦਾ ਕੁੰਦਨ ਹੱਸਣ ਲਗਿਆ। ਬਨਫੂਲ ਬੋਲਿਆ,

"ਲਗਦਾ ਤੈਨੂੰ ਉਹਦੇ ਨਾਲ ਪਿਆਰ ਹੋ ਗਿਆ!"

"ਪਿਆਰ ਨਹੀਂ ਪਿਆਰੇ ਬਨਫੂਲ, ਪਿਆਰ ਮੈਨੂੰ ਨਹੀਂ ਕਿਸੇ ਨੇ ਕੀਤਾ ਤੇ ਮੈਂ ਵੀ ਕਿਸੇ ਨੂੰ ਨਹੀਂ ਕਰਦਾ, ਇਹ ਤਾਂ ਖਿੱਚ ਏ, ਫਿਜ਼ੀਕਲ ਐਟਰੈਕਸ਼ਨ।"

ਕੁੰਦਨ ਨੇ ਬਨਫੂਲ ਨੂੰ ਮੋਹਣੀ ਨੂੰ ਲੈ ਕੇ ਕਈ ਵਾਰ ਫੋਨ ਕੀਤਾ। ਫਿਰ ਇਕ ਦਿਨ ਉਸ ਨੇ ਮੋਹਣੀ ਤੇ ਉਸ ਦੇ ਭਰਾ ਭਰਜਾਈ ਨੂੰ ਆਪਣੇ ਘਰ ਖਾਣੇ ਤੇ ਵੀ ਬੁਲਾਇਆ। ਕੁੰਦਨ ਦੀ ਪਤਨੀ ਨੇ ਸਭ ਦੀ ਖੂਬ ਸੇਵਾ ਕੀਤੀ। ਉਹ ਘਰ ਆਏ ਪਰਾਹੁਣਿਆਂ ਦੀ ਇਵੇਂ ਹੀ ਸੇਵਾ ਕਰਿਆ ਕਰਦੀ ਸੀ। ਉਸ ਨੂੰ ਪਤਾ ਸੀ ਕਿ ਇਸ ਵਿਚ ਕੁੰਦਨ ਦੀ ਨਹੀਂ ਉਸ ਦੀ ਆਪਣੀ ਇੱਜ਼ਤ ਬਣਨੀ ਸੀ। ਉਸ ਨੇ ਮੋਹਣੀ ਨੂੰ ਇਕ ਸੂਟ ਵੀ ਦਿਤਾ। ਕੁੰਦਨ ਦੀ ਚੰਗੀ ਭਲੀ ਪਤਨੀ ਦੇਖ ਕੇ ਮੋਹਣੀ ਇਕ ਪਲ ਲਈ ਤਾਂ ਹੈਰਾਨ ਜਿਹੀ ਹੋਈ ਸੀ ਪਰ ਉਹ ਆਦਮੀਆਂ ਦੀ ਫਿਤਰਤ ਨੂੰ ਸਮਝਦੀ ਹੀ ਸੀ।

ਮੋਹਣੀ ਲੰਡਨ ਵਸਦੇ ਕੁਝ ਹੋਰ ਲੇਖਕਾਂ ਨੂੰ ਵੀ ਮਿਲੀ। ਕਈ ਸਾਹਿਤਕ ਮਹਿਫਲਾਂ ਵਿਚ ਗਈ। ਉਹ ਕਵਿਤਾ ਵੀ ਲਿਖਦੀ ਸੀ ਤੇ ਗਾਉਂਦੀ ਵੀ ਬਹੁਤ ਸੁਹਣਾ ਸੀ। ਉਹ ਹਰ ਥਾਂ ਆਪਣੀ ਆਵਾਜ਼ ਨਾਲ ਰੰਗ ਬੰਨ ਦਿੰਦੀ। ਇਕ ਸਾਹਿਤ ਸਮਾਗਮ ਵਿਚ ਉਸ ਨੇ ਇੰਗਲੈਂਡ ਦੇ ਪੰਜਾਬੀ ਕਵੀਆਂ ਬਾਰੇ ਵੀ ਪਰਚਾ ਪੜ੍ਹਿਆ ਜਿਸ ਕਾਰਨ ਇਥੋਂ ਦੇ ਕਵੀ ਖੁਸ਼ ਹੋ ਗਏ। ਆਪਣੀ ਇਸ ਇੰਗਲੈਂਡ ਫੇਰੀ ਵਿਚ ਉਸ ਨੇ ਕਾਫੀ ਸਾਰੇ ਦੋਸਤ ਬਣਾ ਲਏ ਸਨ। ਇਕ ਦਿਨ ਕੁੰਦਨ ਤੇ ਮਨਜੀਤ ਕੋਰ ਉਸ ਨੂੰ ਮਿਲਣ ਗਏ। ਉਹਨਾਂ ਦੇ ਹੱਥ ਵਿਚ ਵਿਆਹ ਦਾ ਕਾਰਡ ਸੀ। ਕੁੰਦਨ ਕਾਰਡ ਮੋਹਣੀ ਨੂੰ ਦਿੰਦਾ ਬੋਲਿਆ,

"ਮੋਹਣੀ ਜੀ, ਸਾਡੀ ਬੇਟੀ ਪਾਇਲ ਦਾ ਵਿਆਹ ਏ, ਪੰਜ ਅਗਸਤ ਦਾ, ਜ਼ਰੂਰ ਆਉਣਾ।"

## 14-ਡਰਾਮਾ

ਇਕ ਦਿਨ ਮਨਜੀਤ ਕੋਰ ਕੁੰਦਨ ਨੂੰ ਕਹਿਣ ਲੱਗੀ,

"ਕੁਝ ਕਰ ਕੁੰਦਨ, ਏਸ ਕੁੜੀ ਦਾ ਵਿਆਹ ਕਰ ਦੇਹ, ਜਿੱਦਾਂ ਮਰਜ਼ੀ ਕਰ ਪਰ ਕਰ ਦੇਹ। ਮੈਨੂੰ ਬਹੁਤ ਨਮੋਸ਼ੀ ਦਾ ਸਾਹਮਣਾ ਕਰਨਾ ਪੈ ਰਿਹਾ ਏ, ਦਿਲ ਕਰਦਾ ਏ ਕੁਝ ਖਾ ਕੇ ਈ ਮਰ ਜਾਵਾਂ।"

"ਮਨਜੀਤ ਕੁਰੇ, ਦਿਲ ਤਾਂ ਮੇਰਾ ਵੀ ਚਾਹੁੰਦਾ ਏ ਕਿ ਇਹ ਵਿਆਹ ਕਰਾ ਲਵੇ ਤੇ ਸੈਟੱਲ ਹੋ ਜਾਵੇ ਪਰ ਮੈਂ ਦੇਖੀ ਜਾਨਾਂ, ਏਸ ਕੁੜੀ ਦੇ ਚਾਲੇ ਵਿਆਹ ਵਾਲ਼ੇ ਨਹੀਂ।"

"ਕੁੰਦਨ, ਲੋਕ ਮੈਨੂੰ ਬਹੁਤ ਤੰਗ ਕਰਦੇ ਆ, ਗੁਰਦਵਾਰੇ ਜਾਵਾਂ ਜਾਂ ਕੰਮ 'ਤੇ, ਔਰਤਾਂ ਵਾਰ ਵਾਰ ਪੁੱਛਦੀਆਂ ਕਿ ਕੁੜੀ ਵਿਆਹ 'ਤੀ, ਦੱਸ ਕੀ ਜਵਾਬ ਦੇਵਾਂ?"

"ਲੋਕ ਤਾਂ ਸਾਲ਼ੇ ਬੈਹੜਿਆਂ ਦੇ ਐਵੇਂ ਈ ਔਖੇ ਫਿਰਦੇ ਨੇ! ਅਗਲੇ ਦੇ ਮੂੰਹ 'ਤੇ ਦੇ ਮਾਰਿਆ ਕਰ ਬਈ ਤੁਹਾਨੂੰ ਕੀ, ਤੁਸੀਂ ਆਪਣੇ ਨਿਆਣਿਆਂ ਬਾਰੇ ਫਿਕਰ ਕਰੋ।"

"ਬਥੇਰਾ ਲੜਦੀ ਰਹੀ ਆਂ ਪਰ ਕਿੰਨੀ ਕੁ ਲੜਾਂ! ...ਸਾਰੀਆਂ ਤਾਂ ਮੂੰਹ-ਤੂੰਹ ਲੱਗਣ ਵਾਲੀਆਂ ਹੁੰਦੀਆਂ, ਕੰਮ 'ਤੇ ਤਾਂ ਸਾਰੀਆਂ ਔਰਤਾਂ ਫੈਮਿਲੀ ਵਾਂਗ ਈ ਹੁੰਦੀਆਂ।"

ਗੱਲ ਕਰਦੀ ਮਨਜੀਤ ਕੋਰ ਦੀਆਂ ਅੱਖਾਂ ਵਿਚ ਹੰਝੂ ਸਨ। ਭਾਵੇਂ ਉਹ ਲੋਕਾਂ ਦੇ ਸਵਾਲਾਂ ਤੋਂ ਬਚਣ ਲਈ ਕੁਰੱਖਤ ਜਿਹੀ ਬਣੀ ਰਹਿੰਦੀ ਪਰ ਉਸ ਦੇ ਅੰਦਰੋਂ ਵੀ ਤਾਂ ਕੁਝ ਆਵਾਜ਼ਾਂ ਆਉਂਦੀਆਂ ਸਨ। ਇਵੇਂ ਹੀ ਕੁੰਦਨ ਸੀ। ਰੇਸ਼ਮ ਸਮੁੰਦਰੀ ਦੀ ਕੁੜੀ ਨੇ ਗੋਰੇ ਨਾਲ ਵਿਆਹ ਕਰਾਇਆ ਤਾਂ ਉਸ ਵਲ ਦੇਖ ਕੇ ਉਸ ਨੂੰ ਵੀ ਹੌਂਸਲਾ ਮਿਲਦਾ ਪਰ ਰੇਸ਼ਮ ਦੀ ਕੁੜੀ ਆਪਣੇ ਘਰ ਚੰਗੀ ਤਰ੍ਹਾਂ ਵਸ ਰਹੀ ਸੀ। ਅਗੇ ਦੋ ਬੱਚੇ ਵੀ ਹੋ ਗਏ ਸਨ। ਕੁੰਦਨ ਸੋਚਣ ਲੱਗਦਾ ਕਿ ਪਾਇਲ ਕਿਸੇ ਤਰ੍ਹਾਂ ਵਿਆਹ ਕਰਾ ਕੇ ਆਮ ਜਿਹੀ ਜ਼ਿੰਦਗੀ ਜਿਉਣ ਲੱਗ ਪਵੇ, ਮੁੰਡਾ ਭਾਵੇਂ ਕੋਈ ਵੀ ਹੋਵੇ। ਹੁਣ ਤਾਂ ਉਹ ਸੋਚਦਾ ਕਿ ਅਗਰ ਕਾਲਾ ਮੁੰਡਾ ਵੀ ਹੋਵੇਗਾ ਤਾਂ ਚੱਲੇਗਾ। ਉਸ ਨੇ ਪਤਨੀ ਨੂੰ ਕਿਹਾ,

"ਤੂੰ ਕੁੜੀ ਨੂੰ ਕਹਿ ਕਿ ਜਿਹਦੇ ਨਾਲ ਵੀ ਉਸ ਦਾ ਦਿਲ ਕਰਦਾ ਏ ਵਿਆਹ ਕਰਾ ਲਵੇ ਚਾਹੇ ਉਹ ਨੀਗਰੋ ਮੁੰਡਾ ਹੀ ਕਿਉਂ ਨਾ ਹੋਵੇ।"

"ਕੁੰਦਨ ਤੇਰਾ ਦਿਮਾਗ ਤਾਂ ਸਹੀ ਐ, ਇਹ ਨਹੀਂ ਹੋ ਸਕਦਾ, ਜੇ ਉਹ ਵਿਆਹ ਕਰਾਏਗੀ ਤਾਂ ਆਪਣੇ ਹੀ ਕਿਸੇ ਮੁੰਡੇ ਨਾਲ।"

ਮਨਜੀਤ ਝਈ ਲੈ ਕੇ ਪੈਂਦੀ ਬੋਲੀ। ਕੁੰਦਨ ਨੇ ਜ਼ਰਾ ਕੁ ਝਿਪਦੇ ਹੋਏ ਆਖਿਆ,

"ਮਨਜੀਤ ਕੁਰੇ, ਪਹਿਲੀ ਗੱਲ ਤਾਂ ਜਿਸ ਮੁੰਡੇ ਨੂੰ ਵੀ ਇਹਦੀ ਬੈਕਗਰਾਊਂਡ ਦਾ ਪਤਾ ਲਗਿਆ, ਉਹਨੇ ਇਹਦੇ ਨਾਲ ਵਿਆਹ ਨਹੀਂ ਜੇ ਕਰਾਉਣਾ, ਦੂਜੇ ਇਹਨੂੰ ਜੇ ਵਿਆਹ ਵੀ ਦੇਈਏ ਤਾਂ ਇਹ ਕਿਹੜਾ ਅਗਲੇ ਦੇ ਵਸਣ ਲੱਗੀ ਏ, ਇਹਦੀਆਂ ਆਦਤਾਂ ਤਾਂ ਦੇਖ ਜ਼ਰਾ!"

"ਕੁੰਦਨ, ਤੂੰ ਸਮਾਜ ਬਾਰੇ ਨਹੀਂ ਸੋਚਦਾ ਪਰ ਮੈਂ ਸੋਚਦੀ ਆਂ, ਹੁਣ ਸਾਰੇ ਲੋਕ ਸਾਡੇ 'ਚ ਈ ਨੁਕਸ ਕੱਢੀ ਜਾਂਦੇ ਆ, ਅਖੇ ਇਹਨਾਂ ਨੇ ਕੁੜੀ ਵਿਆਹੀ ਨਹੀਂ ਏਸ ਲਈ ਘਰੋਂ ਭੱਜੀ ਉਹ। ...ਜੇ ਅਸੀਂ ਇਕ ਵਾਰੀ ਵਿਆਹ ਦੇਈਏ ਤਾਂ ਲੋਕਾਂ ਵਲੋਂ ਤਾਂ ਸੱਚੇ ਹੋ ਜਾਵਾਂਗੇ ਕਿ ਲਓ ਭਾਈ ਕੁੜੀ ਤਾਂ ਅਸੀਂ ਵਿਆਹੀ ਸੀ, ਇਹ ਨਹੀਂ ਵਸੀ ਤਾਂ ਸਾਡਾ ਕੀ ਕਸੂਰ!"

"ਮਨਜੀਤ ਕੁਰੇ, ਸਿਰਫ ਲੋਕਾਂ ਨੂੰ ਖੁਸ਼ ਕਰਨ ਲਈ ਅਸੀਂ ਕੁੜੀ ਦਾ ਵਿਆਹ ਕਰੀਏ ਇਹ ਤਾਂ ਚੰਗੀ ਗੱਲ ਨਹੀਂ।"

"ਮੈਨੂੰ ਨਹੀਂ ਪਤਾ ਕੁੰਦਨ, ਜੋ ਮਰਜ਼ੀ ਕਰ, ਪਿਤਾ ਜੀ ਨਾਲ ਇਕ ਦਿਨ ਫੋਨ ਉਪਰ ਗੱਲ ਹੋਈ, ਉਹ ਤੈਨੂੰ ਈ ਬਲੇਮ ਦਿੰਦੇ ਸੀ।"

"ਹੈ ਪਾਗਲ ਲੋਕ! ਮੈਨੂੰ ਕਾਹਦਾ ਬਲੇਮ?"

"ਇਹੋ ਕਿ ਆਪ ਵਿਗੜਿਆ ਹੋਇਆ ਸੀ ਨਿਆਣੇ ਵੀ ਇਸੇ ਕਰਕੇ ਈ ਵਿਗੜੇ ਆ, ਹਾਲੇ ਤਾਂ ਉਹਨਾਂ ਨੂੰ ਇਹ ਨਹੀਂ ਪਤਾ ਕਿ ਕੁੜੀ ਸਿਗਰਟਾਂ ਪੀਂਦੀ ਆ!"

ਮਨਜੀਤ ਕੋਰ ਕਹਿ ਰਹੀ ਸੀ। ਕੁੰਦਨ ਸਿੰਘ ਸਮਝ ਗਿਆ ਸੀ ਕਿ ਅੱਗੇ ਉਹ ਕੀ ਕਹੇਗੀ ਇਸ ਕਰਕੇ ਉਹ ਚੁੱਪ ਕਰ ਗਿਆ। ਕੁਝ ਦੇਰ ਬਾਅਦ ਮਨਜੀਤ ਕੋਰ ਫਿਰ ਬੋਲੀ,

"ਤੂੰ ਅੰਦਰ ਬੈਠ ਕੇ ਕੁੜੀ ਨਾਲ ਏਨੇ ਗੁਰਮਤੇ ਕਰਦਾਂ, ਇਕ ਵਿਆਹ ਲਈ ਨਹੀਂ ਮਨਾ ਸਕਦਾ? ਏਦਾਂ ਧੀ ਦੀ ਲੋਲੋ-ਪੋਪੋ ਕਰ ਕੇ ਨਹੀਂ ਸਰਨਾ, ਮੈਂ ਤਾਂ ਕਹਿੰਨੀ ਆਂ ਕਿ ਤੂੰ ਪਿਓ ਐਂ ਕੋਈ ਗੈਰ ਨਹੀਂ! ਭਲਾ ਕੁੜੀ ਨੂੰ ਪੁੱਛਣ ਦੀ ਲੋੜ ਵੀ ਕੀ ਐ? ਮੁੰਡਾ ਲੱਭ ਤੇ ਕੰਨੋ ਫੜ ਕੇ ਵਿਆਹ ਕਰ ਦੇ!"

"ਕਿਤਰਾਂ ਕਰ ਦੇਵਾਂ! ਏਹ ਬ੍ਰਿਟਿਸ਼ ਕੁੜੀ ਐ, ਕਿਸੇ ਪੱਛੜੇ ਹੋਏ ਪਿੰਡ ਦੀ ਨਹੀਂ!"

''ਮੈਨੂੰ ਨਹੀਂ ਪਤਾ, ਜਿੱਦਾਂ ਮਰਜ਼ੀ ਕਰ ਪਰ ਕਰ ਕੁਝ।''

ਕੁੰਦਨ ਸੋਚਾਂ ਵਿਚ ਪੈ ਗਿਆ ਕਿ ਪਾਇਲ ਨੂੰ ਵਿਆਹ ਲਈ ਕਿਸ ਤਰ੍ਹਾਂ ਮੰਨਾਵੇ। ਪਾਇਲ ਭਾਰਤੀ ਸੰਸਕਾਰਾਂ ਤੋਂ ਬਹੁਤ ਦੂਰ ਜਾ ਚੁੱਕੀ ਸੀ, ਕਿਤੇ ਇਵੇਂ ਨਾ ਹੋਵੇ ਕਿ ਪਾਇਲ ਉਪਰ ਵਿਆਹ ਲਈ ਜ਼ੋਰ ਪਾ ਕੇ ਉਸ ਨੂੰ ਫਿਰ ਘਰੋਂ ਦੌੜਾ ਦੇਵੇ। ਬਹੁਤ ਸੋਚ ਸੋਚ ਕੇ ਉਸ ਨੇ ਇਕ ਦਿਨ ਪਾਇਲ ਨੂੰ ਕਿਹਾ,

''ਇਹ ਹੁਣ ਟਾਈਮ ਏ ਤੇਰਾ, ਵਿਆਹ ਕਰਾਉਣ ਦਾ।''

''ਡੈਡ, ਹੇਅਰ ਵੀ ਗੋ ਅਗੇਨ!''

''ਮੈਂ ਸੱਚ ਕਹਿ ਰਿਹਾਂ, ਤੂੰ ਗੁੱਡ ਗਰ੍ਲ ਬਣ, ਮੇਰੀ ਤੇ ਆਪਣੀ ਮਾਂ ਦੀ ਮੰਨ ਤੇ ਵਿਆਹ ਕਰਾ ਲੈ।''

''ਨੋ ਵੇਅ ਡੈਡ।''

ਪਾਇਲ ਨੇ ਸਾਫ ਜਵਾਬ ਦਿੰਦਿਆਂ ਕਿਹਾ। ਫਿਰ ਮਨਜੀਤ ਕੋਰ ਉਸ ਨੂੰ ਮਨਾਉਣ ਦੀ ਕੋਸ਼ਿਸ਼ ਕਰਦੀ ਰਹੀ ਪਰ ਉਹ ਨਾ ਮੰਨੀ। ਅਮਰਜੋਤ ਯੂਨੀਵਰਸਟੀ ਤੋਂ ਆਇਆ ਤਾਂ ਮਨਜੀਤ ਕੋਰ ਨੇ ਉਸ ਰਾਹੀਂ ਵੀ ਪਾਇਲ ਨੂੰ ਕਹਿਲਵਾਇਆ। ਅਮਰਜੋਤ ਯੂਨੀਵਰਸਟੀ ਜਾ ਕੇ ਵੀ ਬਹੁਤਾ ਤੇਜ਼ ਨਹੀਂ ਸੀ ਹੋਇਆ। ਦੋ ਕੁ ਵਾਰ ਕੁੰਦਨ ਸਿੰਘ ਨੇ ਉਸ ਨੂੰ ਸ਼ਰਾਬ ਵੀ ਪਿਲਾਈ ਕਿ ਮੁੰਡਾ ਕੁਝ ਖੁਲ੍ਹੇ ਪਰ ਉਹ ਹਰ ਗੱਲ 'ਤੇ ਛੋਟੀ ਜਿਹੀ ਮੁਸਕ੍ਰਾਹਟ ਦੇ ਛੱਡਦਾ।

ਇਹਨਾਂ ਦਿਨਾਂ ਵਿਚ ਉਹਨਾਂ ਨੂੰ ਇਕ ਵਿਆਹ ਆ ਗਿਆ। ਪਾਇਲ ਵੀ ਵਿਆਹ ਗਈ। ਮਨਜੀਤ ਕੋਰ ਨੇ ਉਸ ਦੇ ਸਾੜੀ ਲੁਆਈ ਤੇ ਗਹਿਣਿਆਂ ਨਾਲ ਸ਼ਿੰਗਾਰ ਕੇ ਉਸ ਨੂੰ ਤਿਆਰ ਕੀਤਾ। ਵਿਆਹ ਜਾਣਾ ਪਾਇਲ ਨੂੰ ਚੰਗਾ ਲਗਿਆ। ਉਸ ਨੇ ਪਹਿਲਾਂ ਵੀ ਕਈ ਦੇਸੀ ਵਿਆਹ ਦੇਖੇ ਸਨ ਪਰ ਇਹ ਉਸ ਨੂੰ ਬਹੁਤ ਚੰਗਾ ਲਗਿਆ। ਮਨਜੀਤ ਕੋਰ ਨੇ ਉਸ ਨੂੰ ਕਿਹਾ,

''ਤੇਰੇ ਲਈ ਵੀ ਅਸੀਂ ਮੁੰਡਾ ਦੇਖ ਰਹੇ ਆਂ, ਜੇ ਤੈਨੂੰ ਪਸੰਦ ਆ ਜਾਵੇ ਤਾਂ ਤੇਰਾ ਵੀ ਏਦਾਂ ਈ ਧੂੰਮ ਧਾਮ ਨਾਲ ਵਿਆਹ ਕਰਾਂਗੇ।''

ਪਾਇਲ ਕੁਝ ਨਾ ਬੋਲੀ। ਕੁੰਦਨ ਨੇ ਵੀ ਉਸ ਨੂੰ ਵਿਆਹ ਬਾਰੇ ਕਈ ਭਾਸ਼ਨ ਦਿਤੇ। ਪਹਿਲਾਂ ਤਾਂ ਪਾਇਲ ਸੁਣਨ ਲਈ ਵੀ ਤਿਆਰ ਨਹੀਂ ਸੀ ਹੁੰਦੀ ਹੁਣ ਉਹ ਬਹੁਤਾ ਜਵਾਬ ਨਹੀਂ ਸੀ ਦਿੰਦੀ ਪਰ ਇਕ ਕੰਨੋ ਪਾ ਕੇ ਦੂਜੇ ਕੰਨ ਕੱਢੀ ਜਾਂਦੀ ਸੀ। ਇਕ ਦਿਨ ਕੁੰਦਨ ਉਸ ਨੂੰ ਸਮਝਾ ਰਿਹਾ ਸੀ ਕਿ ਪਤੀ ਤੇ ਬੱਚਿਆਂ ਨਾਲ ਜੀਵਨ ਬਹੁਤ ਅਨੰਦ-ਦਾਈ ਹੁੰਦਾ ਹੈ, ਪਾਇਲ ਉਸ ਦੀ ਗੱਲ ਵਿਚਕਾਰੋਂ ਕੱਟਦੀ ਹੋਈ ਬੋਲੀ,

''ਡੈਡ, ਜਦ ਮੈਂ ਕਿਸੇ ਗਾਈ ਨੂੰ ਜਾਣਦੀ ਈ ਨਹੀਂ ਤਾਂ ਵਿਆਹ ਕਿੱਦਾਂ ਕਰ ਸਕਦੀ ਆਂ?''

''ਇੰਡੀਅਨ ਸੁਸਾਇਟੀ ਵਿਚ ਏਤਰਾਂ ਈ ਹੁੰਦਾ ਏ।''

''ਸਟੂਪਿੱਡ ਇੰਡੀਅਨ ਸੁਸਾਇਟੀ! ...ਇਨ ਕੇਸ ਮੈਨ 'ਜ਼ ਇੰਪੋਟੈਂਟ?''

''ਅਸੀਂ ਲੋਕ ਏਸ ਗੱਲ ਵਿਚ ਬਹੁਤ ਐਕਸਪਰਟ ਹੁੰਨੇ ਵਾਂ, ਸ਼ਕਲ ਦੇਖ ਕੇ ਦੱਸ ਦਿੰਨੇ ਆਂ ਕਿ ਬੰਦਾ...।''

ਕੁੰਦਨ ਨੇ ਹਾਲੇ ਗੱਲ ਪੂਰੀ ਨਹੀਂ ਸੀ ਕੀਤੀ ਕਿ ਪਾਇਲ ਜ਼ੋਰ ਜ਼ੋਰ ਨਾਲ ਹੱਸਣ ਲੱਗੀ। ਇਕ ਪਲ ਲਈ ਤਾਂ ਕੁੰਦਨ ਘਬਰਾਇਆ ਪਰ ਫਿਰ ਉਹ ਵੀ ਹੱਸ ਪਿਆ। ਫਿਰ ਉਹ ਦੇਸੀ ਤਰੀਕੇ ਨਾਲ ਕਰਾਏ ਵਿਆਹ ਦੇ ਫਾਇਦੇ ਗਿਣਾਉਣ ਲੱਗਿਆ। ਉਸ ਦੀ ਆਉਣ ਵਾਲੀ ਜ਼ਿੰਦਗੀ ਵਿਚ ਮਿਲਣ ਵਾਲੀ ਸਹਾਇਤਾ ਬਾਰੇ ਸਮਝਾਉਂਦਾ ਰਿਹਾ। ਪਾਇਲ ਉਸ ਦੀ ਗੱਲ ਕਦੇ ਗੰਭੀਰਤਾ ਨਾਲ ਸੁਣਦੀ ਰਹਿੰਦੀ ਤੇ ਕਦੇ ਠਹਾਕਾ ਮਾਰ ਕੇ ਹੱਸ ਪੈਂਦੀ ਜਿਵੇਂ ਕਿ ਉਹ ਸਭ ਝੂਠ ਸੁਣਦੀ ਰਹੀ ਹੋਵੇ। ਹੌਲੀ ਹੌਲੀ ਉਸ ਦਾ ਮਨ ਬਦਲਣ ਲੱਗਿਆ ਸੀ। ਉਹ ਨੂੰ ਜਾਪਦਾ ਕਿ ਸ਼ਾਇਦ ਉਹ ਵਿਆਹ ਕਰਾ ਕੇ ਉਸ ਦੀ ਜ਼ਿੰਦਗੀ ਵਧੀਆ ਹੋ ਜਾਵੇ।

ਇਕ ਦਿਨ ਮਨਜੀਤ ਕੋਰ ਕੰਮ ਤੋਂ ਮੁੜੀ ਤਾਂ ਇੰਡੀਆ ਤੋਂ ਆਈ ਇਕ ਚਿੱਠੀ ਦੇਖੀ। ਉਸ ਦੇ ਪਿਤਾ ਦੀ ਸੀ। ਚਿੱਠੀ ਪੜ੍ਹਦਿਆਂ ਹੀ ਉਸ ਦਾ ਮਨ ਖਿੜ ਗਿਆ। ਕੁੰਦਨ ਆਇਆ ਤਾਂ ਉਹ ਕਹਿਣ ਲੱਗੀ,

''ਬੁੱਝ ਅਜ ਵਾਹਿਗੁਰੂ ਨੇ ਮੇਰੀ ਕਿਹੜੀ ਮੁਰਾਦ ਪੂਰੀ ਕੀਤੀ ਐ?''

''ਅਜ ਤਕ ਸਾਰੀਆਂ ਈ ਕੀਤੀਆਂ ਨੇ, ਜੇ ਵਾਹਿਗੁਰੂ ਕਿਸੇ ਦੀ ਮੁਰਾਦ ਨਹੀਂ ਪੂਰੀ ਕਰਦਾ ਤਾਂ ਉਹ ਮੈਂ ਈ ਆਂ!''

''ਤੂੰ ਗੁਰਦਵਾਰੇ ਜਾਵੇਂ ਤਾਂ ਹੀ ਨਾ, ਤੂੰ ਤਾਂ ਮੇਰੇ ਕੀਤੇ ਕਰਾਏ ਤੇ ਪਾਣੀ ਫੇਰੀ ਜਾਨਾਂ, ਆਹ ਜਿਹੜੀ ਖੇਹ ਖਰਾਬੀ ਹੋਈ ਆ ਘਰ ਵਿਚ ਇਹ ਸਭ ਤੇਰੇ ਵਾਹਿਗੁਰੂ ਤੋਂ ਮੁਨਕਰ ਹੋਣ ਕਰਕੇ ਈ ਹੋਈ ਆ ਪਰ ਫੇਰ ਵੀ ਲੱਗਦਾ ਹੁਣ ਵਾਹਿਗੁਰੂ ਭੁੱਲ ਕੇ ਸਾਡੇ ਵਲ ਫੇਰ ਆਇਆ।''

''ਐਡੀ ਕਿਹੜੀ ਗੱਲ ਹੋ ਗਈ?''

ਮਨਜੀਤ ਕੋਰ ਹਰੇ ਰੰਗ ਦੀ ਇਕ ਚਿੱਠੀ ਦਿਖਾਉਂਦੀ ਹੋਈ ਬੋਲੀ,

''ਆਹ ਦੇਖੋ ਪਿਤਾ ਜੀ ਦੀ ਚਿੱਠੀ, ਕਹਿੰਦੇ ਬਰਮੀਘੰਮ ਇਕ ਮੁੰਡਾ ਆਇਐ ਸੈਰ ਨੂੰ, ਪਾਇਲ ਲਈ ਬਹੁਤ ਠੀਕ ਰਹੇਗਾ, ਮੁੰਡਾ ਓਹਨਾਂ ਨੇ ਦੇਖਿਆ ਹੋਇਐ ਤੇ ਲਿਖਿਆ ਕਿ ਬਹੁਤ ਸੋਹਣਾਂ।''

''ਅੱਛਾ!''

''ਸਾਡੀ ਭੂਆ ਦੀ ਨਣਾਨ ਏ ਸੁਲਤਾਨ ਪੁਰ ਲੋਧੀ ਵਾਲੀ, ਉਸੇ ਦਾ ਮੁੰਡਾ ਐ, ਆਪਣੇ ਚਾਚੇ-ਚਾਚੀ ਕੋਲ਼ ਆਇਐ, ਪਿਤਾ ਜੀ ਕਹਿੰਦੇ ਕਿ ਇਕ ਨਜ਼ਰ ਮਾਰ ਲਵੋ, ਫੋਨ ਨੰਬਰ ਤੇ ਸਿਰਨਾਵਾਂ ਵੀ ਦਿਤਾ ਐ।''

''ਮੈਂ ਅੱਜ ਈ ਪਾਇਲ ਨੂੰ ਪੁੱਛਦਾਂ।''

''ਪੁੱਛਣਾ ਨਹੀਂ ਦੱਸਣਾਂ! ਦਸਣਾਂ ਕਿ ਤੇਰੇ ਲਈ ਮੁੰਡਾ ਦੇਖ ਲਿਆ, ਹਾਂ ਇਕ ਵਾਰ ਉਹਨੂੰ ਦਿਖਾ ਦਿੰਨੇ ਆਂ। ਮੁੰਡੇ ਨੇ ਬਰਮੀਘੰਮ ਵਿਚ ਹੀ ਰਹਿਣਾ, ਪਾਇਲ ਉਥੇ ਚਲੇ ਜਾਏਗੀ ਤਾਂ ਦੇਖੀਂ ਤੂੰ ਬਦਲ ਵੀ ਜਾਏਗੀ।''

ਮਨਜੀਤ ਕੋਰ ਪੂਰੇ ਯਕੀਨ ਨਾਲ ਕਹਿ ਰਹੀ ਸੀ। ਕੁੰਦਨ ਵੀ ਸੋਚਣ ਲੱਗਿਆ ਕਿ ਖਿਆਲ ਤਾਂ ਬੁਰਾ ਨਹੀਂ ਪਰ ਪਾਇਲ ਉਪਰ ਕੋਈ ਗੱਲ ਕਿਵੇਂ ਥੋਪੀ ਜਾ ਸਕਦੀ ਸੀ। ਉਸ ਨੇ ਪਾਇਲ ਨੂੰ ਨਿੱਤ ਵਾਂਗ ਆਪਣੇ ਕੋਲ ਬੈਠਾਇਆ ਤੇ ਆਖਿਆ,

"ਅਸੀਂ ਤੇਰੇ ਲਈ ਮੁੰਡਾ ਦੇਖ ਲਿਆ ਏ, ਹੁਣ ਤੂੰ ਵਿਆਹ ਕਰਾਉਣ ਲਈ ਤਿਆਰ ਹੋ ਜਾ।"

"ਯੂ ਮੱਸਟ ਬੀ ਜੋਕਿੰਗ ਡੈਡ!"

"ਨਹੀਂ, ਮੈਂ ਸੀਰੀਅਸ ਆਂ। ਮੈਂ ਇਕ ਪਿਓ ਆਂ, ਮੈਨੂੰ ਆਪਣੀ ਔਲਾਦ ਦਾ ਖਾਸ ਤੌਰ ਤੇ ਤੇਰਾ ਹਰ ਵੇਲੇ ਫਿਕਰ ਰਹਿੰਦਾ ਏ, ਸੋ ਗਿਵ ਮੀ ਏ ਫੇਵਰ, ਵਿਆਹ ਕਰਾ ਲੈ, ਇਹ ਤੇਰੇ ਲਈ ਬਹੁਤ ਠੀਕ ਰਹੇਗਾ।"

"ਡੈਡ, ਪਾਸ ਮੀ ਏ ਫੈਗ।"

ਪਾਇਲ ਨੇ ਕਿਹਾ ਤੇ ਕੁੰਦਨ ਸਿੰਘ ਨੇ ਸਿਗਰਟਾਂ ਵਾਲੀ ਡੱਬੀ ਉਸ ਵਲ ਖਿਸਕਾ ਦਿਤੀ। ਪਾਇਲ ਨੇ ਇਕ ਸਿਗਰਟ ਲਾਈ ਤੇ ਸੋਚਾਂ ਵਿਚ ਪੈ ਗਈ। ਕੁਝ ਦੇਰ ਬਾਅਦ ਬੋਲੀ,

"ਡੈਡ, ਤੁਸੀਂ ਮੇਰੇ ਤੋਂ ਕੀ ਚਾਹੁੰਦੇ ਓ? ਟੈੱਲ ਮੀ ਸਟਰੇਟ ਫਾਰਵ੍ਰਡ।"

"ਮੈਂ ਚਾਹੁੰਨਾ ਕਿ ਤੇਰੇ ਕੋਲ ਆਪਣੀ ਜੌਬ ਹੋਵੇ, ਆਪਣਾ ਘਰ ਹੋਵੇ, ਇਕ ਹਸਬੈਂਡ ਹੋਵੇ ਤੇ ਬੱਚੇ ਹੋਣ।"

"ਤੁਹਾਨੂੰ ਲੱਗਦਾ ਕਿ ਇਹ ਸਭ ਪੌਸੀਬਲ ਹੋਏਗਾ?"

"ਤੂੰ ਨਹੀਂ ਚਾਹੁੰਦੀ ਇਹ ਸਭ?"

"ਬਿਲਕੁਲ ਚਾਹੁੰਨੀ ਆਂ ਪਰ ਇਹ ਇਕ ਡਰੀਮ ਜਿਹਾ ਲੱਗਦੈ।"

"ਡਰੀਮ ਨਹੀਂ, ਇਹ ਸੱਚ ਏ, ...ਹੁਣ ਮੌਕਾ ਸਾਹਮਣੇ ਖੜਾ ਏ, ਤੂੰ ਇਕ ਵਾਰ ਮੁੰਡਾ ਦੇਖ ਲੈ।"

ਕੁੰਦਨ ਗੱਲ ਕਰਕੇ ਕੁਝ ਦੇਰ ਉਸ ਵੱਲ ਦੇਖਦਾ ਰਿਹਾ। ਪਾਇਲ ਕਿਧਰੇ ਦੂਰ ਗਵਾਚੀ ਹੋਈ ਸੀ। ਕੁੰਦਨ ਨੂੰ ਉਸ ਦੀ ਸਿਗਰਟ ਦੇ ਧੂੰਏਂ ਵਿਚੋਂ 'ਹਾਂ' ਦਿਸ ਰਹੀ ਸੀ। ਪਾਇਲ ਦੀਆਂ ਗੱਲਾਂ ਤੋਂ ਜਾਪਣ ਲੱਗਿਆ ਸੀ ਕਿ ਉਹ ਵੀ ਹੁਣ ਟਿਕ ਕੇ ਬਹਿ ਜਾਣਾ ਚਾਹੁੰਦੀ ਹੈ। ਉਸ ਨੇ ਫਿਰ ਕਿਹਾ,

"ਪਾਇਲ, ਇਕ ਗੱਲ ਏ ਕਿ ਤੈਨੂੰ ਵਿਆਹ ਤੋਂ ਬਾਅਦ ਬਦਲਣਾ ਪਵੇਗਾ, ਜਦੋਂ ਆਪਾਂ ਕਿਸੇ ਦੂਜੇ ਵਿਅਕਤੀ ਨਾਲ ਰਹੀਏ ਤਾਂ ਉਸ ਦੇ ਜਜ਼ਬਾਤ ਦਾ ਧਿਆਨ ਵੀ ਰੱਖਣਾ ਪੈਂਦਾ ਏ।"

"ਵੌਟ' ਯੂ ਮੀਨ ਡੈਡ?"

"ਆਹ ਸਮੋਕਿੰਗ ਘੱਟ ਕਰਨੀ ਪਵੇਗੀ।"

"ਡੈਡ, ਸਮੋਕਿੰਗ ਤਾਂ ਮੈਂ ਵੀ ਲਾਈਕ ਨਹੀਂ ਕਰਦੀ ਪਰ ਜਦ ਮੇਰੇ 'ਤੇ ਪਰੈਸ਼ਰ ਪੈਂਦਾ ਤਾਂ ਪੀਨੀ ਆਂ।"

"ਆਹ ਜਿਹੜੀ ਤੂੰ ਘਰ ਵਿਚ ਬਿਨਾਂ ਗਾਊਨ ਦੇ ਤੁਰੀ ਫਿਰਦੀ ਏਂ ਇਹ ਵੀ ਛੱਡਣਾ ਪਵੇਗਾ, ਇਹ ਬਹੁਤ ਬੁਰਾ ਲੱਗਦਾ ਏ।"

ਕੁੰਦਨ ਦੇ ਕਹਿਣ 'ਤੇ ਪਾਇਲ ਹੱਸਣ ਲੱਗੀ।

ਉਸ ਨੇ ਮੁੰਡੇ ਵਾਲਿਆਂ ਨੂੰ ਆਪਣੇ ਘਰ ਹੀ ਸੱਦ ਲਿਆ ਕਿ ਆ ਕੇ ਕੁੜੀ ਦੇਖ ਜਾਣ। ਪਾਇਲ ਕੁੰਦਨ ਵਰਗੀ ਹੀ ਕਾਲੇ ਰੰਗ ਦੀ ਤੇ ਮੱਧਰੇ ਕੱਦ ਦੀ ਸੀ ਪਰ ਮੇਕ ਅੱਪ ਕੀਤਿਆਂ ਸਜਦੀ ਸੀ। ਸਿਗਰਟਾਂ ਨੇ ਉਸ ਦੀ ਆਵਾਜ਼ ਜ਼ਰਾ ਕੁ ਭਾਰੀ ਕਰ ਦਿਤੀ ਸੀ ਪਰ ਉਵੇਂ ਉਸ ਦੀ ਬੋਲਬਾਣੀ ਮਿੱਠੀ ਸੀ। ਮੁੰਡੇ ਦੇ ਆਉਣ ਤੋਂ ਪਹਿਲਾਂ ਮਨਜੀਤ ਕੋਰ ਨੇ ਪਾਇਲ ਨੂੰ ਚੰਗੀ ਤਰ੍ਹਾਂ ਸਜਾ ਦਿਤਾ। ਮੁੰਡੇ ਵਾਲੇ ਆਏ। ਮੁੰਡੇ ਦੇ ਨਾਲ ਉਸ ਦੇ ਚਾਚਾ ਤੇ ਚਾਚੀ ਸਨ ਤੇ ਇਕ ਚਾਚੇ ਦੀ ਕੁੜੀ। ਮੁੰਡਾ ਛੇ ਫੁੱਟ ਲੰਮਾ ਸੀ ਤੇ ਰੰਗ ਦਾ ਵੀ ਗੋਰਾ। ਪਾਇਲ ਨੂੰ ਪਹਿਲੀ ਨਜ਼ਰ ਹੀ ਪਸੰਦ ਆ ਗਿਆ। ਉਸ ਹੁਣ ਤਕ ਕਾਲੇ ਮੁੰਡਿਆਂ ਨਾਲ ਰਹਿੰਦੀ ਆਈ ਸੀ ਪਰ ਉਸ ਦਾ ਸੁਫਨਾ ਸੀ ਕਿ ਕਿਸੇ ਗੋਰੇ ਮੁੰਡੇ ਨਾਲ ਉਸ ਦੇ ਸਬੰਧ ਜੁੜਨ। ਜਦ ਕੋਈ ਉਸ ਦਾ ਕਾਲਾ ਬੁਆਏ ਫ੍ਰੈਂਡ ਲੜ ਪੈਂਦਾ ਤਾਂ ਉਹ ਇਹੀ ਕਹਿੰਦਾ ਕਿ ਤੂੰ ਹੁਣ ਕਾਲਿਆਂ ਜੋਗੀ ਹੀ ਹੈਂ, ਗੋਰਾ ਮੁੰਡਾ ਕਦੇ ਵੀ ਤੈਨੂੰ ਪਸੰਦ ਨਹੀਂ ਕਰੇਗਾ। ਇਹ ਮੁੰਡਾ ਭਾਵੇਂ ਇੰਡੀਅਨ ਸੀ ਪਰ ਰੰਗ ਬਹੁਤ ਸਾਫ ਸੀ, ਖੂਬਸੂਰਤ-ਜਵਾਨ ਵੀ ਸੀ। ਕੁਝ ਏਧਰ ਓਧਰ ਦੀਆਂ ਗੱਲਾਂ ਹੋਈਆਂ ਤੇ ਫਿਰ ਕੁੰਦਨ ਮੁੰਡੇ ਦੇ ਚਾਚੇ ਨੂੰ ਕਹਿਣ ਲੱਗਿਆ,

"ਸਰਦਾਰ ਜੀ, ਮੇਰਾ ਖਿਆਲ ਏ ਕਿ ਮੁੰਡਾ-ਕੁੜੀ ਕੁਝ ਦੇਰ ਇਕੱਲੇ ਆਪਸ ਵਿਚ ਗੱਲਾਂ ਕਰ ਲੈਣ, ਜੇ ਇਕ ਦੂਜੇ ਨੂੰ ਪਸੰਦ ਕਰਦੇ ਹੋਣ ਤਾਂ ਫਿਰ ਆਪਾਂ ਨੂੰ ਕੀ ਇਤਰਾਜ਼ ਹੋ ਸਕਦਾ ਏ।"

"ਗੱਲ ਤਾਂ ਕੁੰਦਨ ਸਿੰਘ ਜੀ ਠੀਕ ਏ ਪਰ ਸਾਨੂੰ ਤਾਂ ਕੁੜੀ ਪਸੰਦ ਏ ਫਿਰ ਵੀ ਜਿਵੇਂ ਗੁਰਮੀਤ ਤੇ ਪਾਇਲ ਬੇਟੀ ਠੀਕ ਸਮਝਣ।"

ਮੁੰਡੇ ਕੁੜੀ ਨੂੰ ਇਕ ਕਮਰੇ ਵਿਚ ਇਕੱਲੇ ਛੱਡ ਦਿਤਾ ਗਿਆ। ਪਾਇਲ ਕੋਲ ਵੀ ਕੋਈ ਖਾਸ ਗੱਲ ਨਹੀਂ ਸੀ ਕਰਨ ਲਈ ਤੇ ਗੁਰਮੀਤ ਕੋਲ ਵੀ ਨਹੀਂ। ਇਕ ਦੂਜੇ ਦੇ ਨਾਂ ਪੁੱਛੇ ਤੇ ਫਿਰ ਬੱਸ। ਗੁਰਮੀਤ ਤਾਂ ਸੰਗੀ ਹੀ ਜਾ ਰਿਹਾ ਸੀ। ਉਹ ਸੈਰ ਲਈ ਇੰਗਲੈਂਡ ਆਇਆ ਸੀ। ਉਸ ਦਾ ਮਕਸਦ ਤਾਂ ਪੱਕੇ ਹੋਣਾ ਸੀ, ਜਿਹੋ ਜਿਹੀ ਵੀ ਕੁੜੀ ਹੁੰਦੀ ਉਸ ਨੇ ਵਿਆਹ ਕਰਾ ਲੈਣਾ ਸੀ। ਕੁਝ ਮਿੰਟਾਂ ਵਿਚ ਹੀ ਉਹ ਮੁੜ ਆਏ ਤੇ ਪਾਇਲ ਨੇ 'ਹਾਂ' ਕਹਿ ਦਿਤੀ। ਮਨਜੀਤ ਕੋਰ ਨੇ ਸਭ ਨੂੰ ਮਠਿਆਈ ਵੰਡੀ। ਇਕ ਦੂਜੇ ਨੂੰ ਵਧਾਈਆਂ ਦਿਤੀਆਂ ਤੇ ਰਿਸ਼ਤਾ ਤੈਅ ਹੋ ਗਿਆ। ਦੋ ਕੁ ਘੰਟੇ ਬੈਠ ਕੇ ਪੁਰਾਹੁਣੇ ਚਲੇ ਗਏ। ਕੁੰਦਨ ਨੇ ਪਾਇਲ ਨੂੰ ਕਿਹਾ,

"ਯੂ ਹੈਵ ਡੱਨ ਗੁੱਡ ਜੌਬ! ...ਮੈਨੂੰ ਵੀ ਮੁੰਡਾ ਬਹੁਤ ਪਸੰਦ ਏ ਪਰ ਇਕ ਗੱਲ ਸੋਚ ਲੈ ਕਿ ਜੇ 'ਨਾਂਹ' ਕਰਨੀ ਏਂ ਤਾਂ ਹੁਣੇ ਈ ਕਰਦੇ, ਯੂ ਨੋ ਆਏ'ਮ ਏ ਮੈਨ ਔਫ ਪਰੌਮਿਜ਼!"

"ਬਾਕੀ ਤਾਂ ਠੀਕ ਏ ਡੈਡ ਪਰ ਇਹ ਤਾਂ ਬਹੁਤਾ ਈ ਇੰਡੀਅਨ ਏ।"

"ਆਪੇ ਠੀਕ ਹੋ ਜਾਏਗਾ, ਜਦ ਇੰਗਲੈਂਡ ਦਾ ਪਾਣੀ ਪੀਤਾ ਤਾਂ ਬਦਲ ਜਾਏਗਾ, ਹੁਣ ਤੂੰ ਆਪਣੇ ਆਪ ਨੂੰ ਮਾਨਸਿਕ ਤੌਰ 'ਤੇ ਵਿਆਹ ਲਈ ਤਿਆਰ ਕਰ ਲੈ।"

ਕੁੰਦਨ ਨੇ ਆਖਿਆ। ਫਿਰ ਉਹ ਸੋਚਣ ਲੱਗਿਆ ਕਿ ਉਸ ਦੇ ਘਰ ਇਹ ਪਹਿਲਾ ਵਿਆਹ ਹੈ, ਖੂਬ ਧੂਮ-ਧਾਮ ਨਾਲ ਕਰੇਗਾ। ਸਾਰੇ ਹੀ ਲੇਖਕਾਂ ਨੂੰ ਬੁਲਾਏਗਾ ਤੇ ਹੋਰ ਦੋਸਤਾਂ ਨੂੰ ਵੀ। ਮਨਜੀਤ ਕੋਰ ਵੀ ਬਹੁਤ ਖੁਸ਼ ਸੀ। ਉਸ ਨੇ ਆਪਣੇ ਪਿਤਾ ਨੂੰ ਉਸ ਦਿਨ ਹੀ ਫੋਨ ਕਰ ਦਿਤਾ ਤੇ ਵਿਆਹ ਉਪਰ ਆਉਣ ਦਾ ਸੱਦਾ ਵੀ ਦੇ ਦਿਤਾ ਕਿ ਨਾਨਕਿਆਂ ਬਿਨਾਂ ਵਿਆਹ ਕਾਹਦਾ ਵਿਆਹ।

ਵਿਆਹ ਦੀ ਤਿਆਰੀ ਕੋਈ ਸੌਖੀ ਗੱਲ ਨਹੀਂ ਸੀ। ਹਾਲ ਬੁੱਕ ਕਰਾਉਣਾ ਸੀ, ਰੋਟੀ ਵਾਲੇ ਨੂੰ ਕਹਿਣਾ ਸੀ, ਸ਼ਰਾਬ ਖਰੀਦਣੀ ਸੀ। ਕਪੜਾ-ਲੀੜਾ ਤੇ ਗਹਿਣਾ-ਗੱਟਾ ਤਾਂ ਮਨਜੀਤ ਕੋਰ ਦੀ ਜ਼ਿੰਮੇਵਾਰੀ ਹੋਣੀ ਸੀ। ਕੁੰਦਨ ਸਿੰਘ ਨੇ ਇਸ ਲਈ ਇਕ ਰਜਿਸਟਰ ਲਾ ਲਿਆ। ਮਹਿਮਾਨਾਂ ਦੀਆਂ ਸੂਚੀਆਂ ਤਿਆਰ ਕੀਤੀਆਂ ਜਾਣ ਲੱਗੀਆਂ। ਉਹ ਸੋਚ ਰਿਹਾ ਸੀ ਕਿ ਕਿਤੇ ਇਹ ਵਿਆਹ ਉਸ ਦੇ ਪਿੰਡ ਰੋਹੜੂ ਹੋਇਆ ਹੁੰਦਾ ਤਾਂ ਕਿੰਨਾ ਚੰਗਾ ਹੁੰਦਾ। ਪਿੰਡ ਵਿਚ ਉਸ ਦੀ ਤੇ ਉਸ ਦੇ ਪਿਓ ਦੀ ਹਾਜ਼ਰੀ ਲੱਗ ਗਈ ਹੁੰਦੀ। ਉਸ ਨੇ ਵਿਆਹ ਦੇ ਕਾਰਡ ਛਪਣੇ ਦੇ ਦਿਤੇ ਗਏ। ਕੁੰਦਨ ਨੇ ਪਾਇਲ ਨੂੰ ਕਿਹਾ,

"ਤੂੰ ਆਪਣੀ ਕਿਸੇ ਸਹੇਲੀ ਨੂੰ ਆਪਣੇ ਵਿਆਹ 'ਤੇ ਬੁਲਾਉਣਾ ਚਾਹੇਂਗੀ?"

"ਡੈਡ, ਕੱਲ ਮੈਨੂੰ ਕਿਸੇ ਨੇ ਦਸਿਆ ਕਿ ਗੋਲਡੀ ਵਾਪਸ ਆ ਗਈ ਏ, ਕਹੋਂ ਤਾਂ ਉਹਨੂੰ ਸੱਦ ਲਵਾਂ?"

ਆਖਦਿਆਂ ਪਾਇਲ ਨੇ ਕੁੰਦਨ ਵਲ ਵਿੰਗੀ ਜਿਹੀ ਨਜ਼ਰ ਸੁੱਟੀ। ਕੁੰਦਨ ਨੇ ਉਸ ਵੱਲ ਦੇਖਿਆ ਤੇ ਸਮਝ ਗਿਆ ਕਿ ਉਹ ਮਜ਼ਾਕ ਕਰ ਰਹੀ ਹੈ। ਉਸ ਨੇ ਆਖਿਆ,

"ਤੇਰੀ ਮਰਜ਼ੀ ਏ, ਤੂੰ ਦੱਸ, ਟੋਟਲ ਤੈਨੂੰ ਕਿੰਨੇ ਕਾਰਡ ਚਾਹੀਦੇ ਨੇ।"

"ਮੈਂ ਸੋਚ ਕੇ ਦੱਸਾਂਗੀ।"

ਪਾਇਲ ਦੀਆਂ ਸਕੂਲ ਸਮੇਂ ਦੀਆਂ ਕੁਝ ਸਹੇਲੀਆਂ ਸਨ ਤੇ ਕੁਝ ਘਰੋਂ ਗਈ ਦੀਆਂ ਵੀ ਬਣੀਆਂ ਸਨ। ਉਸ ਨੇ ਲੱਭ ਲੱਭ ਕੇ ਫੋਨ ਕਰਨੇ ਸ਼ੁਰੂ ਕਰ ਦਿਤੇ। ਆਪਣੇ ਪੁਰਾਣੇ ਬੁਆਏ ਫ੍ਰੈਂਡ ਸਟੀਵ ਨੂੰ ਫੋਨ ਕਰਕੇ ਵੀ ਦੱਸਿਆ ਕਿ ਉਹ ਵਿਆਹ ਕਰਾ ਰਹੀ ਹੈ। ਫਿਰ ਉਹਨਾਂ ਦੀ ਫੋਨ ਉਪਰ ਕੁਝ ਦੇਰ ਤਕਰਾਰ ਵੀ ਹੁੰਦੀ ਰਹੀ। ਉਸ ਦੀ ਇਕ ਸਹੇਲੀ ਆਪਣੀ ਹੈਰਾਨੀ ਦਿਖਾਉਂਦੀ ਬੋਲੀ,

"ਪਾਇਲ, ਅਜੀਬ ਗੱਲ ਏ, ਤੂੰ ਓਸ ਬੰਦੇ ਨਾਲ ਵਿਆਹ ਕਰਾਉਣ ਲਈ ਤਿਆਰ ਹੋ ਗਈ ਏਂ ਜਿਹਨੂੰ ਤੂੰ ਜਾਣਦੀ ਤਕ ਨਹੀਂ!"

ਪਾਇਲ ਦਾ ਮਨ ਡੋਲਣ ਲੱਗਿਆ। ਇਕ ਦਿਨ ਉਸ ਨੇ ਕੁੰਦਨ ਨੂੰ ਆਖਿਆ,

"ਡੈਡ, ਮੇਰਾ ਦਿਲ ਨਹੀਂ ਕਰਦਾ ਵਿਆਹ ਕਰਾਉਣ ਨੂੰ।"

ਉਸ ਦੇ ਕਹਿਣ 'ਤੇ ਕੁੰਦਨ ਇਕ ਦਮ ਗੁੱਸੇ ਵਿਚ ਆ ਗਿਆ ਤੇ ਬੋਲਿਆ,

"ਲੁਕ ਪਾਇਲ, ਹੁਣ ਗੱਲ ਬਹੁਤ ਦੂਰ ਤਕ ਪੁੱਜ ਗਈ ਏ, ਹਾਲ ਬੁੱਕ ਹੋ ਚੁੱਕਿਆ ਏ, ਕਾਰਡ ਵੰਡੇ ਜਾ ਰਹੇ ਨੇ, ਤੂੰ ਪਹਿਲਾਂ ਈ ਘਰੋਂ ਭੱਜ ਕੇ ਮੇਰੀ ਬਹੁਤ ਬੇਇਜ਼ਤੀ ਕਰ ਚੁੱਕੀ ਏਂ, ਹੁਣ ਮੈਂ ਹੋਰ ਬਰਦਾਸ਼ਤ ਨਹੀਂ ਕਰ ਸਕਣੀ, ਤੈਨੂੰ ਮੈਂ ਉਸ ਦਿਨ ਕਿਹਾ ਸੀ ਕਿ ਮੈਂ ਬੋਲ-ਬਚਨ ਵਾਲਾ ਬੰਦਾਂ, ਜੇ ਨਾਂਹ ਕਰਨੀ ਏਂ ਤਾਂ ਹੁਣ ਕਰਦੇ।"

"ਸੌਰੀ ਡੈਡ! ਐਜ ਯੂ ਸੇਅ।"

ਪਿਓ ਦੇ ਗੁੱਸੇ ਤੋਂ ਪਾਇਲ ਡਰਦੀ ਬੋਲੀ।

ਵਿਆਹ ਦੇ ਦਿਨ ਨਜ਼ਦੀਕ ਆ ਰਹੇ ਸਨ। ਕੁੰਦਨ ਸਿੰਘ ਨੇ ਸਾਰੇ ਦੋਸਤਾਂ ਨੂੰ ਕਾਰਡ ਤਾਂ ਪਾਏ ਹੀ ਸਨ ਪਰ ਫੋਨ ਕਰਕੇ ਵੀ ਸਭ ਨੂੰ ਕਹਿ ਰਿਹਾ ਸੀ। ਡਾਕਟਰ ਮੋਹਣੀ ਨੂੰ ਤਾਂ ਦੋਵੇਂ ਪਤੀ ਪਤਨੀ ਆਪ ਜਾ ਕੇ ਕਾਰਡ ਦੇ ਕੇ ਆਏ ਸਨ। ਇੰਡੀਆ ਤੋਂ ਮਨਜੀਤ ਕੋਰ ਦਾ ਭਰਾ ਗੁਰਨਾਮ ਸਿੰਘ ਵਿਆਹ ਵਿਚ ਸ਼ਾਮਲ ਹੋਣ ਲਈ ਪੁੱਜ ਚੁੱਕਿਆ ਸੀ। ਅਮਰਜੋਤ ਨੂੰ ਵੀ ਬਹੁਤ ਚਾਅ ਸੀ। ਉਹ ਵਿਆਹ ਦਾ ਹਰ ਕੰਮ ਭੱਜ ਭੱਜ ਕੇ ਕਰ ਰਿਹਾ ਸੀ। ਪੰਜ ਅਗਸਤ ਨੂੰ ਵਿਆਹ ਸੀ। ਦੋ ਅਗਸਤ ਨੂੰ ਮਾਈਆਂ ਲਾਇਆ ਜਾਣਾ ਸੀ। ਸਵੇਰੇ ਜਦ ਮਨਜੀਤ ਕੋਰ ਪਾਇਲ ਨੂੰ ਜਗਾਉਣ ਉਸ ਦੇ ਕਮਰੇ ਵਿਚ ਗਈ ਤਾਂ ਪਾਇਲ ਗਾਇਬ ਸੀ।

## 15-ਸੁਰਖੁਰੂ

ਮਨਜੀਤ ਕੋਰ ਸ਼ੁਰੂ ਤੋਂ ਹੀ ਧਾਰਮਿਕ ਬ੍ਰਿਤੀ ਵਾਲੀ ਔਰਤ ਰਹੀ ਸੀ ਪਰ ਉਸ ਦਾ ਵਿਆਹ ਹੋ ਗਿਆ ਸੀ ਇਕ ਨਾਸਤਿਕ ਨਾਲ। ਭਾਵੇਂ ਵਿਆਹ ਵੇਲੇ ਕੁੰਦਨ ਨਾਸਤਿਕ ਨਹੀਂ ਸੀ ਪਰ ਉਸ ਵਾਂਗ ਗੁਰਦਵਾਰੇ ਦਾ ਨਿੱਤ-ਨੇਮੀ ਵੀ ਨਹੀਂ ਸੀ। ਕਦੇ ਕਦੇ ਉਸ ਦੇ ਮੂੰਹੋਂ 'ਹੇ ਬਾਬਾ ਰਾਮਦਾਸ' ਨਿਕਲਦਾ ਤੇ ਬਸ। ਜਿਵੇਂ ਜਿਵੇਂ ਉਹ ਕਿਤਾਬਾਂ ਪੜ੍ਹਦਾ ਗਿਆ ਰੱਬ ਤੋਂ ਦੂਰ ਹੁੰਦਾ ਗਿਆ। ਇੰਗਲੈਂਡ ਆ ਕੇ ਜਦ ਕੁੰਦਨ ਨੇ ਵਾਲ ਕਟਾਏ ਸਨ ਤਾਂ ਸੁਰਜੀਤ ਕੋਰ ਨੂੰ ਬਹੁਤ ਦੁੱਖ ਹੋਇਆ ਸੀ। ਉਸ ਨੇ ਰੱਜ ਕੇ ਕੁੰਦਨ ਨੂੰ ਗਾਲ੍ਹਾਂ ਕੱਢੀਆਂ ਸਨ ਤੇ ਕਈ ਦਿਨ ਤਕ ਉਸ ਨਾਲ ਨਹੀਂ ਸੀ ਬੋਲੀ ਤੇ ਕੰਮ ਤੇ ਵੀ ਨਹੀਂ ਸੀ ਜਾ ਸਕੀ। ਅੰਦਰ ਵੜੀ ਹਫਤਾ ਭਰ ਰੋਂਦੀ ਰਹੀ ਸੀ। ਮਸਾਂ ਹੀ ਸਾਵੀਂ ਹੋਈ। ਉਸ ਦੇ ਵਾਲ ਕਟਾਉਣ ਨਾਲ ਉਸ ਨੇ ਸਮਝੌਤਾ ਕੀਤਾ ਹੀ ਸੀ ਕਿ ਕੁੰਦਨ ਨੇ ਸਿਗਰਟ ਪੀਣ ਦੀ ਲੱਤ ਲਾ ਲਈ। ਪਹਿਲਾਂ ਤਾਂ ਉਹ ਸ਼ੁਗਲ ਵਿਚ ਹੀ ਪੀਂਦਾ ਸੀ ਪਰ ਹੌਲੀ ਹੌਲੀ ਉਸ ਨੂੰ ਇਸ ਦੀ ਤਲਬ ਜਾਗਣ ਲੱਗੀ। ਦੋ ਸਾਲ ਉਸ ਨੇ ਮਨਜੀਤ ਨੂੰ ਪਤਾ ਹੀ ਨਹੀਂ ਸੀ ਲੱਗਣ ਦਿੱਤਾ। ਉਸ ਦੇ ਕਪੜਿਆਂ ਵਿਚੋਂ ਮੁਸ਼ਕ ਆਉਂਦਾ ਤਾਂ ਕਹਿ ਦਿੰਦਾ ਕਿ ਕੰਮ ਉਪਰ ਸਾਰੇ ਲੋਕ ਹੀ ਸਿਗਰਟਾਂ ਪੀਂਦੇ ਹਨ ਤੇ ਉਹਨਾਂ ਦਾ ਧੂੰਆਂ ਹੀ ਉਸ ਕਪੜਿਆਂ ਵਿਚ ਆ ਵੜਿਆ ਹੈ। ਇਕ ਵਾਰ ਉਸ ਦੀ ਮਨਜੀਤ ਨਾਲ ਕਿਸੇ ਗੱਲੋਂ ਲੜਾਈ ਹੋ ਗਈ ਤਾਂ ਉਸ ਨੇ ਗੁੱਸੇ ਵਿਚ ਆਇਆਂ ਮਨਜੀਤ ਦੇ ਸਾਹਮਣੇ ਹੀ ਸਿਗਰਟ ਲੱਗ ਲਈ। ਮਨਜੀਤ ਲਈ ਇਹ ਬਹੁਤ ਤਕਲੀਫਦੇਹ ਸੀ। ਉਸ ਨੂੰ ਕੁੰਦਨ ਨਾਲ ਨਫਰਤ ਹੋਣ ਲਗੀ।

ਬਹੁਤ ਹੀ ਮੁਸ਼ਕਲ ਨਾਲ ਇਸ ਸਥਿਤੀ ਨਾਲ ਸਮਝੌਤਾ ਕੀਤਾ। ਕੁੰਦਨ ਨੂੰ ਉਸ ਦੀ ਇਸ ਪੀੜ ਦੀ ਕੋਈ ਸਮਝ ਨਹੀਂ ਸੀ। ਉਹ ਤਾਂ ਹਰ ਵੇਲੇ ਆਪਣੇ ਹੀ ਘੋੜੇ ਦੁੜਾਈ ਰੱਖਦਾ ਸੀ। ਬੱਚੇ ਕੁਝ ਸਮਝਣ ਜੋਗੇ ਹੋਏ ਤਾਂ ਉਹਨਾਂ ਨੂੰ ਉਹ ਮਨਜੀਤ ਦੇ ਖਿਲਾਫ ਭੜਕਾਉਣ ਲੱਗਦਾ। ਪਾਇਲ ਦੇ ਘਰੋਂ ਜਾਣ ਕਾਰਨ ਮਨਜੀਤ ਨੇ ਬਹੁਤ ਨਮੋਸ਼ੀ ਸਹੀ ਸੀ। ਉਸ ਦਾ ਯਕੀਨ ਸੀ ਕਿ ਪਾਇਲ ਕੁੰਦਨ ਦੀਆਂ ਗਲਤੀਆਂ ਕਾਰਨ ਹੀ ਗਲਤ ਰਾਹੇ ਤੁਰੀ ਹੈ। ਜਦ ਕਦੇ ਮਨਜੀਤ ਪਿਛਲੇ ਦਿਨਾਂ ਬਾਰੇ ਤਾਂ ਉਸ ਦਾ ਰੋਣ ਨਿਕਲ ਜਾਂਦਾ। ਹੁਣ ਕੁੜੀ ਜਦ ਵਿਆਹ ਕਰਾਉਣ ਲਈ ਤਿਆਰ ਹੋ ਗਈ ਸੀ ਤਾਂ ਉਹ ਬੀਤੇ ਦੀਆਂ ਸਾਰੀਆਂ ਤਕਲੀਫਾਂ ਤੇ ਦੁੱਖ ਭੁੱਲਣ ਲੱਗੇ। ਉਹ ਇਸ ਨਵੀਂ ਖੁਸ਼ੀ ਵਿਚ ਖੁਸ਼ ਸੀ ਪਰ ਹੁਣ ਕੁੜੀ ਦਾ ਵਿਆਹ ਤੋਂ ਤਿੰਨ ਦਿਨ ਪਹਿਲਾਂ ਗਾਇਬ ਹੋ ਜਾਣਾ ਇਕ ਵਾਰ ਫਿਰ ਉਸ ਨੂੰ ਤੋੜ ਕੇ ਰੱਖ ਗਿਆ। ਪਾਇਲ ਦਾ ਖਾਲੀ ਕਮਰਾ ਦੇਖ ਕੇ ਉਸ ਨੇ ਪਤੀ ਦੇ ਸਾਹਮਣੇ ਆਕੇ ਪਿੱਟਣਾ ਸ਼ੁਰੂ ਕਰ ਦਿਤਾ ਤੇ ਬੋਲੀ,

"ਓਹ ਚੁੜੇਲ ਚਲੇ ਗਈ! ਫੇਰ ਦੌੜ ਗਈ! ਮੈਨੂੰ ਤਾਂ ਪਹਿਲਾਂ ਈ ਸ਼ੱਕ ਸੀ ਕਿ ਕਈ ਦਿਨਾਂ ਦੀ ਫੋਨ ਨੂੰ ਈ ਚੁੰਬੜੀ ਰਹਿੰਦੀ ਸੀ। ...ਕੁੰਦਨਾ, ਜਾਹ ਲੱਭ ਕੇ ਲਿਆ, ਜੇ ਇਹ ਵਿਆਹ ਨਾ ਹੋਇਆ ਤਾਂ ਮੈਂ ਫਾਹਾ ਲੈ ਲੈਣਾਂ, ਮੈਂ ਨਹੀਂ ਜਿਊਣਾ ਫੇਰ, ਚਾਹੇ ਕੁਝ ਵੀ ਹੋ ਜਾਏ।"

ਉਹ ਗੱਲ ਕਰਦੀ ਵੈਣ ਪਾਈ ਜਾ ਰਹੀ ਸੀ। ਅਮਰਜੋਤ ਵੀ ਉਸ ਦਾ ਰੋਣਾ ਸੁਣ ਕੇ ਹੇਠਾਂ ਲੌਂਜ ਵਿਚ ਆ ਗਿਆ ਤੇ ਮਨਜੀਤ ਕੌਰ ਦਾ ਇੰਡੀਆ ਤੋਂ ਵਿਆਹ ਵਿਚ ਸ਼ਾਮਲ ਹੋਣ ਆਇਆ ਭਰਾ ਗੁਰਨਾਮ ਸਿੰਘ ਵੀ। ਹੁਣ ਤਕ ਕੁੰਦਨ ਵੀ ਗੁੱਸੇ ਵਿਚ ਆ ਚੁੱਕਿਆ ਸੀ। ਉਹ ਉੱਚੀ ਆਵਾਜ਼ ਵਿਚ ਕਹਿਣ ਲੱਗਿਆ,

"ਆਪ ਹੁੱਦਰੀ ਔਰਤ! ਇਹ ਸਾਰੀ ਤੇਰੀ ਗਲਤੀ ਏ, ਮੈਂ ਤੈਨੂੰ ਕਿਹਾ ਸੀ ਕਿ ਇਹ ਨਸਲ ਜਿਹੜੇ ਖੂਹ ਵਿਚ ਡਿਗੀ ਏ ਡਿਗੀ ਰਹਿਣ ਦੇ ਪਰ ਤੈਨੂੰ ਓਹਦੇ ਵਿਆਹ ਦੀ ਪਈ ਹੋਈ ਸੀ, ਹੁਣ ਲੈ ਲਾ ਵਿਆਹ!"

"ਮੈਂ ਤਾਂ ਉਹਦੇ ਭਲੇ ਲਈ ਈ ਕਹਿੰਦੀ ਸੀ ਨਾਲੇ ਲੋਕਾਂ ਦੇ ਮੂੰਹ ਵੀ ਬੰਦ ਕਰਨੇ ਸੀ।"

"ਲੋਕਾਂ ਨੇ ਤਾਂ ਜਿਹੜਾ ਭੌਂਕਣਾ ਸੀ ਇਕ ਵਾਰ ਭੌਂਕ ਚੁੱਕੇ ਸੀ, ਹੁਣ ਦੁਬਾਰਾ ਫੇਰ ਭੌਂਕਣਗੇ, ਫੇਰ ਅੰਦਰੀਂ ਵੜ੍ਹਨਾ ਪਵੇਗਾ ਪਹਿਲਾਂ ਵਾਂਗੂੰ!"

"ਹੁਣ ਜੋ ਹੋਣਾ ਸੀ ਹੋ ਗਿਆ, ਹੁਣ ਅਗਾਂਹ ਦੀ ਸੋਚ, ਜਾ ਕੇ ਉਹਨੂੰ ਲੱਭ ਕੇ ਲਿਆ ਨਹੀਂ ਤਾਂ ਮੈਂ ਗਈ!"

ਮਨਜੀਤ ਕੌਰ ਦਾ ਰੋਣਾ ਨਹੀਂ ਸੀ ਰੁਕ ਰਿਹਾ। ਕੁੰਦਨ ਸੋਚਾਂ ਵਿਚ ਪੈ ਗਿਆ ਕਿ ਹੁਣ ਕੀ ਕਰੇ, ਇਹ ਗੱਲ ਕਿਸ ਨਾਲ ਸਾਂਝੀ ਕਰੇ, ਕਿਸ ਦੀ ਮੱਦਦ ਲਵੇ। ਉਸ ਨੂੰ ਏਨਾ ਪਤਾ ਸੀ ਕਿ ਪਿਛਲੀ ਵਾਰ ਪਾਇਲ ਹੈਕਨੀ ਦੀ ਚਾਰਲੀ ਰੋਡ ਤੇ ਸਥਿਤ ਕੌਂਕੋਰਡ ਹਾਊਸ ਵਿਚ ਪੰਦਰਾਂ ਨੰਬਰ ਦੇ ਫਲੈਟ ਐਂਡੀ ਨਾਂ ਦੇ ਕਾਲੇ ਨਾਲ ਰਹਿੰਦੀ ਆਈ ਸੀ। ਉਸ ਕੋਲ ਫੋਨ ਨੰਬਰ ਵੀ ਹੈ ਸੀ। ਇਹ ਸਭ ਕੁੰਦਨ ਨੇ ਪਾਇਲ ਤੋਂ ਪਤਿਆ ਕੇ ਪੁੱਛਿਆ ਹੋਇਆ ਸੀ। ਜਦ ਉਹ ਆਪਣੇ ਨਾਵਲ 'ਕੁਆਰੀਆਂ' ਦਾ ਵਿੱਡ ਵਿਡ ਰਿਹਾ ਸੀ ਤਾਂ ਉਹ ਪਾਇਲ ਤੋਂ ਕਈ ਕਿਸਮ ਦੀ ਜਾਣਕਾਰੀ ਇਕੱਠੀ ਕਰਿਆ ਕਰਦਾ ਸੀ। ਉਸ ਨੇ ਅਮਰਜੋਤ ਨੂੰ ਕਿਹਾ,

"ਚੱਲ ਬਈ ਰੈਡੀ ਹੋ, ਜ਼ਰਾ ਤਕੜੇ ਹੋ ਕੇ ਹੱਥ ਪਾਉਣਾ ਪਊ, ਹਾਕੀਆਂ ਕੋਲ਼ ਲੈ ਲਾ, ਗੁਰਨਾਮ ਸਿਆਂ, ਤੂੰ ਵੀ ਚੱਲ। ਤੂੰ ਵੀ ਮਨਜੀਤ ਕੌਰੇ ਚੱਲ।"

ਉਹ ਸਾਰੇ ਹੀ ਹਥਿਆਰਬੰਦ ਹੋ ਕੇ ਕਾਰ ਵਿਚ ਜਾ ਬੈਠੇ ਤੇ ਈਸਟ ਲੰਡਨ ਨੂੰ ਤੁਰ ਪਏ। ਘੰਟੇ ਭਰ ਵਿਚ ਕੁੰਦਨ ਸਿੰਘ ਨੇ ਕਾਰ ਕੌਂਕੋਰਡ ਹਾਊਸ ਦੇ ਮੂਹਰੇ ਜਾ ਲਗਾਈ। ਮਨਜੀਤ ਕੌਰ ਕਾਰ ਵਿਚ ਹੀ ਬੈਠੀ ਰਹਿਣ ਦਿਤੀ ਤੇ ਉਹਨਾਂ ਤਿੰਨਾਂ ਨੇ ਪੰਦਰਾਂ ਨੰਬਰ ਦੀ ਡੋਰ ਬੈੱਲ ਕਰ ਦਿਤੀ। ਇਕ ਉੱਚੇ ਲੰਮੇ ਕਾਲੇ ਨੇ ਦਰਵਾਜ਼ਾ ਖੋਹਲਿਆ। ਸਾਹਮਣੇ ਤਿੰਨ ਬੰਦੇ ਹੱਥਾਂ ਵਿਚ ਹਾਕੀਆਂ ਲਈ ਖੜ੍ਹੇ ਦੇਖ ਇਕ ਮਿੰਟ ਲਈ ਤਾਂ ਉਹ ਝਿਜਕਿਆ ਤੇ ਫਿਰ ਬੋਲਿਆ,

"ਯੈੱਸ, ਵੌਟ 'ਜ਼ ਦਾ ਪਰੌਬਲਮ?"

"ਆਏ 'ਮ ਪਾਇਲ'ਜ਼ ਫਾਦਰ ਐਂਡ ਕੇਮ ਟੂ ਟੇਕ ਹਰ।"

ਕੁੰਦਨ ਸਿੰਘ ਉਸ ਬੰਦੇ ਵਲੋਂ ਕੋਈ ਜਵਾਬ ਉਡੀਕੇ ਬਿਨਾਂ ਅੰਦਰ ਲੰਘ ਗਿਆ। ਉਸ ਦੇ ਮਗਰ ਹੀ ਅਮਰਜੋਤ ਤੇ ਗੁਰਨਾਮ ਸਿੰਘ ਵੀ। ਪਾਇਲ ਅੰਦਰ ਹੀ ਸੀ। ਉਸ ਨੇ ਕੁੰਦਨ ਦੀ ਰੋਹ ਭਰੀ ਆਵਾਜ਼ ਸੁਣ ਲਈ ਸੀ। ਕੁੰਦਨ ਨੇ ਉਸ ਨੂੰ ਕਿਹਾ,

"ਪਾਇਲ, ਚੁੱਪ ਕਰਕੇ ਤੁਰ ਪੈ ਨਹੀਂ ਤਾਂ ਰਿਜ਼ੱਲਟ ਠੀਕ ਨਹੀਂ ਹੋਣਾ!"

"ਡੈਡ, ਆਏ ਡੌਂਟ...।"

"ਮੈਂ ਕੁਝ ਨਹੀਂ ਸੁਣਨਾ ਚਾਹੁੰਦਾ, ਮਾਏ ਰਿਸਪੈਕਟ ਇਜ਼ ਔਨ ਦਾ ਸਟੇਕ!"

ਉਸ ਨੇ ਪਾਇਲ ਦੀ ਬਾਂਹ ਫੜੀ ਤੇ ਧੂੰਹਦਾ ਹੋਇਆ ਬਾਹਰ ਲੈ ਆਇਆ। ਕਾਲਾ ਮੁੰਡਾ ਖੜ੍ਹਾ ਦੇਖਦਾ ਰਿਹਾ। ਉਸ ਵਿਚ ਕੁਝ ਕਰ ਸਕਣ ਦੀ ਹਿੰਮਤ ਹੀ ਨਹੀਂ ਸੀ। ਬਾਹਰ ਆ ਕੇ ਕੁੰਦਨ ਨੇ ਕਾਰ ਦਾ ਦਰਵਾਜ਼ਾ ਖੋਹਲ ਕੇ ਪਾਇਲ ਨੂੰ ਅੰਦਰ ਧੱਕਾ ਦੇ ਦਿਤਾ। ਮਨਜੀਤ ਕੌਰ ਰੋਂਦੀ ਜਾ ਰਹੀ ਸੀ। ਕੁੰਦਨ ਨੇ ਕਾਰ ਵਾਪਸ ਘਰ ਨੂੰ ਭਜਾ ਲਈ। ਪਾਇਲ ਨੇ ਕੁਝ ਦੇਰ ਤਾਂ ਵਿਰੋਧ ਕੀਤਾ ਪਰ ਫਿਰ ਟਿਕ ਕੇ ਬੈਠ ਗਈ ਤੇ ਸਿਰਗਟ ਲਗਾ ਲਈ। ਘਰ ਪੁੱਜ ਕੇ ਕੁੰਦਨ ਨੇ ਪਾਇਲ ਨੂੰ ਰੋਅਬਦਾਰ ਆਵਾਜ਼ ਵਿਚ ਕਿਹਾ,

"ਮੈਂ ਤੈਨੂੰ ਦੱਸਿਆ ਸੀ ਕਿ ਮੈਂ ਬੋਲ-ਬਚਨ ਵਾਲਾ ਬੰਦਾਂ, ਕਿਸੇ ਨਾਲ ਵਾਅਦਾ ਕਰ ਲਿਆ ਤਾਂ ਕਰ ਲਿਆ, ਤੈਨੂੰ ਓਦੋਂ ਆਖਿਆ ਸੀ ਕਿ ਸੋਚ ਕੇ 'ਹਾਂ' ਕਰੀਂ, ਮੁੜ ਕੇ 'ਨਾਂਹ' ਨਹੀਂ ਕਰ ਸਕਦੀ, ਸਮਝੀ!"

ਪਾਇਲ ਚੁੱਪ ਸੀ। ਛੇਤੀ ਹੀ ਘਰ ਵਿਚ ਇਵੇਂ ਹੋ ਗਿਆ ਜਿਵੇਂ ਕੁਝ ਹੋਇਆ ਹੀ ਨਾ ਹੋਵੇ। ਕੁਝ ਦੇਰ ਬਾਅਦ ਕੁੰਦਨ ਨੇ ਪਾਇਲ ਨੂੰ ਆਪਣੇ ਕਮਰੇ ਵਿਚ ਸੱਦਿਆ। ਇਕ ਸਿਗਰਟ ਉਸ ਨੂੰ ਦਿੰਦਾ ਬੋਲਿਆ,

"ਪਾਇਲ, ਮੈਂ ਤੇਰਾ ਦੁਸ਼ਮਣ ਨਹੀਂ, ...ਤੂੰ ਪਹਿਲਾਂ ਘਰੋਂ ਗਈ ਤਾਂ ਮੈਂ ਸਭ ਟੌਲਰੇਟ ਕਰ ਲਿਆ ਸੀ ਪਰ ਇਸ ਵਾਰ ਸਿਚੁਏਸ਼ਨ ਕੁਝ ਹੋਰ ਏ, ...ਤੈਨੂੰ ਪਤਾ ਏ ਕਿ ਮੇਰਾ ਕਿੱਡਾ ਵੱਡਾ ਨਾਂ ਏ, ਲੋਕ ਮੇਰੀ ਕਹੀ ਗੱਲ ਉਪਰ ਸਹੀ ਪਾਉਂਦੇ ਨੇ, ਜਦ ਮੈਂ ਤੇਰੇ ਵਿਆਹ ਵਾਸਤੇ ਵਾਅਦਾ ਕਰ ਲਿਆ ਤਾਂ ਇਸ ਨੂੰ ਨਿਭਾਉਣ ਵਿਚ ਤੈਨੂੰ ਮੇਰਾ ਸਾਥ ਦੇਣਾ ਚਾਹੀਦਾ ਏ।"

ਪਾਇਲ ਕੁਝ ਬੋਲੇ ਬਿਨਾਂ ਸਿਗਰਟ ਪੀਂਦੀ ਰਹੀ। ਕੁੰਦਨ ਨੇ ਆਪਣੇ ਲਈ ਇਕ ਡਰਿੰਕ ਬਣਾਈ ਤੇ ਇਕ ਪਾਇਲ ਲਈ ਵੀ। ਪਾਇਲ ਦੇ ਹੱਥ ਵਿਚ ਪੈਗ ਦਿੰਦਾ ਬੋਲਿਆ,

"ਮੈਂ ਹੋਰਨਾਂ ਪਿਓਆਂ ਵਰਗਾ ਨਹੀਂ ਵਾਂ, ਮੈਂ ਤਾਂ ਬੱਚਿਆਂ ਦਾ ਦੋਸਤ ਆਂ ਪਰ ਹੁਣ ਪਲੀਜ਼ ਪਾਇਲ, ਮੇਰੀ ਇੱਜ਼ਤ ਰੱਖ, ਵਿਆਹ ਕਰਾ ਲੈ, ਹੁਣ ਕੋਈ ਅੜਿਕਾ ਨਾ ਖੜਾ ਕਰੀਂ।"

"ਓਕੇਅ ਡੈਡ!"

"ਪਰੌਮਿਜ਼?"

"ਪਰੌਮਿਜ਼!"

ਪਾਇਲ ਨੇ ਕਿਹਾ। ਪਿਓ ਧੀ ਨੇ ਜਾਮ ਖੜਕਾਏ ਤੇ ਇਕੋ ਸਾਹੇ ਪੀ ਗਏ। ਇਹ ਨਵੀਂ ਸੰਧੀ ਦੀ ਸ਼ੁਰੂਆਤ ਸੀ।...

ਪਾਇਲ ਨੇ ਰੱਖ ਵਿਖਾਈ। ਉਸ ਨੇ ਸ਼ਾਂਤੀ ਨਾਲ ਵਿਆਹ ਕਰਾ ਲਿਆ ਪਰ ਉਸ 'ਤੇ ਯਕੀਨ ਕੋਈ ਨਹੀਂ ਸੀ ਕਰ ਰਿਹਾ ਇਸ ਲਈ ਹਰ ਵੇਲੇ ਉਸ ਦਾ ਧਿਆਨ ਰੱਖਿਆ ਜਾਂਦਾ। ਵਿਆਹ ਤੋਂ ਇਕ ਦਿਨ ਪਹਿਲਾਂ ਉਹ ਕੁੰਦਨ ਨੂੰ ਕਹਿਣ ਲੱਗੀ,

"ਡੈਡ, ਉਹ ਬੁੱਕ ਦੁਆਲੇ ਰਾਊਂਡ ਰਾਊਂਡ ਵੀ ਜਾਣਾ ਪਏਗਾ?"

"ਹਾਂ, ਲਾਵਾਂ ਤਾਂ ਲੈਣੀਆਂ ਈ ਪੈਣਗੀਆਂ।"

"ਆਏ ਡੌਂਟ ਲਾਏਕ ਦੈਟ! ਏਨੀ ਦੇਰ ਕੌਣ ਬੈਠੇਗਾ!"

"ਇਹ ਤਾਂ ਵਿਆਹ ਦੀ ਰਸਮ ਦਾ ਇਕ ਹਿੱਸਾ ਏ।"

"ਜੇ ਮੈਨੂੰ ਸਿਗਰਟ ਦੀ ਤਲਬ ਹੋਈ?"

"ਸਿਗਰਟ ਨਹੀਂ ਤੂੰ ਪੀ ਸਕਦੀ, ਇਹ ਤਾਂ ਤੈਨੂੰ ਬਹੁਤ ਘੱਟ ਤੇ ਬਹੁਤ ਹੀ ਲੁਕ-ਛੁਪ ਕੇ ਪੀਣੀ ਹੋਵੇਗੀ।"

"ਸਿਗਰਟ ਬਿਨਾਂ ਤਾਂ ਮੈਂ ਟੁਆਇਲਟ ਵੀ ਨਹੀਂ ਜਾ ਸਕਾਂਗੀ?"

"ਇਹਦੇ ਬਾਰੇ ਹਾਲੇ ਬਹੁਤਾ ਨਾ ਸੋਚ, ਵਿਆਹ ਵਾਲੇ ਦਿਨ ਤੂੰ ਬਿਲਕੁਲ ਸਮੋਕ ਨਹੀਂ ਕਰਨਾ।"

ਕੁੰਦਨ ਨੇ ਕਿਹਾ ਪਰ ਉਸ ਨੂੰ ਪਤਾ ਸੀ ਕਿ ਪੂਰਾ ਦਿਨ ਸਿਗਰਟ ਤੋਂ ਬਿਨਾਂ ਕਿਸੇ ਤਰ੍ਹਾਂ ਵੀ ਨਹੀਂ ਰਿਹਾ ਜਾ ਸਕਦਾ। ਉਸ ਨੇ ਫਿਰ ਕਿਹਾ,

"ਆਪਣੀ ਕਿਸੇ ਸਹੇਲੀ ਦੀ ਮੱਦਦ ਲੈ ਲਈਂ ਪਰ ਬਹੁਤ ਹੀ ਪਰਦੇ ਨਾਲ..., ਓਕੇਅ!"

ਕੁੰਦਨ ਨੇ ਧੀ ਨੂੰ ਸਮਝਾ ਦਿਤਾ।

ਵਿਆਹ ਸੁੱਖ ਸਬੀਲੀ ਨਾਲ ਸਿਰੇ ਚੜ੍ਹ ਗਿਆ। ਸਭ ਖੁਸ਼ ਸਨ। ਖਾਸ ਕਰਕੇ ਮਨਜੀਤ ਕੋਰ। ਹੁਣ ਉਹ ਸਿਰ ਉੱਚਾ ਕਰਕੇ ਚੱਲ ਸਕੇਗੀ ਕਿ ਧੀ ਦਾ ਵਿਆਹ ਸਿੱਖ ਮਰਿਯਾਦਾ ਨਾਲ ਕੀਤਾ ਹੈ। ਵਿਆਹ ਤੋਂ ਬਾਅਦ ਪਾਇਲ ਤੇ ਗੁਰਮੀਤ ਸਕੌਟਲੈਂਟ ਹਨੀਮੂਨ ਲਈ ਚਲੇ ਗਏ। ਉਥੋਂ ਹੀ ਪਾਇਲ ਨੇ ਕੁੰਦਨ ਨੂੰ ਫੋਨ ਕੀਤਾ। ਕਹਿਣ ਲਗੀ,

"ਡੈਡ, ਯੂ ਵਰ ਰਾਈਟ, ਐਵਰੀ ਥਿੰਗ ਔਲ ਰਾਈਟ!"

ਕੁੰਦਨ ਸਿੰਘ ਮਨ ਹੀ ਮਨ ਹੱਸਿਆ। ਅਗਲੇ ਦਿਨ ਹੀ ਪਾਇਲ ਦਾ ਫਿਰ ਫੋਨ ਆ ਗਿਆ,

"ਡੈਡ, ਇਹ ਤਾਂ ਬਹੁਤ ਹੀ ਪਾਗਲ ਆਦਮੀ ਏ, ਏਹਨੂੰ ਤਾਂ ਕਿਸੇ ਵੀ ਗੱਲ ਦਾ ਨਹੀਂ ਪਤਾ, ਮੈਂ ਨਹੀਂ ਰਹਿ ਸਕਦੀ ਏਹਦੇ ਨਾਲ਼।"

"ਕੂਲ ਬੇਬੀ ਕੂਲ! ...ਐਵੇਂ ਗੁੱਸੇ ਨਾ ਹੋ, ਸ਼ਾਂਤ ਰਹਿ ਕੇ ਸੋਚ, ਵਿਆਹ ਵਿਚ ਬਹੁਤ ਕੁਝ ਐਡਜਸਟ ਕਰਨਾ ਪੈਂਦਾ।"

"ਬੱਟ ਡੈਡ...!"

"ਕੋਈ ਬੱਟ ਨਹੀਂ, ਜਸਟ ਐਡਜਸਟ। ...ਐਵਰੀਥਿੰਗ ਗੌਨਾ' ਬੀ ਔਲ ਰਾਈਟ।"

ਹਫਤੇ ਲਈ ਨਵੀਂ ਜੋੜੀ ਹਨੀਮੂਨ 'ਤੇ ਗਈ ਸੀ ਪਰ ਚੌਥੇ ਦਿਨ ਹੀ ਵਾਪਸ ਆ ਗਈ। ਪਾਇਲ ਉਥੇ ਹੋਰ ਨਹੀਂ ਸੀ ਰਹਿਣਾ ਚਾਹੁੰਦੀ। ਬਰਮੀਘੰਮ ਵਿਚ ਗੁਰਮੀਤ ਦੇ ਚਾਚੇ ਦੇ ਕਈ ਘਰ ਸਨ, ਇਕ ਘਰ ਉਸ ਨੇ ਇਸ ਨਵੀਂ ਜੋੜੀ ਨੂੰ ਰਹਿਣ ਲਈ ਦੇ ਦਿਤਾ। ਪਾਇਲ ਹਰ ਰੋਜ਼ ਕੁੰਦਨ ਨੂੰ ਫੋਨ ਕਰਦੀ। ਕੁੰਦਨ ਉਸ ਨੂੰ ਸ਼ਾਂਤ ਰਹਿਣ ਲਈ ਆਖਦਾ।

ਮਨਜੀਤ ਕੋਰ ਕੰਮ ਉਪਰ ਜਾਂਦੀ ਤਾਂ ਆਪਣੇ ਜੁਆਈ ਗੁਰਮੀਤ ਦੀਆਂ ਤਾਰੀਫਾਂ ਕਰਦੀ ਹੀ ਨਾ ਥੱਕਦੀ। ਦੱਸਦੀ ਫਿਰਦੀ ਕਿ ਪਾਇਲ ਕਿੰਨੀ ਖੁਸ਼ ਹੈ। ਇਵੇਂ ਹੀ ਗੁਰਦਵਾਰੇ ਬਣੀਆਂ ਸਹੇਲੀਆਂ ਨੂੰ ਵੀ ਹੁੱਬ ਹੁੱਬ ਕੇ ਦੱਸਣ ਲੱਗਦੀ ਕਿ ਕੁੜੀ ਨੂੰ ਵਿਆਹ ਕੇ ਉਹ ਸੁਰਖੁਰੂ ਹੋ ਗਈ ਹੈ ਤੇ ਕੁੜੀ ਆਪਣੇ ਘਰ ਬਹੁਤ ਹੀ ਖੁਸ਼ ਹੈ। ਇਵੇਂ ਹੀ ਕੁੰਦਨ ਵੀ ਕਿਸੇ ਨਾਲ ਗੱਲ ਕਰਦਾ ਤਾਂ ਇਹੋ ਦੱਸਦਾ ਕਿ ਕੁੜੀ ਆਪਣੇ ਘਰ ਪ੍ਰਸੰਨ ਹੈ। ਉਸ ਦਾ ਇਕ ਦੋਸਤ ਬਨਫੂਲ ਹੀ ਸੀ ਜਿਹਦੇ ਨਾਲ ਉਸ ਆਪਣਾ ਢਿੱਡ ਫਰੋਲ ਲੈਂਦਾ ਸੀ। ਬਨਫੂਲ ਆਪ ਵੀ ਅਜਿਹੀ ਹਾਲਤ ਵਿਚ ਦੀ ਹੀ ਲੰਘ ਰਿਹਾ ਸੀ। ਉਹ ਇਕ ਦਿਨ ਵਿਸ਼ੇਸ਼ ਕਰਕੇ ਕੁੰਦਨ ਨੂੰ ਮਿਲਣ ਉਸ ਦੇ ਕੰਮ 'ਤੇ ਆਇਆ ਤੇ ਕਹਿਣ ਲਗਿਆ,

"ਮੇਰੀ ਤਾਂ ਹਾਲਤ ਬਈ ਤੇਰੇ ਤੋਂ ਵੀ ਖਰਾਬ ਹੋ ਗਈ ਆ।"

"ਅੱਛਾ! ਉਹ ਕਿਤਰਾਂ?"

"ਮੇਰੀ ਵੱਡੀ ਕੁੜੀ ਵੀਨਾ ਕਹਿੰਦੀ ਕਿ ਮੈਂ ਆਪਣਾ ਬੁਆਏ ਫ੍ਰੈਂਡ ਘਰ ਲਿਆਉਣਾ!"

"ਇਹ ਨਾ ਹੋਣ ਦੇਈਂ।"

"ਕੀ ਕਰਾਂ ਕੁੰਦਨਾਂ? ...ਜਾਂ ਤਾਂ ਕੁੜੀ ਨੂੰ ਘਰੋਂ ਕੱਢ ਦੇਵਾਂ ਜਾਂ ਫੇਰ ਉਹਦੀ ਸੁਣਾਂ।"

"ਤੂੰ ਕੀ ਕਿਹਾ?"

"ਬਹੁਤ ਸੋਚ ਕੇ ਤੇ ਘਰ ਵਾਲ਼ੀ ਨਾਲ ਸਲਾਹ ਕਰਕੇ ਕਿਹਾ ਬਈ ਘਰ ਲੈ ਆ ਪਰ ਦਿਨੇ ਦਿਨੇ, ਉਹਨੂੰ ਆਪਣੇ ਕਮਰੇ ਵਿਚ ਨਹੀਂ ਲੈ ਜਾ ਸਕਦੀ।"

ਕੁਝ ਦਿਨਾਂ ਬਾਅਦ ਬਨਫੂਲ ਫਿਰ ਮਿਲਿਆ। ਕੁੰਦਨ ਨੇ ਹਾਲ ਚਾਲ ਪੁੱਛਿਆ ਤਾਂ ਦੱਸਣ ਲੱਗਿਆ,

"ਕੁਝ ਨਹੀਂ ਕਰ ਸਕਿਆ ਯਾਰ ਮੈਂ, ਵੀਨਾ ਆਪਣੇ ਬੁਆਏ ਫ੍ਰੈਂਡ ਨੂੰ ਆਪਣੇ ਕਮਰੇ ਵਿਚ ਲੈਜਾ ਵੜਦੀ ਐ, ਇਕ ਦਿਨ ਤਾਂ ਉਹ ਸਾਲ਼ਾ ਰਾਤ ਵੀ ਰਹਿ ਗਿਆ, ਦੱਸ ਯਾਰ ਏਹਦਾ ਕੀ ਇਲਾਜ ਕਰਾਂ, ਤੂੰ ਤੇ ਚੰਗਾ ਰਹਿ ਗਿਆਂ, ਕੁੜੀ ਵਿਆਹ ਕੇ ਸੁਰਖ਼ੁਰੂ ਹੋ ਗਿਆਂ।"

"ਭਾਊ ਬਨਫੂਲ, ਮੈਂ ਤਾਂ ਪਹਿਲਾਂ ਈ ਸੁਰਖ਼ੁਰੂ ਸੀ, ਸਭ ਕੁਝ ਭੁਲਾਈ ਬੈਠਾ ਸੀ, ਇਹ ਸਾਲ਼ੀ ਬੈਹੜਿਆਂ ਦੀ ਵਾਈਫ ਨਾ ਮੰਨੀ, ਅਖੇ ਕੁੜੀ ਵਿਆਹੁਣੀ ਏਂ, ਇਤਰਾਂ ਇੱਜ਼ਤ ਨਹੀਂ ਰਹਿੰਦੀ, ਸਾਲ਼ਾ ਬੈਹੜਿਆਂ ਦਾ ਦੱਸ ਹਜ਼ਾਰ ਪੌਂਡ ਲਗ ਗਿਆ ਇੱਜ਼ਤ ਰੱਖਣ ਨੂੰ!"

"ਮੈਂ ਤਾਂ ਸੁਣਿਆਂ ਸੀ ਕਿ ਤੇਰੀ ਕੁੜੀ ਆਪਣੇ ਘਰ ਖ਼ੁਸ਼ ਐ।"

"ਖ਼ੁਸ਼ ਨੂੰ ਤਾਂ ਖ਼ੁਸ਼ ਈ ਏ ਪਰ ਕੀ ਪਤਾ! ਖ਼ੁਸ਼ੀ ਨੂੰ ਗਮੀ ਵਿਚ ਬਦਲਣ ਨੂੰ ਕਿਹੜਾ ਟਾਈਮ ਲੱਗਦਾ, ...ਨਾਲ਼ੇ ਘਰ ਦੇ ਜੰਮੇ ਦੇ ਦੰਦ ਥੋੜੋਂ ਗਿਣੀਦੇ ਨੇ।"

ਇਕ ਦਿਨ ਪਾਇਲ ਦਾ ਫੋਨ ਆਇਆ। ਮਨਜੀਤ ਕੋਰ ਨੇ ਚੁੱਕਿਆ। ਉਸ ਨੇ ਗੱਲ ਕਰਕੇ ਕੁੰਦਨ ਨੂੰ ਫੜਾ ਦਿਤਾ। ਉਹ ਫੋਨ ਸੁਣਦਾ ਮਨਜੀਤ ਕੋਰ ਵਲ ਦੇਖਦਾ ਜਾ ਰਿਹਾ ਸੀ। ਫੋਨ ਰੱਖ ਕੇ ਕੁਝ ਕਹਿਣ ਹੀ ਲੱਗਿਆ ਸੀ ਕਿ ਘੰਟੀ ਫਿਰ ਵੱਜ ਪਈ। ਹੁਣ ਫੋਨ ਬਨਫੂਲ ਦਾ ਸੀ। ਕੁੰਦਨ ਨੇ ਹਾਲਚਾਲ ਪੁੱਛਿਆ ਤਾਂ ਉਹ ਵਿਅੰਗ ਨਾਲ ਬੋਲਿਆ,

"ਮੈਂ ਕਿਹਾ ਭਰਾ ਨੂੰ ਵਧਾਈਆਂ ਦੇ ਲਵਾਂ!"

"ਸੁੱਖ ਤਾਂ ਹੈ?"

ਕੁੰਦਨ ਬਨਫੂਲ ਦੀ ਆਵਾਜ਼ ਤੋਂ ਹੀ ਸਮਝ ਗਿਆ ਸੀ ਕਿ ਕੋਈ ਮਾੜੀ ਖਬਰ ਹੋਵੇਗੀ। ਬਨਫੂਲ ਬੋਲਿਆ,

"ਤੈਨੂੰ ਪਤੈ ਬਈ ਵੀਨਾ ਨੇ ਹੁਣ ਬੁਆਏ ਫ੍ਰੈਂਡ ਘਰ ਈ ਲੈ ਆਂਦਾ ਸੀ।"

"ਉਹ ਤਾਂ ਆਪਣੀ ਗੱਲ ਹੋਈ ਸੀ।"

"ਅਜ ਕਿਸੇ ਹੋਰ ਮੁੰਡੇ ਨੂੰ ਲੈ ਆਈ, ਅਖੇ ਮੈਂ ਬੁਆਏ ਫ੍ਰੈਂਡ ਬਦਲ ਲਿਆ, ਉਹ ਮੈਨੂੰ ਪਸੰਦ ਨਹੀਂ ਸੀ, ਕਹਿੰਦੀ ਹੁਣ ਇਹ ਮੇਰੇ ਨਾਲ ਰਹੇਗਾ, ਦੱਸ ਕਿਹੜੇ ਖੂਹ ਵਿਚ ਪੈ ਜਾਵਾਂ!"

ਕੁੰਦਨ ਨੇ ਔਖਾ ਜਿਹਾ ਸਾਹ ਭਰਿਆ ਤੇ ਆਖਣ ਲੱਗਿਆ,

"ਵਧਾਈਆਂ ਤਾਂ ਏਧਰ ਵੀ ਹੋ ਗਈਆਂ!"

"ਅੱਛਾ! ਕੀ ਹੋਇਆ?"

"ਪਾਇਲ ਆਪਣੇ ਹਸਬੈਂਡ ਨੂੰ ਛੱਡ ਕੇ ਮੁੜ ਉਸੇ ਕਾਲ਼ੇ ਕੋਲ਼ ਚਲੇ ਗਈ ਏ।"

## 16-ਮਨਜੀਤ ਕੋਰ

ਮਨਜੀਤ ਕੋਰ ਇੰਡੀਆ ਜਾਣ ਦੀ ਤਿਆਰੀ ਕਰ ਰਹੀ ਸੀ। ਉਹ ਸੋਚਦੀ ਕਿ ਆਪਣੇ ਭਰਾ ਗੁਰਨਾਮ ਦੇ ਨਾਲ ਹੀ ਇੰਡੀਆ ਜਾਵੇ ਤੇ ਵਿਆਹ ਦੀ ਨਿਸ਼ਾਨੀ ਰਿਸ਼ਤੇਦਾਰਾਂ ਵਿਚ ਵੰਡ ਆਵੇ। ਉਸ ਦੇ ਜਾਣ ਤੋਂ ਪਹਿਲਾਂ ਹੀ ਖ਼ਬਰ ਆ ਗਈ ਕਿ ਪਾਇਲ ਵਾਪਸ ਆਪਣੇ ਟਿਕਾਣੇ 'ਤੇ ਪੁੱਜ ਗਈ ਹੈ। ਹਾਲੇ ਵੀਹ ਦਿਨ ਹੀ ਹੋਏ ਸਨ ਉਸ ਦੇ ਵਿਆਹ ਨੂੰ। ਕੁੰਦਨ ਨੇ ਉਸ ਨੂੰ ਆਖਿਆ,

"ਉਹਨੂੰ ਸੁਹਾਗਣ ਬਣਾਉਣ ਦੀ ਤੇਰੀ ਜ਼ਿੱਦ ਮੈਨੂੰ ਬਹੁਤ ਮਹਿੰਗੀ ਪਈ ਏ।"

"ਹੁਣ ਏਦਾਂ ਕਰਦੇ ਆਂ ਕਿ ਕਿਸੇ ਨੂੰ ਦੱਸਦੇ ਈ ਨਹੀਂ ਕਿ ਕੁੜੀ ਵਾਪਸ ਆ ਗਈ ਆ, ਜੇ ਕੋਈ ਪੁੱਛੇ ਤਾਂ ਕਹਿ ਦੇਵਾਂਗੇ ਕਿ ਮੁੰਡਾ-ਕੁੜੀ ਅਮਰੀਕਾ ਸੈੱਟਲ ਹੋਣ ਚਲੇ ਗਏ ਆ।"

ਮਨਜੀਤ ਕੋਰ ਨੇ ਜਿਵੇਂ ਪਹਿਲਾਂ ਹੀ ਕਹਾਣੀ ਸੋਚ ਰੱਖੀ ਹੋਵੇ। ਕੁੰਦਨ ਨੇ ਵੀ ਸੋਚਿਆ ਕਿ ਇਹ ਠੀਕ ਰਹੇਗਾ, ਜੇਕਰ ਕੋਈ ਜ਼ਿਆਦਾ ਹੀ ਪੁੱਛੇ ਤਾਂ ਕਹਿ ਦੇਵੇਗਾ ਕਿ ਮੁੰਡੇ ਦੇ ਰਿਸ਼ਤੇਦਾਰ ਅਮਰੀਕਾ ਰਹਿੰਦੇ ਸਨ ਤੇ ਉਹ ਦੋਵੇਂ ਉਥੇ ਹੀ ਸੈੱਟਲ ਹੋਣ ਚਲੇ ਗਏ ਹਨ। ਉਸ ਨੇ ਮਨਜੀਤ ਕੋਰ ਨੂੰ ਕਿਹਾ,

"ਦੇਖ, ਹੁਣ ਤੂੰ ਜਿੱਦਾਂ ਮਰਜ਼ੀ ਕਰ ਤੇ ਸੋਚ, ਮੈਂ ਜੋ ਕੁਝ ਕਰ ਸਕਦਾ ਸੀ ਕਰ ਦਿਤਾ ਏ।"

"ਕੁੰਦਨ, ਮੈਂ ਹੁਣ ਏਸ ਚੁੜੇਲ ਦਾ ਮੂੰਹ ਨਹੀਂ ਦੇਖਣਾ!"

"ਮਨਜੀਤ ਕੁਰੇ, ਗਲਤੀ ਉਹਦੀ ਨਹੀਂ, ਆਪਣੀ ਏਂ, ਉਹਨੇ ਤਾਂ ਕਹਿ ਦਿਤਾ ਸੀ ਕਿ ਵਿਆਹ ਨਹੀਂ ਕਰਾਉਣਾਂ ਪਰ ਆਪਾਂ ਹੀ ਨਹੀਂ ਹਟੇ, ...ਸਾਨੂੰ ਪਤਾ ਵੀ ਸੀ ਕਿ ਨਤੀਜਾ ਇਹੋ ਹੋਵੇਗਾ।"

"ਕੁਝ ਵੀ ਹੋਵੇ ਮੈਂ ਉਹਨੂੰ ਹੁਣ ਘਰ ਵੀ ਨਹੀਂ ਵੜ੍ਹਨ ਦੇਣਾ, ਉਹਦਾ ਫੋਨ ਆਵੇ ਸਹੀ ਜ਼ਰਾ, ਮਜ਼ਾ ਨਾ ਚਿਖਾਇਆ ਤਾਂ ਮੈਨੂੰ ਕਿਹਨੇ ਕਹਿਣਾ! ...ਇਹ ਸਾਰੇ ਤੇਰੇ ਲਾਡ ਕਰਕੇ ਈ ਹੋਇਐ।"

ਮਨਜੀਤ ਕੋਰ ਇਕ ਵਾਰ ਫਿਰ ਸਾਰਾ ਇਲਜ਼ਾਮ ਕੁੰਦਨ ਦੇ ਸਿਰ ਮੜ੍ਹਨ ਲੱਗੀ। ਕੁੰਦਨ ਚੁੱਪ ਰਿਹਾ। ਉਹ ਸੋਚ ਰਿਹਾ ਸੀ ਕਿ ਪਾਇਲ ਤੋਂ ਬਿਨਾਂ ਜ਼ਿੰਦਗੀ ਵਿਚ ਹੋਰ ਬਹੁਤ ਜ਼ਰੂਰੀ ਕੰਮ ਕਰਨ ਵਾਲੇ ਪਏ ਹਨ। ਉਸ ਨੇ ਡਾਕਟਰੇਟ ਦੀ ਡਿਗਰੀ ਕਰਨੀ ਸੀ। ਇਸ ਵਾਰ ਦੇ ਭਾਸ਼ਾ ਵਿਭਾਗ ਦੇ ਇਨਾਮ ਲੈਣ ਲਈ ਹੱਥ ਪੈਰ ਮਾਰਨੇ ਸਨ। ਇਸ ਇਨਾਮ ਬਾਰੇ ਤਾਂ ਉਸ ਨੇ ਕੋਸ਼ਿਸ਼ਾਂ ਕਰਨੀਆਂ ਸ਼ੁਰੂ ਕਰ ਹੀ ਦਿਤੀਆਂ ਹੋਈਆਂ ਸਨ। ਉਸ ਨੂੰ ਪਤਾ ਸੀ ਕਿ ਉਸ ਤੋਂ ਬਿਨਾਂ ਕੋਈ ਇਸ ਦਾ ਹੱਕਦਾਰ ਵੀ ਨਹੀਂ ਹੈ। ਉਹ ਆਪਣੀ ਨੌਕਰੀ ਵੱਲ ਵੀ ਧਿਆਨ ਦੇਣਾ ਚਾਹੁੰਦਾ ਸੀ। ਹੁਣ ਪਾਇਲ ਉਪਰ ਉਹ ਹੋਰ ਵਕਤ ਨਹੀਂ ਸੀ ਖਰਾਬ ਕਰ ਸਕਦਾ।

ਪਾਇਲ ਨੇ ਦੋ ਕੁ ਵਾਰ ਫੋਨ ਕੀਤਾ। ਮਨਜੀਤ ਨੇ ਹੀ ਚੁੱਕਿਆ ਪਰ ਉਸ ਨੇ ਗਾਲ੍ਹਾਂ ਕੱਢਦੀ ਨੇ ਫੋਨ ਕੱਟ ਦਿਤਾ। ਕੁੰਦਨ ਨਾਲ ਪਾਇਲ ਦੀ ਕੋਈ ਗੱਲ ਹੀ ਨਾ ਹੋਈ। ਕਾਫੀ ਦੇਰ ਬਾਅਦ ਕੁੰਦਨ ਨੂੰ ਪਾਇਲ ਦਾ ਕੰਮ ਉਪਰ ਫੋਨ ਆਇਆ। ਪਾਇਲ ਕਹਿਣ ਲੱਗੀ,

"ਡੈਡ, ਮੈਂ ਬਾਰਕਿੰਗ ਕੌਂਸਲ ਵਿਚ ਜੌਬ ਲੱਭਣ ਦੀ ਟਰਾਈ ਕਰ ਰਹੀ ਆਂ, ਤੁਸੀਂ ਰਾਜਾ ਰਾਮ ਅੰਕਲ ਨੂੰ ਕਹਿ ਕੇ ਕੋਈ ਹੈੱਲਪ ਕਰ ਦਿਓ।"

"ਕੀ ਜੌਬ ਏ?"

"ਕਲੈਰੀਕਲ ਜੌਬ ਏ, ਮੇਰੇ ਲਈ ਕਾਫੀ ਏ, ਪਰੋਮੋਸ਼ਨ ਦੇ ਵੀ ਚਾਂਸ ਨੇ।"

"ਲਗਦਾ ਏ ਪਾਇਲ ਤੈਨੂੰ ਅਕਲ ਆ ਚੱਲੀ ਏ।"

ਕੁੰਦਨ ਨੇ ਹੱਸਦਿਆਂ ਕਿਹਾ। ਪਾਇਲ ਬੋਲੀ,

"ਡੈਡ, ਯੂ ਨੋਅ ਮੀ!"

"ਕਿਸੇ ਦਿਨ ਘਰ ਆ ਜਾ।"

"ਨੋ ਵੇਅ ਡੈਡ, ਮੰਮ ਮੈਨੂੰ ਬਹੁਤ ਗਾਲ੍ਹਾਂ ਦਿੰਦੀ ਆ।"

"ਕੀ ਕਹਿੰਦੀ ਏ?"

"ਕੁੱਤੀ, ਹਰਾਮਦੀ, ਰੰਡੀ, ਪਤਾ ਨਹੀਂ ਹੋਰ ਕੀ ਕੀ!"

ਆਖਦੀ ਪਾਇਲ ਹੱਸਣ ਲੱਗੀ। ਉਸ ਨਾਲ ਗੱਲ ਕਰਨ ਤੋਂ ਬਾਅਦ ਕੁੰਦਨ ਨੇ ਇਕ ਦਮ ਰਾਜਾ ਰਾਮ ਨੂੰ ਫੋਨ ਕਰ ਲਿਆ। ਰਾਜਾ ਰਾਮ ਨੂੰ ਪਹਿਲਾਂ ਤਾਂ ਦੱਸਿਆ ਹੋਇਆ ਸੀ ਕਿ ਪਾਇਲ ਅਮਰੀਕਾ ਚਲੇ ਗਈ ਹੈ ਪਰ ਹੁਣ ਸੱਚ ਦੱਸਣਾ ਪਿਆ। ਰਾਜਾ ਰਾਮ ਦੀ ਉਸ ਇਲਾਕੇ ਵਿਚ ਕਾਫੀ ਵਾਕਫੀ ਸੀ। ਕੁੰਦਨ ਸਿੰਘ ਨੂੰ ਯਕੀਨ ਸੀ ਕਿ ਕੌਂਸਲ ਵਿਚ ਉਸ ਦਾ ਕੋਈ ਨਾ ਕੋਈ ਹੋਰ ਵਾਕਫ ਵੀ ਨਿਕਲ ਆਉਣਾ ਸੀ। ਉਹ ਚਾਹੁੰਦਾ ਸੀ ਕਿ ਪਾਇਲ ਨੂੰ ਜਲਦ ਤੋਂ ਜਲਦ ਨੌਕਰੀ ਮਿਲ ਜਾਵੇ ਤਾਂ ਜੋ ਉਹ ਆਪਣੇ ਪੈਰਾਂ 'ਤੇ ਖੜੀ ਹੋ ਸਕੇ।...

ਉਸ ਨੇ ਆਪਣੇ ਪੀ ਐਚ. ਡੀ. ਦੇ ਥੀਸਸ ਵਾਲੀ ਫਾਈਲ ਦੁਬਾਰਾ ਤਿਆਰ ਕੀਤੀ। ਸਾਰੀ ਫਾਈਲ ਫੋਟੋ ਕਾਪੀ ਵੀ ਕਰ ਲਈ। ਆਪਣਾ ਸਾਰਾ ਕੰਮ ਲੈ ਕੇ ਉਹ ਬਨਫੂਲ ਨੂੰ ਮਿਲਣ ਗਿਆ। ਬਨਫੂਲ ਨੇ ਉਸ ਦੀ ਫਾਈਲ ਦੇਖਦਿਆਂ ਕਿਹਾ,

"ਵਾਕਿਆ ਬਈ ਤੂੰ ਬਹੁਤ ਮਿਹਨਤੀ ਐਂ, ਮੈਂ ਤਾਂ ਪਹਿਲਾਂ ਈ ਕਹਿੰਦਾ ਹੁੰਦਾ ਸੀ ਬਈ ਕੁੰਦਨ ਜਿੰਨੀ ਮਿਹਨਤ ਹਰ ਕੋਈ ਨਹੀਂ ਕਰ ਸਕਦਾ।"

"ਭਾਊ ਬਨਫੂਲ, ਇਕੱਲੀ ਮਿਹਨਤ ਨਹੀਂ ਐਸ ਸਿਰ ਵਿਚ ਵੀ ਕੁਝ ਹੋਣਾ ਚਾਹੀਦਾ, ਬਾਬੇ ਰਾਮ ਦਾਸ ਨੇ ਇਹ ਸਿਰ ਵਰਤਣ ਲਈ ਦਿਤਾ ਏ, ਮੈਂ ਏਹਨੂੰ ਵਰਤਦਾਂ, ਹੁਣ ਤੂੰ ਦੱਸ ਭਲਾ ਇੰਗਲੈਂਡ ਦੇ ਕਿੰਨੇ ਕੁ ਲੇਖਕਾਂ ਨੂੰ ਪਤਾ ਏ ਕਿ ਡਾਇਲੈਕਟੀਕਲ ਮੈਟੀਰੀਅਲਿਜ਼ਮ ਕੀ ਹੁੰਦਾ ਏ, ਇਹ ਕਾਹਦੇ ਨਾਲ਼ ਖਾਈਦਾ ਏ! ...ਇੰਗਲੈਂਡ ਦੇ ਲੇਖਕਾਂ ਨੂੰ ਛੱਡ ਇੰਡੀਆ ਦੇ ਵੀ ਕਿੰਨੇ ਕੁ ਲੇਖਕਾਂ ਨੂੰ ਇਸ ਦਾ ਪਤਾ ਏ, ਹੋਰ ਤਾਂ ਹੋਰ, ਮੇਰੇ ਗਾਈਡ ਡਾਟਕਰ ਮੋਹਿਰੋਕ ਨੂੰ ਵੀ ਨਹੀਂ ਪਤਾ।"

"ਫੇਰ ਤੂੰ ਓਹਨੂੰ ਗਾਈਡ ਕਿਉਂ ਬਣਾਇਆ?"

"ਉਹ ਤਾਂ ਨਾਂ ਦਾ ਈ ਗਾਈਡ ਏ, ਕੰਮ ਤਾਂ ਸਾਰਾ ਮੈਂ ਕੀਤਾ ਹੋਇਆ ਏ, ਉਹਨੂੰ ਤਾਂ ਏਹਦੀ ਸਮਝ ਵੀ ਨਹੀਂ ਆਉਣੀ, ਮੈਨੂੰ ਕਹਿੰਦਾ ਕਿ ਡਾਇਲੈਕਟੀਕਲ ਮੈਟੀਅਲਿਜ਼ਮ ਦਾ ਪੰਜਾਬੀ ਸ਼ਬਦ ਲਿਖ, ਮੈਂ ਕਿਹਾ ਦਵੰਦਾਤਮਿਕ-ਪਦਾਰਥਵਾਦ, ਕਹਿੰਦਾ ਇਹ ਕੀ ਹੋਇਆ!"

ਦੱਸਦਾ ਕੁੰਦਨ ਹੱਸਣ ਲੱਗਿਆ। ਬਨਫੂਲ ਉਸ ਦੇ ਕੰਮ ਦੀ ਤਾਰੀਫ ਕਰਦਾ ਜਾ ਰਿਹਾ ਸੀ। ਉਸ ਨੂੰ ਪਤਾ ਸੀ ਇਸ ਵੇਲੇ ਕੁੰਦਨ ਇਸੇ ਕੰਮ ਹੀ ਉਸ ਕੋਲ ਆਇਆ ਹੋਵੇਗਾ। ਕੁਝ ਦੇਰ ਬਾਅਦ ਕੁੰਦਨ ਪੁੱਛਣ ਲੱਗਿਆ,

"ਤੇਰੇ ਦਵਿੰਦਰ ਸਿੰਘ ਦਾ ਕੀ ਹਾਲ ਏ?"

"ਉਹਦਾ ਹਾਲ ਠੀਕ ਏ, ਤੈਨੂੰ ਪਤਾ ਏ ਕਿ ਉਹ ਸਿਆਸਤਦਾਨ ਏ, ਹਰ ਗੱਲ ਵਿਚ ਸਿਆਸਤ ਕਰਨ ਲੱਗਦਾ ਏ।"

"ਮੇਰੇ ਉਹ ਕਿੰਨਾ ਕੁ ਖਿਲਾਫ ਏ? ਮਤਲਬ ਹਾਲੇ ਵੀ ਮੇਰੇ ਤੋਂ ਔਖਾ ਏ?"

"ਨਹੀਂ ਔਖਾ ਕੀ ਹੋਣਾਂ! ...ਕਦੇ ਗੱਲ ਨਹੀਂ ਹੋਈ, ਨਾਲ਼ੇ ਹੁਣ ਤੂੰ ਬਹੁਤ ਅੱਗੇ ਨਿਕਲ ਗਿਆ ਏਂ, ਪਿਛਲੇ ਪੰਜ ਸਾਲ ਵਿਚ ਤੂੰ ਬਹੁਤ ਤਰੱਕੀ ਕੀਤੀ ਏ, ਆਪਣਾ ਨਾਂ ਚੰਗੀ ਤਰ੍ਹਾਂ ਇਸਟੈਬਲਿਸ਼ ਕੀਤਾ ਏ, ਉਹ ਤਾਂ ਓਸ ਵੇਲੇ ਦੀਆਂ ਟੈਮਪਰੇਰੀ ਜਿਹੀਆਂ ਗੱਲਾਂ ਸਨ।"

"ਫੇਰ ਮੇਰਾ ਇਕ ਕੰਮ ਕਰਾ ਉਹਦੇ ਤੋਂ।"

"ਦੱਸ।"

"ਐਤਕੀਂ ਦਾ ਭਾਸ਼ਾ ਵਿਭਾਗ ਦਾ ਇਨਾਮ ਮੈਨੂੰ ਮਿਲਣਾ ਚਾਹੀਦਾ, ਪੂਰੇ ਇੰਗਲੈਂਡ ਕੀ, ਇੰਡੀਆ ਤੋਂ ਬਾਹਰ ਪੂਰੀ ਦੁਨੀਆਂ ਵਿਚ ਮੇਰੇ ਬਰਾਬਰ ਕੋਈ ਲੇਖਕ ਹੈ ਨਹੀਂ। ਦੇਵਿੰਦਰ ਸਿੰਘ ਦੀ ਭਾਸ਼ਾ ਵਿਭਾਗ ਵਿਚ ਵੀ ਵਾਕਫੀ ਏ, ਉਹ ਮੇਰੀ ਮੱਦਦ ਕਰ ਸਕਦਾ ਏ ਜੇ ਚਾਹੇ ਤਾਂ।"

"ਏਨੀ ਗੱਲ ਤਾਂ ਮੈਂ ਉਹਦੇ ਨਾਲ਼ ਕਰ ਲਵਾਂਗਾ ਤੇ ਉਹ ਮੰਨ ਵੀ ਜਾਵੇਗਾ।"

"ਫੇਰ ਠੀਕ ਏ। ਵੈਸੇ ਬਨਫੂਲ, ਮੈਂ ਐਤਕੀਂ ਇਹ ਇਨਾਮ ਲੈਣਾ ਈ ਲੈਣਾਂ, ਮੈਂ ਚੱਲਿਆਂ ਇੰਡੀਆ ਇਸੇ ਕੰਮ।"

"ਯਾਰ ਕੁੰਦਨ, ਤੂੰ ਐਵੇਂ ਵਾਧੂ ਖਫਾ ਨਹੀਂ ਹੋਈ ਜਾ ਰਿਹਾ? ...ਪੰਜ ਹਜ਼ਾਰ ਦਾ ਇਨਾਮ ਤੇਰਾ ਕੀ ਸੌਰ ਦੇਊ?"

"ਇਹ ਪਹਿਲੀ ਪੌੜੀ ਏ, ਕੋਈ ਵੀ ਇਨਾਮ ਮੇਰੇ ਲਈ ਪਹਿਲੀ ਪੌੜੀ ਏ, ਅਸਲ ਵਿਚ ਮੈਂ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਚਾਹੁੰਨਾ, ਮੈਂ ਇਕ ਬਹੁਤ ਵੱਡਾ ਨਾਵਲ ਲਿਖਣ ਜਾ ਰਿਹਾਂ, ਉਹਦੇ ਮੂਹਰੇ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਵੀ ਛੋਟਾ ਪੈ ਜਾਵੇਗਾ, ਇਹ ਨਾਵਲ ਮੈਨੂੰ ਨੋਬਲ ਪਰਾਈਜ਼ ਵੀ ਦਵਾ ਸਕਦਾ, ਕੋਈ ਵੱਡੀ ਗੱਲ ਨਹੀਂ। ਦੇਖੀ ਚੱਲ ਤੇਰਾ ਭਾਊ ਕੀ ਰੰਗ ਦਿਖਾਉਂਦਾ!"

ਕੁੰਦਨ ਚਮਕਦੀਆਂ ਅੱਖਾਂ ਨਾਲ ਬੋਲ ਰਿਹਾ ਸੀ। ਬਨਫੂਲ ਬੋਰ ਹੋਣ ਲੱਗ ਪਿਆ ਪਰ ਉਸ ਨੇ ਕੁੰਦਨ ਨੂੰ ਟੋਕਿਆ ਨਾ। ਕੁੰਦਨ ਆਪ ਹੀ ਦੱਸਣ ਲੱਗਿਆ,

"ਇਹ ਨਾਵਲ ਹੋਏਗਾ ਸਾਡੀ ਇਥੇ ਸੈੱਟਲ ਹੋਣ ਦੀ, ਸਾਡੇ ਸਾਰੇ ਸੰਘਰਸ਼ ਕਰਨ ਦੀ ਕਹਾਣੀ ਜਿਹੜੀ ਪਹਿਲਾਂ ਕਦੇ ਲਿਖੀ ਨਹੀਂ ਗਈ। ਮੈਂ ਏਸ ਨਾਵਲ ਵਿਚ ਆਪਣੇ ਸਾਰੇ ਵਿਰੋਧੀ ਪੂਛੋਂ ਫੜ ਕੇ ਘੜੀਸਣੇ ਆਂ।"

"ਫੇਰ ਤਾਂ ਮੇਰਾ ਨੰਬਰ ਵੀ ਲਾਵੇਂਗਾ?"

"ਤੂੰ ਤੇ ਮੇਰਾ ਭਾਊ ਏਂ!"

ਆਖਦਾ ਕੁੰਦਨ ਹੱਸਣ ਲੱਗਿਆ।

ਉਸ ਨੇ ਹੋਰਨਾਂ ਕੁਝ ਦੋਸਤਾਂ ਨੂੰ ਫੋਨ ਕਰਕੇ ਆਪਣੇ ਥੀਸਸ ਬਾਰੇ ਵੀ ਦੱਸਿਆ ਤੇ ਇੰਡੀਆ ਜਾਣ ਬਾਰੇ ਵੀ। ਰੇਸ਼ਮ ਸਮੁੰਦਰੀ ਕਈ ਵਾਰ ਗੱਲ ਮੂੰਹ 'ਤੇ ਕਹਿ ਜਾਇਆ ਕਰਦਾ ਸੀ, ਕੁੰਦਨ ਦੀਆਂ ਗੱਲਾਂ ਸੁਣ ਕੇ ਬੋਲਿਆ,

"ਕੁੰਦਨ ਸਿਆਂ, ਤੂੰ ਜਲਦੀ ਈ ਜ਼ੁਕਾਮ ਕਰਾ ਬਹਿੰਨਾਂ!"

"ਸਮੁੰਦਰੀ ਸਿਆਂ, ਜਿਹਦੇ ਵਿਚ ਰਾਗ ਹੋਏਗਾ ਉਹੀ ਬਾਂਸ ਬੋਲੇਗਾ, ਨਹੀਂ ਤਾਂ ਜੰਗਲ ਤਾਂ ਸਾਰਾ ਬਾਸਾਂ ਨਾਲ ਭਰਿਆ ਪਿਆ।"

"ਚੰਗਾ ਬਈ ਗੁੱਡ ਲੱਕ!"

ਕਹਿੰਦਿਆਂ ਸਮੁੰਦਰੀ ਨੇ ਗੱਲ ਮੁਕਾ ਦਿਤੀ।...

ਇੰਡੀਆ ਜਾ ਕੇ ਉਸ ਨੇ ਆਪਣੀ ਤੁਫਾਨੀ ਫੇਰੀ ਨਾਲ ਸਾਹਿਤਕ ਹਲਕਿਆਂ ਵਿਚ ਹਲਚਲ ਮਚਾਉਣੀ ਸ਼ੁਰੂ ਕਰ ਦਿਤੀ। ਪੰਜਾਬ ਦੇ ਹਾਲਾਤ ਹਾਲੇ ਵੀ ਖਰਾਬ ਹੀ ਸਨ ਪਰ ਉਸ ਨੇ ਆਪਣੀ ਕਾਰਵਾਈ ਜਾਰੀ ਰੱਖੀ। ਕਦੇ ਉਸ ਦਾ ਅੰਮ੍ਰਿਤਸਰ ਰੂਬਰੂ ਹੋ ਰਿਹਾ ਹੈ ਤੇ ਕਦੇ ਚੰਡੀਗੜ੍ਹ ਤੇ ਕਦੇ ਪਟਿਆਲੇ। ਕਦੇ ਜਲੰਧਰ ਤੇ ਕਦੇ ਹੁਸ਼ਿਆਰ ਪੁਰ। ਦਿੱਲੀ ਤਾਂ ਜਿਵੇਂ ਉਸ ਦਾ ਆਪਣਾ ਘਰ ਹੋਵੇ। ਉਸ ਨੂੰ ਪਤਾ ਸੀ ਕਿ ਕਿਹੜੇ ਕਿਹੜੇ ਬੰਦੇ ਪ੍ਰਭਾਵ ਰੱਖਦੇ ਹਨ, ਉਹ ਉਹਨਾਂ ਨੂੰ ਸਿੱਧਾ ਹੀ ਕਹਿ ਦਿੰਦਾ ਕਿ ਭਾਸ਼ਾ ਵਿਭਾਗ ਵਾਲਾ ਇਨਾਮ ਉਸ ਨੂੰ ਚਾਹੀਦਾ ਹੈ। ਗੱਲ ਨੂੰ ਘੁਮਾ ਕੇ ਕਰਨ ਦੀ ਉਸ ਦੀ ਆਦਤ ਹੀ ਨਹੀਂ ਸੀ। ਬਹੁਤੇ ਲੋਕ ਤਾਂ ਸਮਝਦੇ ਹੀ ਸਨ ਕਿ ਭਾਸ਼ਾ ਵਿਭਾਗ ਦਾ ਵਿਦੇਸ਼ੀ ਲੇਖਕ ਨੂੰ ਮਿਲਦੇ ਇਨਾਮ 'ਤੇ ਉਸ ਦਾ ਹੱਕ ਬਣਦਾ ਹੀ ਹੈ ਪਰ ਉਸ ਦੀ ਇਵੇਂ ਪਹੁੰਚ ਕਰਨ ਦੇ ਤਰੀਕੇ ਨੂੰ ਕੋਈ ਪਸੰਦ ਨਹੀਂ ਸੀ ਕਰਦਾ। ਜਦ ਉਸ ਨੂੰ ਪਤਾ ਚੱਲਿਆ ਕਿ ਭਾਸ਼ਾ ਵਿਭਾਗ ਉਪਰ ਪਟਿਆਲੇ ਦੇ ਪਰੋਫੈਸਰਾਂ ਤੇ ਡਾਕਟਰਾਂ ਗਲਬਾ ਹੈ ਤਾਂ ਉਸ ਨੇ ਪਟਿਆਲੇ ਆ ਕੇ ਡੇਰੇ ਲਾ ਲਏ। ਇਨਾਮ ਦੇਣ ਵਾਲੀ ਕਮੇਟੀ ਦੇ ਮੈਂਬਰਾਂ ਬਾਰੇ ਪਤਾ ਕਰਕੇ ਉਸ ਨੇ ਇਕੱਲੇ ਇਕੱਲੇ ਤਕ ਪਹੁੰਚ ਕੀਤੀ। ਅਖੀਰ ਉਹ ਕਾਮਯਾਬ ਹੋ ਗਿਆ। ਇਨਾਮ ਲਈ ਉਸ ਦੇ ਨਾਂ ਦੀ ਘੋਸ਼ਣਾ ਕਰ ਦਿਤੀ ਗਈ। ਉਸ ਨੇ ਇਹ ਘੋਲ਼ ਜਿੱਤ ਲਿਆ। ਉਹ ਬਹੁਤ ਖ਼ੁਸ਼ ਸੀ ਪਰ ਇਕ ਗੱਲ ਦੀ ਕਸਰ ਰਹਿ ਗਈ ਸੀ। ਡਾਕਟਰ ਮਹਿਰੋਕ ਨੂੰ ਉਸ ਦਾ ਤਿਆਰ ਕੀਤਾ ਥੀਸਸ ਹਾਲੇ ਵੀ ਪਸੰਦ ਨਹੀਂ ਸੀ ਆ ਰਿਹਾ। ਦੂਜੀ ਗੱਲ ਕਿ ਪੀ ਐਚ. ਡੀ. ਨੂੰ ਤਿੰਨ ਸਾਲ ਲਗਣੇ ਹੀ ਲਗਣੇ ਸਨ। ਉਸ ਨੇ ਦਿੱਲੀ ਆ ਕੇ ਇਨਾਮ ਮਿਲਣ ਦੀ ਖ਼ੁਸ਼ੀ ਵਿਚ ਸਾਰੇ ਦੋਸਤਾਂ ਨੂੰ ਪਾਰਟੀ ਕੀਤੀ। ਉਥੇ ਹੀ ਡਾਕਟਰੇਟ ਨੂੰ ਵਕਤ ਲੱਗਣ ਵਾਲਾ ਦੁੱਖ ਵੀ ਡਾਕਟਰ ਰੌਸ਼ਨ ਨਾਲ ਸਾਂਝਾ ਕੀਤਾ। ਰੌਸ਼ਨ ਬੋਲਿਆ,

"ਤਿੰਨ ਸਾਲ ਦਾ ਵਕਤ ਤਾਂ ਏਹਦੀ ਮੁਢਲੀ ਸ਼ਰਤ ਐ।"

"ਯਾਰ, ਮੈਂ ਕੰਮ ਤਾਂ ਸਾਰਾ ਕਰੀ ਬੈਠਾਂ।"

"ਉਹਦੇ ਨਾਲ ਕੋਈ ਫਰਕ ਨਹੀਂ ਪੈਂਦਾ।"

"ਤੈਨੂੰ ਦੱਸਾਂ, ਏਹ ਮਹਿਰੋਕ ਗਰੰਥੀ ਜਿਹਾ ਬੰਦਾ ਏ, ਏਹਨੂੰ ਮੇਰੇ ਥੀਸਸ ਦੀ ਸਮਝ ਵੀ ਹੈ ਨਹੀਂ, ਮੈਂ ਗਾਈਡ ਨਾ ਬਦਲ ਲਵਾਂ?"

"ਨਹੀਂ, ਚਲਦੀ ਡਿਗਰੀ ਵਿਚ ਗਾਈਡ ਨਹੀਂ ਬਦਲੀਦਾ, ਇਹ ਬਹੁਤ ਕੰਪਲੀਕੇਟਿਡ ਹੁੰਦਾ ਏ, ਤੈਨੂੰ ਪਹਿਲਾਂ ਕਿਹਾ ਸੀ ਕਿ ਏਹਨੂੰ ਗਾਈਡ ਨਾ ਚੁਣ ਪਰ ਹੁਣ ਰਹਿਣ ਦੇ।"

ਇਕ ਦਿਨ ਨਸ਼ੇ ਵਿਚ ਆਇਆ ਕੁੰਦਨ ਕਹਿਣ ਲੱਗਿਆ,

"ਯਾਰ ਡਾਕਟਰ ਰੌਸ਼ਨ, ਸੱਚ ਗੱਲ ਇਹ ਵੇ ਕਿ ਮੇਰਾ ਦਿਲ ਕਰਦਾ ਕਿ ਮੈਂ ਜਲਦੀ ਤੋਂ ਜਲਦੀ ਡਾਕਟਰ ਕੁੰਦਨ ਸਿੰਘ ਕੁੰਦਨ ਬਣ ਜਾਵਾਂ।"

"ਬਣ ਜਾਵੇਂਗਾ, ਇਕ ਦਿਨ ਬਣ ਜਾਵੇਂਗਾ, ਤੇਰੇ ਵਿਚ ਕੂਵਤ ਤਾਂ ਹੈ ਈ, ਫਿਰ ਫਿਕਰ ਕਾਹਦਾ!"

"ਫਿਕਰ ਨਹੀਂ ਬਸ ਕਾਹਲ਼ ਏ, ਨਾਂ ਨਾਲ ਡਾਕਟਰ ਜੁੜਿਆ ਦੇਖਣ ਦੀ, ...ਜਿੰਦਣ ਮੈਂ ਡਾਕਟਰ ਬਣ ਗਿਆ, ਮੈਂ ਹਰ ਸਾਲ਼ੇ ਬੈਹੜਿਆਂ ਦੇ ਨੂੰ ਕਹਿ ਦੇਣਾਂ ਕਿ ਮੈਨੂੰ ਡਾਕਟਰ ਕੁੰਦਨ ਕਹਿ ਕੇ ਬੁਲਾਓ ਨਹੀਂ ਤਾਂ ਨਾ ਬੁਲਾਓ।"

ਰੌਸ਼ਨ ਉਸ ਦੀ ਗੱਲ ਤੋਂ ਹੱਸਣ ਲੱਗਿਆ। ਉਸ ਨੂੰ ਪਤਾ ਸੀ ਕਿ ਹਰ ਪੀ ਐਚ. ਡੀ. ਕਰਨ ਵਾਲੇ ਦੇ ਮਨ ਵਿਚ ਇਹ ਕਾਹਲ ਹੁੰਦੀ ਹੀ ਹੈ।...

ਕੁੰਦਨ ਵਾਪਸ ਇੰਗਲੈਂਡ ਪੁੱਜ ਗਿਆ। ਜਿਵੇਂ ਉਸ ਨੂੰ ਆਸ ਸੀ ਕਿ ਇਨਾਮ ਮਿਲਣ 'ਤੇ ਵਧਾਈਆਂ ਦੇ ਫੋਨ ਆਉਣੇ ਸ਼ੁਰੂ ਹੋ ਜਾਣਗੇ, ਅਜਿਹਾ ਕੁਝ ਵੀ ਨਹੀਂ ਹੋਇਆ। ਉਹ ਆਪ ਕਿਸੇ ਨੂੰ ਫੋਨ ਕਰਦਾ ਤਾਂ ਅਗਲਾ ਵਧਾਈ ਦੇ ਦਿੰਦਾ। ਕਈ ਦੋਸਤ ਤਾਂ ਇਸ ਇਨਾਮ ਬਾਰੇ ਬਹੁਤ ਛੁਟਿਆ ਕੇ ਗੱਲ ਕਰਨ ਲੱਗਦੇ। ਕਈ ਤਾਂ ਇਨਾਮੇ ਦੇ ਮਾਮਲੇ ਵਿਚ ਹੁੰਦੀਆਂ ਧਾਂਦਲੀਆਂ ਬਾਰੇ ਵੀ ਗੱਲਾਂ ਕਰਨ ਲੱਗਦੇ। ਉਸ ਦਾ ਮਨ ਖਰਾਬ ਹੋ ਜਾਂਦਾ। ਉਸ ਨੂੰ ਪਤਾ ਸੀ ਕਿ ਇਹ ਸਾਰੇ ਲੋਕ ਉਸ ਨਾਲ ਈਰਖਾ ਕਰ ਰਹੇ ਹਨ। ਭਾਵੇਂ ਇਸ ਵੇਲੇ ਉਸ ਦਾ ਨਾਂ ਵੱਡਾ ਸੀ ਪਰ ਕਈ ਲੇਖਕ ਉਸ ਤੋਂ ਪਹਿਲਾਂ ਦੇ ਲਿਖ ਰਹੇ ਸਨ। ਸਭ ਨੂੰ ਪਤਾ ਸੀ ਕਿ ਕੁੰਦਨ ਇਨਾਮ ਲੈਣ ਲਈ ਹੀ ਇੰਨੇ ਦਿਨਾਂ ਦਾ ਇੰਡੀਆ ਡੇਰੇ ਲਾਈ ਬੈਠਾ ਸੀ। ਕੁੰਦਨ ਦੇ ਇਨਾਮ ਬਾਰੇ ਲੋਕ ਕੀ ਤੇ ਕਿਵੇਂ ਸੋਚਦੇ ਸਨ ਉਸ ਨੂੰ ਇਸ ਦੀ ਪ੍ਰਵਾਹ ਨਹੀਂ ਸੀ, ਉਹ ਤਾਂ ਇਸ ਵਲੇ ਇਨਾਮ-ਯਾਫਤਾ ਲੇਖਕ ਸੀ। ਉਸ ਨੇ ਆਉਂਦਿਆਂ ਹੀ ਸਾਹਿਤਕ ਪਰੋਗਰਾਮ ਕਰਾਉਣ ਦੀ ਤਿਆਰੀ ਅਰੰਭ ਦਿਤੀ। ਉਸੇ ਗੁਰਦਵਾਰੀਏ ਜਗਬੀਰ ਸਿੰਘ ਨੂੰ ਫਿਰ ਆਪਣੇ ਨਾਲ ਰਲ਼ਾਇਆ। ਇੰਗਲੈਂਡ ਭਰ ਦੇ ਲੇਖਕ ਇਕੱਠੇ ਕੀਤੇ। ਉਸ ਨੇ ਦਵੰਦਵਾਦੀ-ਪਦਾਰਥਵਾਦੀ ਸਮੀਖਿਆ ਦੇ ਨਾਂ ਹੇਠ ਪਰਚਾ ਲਿਖਿਆ ਹੋਇਆ ਸੀ। ਉਸ ਨੇ ਪਰੋਗਰਾਮ ਤੋਂ ਪਹਿਲਾਂ ਇਹ ਪਰਚਾ ਸਾਰੇ ਲੇਖਕਾਂ ਨੂੰ ਭੇਜ ਦਿਤਾ ਸੀ ਤਾਂ ਜੋ ਪਰੋਗਰਾਮ ਵਾਲੇ ਦਿਨ ਪਰਚੇ ਉਪਰ ਕਿੰਤੂ-ਪ੍ਰੰਤੂ ਹੋ ਸਕਣ। ਇਕ ਦਿਨ ਉਸ ਨੇ ਬਨਫੂਲ ਨੂੰ ਫੋਨ ਕੀਤਾ ਤੇ ਪੁੱਛਿਆ,

"ਭਾਊ, ਪਰਚਾ ਮਿਲ਼ ਗਿਆ?"

"ਹਾਂ ਬਈ ਕੁੰਦਨ, ਮਿਲ਼ ਗਿਆ ਤੇ ਪੜ੍ਹ ਵੀ ਲਿਆ।"

"ਕਿੱਤਰਾਂ ਦਾ ਲੱਗਿਆ?"

"ਵਧੀਆ, ਖੋਜ ਭਰਪੂਰ ਐ।"

"ਕੋਈ ਊਣ ਲੱਗੀ ਹੋਵੇ!"

"ਇਕ ਤਾਂ ਤੇਰੀ ਬੋਲੀ ਬਹੁਤ ਔਖੀ ਐ, ਕਈ ਲਫਜ਼ ਆਮ ਬੰਦੇ ਨੂੰ ਸਮਝ ਨਹੀਂ ਲੱਗਣੇ।"

"ਬਨਫੂਲ, ਮੈਂ ਪਹਿਲਾਂ ਵੀ ਕਿਹਾ ਸੀ ਕਿ ਅਲੋਚਨਾ ਦੀ ਬੋਲੀ ਏ। ਕ੍ਰੀਏਟਿਵ ਸਾਹਿਤ ਦੀ ਹੋਰ ਬੋਲੀ ਹੁੰਦੀ ਏ ਤੇ ਕ੍ਰਿਟੀਸਿਜ਼ਮ ਦੀ ਹੋਰ। ਹੁਣ ਡਾਇਲੈਕਟੀ ਮਟੀਅਰਲਿਜ਼ਮ ਨੂੰ ਪੰਜਾਬੀ ਵਿਚ ਕੀ ਕਹੇਂਗਾ?"

"ਇਹੋ ਲਫਜ਼ ਨਹੀਂ, ਹੋਰ ਵੀ ਕਈ ਆ।"

"ਗੱਲ ਦੀ ਸੈਂਸ ਬਣਦੀ ਏ ਨਾ?"

"ਸੈਂਸ ਤਾਂ ਬਣਦੀ ਐ, ਬਿਲਕੁਲ ਬਣਦੀ ਐ, ਹੁਣ ਬਾਕੀ ਦੇ ਲੇਖਕ ਪਤਾ ਨਹੀਂ ਕਿਵੇਂ ਸੋਚਦੇ ਹੋਣਗੇ!"

"ਬਾਕੀ ਦਿਆਂ ਨੇ ਕੀ ਸੋਚਣਾ ਏਂ, ਕਿਸੇ ਦੇ ਪੱਲੇ ਹੈ ਈ ਕੀ, ਮੈਂ ਤਾਂ ਤਿਆਰੀ ਈ ਏਨੀ ਕੀਤੀ ਹੋਈ ਏ ਕਿ ਕੋਈ ਬੋਲੇਗਾ ਤਾਂ ਮੈਂ ਰੋਲ਼ ਕੇ ਰੱਖ ਦੇਵਾਂਗਾ।"

ਕੁੰਦਨ ਨੇ ਕਚੀਚੀ ਵੱਟਦਿਆਂ ਕਿਹਾ। ਬਨਫੂਲ ਹੱਸਦਾ ਹੋਇਆ ਬੋਲਿਆ,

"ਤੂੰ ਡਾਕਟਰ ਬਣਦਾ ਫਿਰਦਾਂ ਐਂ ਜਾਂ ਡਿਕਟੇਟਰ?"

"ਡਾਕਟਰ ਦਾ ਕੰਮ ਡਿਕਟੇਟ ਕਰਨਾ ਈ ਹੁੰਦਾ ਏ!"

ਕੁੰਦਨ ਵੀ ਉਸ ਨਾਲ ਹੱਸਣ ਲਗਿਆ।

ਕੁੰਦਨ ਦੇ ਕਰਾਏ ਸਮਾਗਮ ਉਪਰ ਇਕ ਵਾਰ ਫਿਰ ਸਾਰੇ ਲੇਖਕ ਆ ਗਏ। ਖਾਲਿਸਤਾਨ ਦੀ ਲਹਿਰ ਨੇ ਪੰਜਾਬੀ ਲੇਖਕਾਂ ਵਿਚ ਕਈ ਕਿਸਮ ਦੀਆਂ ਦੂਾੜਾਂ ਪਾ ਦਿਤੀਆਂ ਸਨ। ਉਹਨਾਂ ਨੇ ਆਪਸ ਵਿਚ ਰਲ਼ ਕੇ ਬੈਠਣਾ ਛੱਡ ਦਿਤਾ ਹੋਇਆ ਸੀ ਪਰ ਅੰਦਰੋਂ ਅੰਦਰ ਸਮਾਗਮਾਂ ਦੀ ਸਾਹਿਤਕ ਭੁੱਖ ਤਾਂ ਹੈ ਹੀ ਸੀ। ਭਾਵੇਂ ਕੁੰਦਨ ਦੇ ਕਰਾਏ ਪਰੋਗਰਾਮ ਦਾ ਭਾਵ ਉਸ ਦਾ ਛਾ ਜਾਣਾ ਹੁੰਦਾ ਪਰ ਫਿਰ ਵੀ ਲੇਖਕ ਆ ਜਾਂਦੇ। ਹੁਣ ਉਸ ਦੀ ਵਿਦਵਤਾ ਦੀ ਝੰਡੀ ਗੱਡੀ ਜਾ ਚੁੱਕੀ ਸੀ। ਉਸ ਦਾ ਕੰਮ ਦੇਖ ਕੇ ਹਰ ਲੇਖਕ ਚਾਹੁੰਦਾ ਸੀ ਕਿ ਕੁੰਦਨ ਉਸ ਦੀ ਕਿਤਾਬ ਉਪਰ ਪਰਚਾ ਲਿਖੇ ਪਰ ਕੁੰਦਨ ਇਸ ਮਾਮਲੇ ਵਿਚ ਆਕੜ ਦਿਖਾਉਣ ਲੱਗਿਆ ਸੀ।

ਹੁਣ ਕੁੰਦਨ ਇੰਗਲੈਂਡ ਦੇ ਲੇਖਕਾਂ ਨੂੰ ਆਪਣੇ ਸਾਹਮਣੇ ਹੋਰ ਵੀ ਨਿਖਿੱਧ ਸਮਝਣ ਲੱਗਿਆ ਸੀ। ਹਰ ਕਿਸੇ ਨਾਲ ਰੋਅਬ ਨਾਲ ਗੱਲ ਕਰਦਾ। ਫਿਰ ਵੀ ਇਕ ਅਜਿਹਾ ਸਖਸ਼ ਸੀ ਜਿਸ ਤੋਂ ਕੁੰਦਨ ਜ਼ਰਾ ਕੁ ਝਿਪਦਾ ਸੀ। ਉਹ ਸੀ ਲੂਟਨ ਵਾਲਾ ਚਤਰਥ ਸਿੰਘ। ਕਾਰਣ ਇਹ ਕਿ ਚਤਰਥ ਸਿੰਘ ਨੇ ਮਾਰਕਸਵਾਦ ਨੂੰ ਨਿੱਠ ਕੇ ਪੜ੍ਹਿਆ ਹੋਇਆ ਸੀ ਤੇ ਮਾਕਰਸਵਾਦੀ ਆਲੋਚਨਾ ਪ੍ਰਣਾਲੀ ਵੀ। ਉਸ ਨੇ ਇਸ ਨਜ਼ਰੀਏ ਤੋਂ ਕੁਝ ਲੇਖ ਲਿਖੇ ਵੀ ਸਨ। ਉਹ ਸੁਸਤ ਜਿਹਾ ਬੰਦਾ ਸੀ ਇਸ ਲਈ ਬਹੁਤਾ ਕੰਮ ਨਹੀਂ ਸੀ ਕਰਦਾ। ਜੇ ਕਰਦਾ ਵੀ ਤਾਂ ਦੋਸਤੀਆਂ ਪਾਲਣ ਲਈ ਉਹਨਾਂ ਦੀਆਂ ਕਿਤਾਬਾਂ ਉਪਰ ਪਰਚੇ ਲਿਖਣ ਲੱਗਦਾ। ਪੰਜਾਬੀ ਸਾਹਿਤ ਵਿਚ ਉਸ ਦੇ ਆਲੋਚਨਾਮਕ ਲੇਖਾਂ ਦਾ ਵੀ ਮੁੱਲ ਪੈਂਦਾ ਸੀ। ਚਤਰਥ ਸਿੰਘ ਨੂੰ ਕੁੰਦਨ ਦੀਆਂ ਉਡਾਰੀਆਂ ਪਸੰਦ ਨਹੀਂ ਸਨ ਇਸ ਲਈ ਉਸ ਨੇ ਕੁੰਦਨ ਦੀਆਂ ਰਚਨਾਵਾਂ ਪ੍ਰਤੀ ਤਿੱਖੀ ਨੁਕਤਾਚੀਨੀ ਵਾਲਾ ਨਜ਼ਰੀਆ ਅਪਣਾਉਣ ਲੱਗਿਆ। ਇਹ ਉਹੀ ਸੀ ਜਿਹੜਾ ਆਖਦਾ ਸੀ ਕਿ ਪਰਵਾਸੀ ਸਾਹਿਤ ਵਿਚ ਕੁਝ ਵੀ ਕੱਢਣ ਪਾਉਣ ਨੂੰ ਨਹੀਂ ਹੈ। ਅਵੱਲ ਤਾਂ ਉਹ ਸਾਹਿਤਕ ਸਮਾਗਮਾਂ ਵਿਚ ਆਇਆ ਹੀ ਘੱਟ ਕਰਦਾ ਸੀ, ਜੇ ਆਉਂਦਾ ਵੀ ਤਾਂ ਕੁੰਦਨ ਦੇ ਖਿਲਾਫ ਬੋਲ ਜਾਂਦਾ। ਕੁੰਦਨ ਇਸ ਗੱਲ ਤੋਂ ਬਹੁਤ ਔਖਾ ਸੀ। ਉਸਨੇ ਚਤਰਥ ਸਿੰਘ ਨਾਲ ਦੋਸਤੀ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਵੀ ਅਗਿਓ ਅੜ੍ਹਬ ਜਿਹਾ ਹੀ ਸੀ। ਜਦ ਕੁੰਦਨ ਵਲੋਂ ਕੀਤੀ ਖੁਸ਼ਾਮਦੀ ਕੰਮ ਨਾ ਆਉਂਦੀ ਤਾਂ ਉਸ ਦੇ ਅੰਦਰਲਾ ਜੇਠੂ ਜਾਗਦਾ ਤੇ ਚਤਰਥ ਸਿੰਘ ਨੂੰ ਫੋਨ ਕਰਕੇ ਗਾਲ੍ਹਾਂ ਕੱਢਣ ਲੱਗਦਾ। ਅਗਲੇ ਦਿਨ ਫਿਰ ਸਮਝੌਤਾ ਕਰਨ ਦੇ ਯਤਨ ਕਰਨ ਲੱਗਦਾ। ਉਸ ਦੀ ਦਿਲੀ ਤਮੰਨਾ ਸੀ ਕਿ ਚਤਰਥ ਸਿੰਘ ਉਸ ਉਪਰ ਕੁਝ ਲਿਖੇ ਪਰ ਚਤਰਥ ਸਿੰਘ ਨੇ ਚੁੱਪ ਧਾਰੀ ਰੱਖੀ।...

ਇਕ ਦਿਨ ਬਨਫੂਲ ਉਸ ਨੂੰ ਪੁੱਛਣ ਲੱਗਿਆ,

"ਕੁੰਦਨ, ਮੈਂ ਮੰਨਦਾਂ ਤੂੰ ਪੀ ਐਚ. ਡੀ. ਕਰ ਰਿਹਾਂ, ਤੇਰੇ ਕੰਮ ਦੀ ਵੀ ਪੱਛਾਣ ਹੋ ਰਹੀ ਐ, ਸਾਹਿਤ ਦੀ ਦੁਨੀਆਂ ਵਿਚ ਤੂੰ ਦੋਸਤੀ ਵੀ ਬਹੁਤ ਕਮਾਈ ਐ ਪਰ ਤੂੰ ਲੋੜ ਤੋਂ ਜ਼ਿਆਦਾ ਨਹੀਂ ਬਦਲ ਗਿਆ?"

"ਨਹੀਂ ਬਨਫੂਲ, ਮੈਂ ਨਹੀਂ ਬਦਲਿਆ ਪਰ ਏਨਾ ਜ਼ਰੂਰ ਏ ਕਿ ਮੈਨੂੰ ਮਾਣ ਏਂ ਕਿ ਮੇਰੇ ਪੱਲੇ ਕੁਝ ਹੈਗਾ, ...ਅਸਲ ਵਿਚ ਤੂੰ ਖੂਹ ਦਾ ਡੱਡੂ ਏਂ, ਇਥੇ ਬੈਠਾ ਵਿਅੰਗ ਜਿਹੇ ਲਿਖੀ ਜਾਨਾ ਏਂ!"

"ਤੂੰ ਮੇਰੀ ਗੱਲ ਛੱਡ, ਆਪਣੀ ਕਰ ਕਿ ਜੇ ਪੀ ਐਚ. ਡੀ. ਕਰ ਵੀ ਲਈ ਤਾਂ ਕਿਹੜਾ ਖੋਹਣ ਖੋਹ ਲਵੇਂਗਾ?"

"ਤਾਂ ਹੀ ਤਾਂ ਮੈਂ ਕਹਿਨਾਂ ਕਿ ਤੂੰ ਖੂਹ ਦਾ ਡੱਡੂ ਏਂ, ਤੈਨੂੰ ਕੀ ਪਤਾ ਕਿ ਯੂਨੀਵਰਸਟੀ ਵਿਚ ਬੈਠੇ ਇਹਨਾਂ ਡਾਕਟਰਾਂ ਕੋਲ ਕਿੰਨੀ ਤਾਕਤ ਏ! ਮੈਂ ਦਿੱਲੀ ਜਾਨਾਂ, ਡਾਕਟਰ ਹਰੀ ਸਿੰਘ ਦੇ ਕਹਿਣ 'ਤੇ ਦਿੱਲੀ ਯੂਨੀਵਰਸਟੀ ਖੁਲ੍ਹਦੀ ਏ ਤੇ ਕਹਿਣ ਤੇ ਬੰਦ ਹੁੰਦੀ ਏ।"

"ਕੁੰਦਨ ਸਿਆਂ, ਓਹ ਤਾਂ ਜੰਮੇ ਈ ਯੂਨੀਆਂ ਵਿਚ ਆ, ਉਹਨਾਂ ਦੀਆਂ ਜੜ੍ਹਾਂ ਓਥੇ ਆ ਪਰ ਤੂੰ ਬਾਹਰੋਂ ਜਾ ਕੇ ਕੀ ਕਰੇਂਗਾ!"

"ਇਹ ਤਾਂ ਠੀਕ ਏ ਕਿ ਉਹਨਾਂ ਦੀਆਂ ਜੌਬਾਂ ਓਥੇ ਆ ਪਰ ਦਿੱਲੀ ਵਿਚ ਰਹਿਣ ਨਾਲ ਈ ਤੁਹਾਡੇ ਕੋਲ ਤਾਕਤ ਆ ਜਾਂਦੀ ਏ, ਸਾਰੇ ਪੰਜਾਬ ਦੇ ਲੇਖਕ ਦਿੱਲੀ ਵਲ ਦੇਖਦੇ ਰਹਿੰਦੇ ਨੇ।"

"ਹੁਣ ਤੂੰ ਦਿੱਲੀ ਜਾ ਵਸਣ ਦਾ ਪਰੋਗਰਾਮ ਤਾਂ ਨਹੀਂ ਬਣਾਈ ਫਿਰਦਾ?"

"ਮੈਂ ਤਾਂ ਬਹੁਤ ਚਾਹੁੰਨਾ ਪਰ ਘਰ ਵਾਲੀ ਨਹੀਂ ਮੰਨਦੀ, ਅਸੀਂ ਪਲੌਟ ਤਾਂ ਲਿਆ ਹੋਇਆ ਏ ਪਰ ਚੰਡੀਗੜ੍ਹ ਏ।"

ਕੁੰਦਨ ਦੇ ਬਦਲਦੇ ਇਸ ਰਵੱਈਏ ਤੋਂ ਮਨਜੀਤ ਕੋਰ ਵੀ ਔਖੀ ਸੀ। ਘਰ ਵਿਚ ਉਹ ਕਈ ਵਾਰ ਜ਼ਿਆਦਾ ਰੋਅਬ ਪਾਉਣ ਲੱਗਦਾ। ਮਨਜੀਤ ਕੋਰ ਨਾਲ ਉਸ ਦੀਆਂ ਲੜ੍ਹਾਈਆਂ ਤਾਂ ਪਹਿਲਾਂ ਹੀ ਬਹੁਤ ਹੁੰਦੀਆਂ ਸਨ। ਪਾਇਲ ਤਾਂ ਘਰ ਆਉਂਦੀ ਹੀ ਬਹੁਤ ਘੱਟ ਸੀ। ਪਿਛਲੇ ਦੋ ਕੁ ਸਾਲ ਵਿਚ ਪਾਇਲ ਗਿਣਤੀ ਦੇ ਵਾਰ ਹੀ ਉਹਨਾਂ ਨੂੰ ਮਿਲਣ ਆਈ ਸੀ। ਵੈਸੇ ਹੁਣ ਉਹ ਕੰਮ ਕਰਦੀ ਸੀ, ਉਸ ਕੋਲ ਆਪਣਾ ਫਲੈਟ ਵੀ ਸੀ। ਕੁੰਦਨ ਅਮਰਜੋਤ ਨੂੰ ਬੈਠਾ ਕੇ ਕਿੰਨਾ ਕਿੰਨਾ ਚਿਰ ਆਪਣੇ ਵੱਡੇ ਲੇਖਕ ਹੋਣ ਬਾਰੇ ਸਮਝਾਉਂਦਾ ਰਹਿੰਦਾ। ਅਮਰਜੋਤ ਦੇ ਕੁਝ ਪੱਲੇ ਪੈਂਦਾ ਜਾਂ ਨਾ ਪਰ ਉਹ ਉਕਤਾ ਜ਼ਰੂਰ ਜਾਂਦਾ।...

ਇਹਨਾਂ ਦਿਨਾਂ ਵਿਚ ਅਚਾਨਕ ਕੁੰਦਨ ਦੀ ਜ਼ਿੰਦਗੀ ਵਿਚ ਅਜਿਹੀ ਘਟਨਾ ਵਾਪਰ ਗਈ ਕਿ ਉਸ ਲਈ ਸਭ ਕੁਝ ਹਮੇਸ਼ਾ ਹਮੇਸ਼ਾ ਲਈ ਬਦਲ ਗਿਆ। ਮਨਜੀਤ ਕੋਰ ਤਿੰਨ ਮਹੀਨੇ ਇੰਡੀਆ ਰਹਿ ਕੇ ਮੁੜੀ ਸੀ। ਸਾਰੀਆਂ ਬਰਸਾਤਾਂ ਉਹ ਇੰਡੀਆ ਹੀ ਰਹੀ ਸੀ। ਉਸ ਨੂੰ ਜਹਾਜ਼ ਵਿਚੋਂ ਉਤਰਦਿਆਂ ਹੀ ਹਲਕਾ ਜਿਹਾ ਬੁਖਾਰ ਸੀ। ਇਥੇ ਆ ਕੇ ਬੁਖਾਰ ਘਟਣ ਦੀ ਥਾਂ ਵਧਦਾ ਹੀ ਗਿਆ। ਉਹ ਡਾਕਟਰ ਕੋਲ ਗਏ। ਡਾਕਟਰ ਨੇ ਦਵਾਈ ਦਿਤੀ ਪਰ ਬੁਖਾਰ ਨਾ ਉਤਰਿਆ। ਉਹ ਹਸਪਤਾਲ ਚਲੇ ਗਏ। ਹਸਪਤਾਲ ਵਿਚ ਦੋ ਦਿਨ ਬਾਅਦ ਮਨਜੀਤ ਕੋਰ ਦੀ ਮੌਤ ਹੋ ਗਈ।

## 17-ਇਕੱਲ ਦਾ ਸਫਰ

ਅਚਾਨਕ ਇਕ ਦਿਨ ਕੁੰਦਨ ਨੇ ਆਪਣੇ ਆਪ ਨੂੰ ਬਹੁਤ ਇਕੱਲਾ ਪਾਇਆ, ਏਨਾ ਇਕੱਲਾ ਕਿ ਜਿੰਨਾ ਇਕੱਲਾ ਪਹਿਲਾਂ ਕਦੇ ਨਹੀਂ ਸੀ ਹੋਇਆ। ਬਚਪੱਨ ਵਿਚ ਉਹ ਇਕੱਲਾ ਜ਼ਰੂਰ ਸੀ ਪਰ ਉਦੋਂ ਉਸ ਨੂੰ ਇਕੱਲ ਦਾ ਅਹਿਸਾਸ ਨਹੀਂ ਸੀ, ਉਸ ਨੂੰ ਇਕੱਲ ਦੀ ਭਿਆਨਕਤਾ ਦਾ ਨਹੀਂ ਸੀ ਪਤਾ। ਮਨਜੀਤ ਕੋਰ ਅਚਾਨਕ ਸਦਾ ਲਈ ਤੁਰ ਗਈ। ਅਮਰਜੋਤ ਯੂਨੀਵਰਸਟੀ ਚਲੇ ਗਿਆ ਤੇ ਪਾਇਲ ਤਾਂ ਪਹਿਲਾਂ ਹੀ ਅਲੱਗ ਰਹਿੰਦੀ ਸੀ। ਵੱਡੇ ਸਾਰੇ ਘਰ ਵਿਚ ਇਕੱਲਾ ਬੈਠਾ ਸੀ। ਮਨਜੀਤ ਇਵੇਂ ਤੁਰ ਜਾਵੇਗੀ, ਉਸ ਨੇ ਕਦੇ ਸੋਚਿਆ ਵੀ ਨਹੀਂ ਸੀ। ਭਾਵੇਂ ਉਹ ਮਨਜੀਤ ਤੋਂ ਅਕਿਆ ਉਸ ਦੀ ਮੌਤ ਚਾਹੁਣ ਲੱਗ ਪੈਂਦਾ ਸੀ ਪਰ ਇਹ ਨਹੀਂ ਸੀ ਪਤਾ ਕਿ ਸੱਚ-ਮੁੱਚ ਹੀ ਤੁਰਦੀ ਬਣੇਗੀ। ਮਨਜੀਤ ਬਿਨਾਂ ਉਹ ਬਹੁਤ ਇਕੱਲਾ ਮਹਿਸੂਸ ਕਰਨ ਲੱਗਿਆ ਸੀ। ਮਨਜੀਤ ਬਿਨਾਂ ਉਸ ਦੀ ਜ਼ਿੰਦਗੀ ਹੋਰੂੰ ਦੀ ਹੋਰੂੰ ਹੋਣ ਲੱਗੀ ਸੀ।

ਕੰਮ ਤੋਂ ਮੁੜਿਆ ਤਾਂ ਉਸ ਨੇ ਟੈਲੀ ਚਲਾ ਲਿਆ। ਰਸੋਈ ਵਿਚ ਜਾ ਰੋਟੀ ਦੀ ਤਿਆਰੀ ਕਰ ਲਈ। ਫਿਰ ਆਪਣੇ ਕਮਰੇ ਵਿਚ ਬੈਠ ਕੁਝ ਪੜ੍ਹਨ ਲੱਗਿਆ। ਸਿਗਰਟ ਜਲ੍ਹਾ ਲਈ। ਸਿਗਰਟ ਦਿਲ ਨੂੰ ਸਹਿਲਾਉਣ ਦੀ ਥਾਂ ਉਲਝਾਉਣ ਲੱਗ ਪਈ। ਉਸ ਨੇ ਵਿਸਕੀ ਦੀ ਬੋਤਲ ਚੁੱਕ ਲਈ। ਇਕ ਪੈੱਗ ਪੀ, ਫਿਰ ਦੂਜਾ ਪੀ, ਫਿਰ ਤੀਜਾ। ਮਨਜੀਤ ਕੋਰ ਹੁੰਦੀ ਤਾਂ ਹੁਣ ਨੂੰ ਆ ਕੇ ਬੋਤਲ ਉਸ ਕੋਲੋਂ ਖੋਹ ਲੈਂਦੀ ਤੇ ਪੰਜਾਹ ਗੱਲਾਂ ਸੁਣਾਉਂਦੀ, ਬਾਹੋਂ ਖਿੱਚ ਕੇ ਡਾਈਨਿੰਗ ਟੇਬਲ 'ਤੇ ਬੈਠਾ ਕੇ ਰੋਟੀ ਖਵਾਉਂਦੀ ਤੇ ਬੈੱਡ 'ਤੇ ਪਾ ਦਿੰਦੀ ਪਰ ਅੱਜ ਕੋਈ ਨਹੀਂ ਸੀ। ਉਸ ਦੇ ਪੈੱਗ ਵਧਦੇ ਗਏ। ਬੋਤਲ ਹੇਠਾਂ ਹੁੰਦੀ ਗਈ। ਉਹ ਉਥੇ ਹੀ ਟੇਡਾ ਹੋ ਗਿਆ। ਤੜਕਸਾਰ ਹੋਸ਼ ਆਈ ਤਾਂ ਉਹ ਉਠ ਕੇ ਬਿਸਤਰ ਵਿਚ ਗਿਆ। ਅਲਗੇ ਦਿਨ ਵੀ ਇਵੇਂ ਹੀ ਹੋਇਆ ਤੇ ਉਸ ਤੋਂ ਅਗਲੇ ਦਿਨ ਵੀ ਪਰ ਫਿਰ ਇਹ ਰੋਜ਼ ਦਾ ਹੀ ਵਰਤਾਰਾ ਹੋਣ ਲੱਗਿਆ।...

ਮਨਜੀਤ ਕੋਰ ਨੂੰ 'ਹੈਬੀਟਾਈਟ-ਸੀ' ਨਾਂ ਦੀ ਬਿਮਾਰੀ ਹੋ ਗਈ ਸੀ। ਇਹ ਬਿਮਾਰੀ ਲਿਵਰ ਤੇ ਕਿਡਨੀਆਂ ਉਪਰ ਸਿੱਧੀ ਹਮਲਾ ਕਰਦੀ ਸੀ ਪਰ ਹਾਲੇ ਇਸ ਬਾਰੇ ਪੂਰੀ ਖੋਜ ਨਾ ਹੋਈ ਹੋਣ ਕਰਕੇ ਇਸ ਦੀ ਸਹੀ ਪੱਛਾਣ ਵੀ ਨਹੀਂ ਸੀ ਹੁੰਦੀ ਤੇ ਇਲਾਜ ਵੀ ਨਹੀਂ ਸੀ। ਦੋ ਕੁ ਦਿਨ ਵਿਚ ਹੀ ਚੰਗੀ ਭਲੀ ਮਨਜੀਤ ਕੋਰ ਲਾਸ਼ ਬਣ ਗਈ। ਕੁੰਦਨ ਉਸ ਦੀ ਦੇਹ ਕੋਲ ਲੁਟਿਆ ਹੋਇਆ ਖੜਾ ਸੀ। ਉਸ ਦੀ ਇਵੇਂ ਮੌਤ ਦੀ ਗੱਲ ਕਿਸੇ ਦੇ ਚਿੱਤ-ਚੇਤੇ ਵਿਚ ਵੀ ਨਹੀਂ ਸੀ। ਅਮਰਜੋਤ ਤਾਂ ਪਹਿਲਾਂ ਹੀ ਮਾਂ ਦੇ ਇੰਡੀਆ ਤੋਂ ਆਉਣ ਕਰਕੇ ਯੂਨੀਵਰਸਟੀ ਤੋਂ ਘਰ ਆਇਆ ਹੋਇਆ ਸੀ। ਪਾਇਲ ਨੂੰ ਫੋਨ ਕੀਤਾ ਤਾਂ ਉਹ ਵੀ ਆ ਗਈ। ਸਾਰਾ ਟੱਬਰ ਮਨਜੀਤ ਕੋਰ ਦੇ ਅਫਸੋਸ ਵਿਚ ਡੁੱਬ ਗਿਆ। ਦੋਸਤਾਂ ਨੂੰ ਪਤਾ ਚੱਲਿਆ ਤਾਂ ਦੂਰੋਂ ਦੂਰੋਂ ਅਫਸੋਸ ਕਰਨ ਆਏ। ਇੰਡੀਆ ਤਕ ਤੋਂ ਅਫਸੋਸ ਦੇ ਫੋਨ ਆਏ। ਮਨਜੀਤ ਕੋਰ ਦਾ ਵੱਡਾ ਭਰਾ ਗੁਰਮੇਲ ਸਿੰਘ ਫਿਊਨਰਲ ਵਿਚ ਸ਼ਾਮਲ ਹੋਣ ਲਈ ਇੰਡੀਆ ਤੋਂ ਤੁਰ ਪਿਆ।

ਕੁੰਦਨ ਕੁਝ ਦਿਨ ਘੋਰ ਉਦਾਸੀ ਵਿਚ ਘਿਰਿਆ ਰਿਹਾ ਪਰ ਫਿਰ ਹਿੰਮਤ ਫੜਨ ਲੱਗਿਆ। ਛੇਤੀ ਹੀ ਸਿਧਾ ਹੋ ਕੇ ਖੜ ਗਿਆ ਜਿਵੇਂ ਹਨੇਰੀ ਆਉਣ ਤੋਂ ਬਾਅਦ ਖੇਤਾਂ ਦੀ ਫਸਲ ਡਿਗ ਕੇ ਉਠ ਖੜਦੀ ਹੈ। ਉਹ ਮਨਜੀਤ ਕੋਰ ਦੇ ਫਿਊਨਰਲ ਵਿਚ ਰੁੱਝ ਗਿਆ। ਉਹ ਚਾਹੁੰਦਾ ਸੀ ਇਹ ਇਕ ਵੱਡਾ ਮੌਕਾ ਬਣੇ। ਸਾਰੇ ਦੋਸਤ ਮਨਜੀਤ ਦੇ ਜਨਾਜ਼ੇ ਵਿਚ ਸ਼ਾਮਲ ਹੋਣ। ਗੁਰਦਵਾਰੇ ਜਾ ਕੇ ਵੱਡੇ ਵੱਡੇ ਭਾਸ਼ਨ ਹੋਣ। ਉਹ ਆਪ ਵੀ ਇਸ ਮੌਕੇ ਲਈ ਵਧੀਆ ਜਿਹਾ ਭਾਸ਼ਨ ਤਿਆਰ ਕਰਨ ਲੱਗ ਪਿਆ। ਇਹਨਾਂ ਦਿਨਾਂ ਵਿਚ ਉਸ ਨੂੰ ਇਕ ਹੋਰ ਗੱਲ ਦਾ ਅਹਿਸਾਸ ਹੋਣ ਲਗਿਆ ਕਿ ਪੂਰੇ ਘਰ ਦਾ ਹੁਣ ਉਹ ਮਾਲਕ ਆਪ ਹੈ। ਪਹਿਲਾਂ ਉਸ ਨੂੰ ਬਹੁਤੀਆਂ ਗੱਲਾਂ ਵਿਚ ਮਨਜੀਤ ਕੋਰ ਦੀ ਸੁਣਨੀ ਪੈਂਦੀ ਸੀ ਪਰ ਹੁਣ ਉਹ ਆਪਣੀ ਮਰਜ਼ੀ ਦਾ ਮਾਲਕ ਆਪ ਸੀ। ਉਸ ਨੂੰ ਆਪਣਾ ਆਪ ਅਜ਼ਾਦ ਜਿਹਾ ਲਗਣ ਲੱਗ ਪਿਆ। ਪਹਿਲਾਂ ਉਸ ਨੇ ਇਵੇਂ ਕਦੇ ਮਹਿਸੂਸ ਨਹੀਂ ਸੀ ਕੀਤਾ।

ਇਕ ਦਿਨ ਉਸ ਦਾ ਇਕ ਦੋਸਤ ਸਤਪਾਲ ਮਾਂਗਟ ਅਫਸੋਸ ਕਰਨ ਆਇਆ। ਉਹ ਕਹਿਣ ਲੱਗਿਆ,

"ਮਿਸਟਰ ਕੁੰਦਨ, ਕਿਤੇ ਇਵੇਂ ਤਾਂ ਨਹੀਂ ਕਿ ਡਾਕਟਰਾਂ ਦੀ ਕਿਸੇ ਅਣਗਿਹਲੀ ਕਾਰਨ ਤੁਹਾਡੀ ਪਤਨੀ ਦੀ ਮੌਤ ਹੋ ਗਈ ਹੋਵੇ?"

"ਮਿਸਟਰ ਮਾਂਗਟ, ਹੋ ਸਕਦਾ ਏ, ਨਹੀਂ ਤਾਂ ਇਵੇਂ ਵੀ ਕੋਈ ਇਕ ਦਮ ਜਾ ਸਕਦਾ ਏ!"

"ਇੰਗਲੈਂਡ ਦੀ ਇਹ ਵਿਵਸਥਾ ਬਹੁਤ ਹੀ ਨਸਲਵਾਦੀ ਏ, ਤੁਹਾਨੂੰ ਇਸ ਲਈ ਕਦਮ ਚੁੱਕਣੇ ਚਾਹੀਦੇ ਨੇ।"

"ਗੱਲ ਤਾਂ ਤੁਹਾਡੀ ਠੀਕ ਏ।"

ਕੁੰਦਨ ਨੂੰ ਜਿਵੇਂ ਕੋਈ ਗੱਲ ਮਿਲ ਗਈ ਹੋਵੇ। ਉਸ ਦਾ ਦਿਮਾਗ ਇਹਨਾਂ ਤਾਰਾਂ ਉਪਰ ਕੰਮ ਕਰਨ ਲੱਗਿਆ। ਉਹ ਹਰ ਆਉਣ ਵਾਲੇ ਨੂੰ ਆਖਦਾ ਕਿ ਇਹ ਸਾਧਾਰਣ ਮੌਤ ਨਹੀਂ ਬਲਕਿ ਨਸਲਵਾਦੀ ਕਤਲ ਹੈ। ਉਸ ਨੇ ਇਸ ਬਾਰੇ ਅਖਬਾਰਾਂ ਵਿਚ ਵੀ ਬਿਆਨ ਦੇ ਦਿਤਾ। ਉਸ ਨੇ ਇਸ ਬਾਰੇ ਆਪਣੇ ਵਕੀਲ ਨਾਲ ਵੀ ਸਲਾਹ ਕੀਤੀ। ਬੇਸ਼ੱਕ ਵਕੀਲ ਵਲੋਂ ਉਸ ਨੂੰ ਕੋਈ ਉਤਸ਼ਾਹ ਨਾ ਮਿਲਿਆ ਪਰ ਉਸ ਦੀ ਸੋਚ ਇਸੇ ਪਾਸੇ ਲੱਗੀ ਰਹੀ।

ਮਨਜੀਤ ਕੋਰ ਦੇ ਫਿਊਨਰਲ ਉਪਰ ਬਹੁਤ ਸਾਰੇ ਲੋਕ ਆਏ। ਇੰਨੇ ਸਾਲ ਹੋ ਗਏ ਸਨ ਉਹਨਾਂ ਨੂੰ ਮਿਡਲਸੈਕਸ ਦੇ ਇਲਾਕੇ ਵਿਚ ਵਸਦਿਆਂ। ਉਹ ਇਸ ਇਲਾਕੇ ਦੇ ਪਹਿਲੇ ਪੰਜਾਬੀ ਬਾਸ਼ਿੰਦਿਆਂ ਵਿਚੋਂ ਸਨ। ਮਨਜੀਤ ਕੋਰ ਦਾ ਮਿਲਣਸਾਰ ਸੁਭਾਅ ਸੀ ਇਸ ਕਰਕੇ ਉਸ ਦੀਆਂ ਸਾਰੀਆਂ ਜਾਣੂ ਔਰਤਾਂ ਉਸ ਦਿਨ ਉਚੇਚੇ ਤੌਰ ਤੇ ਆਈਆਂ। ਬਰਤਾਨੀਆਂ ਭਰ ਦੇ ਪੰਜਾਬੀ ਦੇ ਲੇਖਕ ਪੁੱਜੇ ਹੋਏ ਸਨ। ਕੁੰਦਨ ਦੇ ਨਾਲ ਕੰਮ ਕਰਦੇ ਲੋਕ ਵੀ ਤੇ ਇਲਾਕੇ ਦੇ ਸਭਿਆਚਾਰਕ ਕੰਮਾਂ ਨਾਲ ਜੁੜੇ ਲੋਕ ਵੀ। ਏਨੀ ਹਾਜ਼ਰੀ ਦੇਖ ਕੇ ਕੁੰਦਨ ਬਹੁਤ ਖੁਸ਼ ਹੋਇਆ। ਉਸ ਨੇ ਅਮਰਜੋਤ ਨੂੰ ਇਕ ਪਾਸੇ ਕਰਕੇ ਕਿਹਾ,

"ਮੌਤ ਹੋਵੇ ਜਾਂ ਵਿਆਹ, ਇਹ ਸਾਡੇ ਸੋਸ਼ਲ ਮੌਕੇ ਹੁੰਦੇ ਨੇ, ਇਹਨਾਂ ਮੌਕਿਆਂ ਉਪਰ ਇਕ ਦੂਜੇ ਦੇ ਸ਼ਾਮਲ ਹੋਣਾ ਬਹੁਤ ਜ਼ਰੂਰੀ ਹੁੰਦਾ ਏ, ਇਥੋਂ ਹੀ ਪਤਾ ਚਲਦਾ ਏ ਕਿ ਸਮਾਜ ਵਿਚ ਤੁਹਾਡੀ ਕਿੰਨੀ ਕੁ ਬਣੀ ਹੋਈ ਏ, ਦੇਖ ਆਹ ਸਾਰੇ ਲੋਕ ਮੇਰੇ ਮੂੰਹ ਨੂੰ ਆਏ ਨੇ, ਇਹ ਮੇਰੀ ਬਣੀ ਦਾ ਨਤੀਜਾ ਏ, ਤੇਰੀ ਮਾਂ ਨੇ ਕਦੇ ਮੇਰੀ ਕਦਰ ਨਹੀਂ ਪਾਈ, ...ਚਲੋ, ਉਹ ਤਾਂ ਹੁਣ ਨਹੀਂ ਰਹੀ ਪਰ ਤੂੰ ਸਮਾਜ ਦੀ ਇਹ ਰਮਜ਼ ਸਮਝ, ਇਵੇਂ ਬਣਾ ਕੇ ਰੱਖੀਦੀ ਏ।"

ਅਮਰਜੋਤ ਪਿਓ ਦੀ ਗੱਲ ਸੁਣਦਾ ਰਿਹਾ ਤੇ ਸਿਰ ਮਾਰਦਾ ਰਿਹਾ। ਮਨਜੀਤ ਕੋਰ ਦਾ ਵੱਡਾ ਭਰਾ ਗੁਰਮੇਲ ਸਿੰਘ ਵੀ ਪੁੱਜ ਗਿਆ ਹੋਇਆ ਸੀ। ਕੁੰਦਨ ਨੇ ਉਸ ਨੂੰ ਕਿਹਾ,

"ਇਹ ਸਾਰੇ ਲੋਕ ਮੇਰੇ ਕਰਕੇ ਆਏ ਨੇ।"

"ਮੈਂ ਸਮਝਦਾਂ ਕੁੰਦਨ ਸਿੰਘ ਜੀ, ਤੁਸੀਂ ਬਹੁਤ ਵੱਡੇ ਲੇਖਕ ਹੋ, ਤੁਹਾਡੀ ਜਾਣ ਪੱਛਾਣ ਤਾਂ ਦੂਰ ਤਕ ਹੋਣੀ ਹੀ ਹੋਈ।"

ਗੁਰਮੇਲ ਸਿੰਘ ਆਪਣੇ ਪਿਓ ਵਾਂਗ ਸਿਆਸੀ ਬੰਦਾ ਸੀ। ਉਸ ਨੇ ਕੁੰਦਨ ਦੀਆਂ ਦੋ ਹੋਰ ਵਡਿਆਈਆਂ ਵੀ ਕਰ ਮਾਰੀਆਂ।

ਫਿਊਨਰਲ ਵਿਚ ਲੇਖਕਾਂ ਦਾ ਆਪਣਾ ਅਲੱਗ ਗਰੁੱਪ ਸੀ। ਰੇਸ਼ਮ ਸਮੁੰਦਰੀ ਆਪਣੇ ਕੋਲ ਖੜੇ ਜੋਗੇਂਦਰ ਨੂੰ ਕਹਿਣ ਲਗਿਆ,

"ਮੈਨੂੰ ਡਰ ਆ ਕਿ ਕਿਤੇ ਕੁੰਦਨ ਹੁਣ ਸ਼ਰਾਬ ਜ਼ਿਆਦਾ ਨਾ ਪੀਣ ਲਗ ਪਏ, ਤੈਨੂੰ ਪਤਾ ਈ ਆ ਏਹਦੇ ਸੁਭਾਅ ਦਾ, ਅੱਤ-ਭਾਵੁਕ ਜਿਹਾ ਬੰਦਾ ਐ, ਆਪਣੇ ਆਪ 'ਤੇ ਕੰਟਰੋਲ ਹੈ ਨਹੀਂ, ਮਨਜੀਤ ਤਾਂ ਏਹਦੇ ਨੱਕ ਵਿਚ ਨੁਕੇਲ ਪਾ ਕੇ ਰੱਖਦੀ ਸੀ ਤਾਂ ਕਿਤੇ ਜਾ ਕੇ ਮਸਾਂ ਕਾਬੂ ਵਿਚ ਰਹਿੰਦਾ ਸੀ।"

"ਹਾਂ ਡਰ ਤਾਂ ਹੈ ਪਰ ਵੱਡੇ ਭਾਊ ਦੇ ਦਾਈਏ ਬਹੁਤ ਉੱਚੇ ਆ, ਅਜ ਕੱਲ ਦਿੱਲੀ ਜਿੱਤਣ ਦੀਆਂ ਗੱਲਾਂ ਕਰਦਾ, ਸ਼ਰਾਬ ਪੀਊ ਤਾਂ ਮਾਰਿਆ ਜਾਊ।"

"ਏਹ ਸਭ ਵੀ ਏਹਦੀ ਅੱਤ-ਭਾਵੁਕਤਾ ਵਿਚੋਂ ਨਿਕਲ਼ੀਆਂ ਗੱਲਾਂ ਐਂ, ਦਿੱਲੀ ਬੜੇ ਬੜੇ ਮਹਾਂਰਥੀ ਬੈਠੇ ਆ, ਭੀੜ 'ਚ ਚੱਕੀ ਰਾਹੇ ਨੂੰ ਕੌਣ ਪੁੱਛਦੈ!"

ਸਾਰੇ ਦੋਸਤ ਹੀ ਕੁੰਦਨ ਦੇ ਭਵਿੱਖ ਨੂੰ ਲੈ ਕੇ ਗੱਲਾਂ ਕਰ ਰਹੇ ਸਨ, ਫਿਕਰਵੰਦ ਵੀ ਸਨ। ਕੁੰਦਨ ਮਨਜੀਤ ਬਾਰੇ ਕੀ ਸੋਚਦਾ ਸੀ, ਇਹ ਵੱਖਰੀ ਗੱਲ ਸੀ ਪਰ ਦੋਸਤਾਂ ਨੂੰ ਪਤਾ ਸੀ ਕਿ ਉਹ ਇਕ ਵਧੀਆ ਪਤਨੀ ਤੇ ਚੰਗੀ ਸੁਆਣੀ ਸੀ।

ਕੁੰਦਨ ਨੇ ਫਿਊਨਰਲ ਦੀ ਸਾਰੀ ਰਸਮ ਨੂੰ ਪੂਰੇ ਹੌਂਸਲੇ ਨਾਲ ਸਿਰੇ ਚੜ੍ਹਾਇਆ। ਉਹ ਨਿੱਕੀ ਨਿੱਕੀ ਗੱਲ ਦਾ ਬਹੁਤ ਧਿਆਨ ਰੱਖ ਰਿਹਾ ਸੀ। ਕਰੈਮਾਟੋਰੀਅਮ ਵਿਚ ਜਾ ਕੇ ਉਸ ਨੇ ਸੰਖੇਪ ਜਿਹਾ ਭਾਸ਼ਨ ਦਿਤਾ ਜਿਸ ਤੋਂ ਪਤਾ ਚੱਲਦਾ ਸੀ ਕਿ ਉਸ ਨੇ ਇਸ ਦੁੱਖ ਨੂੰ ਪੂਰੇ ਹੌਂਸਲੇ ਨਾਲ ਸਹਿ ਲਿਆ ਹੈ। ਕਰੈਮਾਟੋਰੀਅਮ ਵਿਚ ਉਹ ਸਾਰੇ ਬੰਦਿਆਂ ਵਲ ਧਿਆਨ ਨਾਲ ਦੇਖ ਰਿਹਾ ਸੀ ਕਿ ਕੌਣ ਕੌਣ ਆਇਆ ਹੈ। ਫਿਰ ਉਸ ਨੇ ਇਸ ਮੌਕੇ 'ਤੇ ਪੁੱਜੇ ਹੋਏ ਫੁੱਲਾਂ ਦੇ ਗੁਲਦਸਤੇ ਦੇਖੇ। ਇਕ ਕਾਗਜ਼ ਉਪਰ ਫੁੱਲ ਲਿਆਉਣ ਵਾਲੇ ਲੋਕਾਂ ਦੇ ਨਾਂ ਲਿਖਣ ਲੱਗਿਆ। ਨਾਲ ਦੀ ਨਾਲ ਆਪਣੇ ਪੁੱਤਰ ਨੂੰ ਕੁਝ ਦੱਸਦਾ ਵੀ ਜਾ ਰਿਹਾ ਸੀ। ਕਰੈਮਾਟੋਰੀਅਮ ਵਿਚ ਦਾਗਾਂ ਤੋਂ ਬਾਅਦ ਰਾਮਗੜ੍ਹੀਆ ਗੁਰਦਵਾਰੇ ਮਨਜੀਤ ਕੋਰ ਦਾ ਪਾਠ ਰੱਖਾਇਆ ਹੋਇਆ ਸੀ। ਰਾਮਗੜ੍ਹੀਆ ਗੁਰਦਵਾਰਾ ਸਦਾ ਹੀ ਸ਼ਾਂਤ ਜਿਹੇ ਮਹੌਲ ਵਾਲਾ ਗੁਰਦਵਾਰਾ

ਮੰਨਿਆਂ ਜਾਂਦਾ ਸੀ ਜਦ ਕਿ ਦੂਜਾ ਗੁਰਦਵਾਰਾ ਜਿਸ ਨੂੰ ਵੱਡਾ ਗੁਰਦਵਾਰਾ ਵੀ ਕਹਿੰਦੇ ਸਨ, ਖਾਲਿਸਤਾਨੀਆਂ ਦਾ ਗੜ੍ਹ ਸੀ। ਜੇ ਮਨਜੀਤ ਕੋਰ ਦਾ ਵੱਸ ਹੁੰਦਾ ਤਾਂ ਆਪਣੀ ਅੰਤਿਮ ਅਰਦਾਸ ਉਸ ਵੱਡੇ ਗੁਰਦਵਾਰੇ ਹੀ ਕਰਵਾਉਂਦੀ। ਰਾਮਗੜੀਆ ਗੁਰਦਵਾਰੇ ਵਿਚ ਆ ਕੇ ਸਭ ਤੋਂ ਪਹਿਲਾ ਭਾਸ਼ਨ ਕੁੰਦਨ ਦਾ ਹੀ ਸੀ। ਉਸ ਨੇ ਆਦਤ ਅਨੁਸਾਰ ਆਪਣੇ ਭਾਸ਼ਨ ਦੇ ਕਾਰਡ ਜਿਹੇ ਬਣਾਏ ਹੋਏ ਸਨ। ਇਵੇਂ ਹੀ ਭਾਸ਼ਨ ਦਿਆ ਕਰਦਾ ਸੀ ਉਹ, ਭਾਸ਼ਨ ਦਿੰਦਾ ਜਾਂਦਾ ਤੇ ਤਾਸ਼ ਦੇ ਪੱਤਿਆਂ ਵਾਂਗ ਇਹਨਾਂ ਕਾਰਡਾਂ ਨੂੰ ਸ਼ੱਫਲ ਕਰਦਾ ਜਾਂਦਾ। ਅਜਿਹਾ ਉਹ ਖਾਸ ਭਾਸ਼ਨ ਵਕਤ ਕਰਦਾ। ਵੈਸੇ ਉਹ ਘੰਟਾ ਭਰ ਤਾਂ ਬਿਨਾਂ ਕਿਸੇ ਤਿਆਰੀ ਤੋਂ ਵੀ ਬੋਲ ਸਕਦਾ ਸੀ। ਉਸ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਉਸ ਦੀ ਪਤਨੀ ਦੀ ਮੌਤ ਇਕ ਨਸਲਵਾਦੀ ਕਤਲ ਹੈ। ਉਹ ਹਸਤਪਾਲ ਉਪਰ ਮੁਕੱਦਮਾ ਕਰਨ ਜਾ ਰਿਹਾ ਹੈ ਤੇ ਉਸ ਨੂੰ ਸਭ ਦੇ ਸਾਥ ਦੀ ਲੋੜ ਹੈ। ਉਸ ਦੇ ਮਗਰ ਹੀ ਹਰ ਭਾਸ਼ਨ ਦੇਣ ਵਾਲਾ ਉਸ ਨਾਲ ਸਾਥ ਦੇਣ ਦਾ ਵਾਅਦਾ ਕਰਦਾ। ਦੋ ਕੌਂਸਲਰ ਪਿੱਛੇ ਬੈਠੇ ਗੱਲ ਕਰ ਰਹੇ ਸਨ ਕਿ ਇਹ ਬਹੁਤ ਘਿਨਾਉਣਾ ਇਲਜ਼ਾਮ ਲਗਾ ਰਿਹਾ ਹੈ, ਜਿਸ ਦਾ ਇਸ ਉਪਰ ਉਲਟਾ ਅਸਰ ਵੀ ਪੈ ਸਕਦਾ ਹੈ। ਮਨਜੀਤ ਕੋਰ ਦੇ ਭਰਾ ਗੁਰਮੇਲ ਸਿੰਘ ਨੇ ਵੀ ਭਾਸ਼ਨ ਦਿਤਾ ਜਿਸ ਵਿਚ ਉਸ ਨੇ ਆਪਣੀ ਭੈਣ ਦੀਆਂ ਢੇਰ ਸਾਰੀਆਂ ਤਾਰੀਫਾਂ ਕੀਤੀਆਂ ਤੇ ਕੁੰਦਨ ਦੀਆਂ ਵੀ ਤੇ ਲੋਕਾਂ ਤੋਂ ਉਸ ਦੇ ਮਕਸਦ ਵਿਚ ਸਹਾਇਤਾ ਕਰਨ ਦੀ ਅਪੀਲ ਵੀ ਕੀਤੀ।

ਭਾਸ਼ਨ ਖਤਮ ਹੋਏ ਤਾਂ ਕੁੰਦਨ ਨੇ ਰਸ਼ਪਾਲ ਨੂੰ ਇਸ਼ਾਰੇ ਨਾਲ ਇਕ ਪਾਸੇ ਬੁਲਾ ਲਿਆ ਤੇ ਆਹਿਸਤੇ ਜਿਹੇ ਕਹਿਣ ਲੱਗਿਆ,

''ਏਹਨੂੰ, ਮੇਰੇ ਮੋਟੂ ਸਾਲ਼ੇ ਨੂੰ ਲੰਡਨ ਈ ਘੁਮਾ ਦੇ, ਸਟਰਿਪਟੀਜ਼ ਬਗੈਰਾ ਦਿਖਾ ਦੇ, ਸਾਲ਼ਾ ਖੁਸ਼ ਹੋ ਜਾਏਗਾ।''

ਰਸ਼ਪਾਲ ਨੇ ਕੁੰਦਨ ਵਲ ਇਕ ਨਜ਼ਰ ਦੇਖਿਆ ਤੇ 'ਹਾਂ' ਵਿਚ ਸਿਰ ਮਾਰਦਾ ਬੋਲਿਆ,

''ਕਿੰਨੇ ਕੁ ਦਿਨ ਹੈਗਾ ਇਹ ਇਥੇ?''

''ਹਫਤਾ ਕੁ ਹੋਰ ਹੈਗਾ।''

ਕੁੰਦਨ ਨੂੰ ਪਤਾ ਸੀ ਕਿ ਗੁਰਮੇਲ ਸਿੰਘ ਰੰਗੀਨ ਤਬੀਅਤ ਦਾ ਬੰਦਾ ਹੈ ਤੇ ਲੰਡਨ ਦੀਆਂ ਰੰਗੀਨੀਆਂ ਦੇਖਣੀਆਂ ਚਾਹੁੰਦਾ ਹੀ ਹੋਵੇਗਾ। ਪਿਛਲੀ ਵਾਰ ਜਦ ਪਾਇਲ ਦੇ ਵਿਆਹ ਸਮੇਂ ਮਨਜੀਤ ਕੋਰ ਦਾ ਛੋਟਾ ਭਰਾ ਗੁਰਨਾਮ ਸਿੰਘ ਆਇਆ ਸੀ ਤਾਂ ਰਸ਼ਪਾਲ ਨੇ ਹੀ ਉਸ ਨੂੰ ਲੰਡਨ ਦੀਆਂ ਅਜਿਹੀਆਂ ਥਾਂਵਾਂ ਦਿਖਾਈਆਂ ਸਨ।

ਮਰਗ ਦੀਆਂ ਸਾਰੀਆਂ ਰਸਮਾਂ ਪੂਰੀਆਂ ਹੋ ਗਈਆਂ। ਅਫਸੋਸ ਕਰਨ ਵਾਲੇ ਆਉਣੋਂ ਹਟ ਗਏ। ਪਾਇਲ ਵਾਪਸ ਆਪਣੇ ਫਲੈਟ ਵਿਚ ਚਲੇ ਗਈ ਤੇ ਅਮਰਜੋਤ ਯੂਨੀਵਰਸਟੀ। ਕੁਝ ਦਿਨਾਂ ਬਾਅਦ ਗੁਰਮੇਲ ਸਿੰਘ ਵੀ ਵਾਪਸ ਇੰਡੀਆ ਚਲੇ ਗਿਆ ਤੇ ਰਹਿ ਗਿਆ ਕੁੰਦਨ ਇਕੱਲਾ। ਉਸ ਨੂੰ ਘਰ ਦੇ ਰੋਟੀ ਬਣਾਉਣ ਤੋਂ ਲੈ ਕੇ ਸਫਾਈ ਕਰਨ ਤਕ ਦੇ ਕੰਮ ਕਰਨ ਦੀ ਕਦੇ ਵੀ ਕੋਈ ਝਿਜਕ ਨਹੀਂ ਸੀ। ਮਨਜੀਤ ਕੋਰ ਤਾਂ ਕਈ ਕਈ ਮਹੀਨੇ ਇੰਡੀਆ ਰਹਿ ਆਇਆ ਕਰਦੀ ਸੀ, ਉਸ ਦੇ ਮਗਰੋਂ ਸਾਰਾ ਘਰ ਉਹ ਆਪ ਸੰਭਾਲ ਲਿਆ ਕਰਦਾ ਸੀ। ਹੁਣ ਉਸ ਨੂੰ ਘਰ ਨੂੰ ਨਹੀਂ ਆਪਣੇ ਆਪ ਨੂੰ ਸੰਭਾਲਣ ਵਿਚ ਮੁਸ਼ਕਲ ਆ ਰਹੀ ਸੀ। ਚਲਦੇ ਹਫਤੇ ਤਾਂ ਉਹ ਕੰਮ ਤੇ ਜਾਂਦਾ ਤੇ ਠੀਕ ਰਹਿੰਦਾ ਪਰ ਸਪਤਾਹ-ਅੰਤ ਤੇ ਸ਼ਰਾਬ ਪੀਣ ਬੈਠਦਾ ਤਾਂ ਜ਼ਿਆਦਾ ਪੀ ਜਾਂਦਾ। ਰੋਕਣ ਵਾਲਾ ਕੋਈ ਨਹੀਂ ਸੀ। ਅਗਲੇ ਦਿਨ ਉਹ ਸਵੇਰੇ ਹੀ ਪੀਣ ਲਗ ਜਾਂਦਾ। ਇਕ ਦਿਨ ਬਨਫੂਲ ਨੇ ਫੋਨ ਕੀਤਾ ਤਾਂ ਉਹ ਅਗਿਓਂ ਸ਼ਰਾਬੀ ਸੀ। ਬਨਫੂਲ ਉਸੇ ਵੇਲੇ ਹੀ ਉਸ ਨੂੰ ਮਿਲਣ ਆ ਗਿਆ। ਬਨਫੂਲ ਹੈਰਾਨ ਹੁੰਦਾ ਆਖਣ ਲਗਿਆ,

''ਓ, ਤੂੰ ਆਪਣੀ ਇਹ ਕੀ ਹਾਲਤ ਬਣਾਈ ਬੈਠਾਂ?''

''ਸਾਲ਼ਿਆ ਬੈਹੜਿਆਂ ਦਿਆ, ਮੇਰੀ ਮਾਂ ਮਰ ਗਈ, ਸ਼ਰਾਬ ਨਾ ਪੀਵਾਂ ਤਾਂ ਕੀ ਕਰਾਂ?''

''ਤੇਰੀ ਮਾਂ ਕਿਵੇਂ ਓਏ?''

''ਜਿਹਦਾ ਦੁੱਧ ਚੁੰਘੀਏ, ਉਹ ਮਾਂ ਈ ਹੁੰਦੀ ਏ!''

ਆਖਦਾ ਕੁੰਦਨ ਹੱਸਣ ਲੱਗਿਆ। ਬਨਫੂਲ ਨੇ ਕਿਹਾ,

''ਓ ਭਾਈ, ਤੂੰ ਤੇ ਹਾਲੇ ਬਹੁਤ ਕੰਮ ਕਰਨੇ ਆਂ, ਤੂੰ ਤੇ ਹੁਣੇ ਈ ਢੇਰੀ ਢਾਹੀ ਬੈਠਾਂ, ਤੂੰ ਹਾਲੇ ਡਾਕਟਰ ਬਣਨੈਂ, ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਲੈਣੈਂ, ਹਾਲੇ ਦਿੱਲੀ ਜਿੱਤਣੀ ਐਂ, ਤੇਰਾ ਕੀ ਪਤਾ ਹਾਲੇ ਵਿਆਹ ਵੀ ਹੋਰ ਕਰਾ ਲਵੇਂ।''

''ਸੱਚ!''

''ਕੀ ਪਤਾ ਰੱਬ ਦੇ ਘਰ ਦਾ!''

ਵਿਆਹ ਦੇ ਨਾਂ 'ਤੇ ਕੁੰਦਨ ਦੇ ਮਨ ਵਿਚ ਲੱਡੂ ਭੁਰਨ ਲੱਗੇ। ਬਨਫੂਲ ਦਾ ਅਗਲੇ ਦਿਨ ਫਿਰ ਫੋਨ ਆ ਗਿਆ। ਬਨਫੂਲ ਨੂੰ ਵੀ ਹੋਰਨਾਂ ਦੋਸਤਾਂ ਵਾਂਗ ਡਰ ਸੀ ਕਿ ਕੁੰਦਨ ਕਿਤੇ ਸ਼ਰਾਬ ਦੀ ਭੇਂਟ ਹੀ ਨਾ ਚੜ੍ਹ ਜਾਵੇ। ਅਗਲੇ ਦਿਨ ਬਨਫੂਲ ਆਕੇ ਉਸ ਨੂੰ ਆਪਣੀ ਨਵੀਂ ਛਪੀ ਕਿਤਾਬ ਦੇ ਗਿਆ ਕਿ ਉਸ ਉਪਰ ਪਰਚਾ ਲਿਖੇ। ਰਾਜ ਰਾਮ ਦੀ ਵੀ ਗਜ਼ਲਾਂ ਦੀ ਕਿਤਾਬ ਆਈ ਸੀ, ਕੁੰਦਨ ਉਸ ਉਪਰ ਪਰਚਾ ਲਿਖਣ ਦੀ ਤਿਆਰੀ ਕਰਨ ਲੱਗਿਆ। ਸ਼ਰਾਬ ਤਾਂ ਉਹ ਪੀਂਦਾ ਪਰ ਉਸ ਨੇ ਇਕ ਪਾਈਆ ਰੱਖਿਆ ਹੋਇਆ ਸੀ, ਬੋਤਲ ਵਿਚੋਂ ਇਹ ਪਾਈਆ ਭਰਦਾ, ਰੋਟੀ ਖਾਣ ਤਕ ਇਸ ਪਾਈਏ ਦੇ ਨਿੱਕੇ ਨਿੱਕੇ ਚਾਰ ਪੈੱਗ ਬਣਾ ਕੇ ਪੀਂਦਾ ਰਹਿੰਦਾ। ਜਦ ਉਹ ਜ਼ਰਾ ਕੁ ਹਵਾ ਪਿਆਜ਼ੀ ਹੁੰਦਾ ਤਾਂ ਉਸ ਦਾ ਦਿਲ ਕਰਨ ਲੱਗਦਾ ਕਿ ਇਸ ਵੇਲੇ ਕੋਈ ਹੋਵੇ ਜਿਸ ਨਾਲ ਗੱਲਾਂ ਕਰ ਸਕੇ।

ਉਸ ਦੇ ਘਰ ਉਪਰ ਜਿਹੜੀ ਵੀ ਮੌਰਟਗੇਜ ਰਹਿੰਦੀ ਸੀ ਮਨਜੀਤ ਕੋਰ ਦੀ ਮੌਤ ਕਾਰਨ ਉਹ ਸਾਰੀ ਬੀਮਾ ਕੰਪਨੀ ਨੇ ਅਦਾ ਕਰ ਦਿਤੀ। ਕੁਝ ਹੋਰ ਵੀ ਬੀਮੇ ਮਨਜੀਤ ਕੋਰ ਨੇ ਕਰਾਏ ਹੋਏ ਸਨ, ਉਹ ਪੈਸੇ ਵੀ ਉਸ ਨੂੰ ਮਿਲ ਗਏ। ਹਸਪਤਾਲ ਉਪਰ ਜਿਹੜਾ ਉਹ ਨਸਲਵਾਦੀ ਹੋਣ ਦਾ ਕੇਸ ਕਰਨਾ ਚਾਹੁੰਦਾ ਸੀ ਉਸ ਦਾ ਇਰਾਦਾ ਛੱਡ ਦਿਤਾ ਕਿਉਂ ਕੋਈ ਪੁੱਖਤਾ ਸਬੂਤ ਨਹੀਂ ਸਨ ਮਿਲ ਰਹੇ।

ਇਕ ਦਿਨ ਪਾਇਲ ਮਿਲਣ ਆਈ ਤਾਂ ਉਹ ਦੋਵੇਂ ਕਿੰਨਾ ਚਿਰ ਇਧਰ ਓਧਰ ਦੀਆਂ ਕਰਦੇ ਰਹੇ। ਅਚਾਨਕ ਕੁੰਦਨ ਨੇ ਪੁੱਛਿਆ,

''ਗੋਲਡੀ ਦਾ ਕੁਝ ਪਤਾ ਏ?''

"ਕਿਉਂ ਡੈਡ, ਹੁਣ ਗੋਲਡੀ ਦਾ ਕਿੱਦਾਂ ਚੇਤਾ ਆ ਗਿਆ?"

"ਮੈਂ ਸੋਚਦਾਂ ਕਿ ਉਹ ਵਿਚਾਰੀ ਹਾਲਾਤ ਦੀ ਸਤਾਈ ਹੋਈ ਕੁੜੀ ਏ, ਤੁਹਾਡੀ ਮੰਮੀ ਵੀ ਉਹਨੂੰ ਨਫਰਤ ਕਰਦੀ ਸੀ, ਹੁਣ ਮੈਂ ਉਹਨੂੰ ਸ਼ੈਲਟਰ ਦੇ ਸਕਦਾਂ।"

"ਡੈਡ, ਜੇ ਤੈਨੂੰ ਔਰਤ ਚਾਹੀਦੀ ਏ ਤਾਂ ਕੋਈ ਹੋਰ ਲੱਭ।"

"ਪਰ ਗੋਲਡੀ...!"

"ਡੈਡ, ਯੂ ਗੋਨਾ ਕਰੇਜ਼ੀ!"

ਪਾਇਲ ਨੇ ਉਸ ਦੀ ਗੱਲ ਕੱਟਦਿਆਂ ਕਿਹਾ।

ਅਗਲੇ ਦਿਨ ਉਸ ਨੇ ਬਨਵੂਲ ਨੂੰ ਫੋਨ ਕੀਤਾ ਤੇ ਆਖਣ ਲੱਗਿਆ,

"ਯਾਰ, ਮੈਂ ਬਹੁਤ ਇਕੱਲਾਂ, ਕੁੜੀ ਤਾਂ ਪਹਿਲਾਂ ਈ ਚਲੇ ਗਈ ਏ ਤੇ ਮੁੰਡੇ ਦੀ ਵੀ ਪੜ੍ਹਾਈ ਖਤਮ ਹੋਈ ਤਾਂ ਉਹਦਾ ਆਪਣਾ ਰਾਹ ਲੈ ਲਏਗਾ, ਮੈਂ ਚਾਹੁੰਨਾ ਕਿ ਸਾਥ ਲਈ ਔਰਤ ਮਿਲ ਜਾਵੇ।"

"ਹੈ ਕੋਈ ਨਜ਼ਰ ਵਿਚ?"

"ਤੈਨੂੰ ਪਤਾ ਏ ਜਿਹੜੀ ਉਹ ਕੁੜੀ ਸੁਰਿੰਦਰ ਕੋਰ ਆਪਣੀਆਂ ਸਟੇਜਾਂ 'ਤੇ ਸ਼ਿਵ ਦੇ ਗੀਤ ਗਾਇਆ ਕਰਦੀ ਸੀ, ਜਿਹਦਾ ਤਲਾਕ ਹੋ ਗਿਆ ਸੀ।"

"ਹਾਂ ਜਾਣਦਾਂ, ਸਾਡੇ ਨਾਲ ਦੀ ਰੋਡ 'ਤੇ ਈ ਰਹਿੰਦੀ ਆ।"

"ਪੁੱਛ ਲੈ ਉਹਨੂੰ, ਉਹ ਵੀ ਇਕੱਲੀ ਤੇ ਮੈਂ ਵੀ, ਇਕੱਠੇ ਰਹਿ ਲੈਨੇ ਆਂ।"

"ਵਿਆਹ ਕਰਾਉਣਾ ਚਾਹੁੰਨਾ?"

"ਨਹੀਂ, ਵਿਆਹ ਨਹੀਂ, ਦੇਖ ਹੁਣ ਮੇਰੇ ਕੋਲ ਘਰ ਏ, ਚਾਰ ਪੈਸੇ ਵੀ ਹੈਗੇ ਨੇ, ਵਿਆਹ ਨਾਲ ਤਾਂ ਅਗਲੀ ਦਾ ਅੱਧ ਬਣ ਜਾਣਾ ਏਂ।"

"ਕੁੰਦਨ ਭਾਈ, ਐਵੇਂ ਵਿਆਹ ਬਿਨਾਂ ਇੰਡੀਅਨ ਕੁੜੀ ਕਿਵੇਂ ਤੇਰੇ ਨਾਲ ਰਹਿਣ ਨੂੰ ਤਿਆਰ ਹੋ ਜਾਊ!"

"ਵਿਆਹ ਦੇ ਬਹੁਤ ਝਮੇਲੇ ਨੇ, ਮੈਂ ਵਿਆਹ ਨਹੀਂ ਕਰਾਉਣਾ, ਫੇਰ ਵੀ ਤੂੰ ਸੁਰਿੰਦਰ ਨੂੰ ਪੁੱਛ ਲੈ, ਮੇਰੀਆਂ ਜ਼ਰਾ ਤਾਰੀਫਾਂ ਕਰ ਦੇਈਂ।

## 18-ਅਣਕਿਆਸਿਆ ਕੁਝ

ਜ਼ਿੰਦਗੀ ਵਿਚ ਬਹੁਤਾ ਕੁਝ ਅਣਕਿਆਸਿਆ ਹੀ ਵਾਪਰਦਾ ਹੈ, ਜਿਸ ਕਾਸੇ ਦੀ ਉਮੀਦ ਨਹੀਂ ਹੁੰਦੀ। ਕੋਈ ਹਾਦਸਾ, ਕੋਈ ਖ਼ਬਰ, ਕੋਈ ਸੁਫਨਾ ਜਾਂ ਫਿਰ ਕੋਈ ਫੋਨ ਕਾਲ, ਨਵੇਂ ਜ਼ਮਾਨੇ ਵਿਚ ਕੋਈ ਈਮੇਲ।

ਡਾਕਟਰ ਮੋਹਣੀ ਦੀ ਜ਼ਿਦਗੀ ਵਿਚ ਵੀ ਬਹੁਤਾ ਕੁਝ ਅਣਕਿਆਸਿਆ ਹੀ ਵਾਪਰਦਾ ਸੀ। ਪਿਤਾ ਦੀ ਮੌਤ ਇਵੇਂ ਅਚਾਨਕ ਹੋਈ ਜਿਵੇਂ ਅਸਮਾਨ ਤੋਂ ਬਿਜਲੀ ਆ ਡਿਗਦੀ ਹੈ। ਘਰ ਵਿਚ ਉਹੀ ਵੱਡੀ ਸੀ ਤੇ ਪਿਤਾ ਵਾਲੀ ਸਾਰੀ ਜ਼ਿੰਮੇਵਾਰੀ ਉਸ ਦੇ ਸਿਰ ਆ ਪਈ, ਜਿਸ ਬਾਰੇ ਉਸ ਨੇ ਕਦੇ ਸੋਚਿਆ ਵੀ ਨਹੀਂ ਸੀ। ਇਵੇਂ ਹੀ ਉਸ ਨੂੰ ਕਾਲਜ ਦੀ ਲੈਕਚਰਾਰਸ਼ਿੱਪ ਮਿਲ ਗਈ ਇਸ ਦੀ ਉਸ ਨੂੰ ਬਿਲਕੁਲ ਆਸ ਨਹੀਂ ਸੀ। ਇਵੇਂ ਹੀ ਉਸ ਦੀ ਲੁਧਿਆਣੇ ਦੇ ਇਕ ਪਰੋਫੈਸਰ ਰਣਬੀਰ ਨਾਲ ਦੋਸਤੀ ਮੁਹੱਤਬ ਵਿਚ ਬਦਲ ਰਹੀ ਸੀ ਤਾਂ ਇਕ ਦਿਨ ਰਣਬੀਰ ਨੇ ਉਸ ਦੇ ਸਾਹਮਣੇ ਵਿਆਹ ਦਾ ਪਸ੍ਰਤਾਵ ਰੱਖ ਦਿਤਾ ਸੀ। ਮੋਹਣੀ ਇਸ ਲਈ ਹਾਲੇ ਤਿਆਰ ਨਹੀਂ ਸੀ ਪਰ ਉਸ ਨੇ ਇਹ ਪ੍ਰਸਤਾਵ ਮਨਜ਼ੂਰ ਕਰ ਲਿਆ। ਉਹ ਬਹੁਤ ਖੁਸ਼ ਸੀ। ਉਹ ਸੋਚਦੀ ਸੀ ਕਿ ਆਖਰ ਵਿਆਹ ਹੀ ਤਾਂ ਹਰ ਕੁੜੀ ਦੀ ਮੰਜ਼ਿਲ ਹੁੰਦਾ ਹੈ। ਫਿਰ ਇਕ ਦਿਨ ਅਚਾਨਕ ਖਬਰ ਮਿਲੀ ਕਿ ਰਣਬੀਰ ਨੇ ਤਾਂ ਇਕ ਹੋਰ ਕੁੜੀ ਨਾਲ ਵਿਆਹ ਕਰਾ ਵੀ ਲਿਆ ਹੈ। ਕੁੜੀ ਵੀ ਉਸ ਨਾਲ ਜਿਹੜੀ ਨਿਤ ਨਵੀਆਂ ਦੋਸਤੀਆਂ ਲਈ ਮਸ਼ਹੂਰ ਸੀ। ਇਸ ਖਬਰ ਨੇ ਮੋਹਣੀ ਨੂੰ ਬਹੁਤ ਦੁਖੀ ਕੀਤਾ ਸੀ। ਮੋਹਣੀ ਨੇ ਝਟਕਾ ਖਾਧਾ ਪਰ ਠੀਕ ਹੋ ਗਈ। ਪਰੋਫੈਸਰ ਨੂੰ ਭੁੱਲਣ ਲੱਗੀ। ਹਾਲੇ ਉਸ ਦੇ ਜ਼ਖ਼ਮ 'ਤੇ ਅੰਗੂਰ ਆਇਆ ਹੀ ਸੀ ਕਿ ਉਹੋ ਪਰੋਫੈਸਰ ਉਸ ਦੇ ਦੁਆਰ 'ਤੇ ਦੁਬਾਰਾ ਆ ਖੜਾ ਹੋਇਆ। ਹੁਣ ਤਕ ਮੋਹਣੀ ਪੈਰਾਂ ਤੇ ਖੜ ਚੁੱਕੀ ਸੀ। ਉਸ ਨੇ ਪਰੋਫੈਸਰ ਨੂੰ ਉਹਨੀਂ ਪੈਰੀਂ ਹੀ ਵਾਪਸ ਮੋੜ ਦਿਤਾ। ਇਸ ਤੋਂ ਬਿਨਾਂ ਡਾਕਟਰ ਹਰੀ ਸਿੰਘ ਦੀ ਪੀ ਐਚ. ਡੀ. ਦੀ ਵਿਦਿਆਰਥਣ ਬਣ ਜਾਣਾ ਵੀ ਇਤਫਾਕ ਹੀ ਸੀ ਤੇ ਫਿਰ ਯੂਨੀਵਰਸਟੀ ਦੀ ਸਭ ਤੋਂ ਘੱਟ ਉਮਰ ਦੀ ਡਾਕਟਰ ਬਣ ਜਾਣਾ ਵੀ। ਇਵੇਂ ਹੋਰ ਵੀ ਬਹੁਤ ਕੁਝ ਅਜਿਹਾ ਉਸ ਨਾਲ ਵਾਪਰ ਜਾਂਦਾ ਜਿਸ ਦਾ ਉਸ ਨੇ ਸੁਫਨਾ ਵੀ ਨਾ ਲਿਆ ਹੁੰਦਾ।

ਪਰ ਇੰਗਲੈਂਡ ਗਈ ਮੋਹਣੀ ਵਲ ਜਦ ਕੁੰਦਨ ਨੇ ਦੋਸਤੀ ਦਾ ਹੱਥ ਵਧਾਇਆ ਸੀ ਤਾਂ ਇਹ ਅਚਾਨਕ ਨਹੀਂ ਸੀ ਕਿਉਂਕਿ ਅਜਿਹੀਆਂ ਗੱਲਾਂ ਅਕਸਰ ਉਸ ਨਾਲ ਵਾਪਰਦੀਆਂ ਰਹਿੰਦੀਆਂ ਸਨ। ਉਸ ਨਾਲ ਕੀ ਹਰ ਔਰਤ ਨਾਲ ਵਾਪਰਦੀਆਂ ਹਨ। ਮਰਦ ਚਾਹੇ ਵਿਆਹਿਆ ਹੋਵੇ ਜਾਂ ਕੁਆਰਾ, ਔਰਤ ਦੇਖੀ ਨਹੀਂ ਕਿ ਸਬੰਧ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਨਹੀਂ। ਮੋਹਣੀ ਨੇ ਬੜੇ ਤਰੀਕੇ ਨਾਲ ਕੁੰਦਨ ਨੂੰ ਟਰਕਾ ਦਿਤਾ ਸੀ। ਫਿਰ ਜਦ ਅਗਲੇ ਸਾਲ ਕੁੰਦਨ ਦਿੱਲੀ ਯੂਨੀਵਰਸਟੀ ਆਇਆ ਤਾਂ ਮੋਹਣੀ ਆਪਣੀ ਸਹੇਲੀ ਰਸ਼ਮੀ ਨੂੰ ਦੱਸ ਰਹੀ ਸੀ,

"ਇਹੋ ਸੀ ਜਿਹੜਾ ਮੇਰੇ 'ਤੇ ਲੱਟੂ ਹੋਇਆ ਫਿਰਦਾ ਸੀ, ਅਖੇ ਤੇਰੇ ਵਿਚੋਂ ਮੈਨੂੰ ਪਰਫੈਕਟ ਔਰਤ ਦਿੱਸਦੀ ਏ!"

"ਸਾਲ਼ੇ ਸਾਰੇ ਮਰਦ ਇਹੋ ਕਹਿੰਦੇ ਨੇ, ਇਹ ਤਾਂ ਮੈਨੂੰ ਬਹੁਤਾ ਈ ਫੂਕੀ ਜਿਹਾ ਲੱਗਦਾ ਏ, ਭਾਸ਼ਣ ਸੁਹਣਾ ਦਿੰਦਾ ਏ ਪਰ ਨਾਲ ਦੀ ਨਾਲ ਆਪਣੀਆਂ ਈ ਤਾਰੀਫਾਂ ਵੀ ਕਰੀ ਜਾਂਦਾ ਏ, ...ਅਗਲੇ ਵੱਲ ਐਂ ਅੱਖਾਂ ਪਾੜ ਪਾੜ ਦੇਖਦਾ ਏ ਜਿਵੇਂ ਪਹਿਲਾਂ ਔਰਤ ਦੇਖੀ ਨਾ ਹੋਵੇ,

...ਕੈਂਪਸ ਵਿਚ ਡਾਕਟਰ ਰੌਸ਼ਨ ਨਾਲ ਇਵੇਂ ਤੁਰਦਾ ਏ ਜਿਵੇਂ ਚਾਬੀ ਦੇ ਕੇ ਕੋਈ ਖਿਡਾਉਣਾ ਛੱਡਿਆ ਹੋਵੇ! ਨਾਲੇ ਏਹਦੀਆਂ ਅੱਖਾਂ ਦੇਖ ਜਿਵੇਂ ਡੱਡੂ ਦੀਆਂ ਬਾਹਰ ਹੀ ਪਈਆਂ ਹੁੰਦੀਆਂ ਨੇ।''

ਗੱਲ ਕਰਦੀ ਰਸ਼ਮੀ ਹੱਸਦੀ ਵੀ ਜਾ ਰਹੀ ਸੀ। ਮੋਹਣੀ ਬੋਲੀ,

''ਹਾਂ ਪਰ ਰਸ਼ਮੀ, ਇਹ ਬਹੁਤ ਹੀ ਇੰਟੈਲੀਜੈਂਟ ਬੰਦਾ ਏ, ਇਹਦੀ ਆਪਣੇ ਸਬਜੈਕਟ 'ਤੇ ਬਹੁਤ ਪਕੜ ਹੁੰਦੀ ਏ।''

''ਮੇਰੀ ਪਿਆਰੀ ਮੋਹਣੀ, ਜੇ ਏਨਾ ਈ ਇੰਟੈਲੀਜੈਂਟ ਏ ਤਾਂ ਤੂੰ ਏਹਦੀ ਦੋਸਤੀ ਮਨਜ਼ੂਰ ਕਿਉਂ ਨਹੀਂ ਕੀਤੀ?''

''ਕਿਉਂਕਿ ਇਹਦੀ ਚੰਗੀ ਭਲੀ ਖੂਬਸੂਰਤ ਪਤਨੀ ਏ, ਦੋ ਬੱਚੇ ਨੇ, ਕੁੜੀ ਤਾਂ ਭਾਵੇਂ ਆਵਾਰਾ ਜਿਹੀ ਏ ਪਰ ਮੁੰਡਾ ਯੂਨੀਵਰਸਟੀ ਵਿਚ ਪੜ੍ਹਦਾ ਏ, ਬੀਬਾ ਏ, ...ਮੈਨੂੰ ਤਾਂ ਇਹਦੀ ਪਤਨੀ ਨੇ ਇਕ ਸੂਟ ਵੀ ਦਿਤਾ ਸੀ।''

ਮੋਹਣੀ ਦੱਸ ਰਹੀ ਸੀ। ਦਿੱਲੀ ਆਏ ਕੁੰਦਨ ਦੇ ਲੈਕਚਰ ਚੱਲਦੇ ਰਹਿੰਦੇ ਸਨ। ਮੋਹਣੀ ਅਕਸਰ ਉਸ ਦੇ ਲੈਕਚਰ ਸੁਣਨ ਜਾਂਦੀ ਤੇ ਬਾਅਦ ਵਿਚ ਉਸ ਨੂੰ ਮਿਲ ਕੇ ਤਾਰੀਫ ਵੀ ਕਰਦੀ ਪਰ ਮੁੜ ਕੇ ਕੁੰਦਨ ਨੇ ਉਸ ਵੱਲ ਕਦੇ ਕੋਈ ਕਦਮ ਨਹੀਂ ਸੀ ਵਧਾਇਆ। ਹੁਣ ਤਕ ਮੋਹਣੀ ਦੀ ਕਵਿਤਾਵਾਂ ਦੀ ਇਕ ਕਿਤਾਬ ਆ ਚੁੱਕੀ ਸੀ ਤੇ ਹਰ ਸਾਹਿਤਕ ਮਹਿਫਲ ਵਿਚ ਉਹ ਆਪਣੀਆਂ ਕਵਿਤਾਵਾਂ ਪੜ੍ਹਿਆ ਕਰਦੀ, ਬਹੁਤੀ ਵਾਰ ਤਰੰਨਮ ਵਿਚ ਪੜ੍ਹਦੀ। ਇਵੇਂ ਮਹਿਫਲ ਵਿਚ ਉਸ ਦੀ ਵਿਸ਼ੇਸ਼ ਜਗਾਹ ਬਣ ਜਾਂਦੀ। ਡਾਕਟਰ ਰੌਸ਼ਨ ਉਸ ਦੀ ਬਹੁਤ ਇੱਜ਼ਤ ਕਰਦਾ ਸੀ। ਉਹ ਨਰਮ ਜਿਹੇ ਸੁਭਾਅ ਦੀ ਮਾਲਕ ਸੀ ਇਸ ਲਈ ਉਸ ਦੇ ਸਾਰਿਆਂ ਨਾਲ ਹੀ ਸਬੰਧ ਠੀਕ ਸਨ। ਯੂਨੀਵਰਸਟੀ ਦੀ ਸਿਆਸਤ ਦਾ ਉਸ ਉਪਰ ਬਹੁਤਾ ਅਸਰ ਨਹੀਂ ਸੀ।...

ਫਿਰ ਇਕ ਦਿਨ ਮੋਹਣੀ ਨੂੰ ਇਕ ਅਣਕਿਆਸੀ ਕਾਲ ਆਈ। ਰਾਤ ਦੇ ਗਿਆਰਾਂ ਵੱਜ ਚੁੱਕੇ ਸਨ। ਉਹ ਸੌਣ ਦੀ ਤਿਆਰੀ ਕਰ ਰਹੀ ਸੀ। ਰਾਤ ਨੂੰ ਫੋਨ ਦੀ ਘੰਟੀ ਵੱਜਣ 'ਤੇ ਸਾਰੇ ਹੀ ਡਰ ਜਾਂਦੇ ਹਨ। ਉਹਨਾਂ ਦੇ ਘਰ ਇਸ ਵਕਤ ਕਦੇ ਵੀ ਕੋਈ ਫੋਨ ਨਹੀਂ ਸੀ ਆਇਆ। ਮੋਹਣੀ ਨੇ ਹੀ ਫੋਨ ਉਠਾਇਆ। ਦੂਜੇ ਪਾਸਿਓਂ ਭਾਰੀ ਜਿਹੀ ਆਵਾਜ਼ ਵਿਚ ਮਰਦ ਬੋਲਿਆ,

''ਜੀ, ਮੈਂ ਡਾਕਟਰ ਮੋਹਣੀ ਨੂੰ ਮਿਲਣਾ ਏਂ।''

''ਦੱਸੋ, ਬੋਲ ਰਹੀ ਆਂ।''

''ਮੋਹਣੀ ਜੀ, ਮੈਂ ਕੁੰਦਨ ਸਿੰਘ ਕੁੰਦਨ ਬੋਲ ਰਿਹਾਂ ਲੰਡਨ ਤੋਂ।''

''ਹੈਲੋ, ਕੁੰਦਨ ਜੀ, ਸਤਿ ਸ੍ਰੀ ਅਕਾਲ! ਕਿਵੇਂ, ਠੀਕ ਓ?''

''ਮੈਂ ਬਿਲਕੁਲ ਠੀਕ ਆਂ, ਤੁਸੀਂ ਖ਼ਬਰ ਸੁਣੀ ਏ ਕਿ ਮੇਰੀ ਪਤਨੀ ਦੀ ਡੈੱਥ ਹੋ ਗਈ ਏ?''

''ਓਹ! ਆਈ ਐਮ ਸੌਰੀ! ਮੈਨੂੰ ਨਹੀਂ ਸੀ ਪਤਾ, ਕਈ ਦਿਨ ਹੋ ਗਏ ਮੈਂ ਯੂਨੀਵਰਸਟੀ ਨਹੀਂ ਗਈ, ਕਿਸੇ ਦੋਸਤ ਨਾਲ ਮੁਲਾਕਾਤ ਵੀ ਨਹੀਂ ਹੋਈ। ...ਕੀ ਗੱਲ ਹੋ ਗਈ, ਬਿਮਾਰ ਸਨ?''

''ਬਸ ਅਚਾਨਕ ਕੁਝ ਹੋਇਆ ਕਿ ਡਾਕਟਰਾਂ ਦੀ ਸਮਝ ਵਿਚ ਕੁਝ ਨਹੀਂ ਆਇਆ, ਇੰਡੀਆ ਆਈ ਸੀ, ਹੈਥੋਂ ਈ ਕੋਈ ਬਿਮਾਰੀ ਲੈ ਆਈ, ਜਾਂ ਕੁਝ ਹੋਰ, ਪਤਾ ਹੀ ਨਹੀਂ ਚੱਲਿਆ ਤੇ ਸਾਨੂੰ ਸਭ ਨੂੰ ਛੱਡ ਕੇ ਤੁਰਦੀ ਬਣੀ।''

''ਕੁੰਦਨ ਜੀ, ਮੈਨੂੰ ਬਹੁਤ ਅਫਸੋਸ ਏ!''

''ਮੋਹਣੀ ਜੀ, ਮੈਂ ਤੁਹਾਨੂੰ ਵਿਆਹ ਲਈ ਪਰੋਪੋਜ਼ ਕਰਨਾ ਚਾਹੁੰਨਾ!''

ਕੁੰਦਨ ਨੇ ਕਿਹਾ ਪਰ ਮੋਹਣੀ ਦੀ ਤਾਂ ਜਿਵੇਂ ਜ਼ੁਬਾਨ ਬੰਦ ਹੋ ਗਈ ਹੋਵੇ। ਉਹ ਕਾਫੀ ਦੇਰ ਤਕ ਉਵੇਂ ਹੀ ਫੋਨ ਫੜ ਕੇ ਖੜੀ ਰਹੀ। ਇਹ ਗੱਲ ਕਦੇ ਉਸ ਨੇ ਸੋਚੀ ਵੀ ਨਹੀਂ ਸੀ ਕਿ ਕੁੰਦਨ ਉਸ ਨੂੰ ਇਵੇਂ ਪ੍ਰੋਪੋਜ਼ ਕਰੇਗਾ। ਉਸ ਨੂੰ ਕੁੰਦਨ ਬਹੁਤ ਹੀ ਅਜੀਬ ਜਿਹਾ ਬੰਦਾ ਲਗਿਆ ਕਿ ਇਕ ਪਾਸੇ ਤਾਂ ਪਤਨੀ ਦੀ ਮੌਤ ਦੀ ਖਬਰ ਸੁਣਾ ਰਿਹਾ ਹੈ ਤੇ ਦੂਜੇ ਪਾਸੇ ਵਿਆਹ ਲਈ ਪ੍ਰੋਪੋਜ਼ ਕਰ ਰਿਹਾ ਹੈ। ਕੁੰਦਨ ਫਿਰ ਬੋਲਿਆ,

''ਦੱਸੋ, ਤੁਸੀਂ 'ਹਾਂ' ਕਹਿੰਦੇ ਹੋ ਕਿ 'ਨਾਂਹ'?''

''ਕੁੰਦਨ ਜੀ, ਮੈਂ ਏਨੀ ਜਲਦੀ ਫੈਸਲਾ ਕਿਵੇਂ ਕਰ ਸਕਦੀ ਆਂ, ਹੁਣ ਤਾਂ ਸੌਣ ਦਾ ਵਕਤ ਹੋ ਰਿਹਾ ਏ, ਇਸ ਵਕਤ ਮੇਰੇ ਲਈ ਕੋਈ ਵੀ ਜਵਾਬ ਦੇਣਾ ਮੁਸ਼ਕਲ ਏ।''

''ਠੀਕ ਏ ਮੈਂ ਤੁਹਾਨੂੰ ਕੱਲ ਨੂੰ ਫੋਨ ਕਰਾਂਗਾ, ਮੈਂ ਤਾਂ ਕਹਾਂਗਾ ਕਿ 'ਹਾਂ' ਕਰੋ ਤੇ ਕੱਲ ਨੂੰ ਹੀ ਇੰਗਲੈਂਡ ਲਈ ਚੜ੍ਹ ਆਵੋ।''

''ਕੁੰਦਨ ਜੀ, ਏਨੀ ਕਾਹਲੀ ਵਿਚ ਮੈਂ ਕਿਸੇ ਨਤੀਜੇ ਤੇ ਨਹੀਂ ਪੁੱਜ ਸਕਦੀ, ਮੈਨੂੰ ਸੋਚਣ ਲਈ ਵਕਤ ਚਾਹੀਦਾ ਏ।''

''ਮੈਂ ਕੱਲ ਫੋਨ ਕਰਾਂਗਾ।''

ਆਖ ਕੇ ਕੁੰਦਨ ਨੇ ਫੋਨ ਰੱਖ ਦਿਤਾ। ਮੋਹਣੀ ਸੋਚਾਂ ਵਿਚ ਡੁੱਬ ਗਈ। ਉਸ ਦੀ ਮਾਂ ਫੋਨ ਸੁਣ ਕੇ ਜਾਗ ਪਈ ਸੀ ਤੇ ਛੋਟੀ ਭਰਜਾਈ ਵੀ। ਉਸ ਨੇ ਮਾਂ ਨੂੰ ਸਾਰੀ ਗੱਲ ਦੱਸਣ ਲੱਗੀ। ਜਦ ਤਕ ਭਰਜਾਈ ਅੰਮ੍ਰਿਤ ਵੀ ਆ ਗਈ। ਮਾਂ ਬਹੁਤ ਖੁਸ਼ ਸੀ। ਭਰਜਾਈ ਬੋਲੀ,

''ਦੀਦੀ, ਇਸ ਤੋਂ ਚੰਗਾ ਮੌਕਾ ਕਿਹੜਾ ਹੋਏਗਾ, ਕੁੰਦਨ ਦਾ ਨਾਂ ਵੀ ਵੱਡਾ ਏ ਤੇ ਇੰਗਲੈਂਡ ਵਿਚ ਏ, ਉਮਰ ਦਾ ਦਸ ਸਾਲ ਦਾ ਫਰਕ ਜ਼ਰੂਰ ਏ ਪਰ ਇਸ ਤੋਂ ਵਧੀਆ ਰਿਸ਼ਤਾ ਕੋਈ ਨਹੀਂ ਜੁੜਨਾ।''

ਅੰਮ੍ਰਿਤ ਨੂੰ ਕਿਤਾਬਾਂ ਪੜ੍ਹਨ ਦਾ ਸ਼ੌਂਕ ਸੀ ਤੇ ਉਹ ਕੁੰਦਨ ਨੂੰ ਚੰਗੀ ਤਰ੍ਹਾਂ ਜਾਣਦੀ ਸੀ। ਮੋਹਣੀ ਅਗਲੇ ਦਿਨ ਉਹ ਡਾਕਟਰ ਹਰੀ ਸਿੰਘ ਨਾਲ ਸਲਾਹ ਕਰਨ ਚਲੇ ਗਈ। ਡਾਕਟਰ ਹਰੀ ਸਿੰਘ ਕੁੰਦਨ ਦੀ ਵਿਦਵਤਾ ਤੋਂ ਤਾਂ ਪ੍ਰਭਾਵਿਤ ਸੀ ਪਰ ਉਸ ਨੂੰ ਉਹ ਮਨੁੱਖ ਦੇ ਤੌਰ 'ਤੇ ਬਹੁਤਾ ਪਸੰਦ ਨਹੀਂ ਸੀ। ਨਾਲ ਦੀ ਨਾਲ ਉਹ ਸੋਚ ਰਿਹਾ ਸੀ ਕਿ ਮੋਹਣੀ ਦੀ ਇਹੋ ਉਮਰ ਹੈ ਵਿਆਹ ਦੀ, ਜੇ ਹੋਰ ਲੇਟ ਹੋ ਗਈ ਤਾਂ ਬਹੁਤ ਲੇਟ ਹੋ ਜਾਵੇਗੀ ਇਸ ਲਈ ਉਸ ਨੇ ਆਪਣੀ ਸਹੀ ਪਾ ਦਿਤੀ। ਫਿਰ ਉਸ ਨੇ ਡਾਕਟਰ ਰੌਸ਼ਨ ਨਾਲ ਸਲਾਹ ਕਰਨੀ ਚਾਹੀ ਕਿਉਂਕਿ ਕੁੰਦਨ

ਉਸ ਕੁੰਦਨ ਉਸ ਦੇ ਬਹੁਤ ਕਰੀਬ ਸੀ। ਡਾਕਟਰ ਰੌਸ਼ਨ ਨੂੰ ਪਹਿਲਾਂ ਹੀ ਸਾਰੀ ਗੱਲ ਦੀ ਖਬਰ ਸੀ। ਅਸਲ ਵਿਚ ਕੁੰਦਨ ਨੇ ਵੀ ਕਈ ਪਾਸੇ ਸਲਾਹ ਕਰਕੇ ਹੀ ਉਸ ਨੂੰ ਇਹ ਪ੍ਰਸਤਾਵ ਰੱਖਿਆ ਸੀ।...

ਮੋਹਣੀ ਦਾ ਨਾਂ ਕੁੰਦਨ ਦੇ ਮਨ ਵਿਚ ਪਹਿਲਾਂ ਹੀ ਆ ਗਿਆ ਸੀ। ਉਸ ਨੂੰ ਤਾਂ ਮੋਹਣੀ ਪਹਿਲੇ ਦਿਨ ਹੀ ਪਸੰਦ ਆ ਗਈ ਸੀ। ਡਾਕਟਰ ਪਤਨੀ ਦਾ ਪਤੀ ਬਣਨਾ ਉਸ ਦੇ ਸੁਫਨਿਆਂ ਵਿਚ ਸ਼ਾਮਲ ਵੀ ਸੀ ਪਰ ਵਿਆਹ ਕਰਾਉਣ ਤੋਂ ਉਸ ਨੂੰ ਝਿਜਕ ਸੀ। ਵਿਆਹ ਤਾਂ ਹੁਣ ਉਹ ਕਿਸੇ ਵੀ ਔਰਤ ਨਾਲ ਨਹੀਂ ਸੀ ਕਰਾਉਣਾ ਚਾਹੁੰਦਾ। ਕਿਸੇ ਨਾਲ ਵਿਆਹ ਕਰਾਉਣ ਦਾ ਮਤਲਬ ਸੀ ਕਿ ਆਪਣੇ ਘਰ, ਪੈਸਿਆਂ ਵਿਚੋਂ ਸਿੱਧਾ ਅੱਧ ਉਸ ਔਰਤ ਨੂੰ ਦੇ ਦੇਣਾ। ਇੰਗਲੈਂਡ ਦਾ ਕਾਨੂੰਨ ਹੀ ਅਜਿਹਾ ਸੀ। ਉਹ ਬਹੁਤੀਆਂ ਸਲਾਹਾਂ ਬਨਫੂਲ ਨਾਲ ਹੀ ਕਰਿਆ ਕਰਦਾ ਸੀ। ਬਨਫੂਲ ਉਸ ਨੂੰ ਸਮਝਾਉਂਦੇ ਹੋਏ ਕਿਹਾ,

"ਕੁੰਦਨ ਸਿਆਂ, ਤੂੰ ਇਹ ਕਿਉਂ ਨਹੀਂ ਸਮਝਦਾ ਕਿ ਕਿਹੜੀ ਔਰਤ ਸਿਰਫ ਤੇਰਾ ਘਰ ਲੈਣ ਲਈ ਹੀ ਵਿਆਹ ਕਰਾਏਗੀ! ਆਖਰ ਵਿਆਹ ਕੋਈ ਡਰਾਮਾ ਤਾਂ ਹੈ ਨਹੀਂ।"

"ਇਹ ਗੱਲ ਨਹੀਂ ਬਨਫੂਲ, ਗੱਲ ਇਤਰਾਂ ਵੇ ਕਿ ਜਦ ਔਰਤ ਨੂੰ ਦਿੱਸਦਾ ਏ ਕਿ ਉਹ ਘਰ ਵਿਚ ਅੱਧ ਦੀ ਮਾਲਕਣ ਏ ਤਾਂ ਉਸ ਦਾ ਐਟੀਚੂਡ ਬਦਲ ਜਾਂਦਾ ਏ ਤੇ ਦੂਜੀ ਗੱਲ ਜਦ ਔਰਤ ਨੂੰ ਪਤਾ ਲੱਗਦਾ ਏ ਕਿ ਤੁਹਾਡੇ ਤੇ ਕੁੱਟ ਮਾਰ ਦਾ ਇਲਜ਼ਾਮ ਲਾ ਕੇ ਤੁਹਾਨੂੰ ਉਹ ਘਰੋਂ ਕੱਢ ਸਕਦੀ ਏ ਤਾਂ ਉਸ ਦੀ ਸੋਚ ਬਦਲ ਜਾਂਦੀ ਏ। ਉਸ ਦੀਆਂ ਜ਼ਰਾ ਕੁ ਅੱਖਾਂ ਬਦਲੀਆਂ ਨਹੀਂ ਤੇ ਤੁਹਾਨੂੰ ਵਿਗੜੇ ਰਿਲੇਸ਼ਨ ਦਾ ਸਹਾਰਾ ਲੈ ਕੇ ਸੜਕ ਤੇ ਲਿਆਂਦਾ ਨਹੀਂ। ...ਇਸੇ ਸੋਚ ਅਧੀਨ ਮਨਜੀਤ ਕੋਰ ਨੇ ਸਾਰੀ ਉਮਰ ਮੇਰੇ ਨਲ਼ ਘੁੱਟੀ ਰੱਖੇ!"

"ਤੇ ਤੂੰ ਕਿਹੜੀ ਉਹਦੇ ਨਾਲ ਭਲੀ ਕਰਦਾ ਸੀ!"

ਆਖਦਾ ਬਨਫੂਲ ਹੱਸਿਆ ਤੇ ਨਾਲ ਹੀ ਕੁੰਦਨ ਵੀ।

ਕੁੰਦਨ ਨੇ ਮੋਹਣੀ ਬਾਰੇ ਲੋਕਾਂ ਤੋਂ ਪਤਾ ਕਰਨਾ ਸ਼ੁਰੂ ਕਰ ਦਿਤਾ। ਉਸ ਦੇ ਪਿਛੋਕੜ ਬਾਰੇ ਤੇ ਉਸ ਦੀ ਆਰਥਿਕ ਸਥਿਤੀ ਬਾਰੇ। ਮੋਹਣੀ ਬਾਰੇ ਮਨ ਬਣਾ ਕੇ ਉਸ ਨੇ ਸਭ ਤੋਂ ਪਹਿਲਾਂ ਬਨਫੂਲ ਨੂੰ ਹੀ ਫੋਨ ਕੀਤਾ, ਬੋਲਿਆ,

"ਲੈ ਬਈ ਬਨਫੂਲ, ਮੈਨੂੰ ਆਪਣੀ ਗੱਲ ਦਾ ਤੋੜ ਮਿਲ ਗਿਆ ਏ। ...ਐਸਾ ਵਧੀਆ ਤੋੜ ਕੇ ਮੇਰੀ ਲਾਈਫ ਈ ਬਦਲ ਜਾਏਗੀ ਜੇਕਰ ਕੌਡੀਆਂ ਸਿੱਧੀਆਂ ਪੈ ਗਈਆਂ।"

"ਇਹ ਕਿਹੜਾ ਤੋੜ ਹੋਇਆ?"

"ਇਹ ਵੇ ਮੋਹਣੀ, ਡਾਕਟਰ ਮੋਹਣੀ। ਜਿਹਦੇ ਮਗਰ ਮੈਂ ਦੋ ਕੁ ਸਾਲ ਪਹਿਲਾਂ ਪਿਆ ਸੀ।"

"ਉਹਦੇ ਨਾਲ ਵਿਆਹ ਕਰਾਏਂਗਾ ਤਾਂ ਘਰ ਤਾਂ ਉਹ ਵੀ ਲੈ ਜਾਵੇਗੀ।"

"ਏਹਦਾ ਵੀ ਤੋੜ ਲੱਭ ਲਿਆ ਮੈਂ, ਪਹਿਲੀ ਗੱਲ ਤਾਂ ਉਹਦੇ ਕੋਲ ਦਿੱਲੀ ਵਿਚ ਦੇ ਰੋਹਨੀ ਇਲਾਕੇ ਵਿਚ ਆਪਣਾ ਫਲੈਟ ਹੈਗਾ ਏ, ਦੂਜੇ ਉਹਦੀ ਜੌਬ ਚੰਗੀ ਏ ਤੇ ਬੈਂਕ ਬੈਲੈਂਸ ਵੀ ਹੈਗਾ। ਡਾਕਟਰ ਰੌਸ਼ਨ ਨੇ ਮੇਰੇ ਲਈ ਸਾਰੀ ਗੱਲ ਦਾ ਪਤਾ ਕਰ ਦਿਤਾ ਏ।"

"ਫੇਰ ਪਾਧਾ ਉਡੀਕਦਾਂ?"

"ਅੜਿੱਕਾ ਇਹ ਵੇ ਕਿ ਪਹਿਲਾਂ ਉਹ ਦੋ ਕੁ ਅਸਫਲ ਜਿਹੇ ਇਸ਼ਕ ਕਰ ਚੁੱਕੀ ਏ, ਪਤਾ ਨਹੀਂ ਹੁਣ ਉਸ ਨੇ ਕਿਸੇ ਹੋਰ ਪਾਸੇ ਕੁਮੈਟਮੈਂਟ ਨਾ ਕਰ ਲਈ ਹੋਵੇ।"

"ਕੁੰਦਨ ਸਿਆਂ, ਤੂੰ ਆਪਣਾ ਆਲੂ ਰੋੜ੍ਹ ਦੇਹ, ਬਾਕੀ ਅਗਲੀ ਦੀ ਮਰਜ਼ੀ।"

"ਬਨਫੂਲ, ਜੇ ਇਹ ਗੱਲ ਬਣ ਗਈ ਤਾਂ ਮੈਂ ਗਿਆ ਫੇਰ ਦਿੱਲੀ, ਦੇਖੀਂ ਫੇਰ ਤੇਰਾ ਭਾਊ ਕਿਤਰਾਂ ਛਾਉਂਦਾ ਇਕ ਵਾਰ ਜਾ ਕੇ, ...ਇਕ ਤਾਂ ਘਰਵਾਲੀ ਡਾਕਟਰ ਤੇ ਦੂਜੇ ਹੁਣ ਮੈਂ ਵੀ ਬਣਿਆਂ ਈ ਬਣਿਆਂ!"

ਕੁੰਦਨ ਨੇ ਮੋਹਣੀ ਨਾਲ ਆਪਣੇ ਰਿਸ਼ਤੇ ਨੂੰ ਲੈ ਕੇ ਕਈ ਸੁਫਨੇ ਬੁਣਨੇ ਸ਼ੁਰੂ ਕਰ ਦਿਤੇ ਸਨ। ਉਸ ਨੂੰ ਯਕੀਨ ਸੀ ਕਿ ਮੋਹਣੀ ਕਦੇ ਨਾਂਹ ਕਰ ਹੀ ਨਹੀਂ ਸਕਦੀ। ਉਹ ਤਾਂ ਪਹਿਲਾਂ ਹੀ ਉਸ ਦੀ ਕਾਇਲ ਸੀ, ਵਿਆਹਿਆ ਹੋਣ ਕੇ ਦੂਰ ਭੱਜ ਰਹੀ ਸੀ। ਹੁਣ ਜੇ ਕਿਸੇ ਹੋਰ ਨਾਲ ਉਸ ਦੇ ਸਬੰਧ ਹੋਏ ਵੀ ਤਾਂ ਉਹਦੇ ਕਰਕੇ ਤੋੜ ਕੇ ਔਹ ਸੁਟ ਦੇਵੇਗੀ। ਉਸ ਤੋਂ ਵਧੀਆ ਪਤੀ ਮੋਹਣੀ ਨੂੰ ਹੋਰ ਕਿਥੋਂ ਮਿਲੇਗਾ। ਉਸ ਨੇ ਪਾਇਲ ਤੇ ਅਮਰਜੋਤ ਨੂੰ ਵੀ ਸਾਰੀ ਗੱਲ ਦੱਸ ਦਿਤੀ ਹੋਈ ਸੀ। ਅਮਰਜੋਤ ਤਾਂ ਕੁਝ ਬੋਲਿਆ ਹੀ ਨਹੀਂ ਸੀ ਕਰਦਾ, ਹਾਲੇ ਪਾਇਲ ਆਪਣੀਆਂ ਸਲਾਹਾਂ ਦੇਣ ਲੱਗ ਪੈਂਦੀ ਸੀ। ਪਾਇਲ ਦਿਲੋਂ ਚਾਹੁੰਦੀ ਸੀ ਕਿ ਕੁੰਦਨ ਹੋਰ ਵਿਆਹ ਨਾ ਕਰਾਵੇ ਪਰ ਉਹ ਉਸ ਦੀ ਇਕੱਲ ਨੂੰ ਵੀ ਸਮਝਦੀ ਸੀ।...

ਕੁੰਦਨ ਨੇ ਮੋਹਣੀ ਨੂੰ ਫਿਰ ਫੋਨ ਕੀਤਾ ਤੇ ਆਖਣ ਲੱਗਿਆ,

"ਜੀ, ਮੋਹਣੀ ਜੀ, ਕਦੋਂ ਆ ਰਹੇ ਓ?"

"ਕੁੰਦਨ ਜੀ, ਮੈਂ ਹਾਲੇ ਫੈਸਲਾ ਨਹੀਂ ਕਰ ਸਕੀ।"

"ਤੁਹਾਡੀ ਕਿਸੇ ਨਾਲ ਕੋਈ ਕੁਮੈਟਮੈਂਟ ਤਾਂ ਨਹੀਂ, ਮੇਰਾ ਮਤਲਬ ਕੋਈ ਸੀਰੀਅਸ ਅਫੈਅਰ ਤਾਂ ਨਹੀਂ ਚੱਲ ਰਿਹਾ?"

"ਨਹੀਂ, ਐਸੀ ਕੋਈ ਗੱਲ ਨਹੀਂ, ਉਹ ਸਭ ਬੀਤੇ ਦੀਆਂ ਗੱਲਾਂ ਨੇ।"

"ਕਿਧਰੇ ਹੋਰ ਰਿਸ਼ਤੇ ਦੀ ਗੱਲ ਤਾਂ ਨਹੀਂ ਪੱਕੀ ਹੋਈ ਜਾਂ ਚੱਲ ਰਹੀ?"

"ਨਹੀਂ ਜੀ, ਅਜਿਹੀ ਵੀ ਕੋਈ ਗੱਲ ਨਹੀਂ।"

"ਫਿਰ ਕੀ ਸੋਚ ਰਹੇ ਓ? ...ਚੁੱਪ ਕਰਕੇ ਟਿਕਟ ਲਵੋ ਤੇ ਚੜ੍ਹ ਆਵੋ।"

ਕੁੰਦਨ ਕਾਹਲਾ ਪੈ ਰਿਹਾ ਸੀ।

ਕਾਹਲੀ ਤਾਂ ਹੁਣ ਮੋਹਣੀ ਵੀ ਪੈਣ ਲੱਗੀ ਸੀ। ਉਸ ਨੂੰ ਵੀ ਇਹ ਰਿਸ਼ਤਾ ਬਹੁਤ ਠੀਕ ਜਾਪ ਰਿਹਾ ਸੀ। ਸਭ ਨੇ ਹਾਮੀ ਭਰ ਦਿਤੀ ਸੀ। ਸਿਰਫ ਡਾਕਟਰ ਰੌਸ਼ਨ ਨੇ ਕਿਹਾ ਸੀ,

"ਸੋਚ ਲੈ ਕੁੜੀਏ, ਕੁੰਦਨ ਹੈਗਾ ਰੱਫ-ਟੱਫ ਬੰਦਾ ਤੇ ਤੂੰ ਠਹਿਰੀ ਮਲੂਕ ਜਿਹੀ!"

ਮੋਹਣੀ ਸੋਚ ਰਹੀ ਸੀ ਕਿ ਕਿੰਨਾ ਕੁ ਰੱਫ-ਟੱਫ ਹੋ ਲਵੇਗਾ! ਆਖਰ ਵਿਦਵਾਨ ਬੰਦਾ ਹੈ, ਲੇਖਕ ਹੈ, ਸੰਵੇਦਨਸ਼ੀਲ ਤਾਂ ਹੋਵੇਗਾ ਹੀ। ਉਸ ਨੇ ਕੁੰਦਨ ਦੇ ਪ੍ਰਸਤਾਵ ਨੂੰ ਮੰਨ ਲਿਆ। ਕੁੰਦਨ ਹਰ ਰੋਜ਼ ਹੀ ਫੋਨ ਕਰਨ ਲੱਗਿਆ ਕਿ ਜਲਦੀ ਤੋਂ ਜਲਦੀ ਆ ਜਾ। ਉਸ ਨੇ ਆਪਣੇ ਕਾਲਜ ਤੋਂ ਲੰਮੀ ਛੁੱਟੀ ਲਈ ਤੇ ਲੰਡਨ ਲਈ ਸੀਟ ਬੁੱਕ ਕਰਾ ਲਈ।...

ਮੋਹਣੀ ਦੇ ਆਉਣ ਦਾ ਕੁੰਦਨ ਨੂੰ ਪਤਾ ਚੱਲਿਆ ਤਾਂ ਉਹ ਚਾਅ ਵਿਚ ਉਡਣ ਲੱਗਿਆ। ਉਹ ਨੇ ਪਾਇਲ ਨੂੰ ਸੱਦਿਆ ਤੇ ਸਾਰੀ ਗੱਲ ਦੱਸੀ। ਪਾਇਲ ਨਾਲ ਹੁਣ ਉਸ ਦੀ ਕਾਫੀ ਨੇੜਤਾ ਹੋ ਗਈ ਸੀ। ਪਾਇਲ ਅਕਸਰ ਉਸ ਨੂੰ ਫੋਨ ਕਰਦੀ ਰਹਿੰਦੀ ਸੀ। ਉਹ ਇਕ ਦਮ ਬੋਲੀ,

"ਡੈਡ, ਜੇ ਮੋਹਣੀ ਆ ਗਈ ਤਾਂ ਤੁਸੀਂ ਮੈਨੂੰ ਪਹਿਲਾਂ ਜਿਹਾ ਪਿਆਰ ਨਹੀਂ ਕਰਨਾ!"

"ਇਹ ਕਿਵੇਂ ਹੋ ਜਾਊ, ਤੂੰ ਮੇਰੀ ਧੀ ਏਂ, ਮੇਰਾ ਪਹਿਲਾ ਪਿਆਰ ਏਂ, ਉਹ ਤੇਰੇ ਤੋਂ ਮੂਹਰੇ ਤਾਂ ਨਹੀਂ ਹੋਣ ਲੱਗੀ!"

"ਤੁਹਾਨੂੰ ਇਹ ਕਿੱਦਾਂ ਪਤਾ ਚੱਲੇਗਾ ਕਿ ਉਹ ਦਿਲੋਂ ਤੁਹਾਡੇ ਨਾਲ ਰਹਿਣਾ ਚਾਹੁੰਦੀ ਐ ਕਿ ਸਿਰਫ ਇੰਗਲੈਂਡ ਖਾਤਰ ਆਈ ਐ? ...ਜਿੱਦਾਂ ਉਹ ਫਰੈੱਸ਼ੀ ਸੀ ਜਿਹਦੇ ਨਾਲ ਮੇਰਾ ਤੁਸੀਂ ਮੱਲੋ ਮੱਲੀ ਵਿਆਹ ਕਰ ਦਿਤਾ ਸੀ।"

"ਮੈਂ ਹਾਲੇ ਉਹਦੇ ਨਾਲ ਓਤਰਾਂ ਈ ਰਹਿ ਕੇ ਦੇਖਣਾ ਏਂ, ਜੇ ਉਹਦੇ ਮਨ ਵਿਚ ਕੋਈ ਗੜਬੜ ਹੋਈ ਤਾਂ ਪਤਾ ਚੱਲ ਜਾਏਗਾ ਤੇ ਮੈਂ ਉਹਨੂੰ ਵਾਪਸ ਤੁਰਦੀ ਕਰਾਂਗਾ, ਮੈਂ ਉਹਦੇ ਨਾਲ ਵਿਆਹ ਉਹਨੂੰ ਪੂਰੀ ਤਰ੍ਹਾਂ ਚੈੱਕ ਕਰ ਹੀ ਕਰਾਵਾਂਗਾ।"

"ਡੈਡ, ...ਬੈਟਰ, ਡੌਂਟ ਡੂ ਐਨੀ ਸੈਕਸ ਵਿਦ ਹਰ!"

## 19-ਦਿੱਲੀ ਦੂਰ ਨਹੀਂ

ਕੁੰਦਨ ਨੂੰ ਹੁਣ ਦਿੱਲੀ ਸਾਹਮਣੇ ਦਿੱਸਣ ਲੱਗ ਪਈ ਸੀ। ਇਕ ਦਿਨ ਉਸ ਨੇ ਬਨਫੂਲ ਨੂੰ ਆਪਣੇ ਘਰ ਸੱਦਿਆ। ਉਸ ਨੂੰ ਉਹ ਪਾਰਟੀ ਕਰਨੀ ਚਾਹੁੰਦਾ ਸੀ। ਮੋਹਣੀ ਨੇ ਕੁਝ ਦਿਨਾਂ ਵਿਚ ਹੀ ਆ ਜਾਣਾ ਸੀ ਫਿਰ ਉਸ ਨੇ ਕਿਸੇ ਨੂੰ ਘਰ ਨਹੀਂ ਸੀ ਬੁਲਾਇਆ ਕਰਨਾ। ਉਸ ਨੂੰ ਪਤਾ ਸੀ ਕਿ ਲੇਖਕ ਲੋਕ ਅਗਲੇ ਦੀ ਪਤਨੀ ਵਲ ਹੀ ਦੇਖੀ ਜਾਂਦੇ ਹਨ ਤੇ ਜਦ ਪਤਨੀ ਲੇਖਕਾ ਹੋਵੇ, ਪੰਜਾਬੀ ਦੀ ਡਾਕਟਰ ਵੀ ਹੋਵੇ ਉਸ ਨਾਲ ਤਾਂ ਗੱਲਾਂ ਕਰਨ ਦਾ ਬਹਾਨਾ ਮਿਲ ਹੀ ਜਾਣਾ ਹੋਇਆ। ਬਨਫੂਲ ਨਾਲ ਬੈਠਾ ਬੈਠਾ ਉਹ ਕੁਝ ਜ਼ਿਆਦਾ ਹੀ ਸ਼ਰਾਬੀ ਹੋ ਗਿਆ। ਉਹ ਕਹਿਣ ਲੱਗਿਆ,

"ਭਾਊ ਬਨਫੂਲ, ਦੇਖ ਮੈਂ ਰੋਹੜੂ ਦਾ ਜੇਠੂ ਹੁਣ ਚੱਲਿਆਂ ਜੇ ਇੰਡੀਆ ਦੀ ਰਾਜਧਾਨੀ!"

"ਤੂੰ ਪਹਿਲਾਂ ਈ ਲੰਡਨ ਵਿਚ ਬੈਠਾਂ, ਲੰਡਨ ਦੁਨੀਆਂ ਦੀ ਰਾਜਧਾਨੀ ਐਂ।"

"ਸਾਡਾ ਲੰਡਨ ਵਿਚ ਵਸਣਾ ਕਾਹਦਾ ਵਸਣਾ! ਅਸੀਂ ਤਾਂ ਵਾਕਫ ਹੀ ਸੌ ਬੰਦੇ ਦੇ ਹੋਵਾਂਗੇ ਜਾਂ ਦੋ ਸੌ ਦੇ, ਅੰਗਰੇਜ਼ ਤਾਂ ਸਾਨੂੰ ਕੋਈ ਜਾਣਦਾ ਈ ਨਹੀਂ, ਸਾਡੀ ਛੋਟੇ ਜਿਹੇ ਭਾਈ ਚਾਰੇ ਤਕ ਹੀ ਪਹੁੰਚ ਏ, ਮੈਨੂੰ ਤਾਂ ਲੰਡਨ ਰਹਿ ਕੇ ਵੀ ਲੱਗਦਾ ਏ ਕਿ ਮੈਂ ਹਾਲੇ ਰੋਹੜੂ ਵਿਚ ਈ ਆਂ, ਦਿੱਲੀ ਸਾਡੀ ਅਸਲੀ ਰਾਜਧਾਨੀ ਏਂ।"

"ਕੁੰਦਨ ਸਿਆਂ, ਏਨੇ ਸਾਲ ਇੰਗਲੈਂਡ ਵਿਚ ਰਹਿ ਕੇ ਇੰਡੀਆ ਰਹਿਣਾ ਔਖਾ ਹੋ ਜਾਂਦਾ, ...ਦੇਖੀਂ ਤੂੰ ਸਿਰ 'ਤੇ ਪੈਰ ਰੱਖ ਕੇ ਵਾਪਸ ਦੌੜੇਂਗਾ!"

"ਬਨਫੂਲ, ਮੈਂ ਬਹੁਤ ਜ਼ਿਦੀਆ ਆਦਮੀ ਆਂ, ਜਿਹੜਾ ਫੈਸਲਾ ਲੈਨਾਂ ਉਹਦੇ ਤੇ ਪੂਰਾ ਉਤਰਦਾਂ, ਮਰਦਾ ਮਰ ਜਾਊਂ ਪਰ ਏਤਰਾਂ ਵਾਪਸ ਨਹੀਂ ਆਉਣ ਲੱਗਿਆ।"

"ਤੇਰੀ ਜੌਬ?"

"ਉਹ ਪਤਾ ਕਰ ਲਿਆ ਮੈਂ, ਅਰਲੀ ਰਿਟਾਇਰਮੈਂਟ ਲੈ ਲੈਣੀ ਆਂ।"

ਕੁੰਦਨ ਨੇ ਆਪਣੇ ਸੁਭਾਅ ਮੁਤਾਬਕ ਸਾਰੇ ਪਰੋਗਰਾਮ ਬਣਾ ਰੱਖੇ ਸਨ।...

ਮੋਹਣੀ ਨੇ ਚਾਰ ਵਜੇ ਸ਼ਾਮ ਏਅਰਪੋਰਟ 'ਤੇ ਪੁੱਜਣਾ ਸੀ। ਕੁੰਦਨ ਉਸ ਲਈ ਵਿਸ਼ੇਸ਼ 'ਜੀ ਆਇਆਂ' ਦਾ ਇੰਤਜ਼ਾਮ ਕਰਨਾ ਚਾਹੁੰਦਾ ਸੀ। ਉਸ ਨੇ ਪਾਇਲ ਨੂੰ ਵੀ ਸੱਦ ਲਿਆ, ਅਮਰਜੋਤ ਤਾਂ ਘਰ ਹੀ ਸੀ। ਉਸ ਨੂੰ ਕ੍ਰਿਸਮਸ ਦੀਆਂ ਛੁੱਟੀਆਂ ਸਨ। ਕੁੰਦਨ ਦਾ ਉਤਸ਼ਾਹ ਦੇਖ ਕੇ ਪਾਇਲ ਬੋਲੀ,

"ਡੈਡ, ਤੁਸੀਂ ਉਸ ਔਰਤ ਨੂੰ ਜਾਣਦੇ ਵੀ ਨਹੀਂ ਫਿਰ ਏਨੀ ਤਿਆਰੀ ਕਿਉਂ ਕਰੀ ਜਾ ਰਹੇ ਓ!"

"ਉਹ ਮੇਰੀ ਹੋਣ ਵਾਲੀ ਪਤਨੀ ਏ।"

"ਤੁਹਾਨੂੰ ਕੀ ਪਤਾ ਕਿ ਉਹ ਕਿਹੋ ਜਿਹੀ ਹੋਵੇਗੀ?"

"ਆਸ ਏ ਚੰਗੀ ਈ ਹੋਵੇਗੀ ਪਰ ਉਸ ਦੀ ਆਦਰਯੋਗ ਰਿਸੈਪਸ਼ਨ ਤਾਂ ਚਾਹੀਦੀ ਹੀ ਏ।"

"ਐਜ਼ ਯੂ ਵਿਸ਼!"

ਪਾਇਲ ਨੇ ਭੈੜਾ ਜਿਹਾ ਮੂੰਹ ਬਣਾਉਂਦਿਆਂ ਆਖਿਆ।

ਕੁੰਦਨ ਨੇ ਚਾਰ ਰੰਗੇ ਫੁੱਲਾਂ ਦੇ ਵਿਸ਼ੇਸ਼ ਗੁਲਦਸਤੇ ਦਾ ਇੰਤਜ਼ਾਮ ਕੀਤਾ। ਸਿਆਲ ਹੋਣ ਕਰਕੇ ਫੁੱਲ ਬਹੁਤ ਮਹਿੰਗੇ ਸਨ। ਉਸ ਨੇ ਦੋ ਹਾਰ ਵੀ ਲੈ ਲਏ ਤਾਂ ਜੋ ਮੋਹਣੀ ਦੇ ਉਤਰਦਿਆਂ ਹੀ ਇਕ ਦੂਜੇ ਦੇ ਗਲ਼ ਵਿਚ ਪਾ ਦੇਣ ਤੇ ਵਿਆਹ ਦੀ ਰਸਮ ਉਥੇ ਹੀ ਹੋ ਜਾਵੇ। ਉਸ ਨੇ ਮੋਹਣੀ ਲਈ ਲਾਲ ਰੰਗ ਦੇ ਸੂਟ ਵੀ ਸੰਵਾ ਲਏ। ਉਸ ਨੇ ਮੋਹਣੀ ਬਾਰੇ ਅੰਦਾਜ਼ਾ ਲਗਾ ਲਿਆ ਸੀ ਕਿ ਮਨਜੀਤ ਕੌਰ ਵਰਗਾ ਡੀਲ-ਡੌਲ ਹੀ ਸੀ ਉਸਦਾ। ਪਹਿਲਾਂ ਉਹ ਸੋਚ ਰਿਹਾ ਸੀ ਕਿ ਕੁਝ ਹੋਰ ਦੋਸਤਾਂ ਨੂੰ ਏਅਰਪੋਰਟ 'ਤੇ ਨਾਲ ਲੈ ਜਾਵੇ ਪਰ ਫਿਰ ਇਰਾਦਾ ਬਦਲ ਲਿਆ। ਅਮਰਜੋਤ ਡੈਡ ਦੀ ਗੱਲ ਸੁਣਦਾ ਜਾ ਰਿਹਾ ਸੀ। ਉਸ ਦੇ ਮਨ ਵਿਚ ਇਹ ਦੇਖਣ ਦੀ ਕੁਝ ਕੁ ਉਤੇਜਨਾ ਸੀ ਕਿ ਕੀ ਹੋਵੇਗਾ ਪਰ ਪਾਇਲ ਬਹੁਤੀ ਖੁਸ਼ ਨਹੀਂ ਸੀ। ਪਿਛਲੇ ਦਿਨਾਂ ਵਿਚ ਕੁੰਦਨ ਹਰ ਵੇਲੇ ਮੋਹਣੀ ਦੀਆਂ ਗੱਲਾਂ ਕਰਦਾ ਰਿਹਾ ਸੀ ਜਿਸ ਕਾਰਨ ਪਾਇਲ ਨੂੰ ਮੋਹਣੀ ਨਾਲ ਈਰਖਾ ਹੋਣ ਲੱਗਦੀ। ਉਹ ਤਿੰਨੇ ਚਾਰ ਵਜੇ ਹੀਥਰੋ ਪੁੱਜ ਗਏ। ਫਲਾਈਟ ਵਕਤ ਸਿਰ ਹੀ ਪੁੱਜ ਰਹੀ ਸੀ। ਦਿੱਲੀ ਤੋਂ ਆਈ ਫਲਾਈਟ ਦੀਆਂ ਸਵਾਰੀਆਂ ਬਾਹਰ ਨਿਕਲਣ ਲੱਗੀਆਂ। ਕੁਝ ਦੇਰ ਬਾਅਦ ਮੋਹਣੀ ਵੀ ਆਪਣੀ ਟਰਾਲੀ ਧਕਦੀ ਹੋਈ ਬਾਹਰ ਆ ਗਈ। ਉਹ ਤਿੰਨੋਂ ਹੀ ਉਸ ਵੱਲ ਅਹੁਲੇ। ਮੋਹਣੀ ਨੇ ਵੀ ਉਹਨਾਂ ਨੂੰ ਦੇਖ ਲਿਆ ਸੀ। ਕੁੰਦਨ ਨੇ ਦੋਵੇਂ ਹੱਥ ਜੋੜ ਕੇ ਮੋਹਣੀ ਨੂੰ ਸਤਿ ਸ੍ਰੀ ਆਕਾਲ ਬੁਲਾਈ, ਅਮਰਜੋਤ ਨੇ ਵੀ। ਪਾਇਲ ਨੇ ਖਾਲੀ ਹੈਲੋ ਹੀ ਕਿਹਾ। ਕੁੰਦਨ ਨੇ ਫੁੱਲਾਂ ਦਾ ਗੁਲਦਸਤਾ ਮੋਹਣੀ ਨੂੰ ਦੇ ਦਿਤਾ ਤੇ ਬੋਲਿਆ,

"ਵੈੱਲਕੰਮ ਟੂ ਲੰਡਨ!"

ਅਮਰਜੋਤ ਇਕ ਹਾਰ ਮੋਹਣੀ ਨੂੰ ਫੜਾਉਂਦਿਆਂ ਬੋਲਿਆ,

"ਇਹ ਤੁਹਾਡੇ ਲਈ ਐ, ਤੁਸੀਂ ਡੈਡ ਦੇ ਪਾ ਦਿਓ।"

ਮੋਹਣੀ ਨੂੰ ਬਹੁਤੀ ਗੱਲ ਸਮਝ ਨਹੀਂ ਸੀ ਲੱਗ ਰਹੀ। ਕੁੰਦਨ ਨੇ ਹਾਰ ਮੋਹਣੀ ਦੇ ਗਲ਼ ਵਿਚ ਪਾ ਦਿਤਾ ਤੇ ਅਮਰਜੋਤ ਦੇ ਦੁਬਾਰਾ ਕਹਿਣ 'ਤੇ ਮੋਹਣੀ ਨੇ ਕੁੰਦਨ ਦੇ ਗਲ਼ ਵਿਚ। ਅਮਰਜੋਤ ਨੇ ਦੋਨਾਂ ਨੂੰ ਵਧਾਈਆਂ ਦੇ ਦਿਤੀਆਂ। ਫਿਰ ਉਹ ਛੋਟੀਆਂ ਗੱਲਾਂ ਕਰਦੇ ਤੁਰ ਪਏ। ਕੁਝ ਮਿੰਟਾਂ ਵਿਚ ਹੀ ਘਰ ਆ ਗਏ। ਘਰ ਵਿਚ ਚਾਹ-ਪਾਣੀ ਤੇ ਨਾਲ ਸਮੋਸੇ ਤੇ ਮਠਿਆਈ ਵੀ ਰੱਖੀ ਹੋਈ ਸੀ। ਚਾਹ-ਪਾਣੀ ਪੀ ਕੇ ਕੁੰਦਨ ਮੋਹਣੀ ਨੂੰ ਕਹਿਣ ਲੱਗਿਆ,

"ਆਓ, ਤੁਹਾਨੂੰ ਮੈਂ ਘਰ ਦਿਖਾ ਦੇਵਾਂ।"

ਮੋਹਣੀ ਕੁੰਦਨ ਦੇ ਮਗਰ ਮਗਰ ਤੁਰ ਪਈ। ਕੁੰਦਨ ਨੇ ਉਪਰਲੇ ਤਿੰਨੋ ਬੈੱਡਰੂਮ ਦਿਖਾਏ, ਫਿਰ ਰਸੋਈ ਤੇ ਗਾਰਡਨ ਵੀ ਪਰ ਉਸ ਨੇ ਆਪਣਾ ਕਮਰਾ ਨਾ ਦਿਖਾਇਆ। ਉਸ ਨੂੰ ਲਗਦਾ ਸੀ ਕਿ ਉਸ ਵਿਚੋਂ ਹਾਲੇ ਵੀ ਸਿਗਰਟਾਂ ਦਾ ਮੁਸ਼ਕ ਆ ਰਿਹਾ ਹੋਵੇਗਾ। ਉਸ ਨੇ ਕਮਰੇ ਦੀ ਸਫਾਈ ਕੀਤੀ ਸੀ ਤੇ ਖਿੜਕੀ ਵੀ ਖੁਲ੍ਹੀ ਰੱਖੀ ਹੋਈ ਸੀ ਪਰ ਉਸ ਨੂੰ ਪਤਾ ਸੀ ਧੂੰਏਂ ਦਾ ਮੁਸ਼ਕ ਗਿਆ ਅਸਾਨੀ ਨਾਲ ਨਹੀਂ ਜਾਂਦਾ। ਕੁੰਦਨ ਨੇ ਮੋਹਣੀ ਤੋਂ ਇੰਡੀਆ ਨੂੰ ਉਸ ਦੇ ਪੁੱਜਣ ਦਾ ਫੋਨ ਕਰਵਾ ਦਿਤਾ ਤੇ ਆਪ ਵੀ ਮੋਹਣੀ ਦੀ ਮਾਂ ਤੇ ਭਰਾ-ਭਰਜਾਈ ਨਾਲ ਗੱਲਾਂ ਵੀ ਕੀਤੀਆਂ।

ਮੋਹਣੀ ਅਮਰਜੋਤ ਤੇ ਪਾਇਲ ਨਾਲ ਨੇੜਤਾ ਪੈਦਾ ਕਰਨ ਲਈ ਗੱਲਬਾਤ ਕਰਨ ਲੱਗੀ। ਕੁੰਦਨ ਰਸੋਈ ਜਾ ਕੇ ਓਵਨ ਖੋਹਲ ਕੇ ਬਣ ਰਹੇ ਕ੍ਰਿਸਮਸ-ਡਿਨਰ ਦਾ ਜਾਇਜ਼ਾ ਲਿਆ। ਫਿਰ ਉਸ ਨੇ ਡਾਈਨਿੰਗ ਟੇਬਲ ਵਾਈਨ, ਵੋਦਕੇ ਤੇ ਵਿਸਕੀ ਦੀਆਂ ਬੋਤਲਾਂ ਸਜਾਉਣੀਆਂ ਸ਼ੁਰੂ ਕਰ ਦਿਤੀਆਂ। ਅਮਰਜੋਤ ਵੀ ਉਠ ਕੇ ਉਸ ਦੀ ਮੱਦਦ ਕਰਨ ਲੱਗ ਪਿਆ। ਕੁੰਦਨ ਨੇ ਪੁੱਛਿਆ,

"ਮੋਹਣੀ ਜੀ, ਕੀ ਲਵੋਂਗੇ, ਵਾਈਨ ਜਾਂ ਕੁਝ ਹੋਰ?"

"ਕੁੰਦਨ ਜੀ, ਮੈਂ ਤਾਂ ਨਹੀਂ ਪੀਂਦੀ।"

"ਕੋਈ ਗੱਲ ਨਹੀਂ, ਥੋੜੀ ਜਿਹੀ ਵਾਈਨ ਲੈ ਲਵੋ, ਇਸ ਵਿਚ ਕੁਝ ਨਹੀਂ ਹੁੰਦਾ।"

ਮੋਹਣੀ ਦੇ ਜਵਾਬ ਨੂੰ ਉਡੀਕੇ ਬਿਨਾਂ ਕੁੰਦਨ ਨੇ ਉਸ ਲਈ ਵਾਈਨ ਦਾ ਇਕ ਗਲਾਸ ਬਣਾ ਦਿਤਾ। ਆਪਣੇ ਲਈ ਵਿਸਕੀ ਦਾ ਪੈੱਗ ਤੇ ਪਾਇਲ ਲਈ ਵੋਦਕੇ ਦਾ ਬਣਾ ਲਿਆ। ਅਮਰਜੋਤ ਨੇ ਪਹਿਲਾਂ ਬੀਅਰ ਪੀਣੀ ਸੀ ਤੇ ਫਿਰ ਉਸ ਨੇ ਵਿਸਕੀ ਦਾ ਇਕ ਪੈੱਗ ਲੈਣਾ ਸੀ। ਕੁੰਦਨ ਨੇ ਸਭ ਦੇ ਜਾਮ ਉਹਨਾਂ ਨੂੰ ਪਕੜਾਏ ਤੇ ਆਪਣੇ ਪੈੱਗ ਨੂੰ ਉਪਰ ਉਠਾਉਂਦਾ ਬੋਲਿਆ,

"ਮੈਰੀ ਕ੍ਰਿਸਮਸ ਟੂ ਐਵਰੀਬੌਡੀ!"

ਮੋਹਣੀ ਨੇ ਵੀ ਆਪਣਾ ਗਲਾਸ ਉਪਰ ਕਰ ਦਿਤਾ। ਫਿਰ ਉਸ ਨੇ ਇਕ ਘੁੱਟ ਭਰਿਆ। ਪਿਛਲੀ ਵਾਰੀ ਇੰਗਲੈਂਡ ਆਈ ਤਾਂ ਉਸ ਨੇ ਵਾਈਨ ਪੀਤੀ ਸੀ। ਫਿਰ ਉਹ ਸਾਰੇ ਆਪਸ ਵਿਚ ਨਿੱਕੀਆਂ ਨਿੱਕੀਆਂ ਗੱਲਾਂ ਕਰਨ ਲੱਗੇ। ਮੋਹਣੀ ਨੂੰ ਇਹ ਮਹੌਲ ਚੰਗਾ ਲਗਿਆ। ਕੁੰਦਨ ਦੋ ਕੁ ਵਾਰ ਗੁਸਲ ਜਾਣ ਦੇ ਬਹਾਨੇ ਸਿਗਰਟ ਪੀ ਆਇਆ ਸੀ। ਪਾਇਲ ਨੇ ਆਪਣਾ ਪੈੱਗ ਮੁਕਾਉਣ ਤੋਂ ਬਾਅਦ ਸਿਗਰਟ ਲਾ ਲਈ। ਮੋਹਣੀ ਨੇ ਇਕ ਵਾਰ ਉਸ ਵਲ ਹੋਰਵੇਂ ਦੇਖਿਆ ਤੇ ਫਿਰ ਸਹਿਜ ਹੋ ਗਈ। ਕੁੰਦਨ ਦੋ ਕੁ ਪੈੱਗ ਤੋਂ ਬਾਅਦ ਨਸ਼ੇ ਵਿਚ ਆ ਗਿਆ। ਉਸ ਨੂੰ ਪਾਇਲ ਨੇ ਸਿਗਰਟ ਫੜਾ ਦਿਤੀ ਤੇ ਉਹ ਵੀ ਸਾਹਮਣੇ ਹੀ ਪੀਣ ਲਗਿਆ। ਮੋਹਣੀ ਇਕ ਵਾਰ ਤਾਂ ਹਿੱਲ ਗਈ। ਉਸ ਨੂੰ ਨਹੀਂ ਸੀ ਪਤਾ ਕਿ ਕੁੰਦਨ ਸਿਗਰਟ ਪੀਂਦਾ ਹੈ। ਇਹ ਗੱਲ ਨਹੀਂ ਸੀ ਕਿ ਉਸ ਦੇ ਚੌਗਿਰਦੇ ਵਿਚ ਲੋਕ ਸਿਗਰਟਾਂ ਨਹੀਂ ਸਨ ਪੀਂਦੇ ਪਰ ਉਸ ਦਾ ਆਪਣਾ ਪਰਿਵਾਰ ਸਿੱਖੀ ਰਹਿਤਾਂ ਵਾਲਾ ਸੀ। ਉਹ ਆਪ ਗੁਰਦਵਾਰੇ ਦੀ ਨਿੱਤ ਨੇਮਣ ਸੀ। ਕੀਰਤਨ ਵੀ ਕਰਦੀ। ਸ਼ਬਦ ਵੀ ਗਾਇਆ ਕਰਦੀ ਸੀ। ਕਮਰੇ ਵਿਚ ਗੁਰੂ ਨਾਨਕ ਦੇਵ ਦੀ ਤੇ ਗੁਰੂ ਗੋਬਿੰਦ ਸਿੰਘ ਦੀ ਲਗੀ ਤਸਵੀਰ ਇਸ ਗੱਲ ਦੀ ਗਵਾਹੀ ਭਰਦੀ ਸੀ ਕਿ ਕੁੰਦਨ ਦਾ ਪਰਿਵਾਰ ਇਕ ਸਿੱਖ ਪਰਿਵਾਰ ਸੀ ਫਿਰ ਸਿਗਰਟਾਂ ਕਿਉਂ, ਇਹ ਸਵਾਲ ਉਸ ਦੇ ਮਨ ਵਿਚ ਪਲ ਕੁ ਲਈ ਉਠਿਆ ਪਰ ਫਿਰ ਸ਼ਾਂਤ ਹੋ ਗਿਆ।

ਅਮਰਜੋਤ ਨੇ ਰਸੋਈ ਵਿਚੋਂ ਆ ਕੇ ਐਲਾਨ ਕੀਤਾ ਕਿ ਟਰਕੀ ਤਿਆਰ ਹੈ। ਸਾਰੇ ਖਾਣੇ ਦੀ ਤਿਆਰੀ ਕਰਨ ਲੱਗੇ। ਅਮਰਜੋਤ ਤੇ ਕੁੰਦਨ ਨੇ ਖਾਣੇ ਮੇਜ਼ ਤੇ ਲਗਾਇਆ। ਮੋਹਣੀ ਨੇ ਉਠ ਕੇ ਉਹਨਾਂ ਦੀ ਮੱਦਦ ਕਰਨੀ ਚਾਹੀ ਪਰ ਕੁੰਦਨ ਨੇ ਉਸ ਨੂੰ ਬੈਠੇ ਰਹਿਣ ਲਈ ਕਿਹਾ। ਜਦ ਖਾਣਾ ਪਲੇਟਾਂ ਵਿਚ ਆ ਗਿਆ ਤਾਂ ਮੋਹਣੀ ਇਸ ਨੂੰ ਖਾਣ ਤੋਂ ਝਿਜਕ ਰਹੀ ਸੀ। ਕੁੰਦਨ ਸਮਝ ਗਿਆ ਤੇ ਕਹਿਣ ਲੱਗਿਆ,

"ਮੋਹਣੀ ਜੀ, ਇਸ ਵਿਚ ਬੀਫ ਨਹੀਂ ਏ, ਇਹ ਟਰਕੀ ਏ, ਇਹ ਚਿਕਨ ਵਰਗਾ ਜਾਨਵਰ ਹੁੰਦਾ ਏ, ਇਸ ਨੂੰ ਕ੍ਰਿਸਮਸ ਦਾ ਵੱਡਾ ਖਾਣਾ ਸਮਝਿਆ ਜਾਂਦਾ ਏ।"

"ਕੁੰਦਨ ਜੀ, ਟਰਕੀ ਦਾ ਤਾਂ ਮੈਨੂੰ ਪਤਾ ਏ, ਮੈਂ ਬੀਫ ਤੋਂ ਡਰਦੀ ਆਂ।"

"ਬੀਫ ਅਸੀਂ ਵੀ ਬਹੁਤ ਘੱਟ ਖਾਂਦੇ ਹਾਂ, ਬਰਗਰ ਬਗੈਰਾ ਹੀ। ...ਆਹ ਇਕ ਪਾਸੇ ਤੁਹਾਡੇ ਲਈ ਮਿਰਚ-ਮਸਾਲਾ ਰੱਖੇ ਹੋਏ ਨੇ ਕਿਉਂਕਿ ਅੰਗਰੇਜ਼ੀ ਖਾਣੇ ਵਿਚ ਇਹ ਨਹੀਂ ਵਰਤੇ ਜਾਂਦੇ।"

ਕੁੰਦਨ ਉਸ ਨੂੰ ਦੱਸ ਰਿਹਾ ਸੀ। ਉਸ ਨੇ ਮੋਹਣੀ ਨੂੰ ਇਕ ਹੋਰ ਗਲਾਸ ਭਰ ਦਿਤਾ ਪਰ ਮੋਹਣੀ ਦਾ ਇਕ ਗਲਾਸ ਨਾਲ ਹੀ ਬੁਰਾ ਹਾਲ ਹੋ ਰਿਹਾ ਸੀ। ਉਸ ਨੂੰ ਇਹ ਸਭ ਚੰਗਾ ਚੰਗਾ ਲਗ ਰਿਹਾ ਸੀ। ਸਿਗਰਟਾਂ ਵਾਲਾ ਰੋੜ ਜ਼ਰੂਰ ਜ਼ਰਾ ਕੁ ਰੜਕ ਰਿਹਾ ਸੀ, ਨਹੀਂ ਤਾਂ ਇਹੋ ਹੀ ਉਹ ਚਾਹੁੰਦੀ ਸੀ ਕਿ ਇਕ ਪਰਿਵਾਰ ਵਿਚ ਉਹ ਇਵੇਂ ਹੀ ਬੈਠੀ ਹੋਵੇ। ਉਸ ਨੂੰ ਘਰ ਮਿਲ ਗਿਆ ਸੀ, ਏਨਾ ਜ਼ਹੀਨ ਤੇ ਵੱਡੇ ਨਾਂ ਵਾਲਾ ਪਤੀ, ਉਸ ਨੂੰ ਹੋਰ ਕੀ ਚਾਹੀਦਾ ਸੀ। ਉਹ ਕੁਝ ਦੇਰ ਹੋਰ ਬੈਠੇ। ਪਾਇਲ ਨੇ ਉਸ ਨੂੰ ਉਹ ਕਮਰਾ ਦਿਖਾ ਦਿਤਾ ਜਿਥੇ ਉਸ ਨੇ ਸੌਣਾ ਸੀ। ਕੁੰਦਨ ਬੋਲਿਆ,

"ਮੋਹਣੀ ਜੀ, ਤੁਸੀਂ ਸਫਰ ਦੇ ਥੱਕੇ ਹੋਵੋਂਗੇ, ਸੌਂ ਜਾਵੋ, ਸਵੇਰੇ ਜਲਦੀ ਉਠਾਂਗੇ ਤੇ ਗੱਲਾਂ ਕਰਾਂਗੇ।

ਸਵੇਰੇ ਪਾਇਲ ਨਾਸ਼ਤਾ ਕਰ ਕੇ ਸਭ ਨੂੰ ਅਲਵਿਦਾ ਕਹਿੰਦੀ ਆਪਣੇ ਫਲੈਟ ਵਿਚ ਚਲੇ ਗਈ। ਕੁੰਦਨ ਮੋਹਣੀ ਦਾ ਹੱਥ ਫੜ ਆਪਣੇ ਬੈੱਡਰੂਮ ਵਿਚ ਲੈ ਗਿਆ। ਇਹ ਦਿਨ ਉਸ ਦਾ 'ਸੁਹਾਗ ਰਾਤ' ਸੀ। ਜਦ ਉਸ ਨੇ ਮੋਹਣੀ ਨੂੰ ਬਾਹਾਂ ਵਿਚ ਲਿਆ ਤਾਂ ਉਹ ਬੋਲੀ,

"ਕੁੰਦਨ ਜੀ, ਹਾਲੇ ਤਾਂ ਆਪਣਾ ਵਿਆਹ ਵੀ ਨਹੀਂ ਹੋਇਆ!"

"ਮੋਹਣੀ ਜੀ, ਵਿਆਹ ਤਾਂ ਕੱਲ ਆਪਣਾ ਏਅਰਪੋਰਟ 'ਤੇ ਹੀ ਹੋ ਗਿਆ ਸੀ, ਜਦ ਆਪਾਂ ਇਕ ਦੂਜੇ ਦੇ ਹਾਰ ਪਾ ਲਏ ਸਨ। ਹਾਂ, ਕੋਰਟ ਮੈਰਿਜ ਆਪਾਂ ਛੁੱਟੀਆਂ ਤੋਂ ਬਾਅਦ ਇਕ ਦਮ ਕਰ ਲੈਣੀ ਏ ਤੇ ਧਾਰਮਿਕ ਵਿਆਹ ਤੁਸੀਂ ਜਦ ਕਹਿੰਦੇ ਹੋ ਕਰ ਲੈਂਦੇ ਹਾਂ, ਇਥੇ ਕਰਨਾ ਇਥੇ ਨਹੀਂ ਤਾਂ ਇੰਡੀਆ ਚਲੇ ਚੱਲਾਂਗੇ।"

ਆਖਦਾ ਕੁੰਦਨ ਹੋਰ ਅਗੇ ਵਧਣ ਲੱਗਿਆ। ਮੋਹਣੀ ਰੋਕਦੀ ਰਹੀ ਪਰ ਉਹ ਵਧਦਾ ਗਿਆ। ਮੋਹਣੀ ਨੂੰ ਵੀ ਇਹ ਸਭ ਚੰਗਾ ਲਗ ਰਿਹਾ ਸੀ। ਉਸ ਨੇ ਅਚਾਨਕ ਦੇਖਿਆ ਕਿ ਕੁੰਦਨ ਸਹਿਵਾਸ ਲਈ ਤਿਆਰ ਨਹੀਂ ਹੈ। ਉਸ ਨੂੰ ਜ਼ਰਾ ਕੁ ਹੈਰਾਨੀ ਹੋਈ ਤੇ ਡਰ ਵੀ ਲਗਿਆ ਕਿ ਕੋਈ ਗੜਬੜ ਹੀ ਨਾ ਹੋਵੇ। ਕੁੰਦਨ ਨੇ ਉਠ ਕੇ ਸਿਗਰਟ ਪੀਤੀ, ਕਮਰੇ ਵਿਚ ਇਕ ਗੇੜਾ ਕੱਢਿਆ ਤੇ ਮੁੜ ਬਿਸਤਰ ਵਿਚ ਆ ਪਿਆ।...

ਸ਼ਾਮ ਨੂੰ ਉਹ ਗੁਰਦਵਾਰੇ ਗਏ। ਕੁੰਦਨ ਤਾਂ ਕਦੇ ਜਾਂਦਾ ਹੀ ਨਹੀਂ ਸੀ ਪਰ ਇਹ ਮੋਹਣੀ ਦੀ ਫਰਮਾਇਸ਼ ਸੀ। ਉਹ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਪਤੀ-ਪਤਨੀ ਦੇ ਤੌਰ 'ਤੇ ਮੱਥਾ ਟੇਕਣਾ ਚਾਹੁੰਦੀ ਸੀ। ਸਾਧਾਰਣ ਹਾਲਾਤ ਵਿਚ ਕੁੰਦਨ ਉਸ ਨੂੰ ਰਾਮਗੜ੍ਹੀਆ ਗੁਰਦਵਾਰੇ ਲੈ ਕੇ ਜਾਂਦਾ ਪਰ ਉਥੇ ਉਸ ਦੀ ਵਾਕਫੀ ਬਹੁਤ ਸੀ। ਸਾਰੀ ਮੈਨੇਜਮੈਂਟ ਉਸ ਨੂੰ ਜਾਣਦੀ ਸੀ ਇਸ ਲਈ ਉਹ ਮੋਹਣੀ ਨੂੰ ਵੱਡੇ ਗੁਰਦਵਾਰੇ ਲੈ ਗਿਆ। ਕੁੰਦਨ ਨੇ ਵੀ ਮੋਹਣੀ ਦੇ ਨਾਲ ਹੀ ਮੱਥਾ ਟੇਕਿਆ। ਮੋਹਣੀ ਮਿੰਟ ਕੁ ਲਈ ਅੱਖਾਂ ਮੀਟ ਕੇ ਵਾਹਿਗੁਰੂ ਤੋਂ ਕੁਝ ਮੰਗਦੀ ਰਹੀ। ਵਾਪਸ ਮੁੜਦਿਆਂ ਮੋਹਣੀ ਨੇ ਅਚਾਨਕ ਪੁੱਛਿਆ,

"ਕੁੰਦਨ ਜੀ, ਤੁਹਾਡੀ ਜ਼ਾਤ ਕੀ ਏ?"

ਕੁੰਦਨ ਨੇ ਉਸ ਵਲ ਦੇਖਿਆ ਤੇ ਹੱਸਣ ਲੱਗਿਆ ਤੇ ਬੋਲਿਆ,

"ਵਾਹ! ਅਸੀਂ ਵਿਆਹ ਵੀ ਕਰਾ ਲਿਆ ਤੇ ਤੁਹਾਨੂੰ ਮੇਰੀ ਜ਼ਾਤ ਦਾ ਵੀ ਨਹੀਂ ਪਤਾ! ਅਸੀਂ ਕੰਬੋਅ-ਜੱਟ ਹੁੰਦੇ ਆਂ।"

"ਇਹ ਜੱਟ ਤਾਂ ਮੈਂ ਸੁਣਿਆਂ, ਸਾਡੇ ਗਵਾਂਢ ਸੰਧੂ ਰਹਿੰਦੇ ਨੇ ਪਰ ਕੰਬੋਅ-ਜੱਟ ਨਹੀਂ ਕਦੇ ਸੁਣਿਆਂ।"

"ਮੋਹਣੀ ਜੀ, ਜ਼ਾਤ ਨਾਲ ਤੁਹਾਨੂੰ ਕੋਈ ਫਰਕ ਪੈਂਦਾ ਏ?"

"ਬਿਲਕੁਲ ਨਹੀਂ ਪੈਂਦਾ ਜੀ, ਇਹ ਤਾਂ ਮੇਰੀ ਮਾਂ ਮੈਨੂੰ ਪੁੱਛਦੀ ਸੀ ਮੈਂ ਕਿਹਾ ਸੀ ਕਿ ਉਹਨਾਂ ਦੀ ਜ਼ਾਤ ਲੇਖਕ ਏ।"

"ਬਿਲਕੁਲ ਠੀਕ ਕਿਹਾ ਤੁਸੀਂ, ਸਾਡੀ ਜ਼ਾਤ ਲੇਖਕ ਹੀ ਏ।"

"ਇਹ ਕੁੰਦਨ ਤਾਂ ਤੁਹਾਡਾ ਤਖੱਲਸ ਏ ਪਰ ਸਰਨੇਮ ਕੀ ਏ?"

"ਸਰਨੇਮ ਸਾਡਾ ਢੋਟ ਏ ਤੇ ਤੁਹਾਡਾ?"

"ਸਾਡਾ ਧੰਜਲ ਏ।"

"ਤੁਸੀਂ ਤਖਾਣ ਓ?"

"ਤੁਹਾਨੂੰ ਨਹੀਂ ਪਤਾ? ਡਾਕਟਰ ਹਰੀ ਸਿੰਘ ਸਾਡੇ ਰਿਸ਼ਤੇਦਾਰ ਨੇ।"

"ਓਹ, ਆਈ ਸੀ! ਮੈਂ ਤਾਂ ਤੁਹਾਨੂੰ ਭਾਪੇ ਹੀ ਸਮਝਦਾ ਰਿਹਾ! ...ਵਾਹ! ਕੈਸਾ ਵਿਆਹ ਏ ਸਾਡਾ ਕਿ ਸਾਨੂੰ ਇਕ ਦੂਜੇ ਦੀ ਜ਼ਾਤ-ਗੋਤ ਦਾ ਵੀ ਨਹੀਂ ਪਤਾ।"

ਉਹ ਦੋਵੇਂ ਹੀ ਇਸ ਗੱਲ ਤੇ ਹੱਸਣ ਲੱਗੇ। ਦੋਨਾਂ ਨੂੰ ਹੀ ਇਕ ਦੂਜੇ ਦੀ ਗੱਲਬਾਤ ਵਿਚ ਇਮਾਨਦਾਰੀ ਦਿਸੀ। ਦੋਵੇਂ ਹੀ ਇਕ ਦੂਜੇ ਦੇ ਹੋਰ ਨੇੜੇ ਆਉਣ ਲੱਗੇ। ਕੁੰਦਨ ਨੂੰ ਮੋਹਣੀ ਦੀ ਗੱਲਬਾਤ ਵਿਚ ਸਹਿਜ ਤੇ ਨਿਸ਼ੰਗਤਾ ਜਿਹੀ ਚੰਗੀ ਲੱਗ ਰਹੀ ਸੀ। ਮਨਜੀਤ ਵਿਚ ਤਾਂ ਇਹ ਗੱਲ ਹੈ ਹੀ ਨਹੀਂ ਸੀ। ਮੋਹਣੀ ਵੀ ਸੋਚ ਰਹੀ ਸੀ ਕਿ ਉਹ ਬਿਨਾਂ ਵਿਆਹ ਤੋਂ ਉਸ ਦੀ ਪਤਨੀ ਬਣ ਕੇ ਕੋਈ ਬੁਰਾ ਨਹੀਂ ਸੀ ਕੀਤਾ। ਭਾਵੇਂ ਆਉਣ ਵਾਲੇ ਦਿਨਾਂ ਵਿਚ ਹਮਬਿਸਤਰੀ ਵੇਲੇ ਸ਼ਰਾਬੀ ਹੋਏ ਕੁੰਦਨ ਦੇ ਸੁਭਾਅ ਵਿਚਲਾ ਤਸ਼ੱਦਦ ਚੰਗਾ ਨਹੀਂ ਸੀ ਲੱਗਿਆ ਪਰ ਫਿਰ ਵੀ ਉਹ ਪ੍ਰਸੰਨ ਸੀ। ਛੁੱਟੀਆਂ ਤਕ ਦਿਨ ਵਿਆਹ ਵਾਂਗ ਲੰਘੇ। ਫਿਰ ਅਮਰਜੋਤ ਵਾਪਸ ਯੂਨੀਵਰਸਟੀ ਚਲੇ ਗਿਆ ਤੇ ਕੁੰਦਨ ਨੇ ਕੰਮ ਤੇ ਜਾਣਾ ਸ਼ੁਰੂ ਕਰ ਦਿਤਾ। ਕਈ ਵਾਰੀ ਮੋਹਣੀ ਉਸ ਦੇ ਨਾਲ ਹੀ ਚਲੇ ਜਾਂਦੀ ਤੇ ਡਾਕਖਾਨੇ ਦੇ ਨਾਲ ਪੈਂਦੀ ਲਾਇਬਰੇਰੀ ਵਿਚ ਜਾ ਬੈਠਦੀ। ਕਈ ਵਾਰ ਘਰ ਹੀ ਰਹਿ ਜਾਂਦੀ ਤਾਂ ਜੋ ਘਰ ਦਾ ਕੰਮ ਕਰ ਸਕੇ। ਘਰ ਦੇ ਕੰਮ ਕਰਨ ਦੀ ਉਸ ਦੀ ਬਹੁਤੀ ਆਦਤ ਨਹੀਂ ਸੀ ਕਿਉਂਕਿ ਉਹਦੀ ਭਰਜਾਈ ਜਾਂ ਮਾਂ ਹੀ ਰੋਟੀ ਪਾਣੀ ਤੇ ਸਾਫ-ਸਫਾਈ ਦਾ ਕੰਮ ਕਰਦੀਆਂ ਸਨ, ਫਿਰ ਵੀ ਜਿੰਨਾ ਕੁ ਹੁੰਦਾ ਉਹ ਕਰ ਦਿੰਦੀ। ਜਦ ਕਦੇ ਵੀ ਕੁੰਦਨ ਨੂੰ ਵਕਤ ਮਿਲਦਾ, ਉਹ ਆਪਣੀਆਂ ਕਿਤਾਬਾਂ ਮੋਹਣੀ ਨੂੰ ਦਿਖਾਉਂਦਾ ਆਪਣੀ ਵਿਦਵਤਾ ਦਾ ਰੋਅਬ ਪਾਉਣ ਲੱਗਦਾ। ਮੋਹਣੀ ਵੀ ਉਸ ਨਾਲ ਸਾਹਿਤਕ

ਵਿਸ਼ਿਆਂ ਨੂੰ ਲੈ ਕੇ ਬਹਿਸਾਂ ਕਰਦੀ। ਅਜਿਹੀਆਂ ਬਹਿਸਾਂ ਕਰਨੀਆਂ ਕੁੰਦਨ ਨੂੰ ਚੰਗੀਆਂ ਲੱਗਦੀਆਂ। ਉਸ ਨੂੰ ਡਾਕਟਰਨੀ ਨਾਲ ਵਿਆਹ ਕਰਾਉਣ ਦਾ ਮਜ਼ਾ ਆਉਣ ਲੱਗਦਾ। ਉਹ ਉਸ ਨਾਲ ਆਪਣੇ ਥੀਸਸ ਬਾਰੇ ਸਲਾਹਾਂ ਕਰਦਾ ਤੇ ਆਪਣੇ ਨਵੇਂ ਨਾਵਲ ਬਾਰੇ ਵੀ ਜਿਸ ਨੂੰ ਲਿਖਣ ਦੀ ਉਹ ਕਾਫੀ ਦੇਰ ਤੋਂ ਤਿਆਰੀ ਕਰ ਰਿਹਾ ਸੀ।

ਕੁੰਦਨ ਦੇ ਮੋਹਣੀ ਨਾਲ ਵਿਆਹ ਦੀ ਖ਼ਬਰ ਸਾਰੇ ਹੀ ਸਾਹਿਤਕ ਹਲਕਿਆਂ ਵਿਚ ਇਕ ਦਮ ਫੈਲ ਗਈ। ਸਾਰੇ ਲੇਖਕ ਦੋਸਤ ਹੈਰਾਨ ਵੀ ਸਨ ਤੇ ਕੁੰਦਨ ਨਾਲ ਈਰਖਾ ਵੀ ਕਰ ਰਹੇ ਸਨ। ਉਹ ਕਹਿੰਦੇ ਕਿ ਉਸ ਨੂੰ ਤਾਂ ਪਤਨੀ ਦਾ ਮਰਨਾ ਬਹੁਤ ਰਾਸ ਆ ਗਿਆ ਸੀ; ਕੁਪੱਤੀ ਪਤਨੀ ਤੋਂ ਖਹਿੜਾ ਛੁੱਟ ਗਿਆ, ਬੀਮੇ ਦੇ ਪੈਸੇ ਮਿਲ ਗਏ ਉਪਰੋਂ ਦੀ ਜਵਾਨ ਤੇ ਡਾਕਟਰ ਨਵੀਂ-ਨਕੋਰ ਪਤਨੀ ਵੀ।

ਇਕ ਦਿਨ ਕਿਸੇ ਦਾ ਫੋਨ ਆਇਆ। ਕੁੰਦਨ ਨੇ ਹੀ ਚੁੱਕਿਆ। ਦੂਜੇ ਪਾਸੇ ਔਰਤ ਦੀ ਆਵਾਜ਼ ਸੀ। ਉਹ ਬੋਲੀ,

"ਕੁੰਦਨ ਜੀ, ਮੇਰਾ ਨਾਂ ਕਮਲਜੀਤ ਏ, ਪਾਰਕ ਐਵੇਨਿਊ ਤੇ ਰਹਿੰਨੀ ਆਂ, ਮੈਂ ਮਨਜੀਤ ਦੀ ਸਹੇਲੀ ਵੀ ਆਂ, ਤੁਸੀਂ ਕਈ ਵਾਰੀ ਸਾਡੇ ਘਰ ਆ ਚੁੱਕੇ ਓ।"

"ਬਿਲਕੁਲ ਕਮਲਜੀਤ ਜੀ, ਮੈਨੂੰ ਯਾਦ ਏ, ਤੁਸੀਂ ਮਨਜੀਤ ਕੋਰ ਦੇ ਖਾਸ ਫ੍ਰੈਂਡ ਓ। ...ਕੀ ਹਾਲ ਏ ਤੁਹਾਡਾ?"

"ਮੇਰਾ ਹਾਲ ਤਾਂ ਠੀਕ ਏ ਪਰ ਤੁਹਾਡਾ ਹਾਲ ਠੀਕ ਨਹੀਂ ਜਾਪਦਾ!"

"ਕੀ ਮਤਲਬ ਤੁਹਾਡਾ?"

"ਤੁਸੀਂ ਵਿਆਹ ਬੇਸ਼ੱਕ ਕਰਾ ਲੈਂਦੇ ਪਰ ਮਨਜੀਤ ਦਾ ਸਿਵਾ ਤਾਂ ਠੰਡਾ ਹੋ ਲੈਣ ਦਿੰਦੇ!"

"ਤੁਸੀਂ ਕੌਣ ਹੁੰਦੇ ਓ ਮੇਰੇ ਘਰ ਵਿਚ ਦਖਲ ਦੇਣ ਵਾਲੇ, ਤੁਸੀਂ ਆਪ ਤਾਂ ਆਪਣੇ ਆਦਮੀ ਨੂੰ ਇੰਡੀਆ ਵਾੜ ਛੱਡਿਆ ਏ ਤੇ ਹੁਣ ਦੂਜਿਆਂ ਦੇ ਘਰਾਂ ਵਿਚ ਝਾਕਣ ਡਹੇ ਓ!"

ਪਹਿਲਾਂ ਕੁੰਦਨ ਨੇ ਹੌਲੀ ਆਵਾਜ਼ ਵਿਚ ਕਿਹਾ ਤੇ ਫਿਰ ਗਾਲ੍ਹੀਂ ਉਤਰ ਆਇਆ। ਉਸ ਔਰਤ ਨੇ ਕਾਹਲੀ ਨਾਲ ਫੋਨ ਰੱਖ ਦਿਤਾ। ਕੁੰਦਨ ਹੈਰਾਨ ਹੋਇਆ ਸੋਚਦਾ ਜਾ ਰਿਹਾ ਸੀ ਕਿ ਲੋਕ ਕਿੰਨੇ ਘੋਖੀ ਹਨ, ਕਿਵੇਂ ਦੂਜੇ ਦੀ ਗੱਲ ਵਿਚ ਆਪਣਾ ਨੱਕ ਵਾੜ ਦਿੰਦੇ ਹਨ। ਮੋਹਣੀ ਨੂੰ ਇਸ ਗੱਲ ਦਾ ਪਤਾ ਚੱਲਿਆ ਤਾਂ ਉਸ ਦੇ ਮਨ ਨੂੰ ਹਲਕੀ ਜਿਹੀ ਠੇਸ ਵੱਜੀ ਜਿਵੇਂ ਕਿ ਉਹ ਹੀ ਇਸ ਦੀ ਕਸੂਰਵਾਰ ਹੋਵੇ।

ਛੇਤੀ ਹੀ ਕੁੰਦਨ ਸਿੰਘ ਨੇ ਵਿਆਹ ਨੂੰ ਰਜਿਸਟਰ ਕਰਨ ਲਈ ਅਪਲਾਈ ਕਰ ਦਿਤਾ। ਇਸ ਨੂੰ ਕੁਝ ਹਫਤੇ ਲੱਗ ਜਾਣੇ ਸਨ। ਇਕ ਦਿਨ ਮੋਹਣੀ ਨੇ ਕਿਹਾ,

"ਕੁੰਦਨ ਜੀ, ਮੈਨੂੰ ਕੋਈ ਕੰਮ ਈ ਲੱਭ ਦਿਓ।"

ਇਹ ਸੁਣ ਕੇ ਕੁੰਦਨ ਹੱਸਣ ਲੱਗਿਆ ਤੇ ਬੋਲਿਆ,

"ਆਪਣੇ ਹੱਥ ਦੇਖ ਜ਼ਰਾ, ਇਹ ਕੰਮ ਕਰਨ ਵਾਲ਼ੇ ਹੈਗੇ ਨੇ ਭਲਾ!"

"ਕਿਉਂ?"

"ਇਥੇ ਕੰਮ ਬਹੁਤੇ ਫੈਕਟਰੀਆਂ ਦੇ ਨੇ, ਤੇਰੀ ਪੜ੍ਹਾਈ ਇਥੇ ਕੋਈ ਮੈਹਨੇ ਨਹੀਂ ਰਖਾਉਂਦੀ, ਇਥੇ ਡਾਕਟਰੀ ਸਿਰਫ ਰੋਅਬ ਪਾਉਣ ਲਈ ਈ ਹੁੰਦੀ ਏ।"

## 20-ਮੈਂ ਡਾਕਟਰ

ਢਾਈ ਸਾਲ ਤੋਂ ਉਤੇ ਹੋ ਗਏ ਸਨ ਉਸ ਨੂੰ ਪੀ ਐਚ. ਡੀ. ਲਈ ਰਜਿਸਟਰ ਹੋਇਆਂ, ਇੰਨਾ ਕੁ ਹੀ ਸਮਾਂ ਹੋ ਗਿਆ ਸੀ ਆਪਣੇ ਨਾਂ ਨਾਲ ਡਾਕਟਰ ਲਿਖਣ ਲਈ ਤੜਫਦਿਆਂ। ਹੁਣ ਮੋਹਣੀ ਨਾਲ ਵਿਆਹ ਵੀ ਹੋ ਚੁੱਕਿਆ ਸੀ। ਡਾਕਟਰ ਪਤਨੀ ਦਾ ਪਤੀ ਹੋਣ ਦਾ ਅਨੰਦ ਪੂਰੀ ਤਰ੍ਹਾਂ ਮਾਣ ਰਿਹਾ ਸੀ ਪਰ ਹੁਣ ਇਹ ਅਨੰਦ ਚੁਭਣ ਲੱਗਿਆ ਸੀ। ਜਦ ਕੋਈ ਮੋਹਣੀ ਨੂੰ ਡਾਕਟਰ ਸਾਹਿਬਾ ਕਹਿ ਕੇ ਬੁਲਾਉਂਦਾ ਤਾਂ ਕੁੰਦਨ ਨੂੰ ਕੁਝ ਹੋਣ ਲੱਗਦਾ। ਉਹ ਪੀ ਐਚ ਡੀ. ਮੁਕੰਮਲ ਕਰਨ ਲਈ ਕਾਹਲਾ ਪੈ ਜਾਂਦਾ। ਕਿੰਨਾ ਕੁਝ ਸੋਚ ਕੇ ਕੁੰਦਨ ਸਿੰਘ ਨੇ ਕੰਮ ਤੋਂ ਲੰਮੀ ਛੁੱਟੀ ਲੈ ਕੇ ਇੰਡੀਆ ਚਲੇ ਜਾਣ ਦਾ ਪਰੋਗਰਾਮ ਬਣਾ ਲਿਆ। ਉਹ ਨਾਲੇ ਤੇ ਆਪਣੀ ਡਾਕਟਰੇਟ ਪੂਰੀ ਕਰ ਲੈਣੀ ਚਾਹੁੰਦਾ ਸੀ ਤੇ ਨਾਲੇ ਦਿੱਲੀ ਰਹਿ ਕੇ ਦਿੱਲੀ ਦੇ ਮਜ਼ੇ ਵੀ ਦੇਖਣੇ ਚਾਹੁੰਦਾ ਸੀ। ਉਸ ਨੇ ਸੋਚਿਆ ਕਿ ਆਪਣਾ ਨਾਵਲ ਵੀ ਉਹ ਦਿੱਲੀ ਰਹਿ ਕੇ ਹੀ ਪੂਰਾ ਕਰੇਗਾ। ਅਮਰਜੋਤ ਇਮਥਿਆਨਾਂ ਤੋਂ ਪਹਿਲਾਂ ਹੋਈਆਂ ਛੁੱਟੀਆਂ ਕਾਰਨ ਘਰ ਆਇਆ ਹੋਇਆ ਸੀ। ਉਸ ਨੇ ਅਮਰਜੋਤ ਨੂੰ ਕਿਹਾ,

"ਲੈ ਬਈ ਪੁੱਤਰਾ, ਘਰ ਦੇ ਖਰਚ ਹੁਣ ਤੂੰ ਈ ਦੇਵੇਂਗਾ ਕਿਉਂਕਿ ਮੈਂ ਤਾਂ ਇੰਡੀਆ ਚੱਲਿਆਂ।"

"ਡੈਡ, ਮੈਂ ਕਿਥੋਂ ਦੇਵਾਂਗਾ? ਮੈਂ ਕਿਹੜਾ ਕੋਈ ਕੰਮ ਕਰਦਾਂ, ਮੈਂ ਤਾਂ ਹਾਲੇ ਪੜ੍ਹਦਾਂ।"

"ਦੇਖ, ਇਥੇ ਤੈਨੂੰ ਐਡਾ ਵੱਡਾ ਘਰ ਰਹਿਣ ਲਈ ਮਿਲ਼ਿਆ ਹੋਇਆ ਏ, ਜੇ ਬਾਹਰ ਕਿਰਾਏ 'ਤੇ ਰਹੇਂਗਾ ਤਾਂ ਉਥੇ ਰਹਿਣ ਦੇ ਕਿਰਾਏ ਦਾ ਵੀ ਤਾਂ ਇੰਤਜ਼ਾਮ ਕਰਨਾ ਈ ਪਏਗਾ!"

ਅਮਰਜੋਤ ਪਿਓ ਵਲ ਹੈਰਾਨੀ ਨਾਲ ਦੇਖਣ ਲੱਗਿਆ। ਉਸ ਨੇ ਪੁੱਛਿਆ,

"ਡੈਡ, ਮੈਂ ਤੁਹਾਡੀ ਗੱਲ ਸਮਝਿਆ ਨਹੀਂ। ਕੀ ਕਹਿ ਰਹੇ ਹੋ ਤੁਸੀਂ?"

"ਮੈਂ ਇਹ ਕਹਿ ਰਿਹਾਂ ਕਿ ਹੁਣ ਤੂੰ ਆਪਣਾ ਖਰਚ ਆਪ ਚਲਾ। ਨਾਲ ਦੀ ਨਾਲ ਘਰ ਦੇ ਸਾਰੇ ਖਰਚੇ ਵੀ ਤੂੰ ਹੀ ਕਰ।"

"ਤੁਹਾਡਾ ਮਤਲਬ ਕਿ ਇਹ ਘਰ ਹੁਣ ਮੇਰਾ ਨਹੀਂ ਰਿਹਾ।"

"ਘਰ ਤਾਂ ਤੇਰਾ ਹੀ ਏ ਪਰ ਇਸ ਦੇ ਖਰਚੇ ਵੀ ਤਾਂ ਚੁੱਕਣੇ ਹੋਣਗੇ। ਮੈਂ ਤਾਂ ਹੁਣ ਇੰਡੀਆ ਚੱਲਿਆਂ। ਪੜ੍ਹਾਈ ਦੇ ਨਾਲ ਨਾਲ ਕੋਈ ਜੌਬ ਵੀ ਲੱਭ।"

ਅਮਰਜੋਤ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਪਿਓ ਦੇ ਮੂੰਹੋਂ ਉਸ ਨੂੰ ਇਹ ਸ਼ਬਦ ਸੁਣਨੇ ਪੈਣਗੇ। ਆਪਣੀ ਪੜ੍ਹਾਈ ਲਈ ਉਸ ਨੇ ਕਦੇ ਵੀ ਕੁੰਦਨ ਤੋਂ ਕੋਈ ਪੈਸਾ ਨਹੀਂ ਸੀ ਲਿਆ। ਯੂਨੀਵਰਸਟੀ ਦੀ ਫੀਸ ਲਈ ਤੇ ਕੁਝ ਹੋਰ ਖਰਚਿਆਂ ਗਰਾਂਟ ਮਿਲੀ ਹੋਈ ਸੀ। ਪੜ੍ਹਨ ਲਈ ਬੈਂਕ ਤੋਂ ਉਸ ਨੇ ਵਿਆਜ ਰਹਿਤ ਕਰਜ਼ਾ ਵੀ ਲੈ ਰੱਖਿਆ ਸੀ। ਘਰ ਤਾਂ ਉਹ ਛੁੱਟੀਆਂ ਵਿਚ ਹੀ ਆਇਆ ਕਰਦਾ ਸੀ। ਆਪਣੇ ਪਿਓ ਦੇ ਮੂੰਹੋਂ ਨਿਕਲੀ ਇਹ ਗੱਲ ਉਸ ਨੂੰ ਚੰਗੀ ਨਾ ਲੱਗੀ। ਉਸ ਦਾ ਰੋਣ ਨਿਕਲ ਗਿਆ ਤੇ ਬੋਲਿਆ,

"ਡੈਡ, ਜੇ ਮੌਮ ਜਿਊਂਦੀ ਹੁੰਦੀ ਤਾਂ ਵੀ ਤੁਸੀਂ ਏਦਾਂ ਈ ਕਹਿੰਦੇ?"

ਇਹ ਗੱਲ ਸੁਣ ਕੇ ਕੁੰਦਨ ਦੇ ਜਿਵੇਂ ਸੱਤੀ ਕੱਪੜੀਂ ਅੱਗ ਲੱਗ ਗਈ ਹੋਵੇ। ਉਹ ਉੱਚੀ ਆਵਾਜ਼ ਵਿਚ ਬੋਲਣ ਲੱਗਿਆ,

"ਉਹ ਕਮੀਨੀ ਔਰਤ ਆਪ ਤਾਂ ਮਰ ਗਈ ਪਰ ਆਪਣਾ ਗੰਦ ਪਿੱਛੇ ਛੱਡ ਗਈ! ...ਤੂੰ ਕੋਈ ਦੁੱਧ ਪੀਂਦਾ ਬੱਚਾ ਨਹੀਂ ਕਿ ਆਪਣੇ ਆਪ ਦੀ ਸੰਭਾਲ ਨਾ ਕਰ ਸਕੇਂ! ...ਤੂੰ ਕਿਸਮਤ ਵਾਲ਼ਾ ਏਂ ਕਿ ਤੇਰਾ ਪਿਓ ਤਾਂ ਹਾਲੇ ਜਿਊਂਦਾ ਏ, ਮੇਰਾ ਪਿਓ ਪੰਜ ਸਾਲ ਦੀ ਉਮਰ ਵਿਚ ਮਰ ਗਿਆ ਸੀ ਤੇ ਮੈਨੂੰ ਹਰ ਰੋਜ਼ ਰੋਟੀ ਖਾਣ ਲਈ ਕੰਮ ਕਰਨਾ ਪੈਂਦਾ ਸੀ, ਮੈਂ ਆਪ ਕੰਮ ਕਰ ਕਰ ਕੇ ਪੜ੍ਹਿਆਂ, ਤੂੰ ਕਿਉਂ ਨਹੀਂ ਨਾਲ ਦੀ ਨਾਲ ਕੋਈ ਕੰਮ ਕਰ ਸਕਦਾ?"

"ਡੈਡ, ਤੁਹਾਡਾ ਪਿਓ ਨਹੀਂ ਮਾਂ ਵੀ ਮਰ ਗਈ ਸੀ, ...ਮੇਰਾ ਪਿਓ ਭਾਵੇਂ ਮਰ ਜਾਂਦਾ ਪਰ ਮਾਂ ਨਾ ਮਰਦੀ, ਮੈਨੂੰ ਅਜ ਆਹ ਗੱਲ ਤਾਂ ਨਾ ਸੁਣਨੀ ਪੈਂਦੀ!"

ਅਮਰਜੋਤ ਨੇ ਆਪਣੇ ਦਿਲ ਦੀ ਗੱਲ ਕਹਿ ਦਿਤੀ। ਕੁੰਦਨ ਉਸੇ ਵੇਲੇ ਉਠ ਕੇ ਉਸ ਨੂੰ ਮਾਰਨ ਭੱਜਿਆ। ਮੋਹਣੀ ਨੇ ਦੋਨਾਂ ਦੇ ਵਿਚਕਾਰ ਪੈ ਕੇ ਬੜੀ ਮੁਸ਼ਕਲ ਨਾਲ ਲੜ੍ਹਾਈ ਰੋਕੀ। ਉਸ ਨੇ ਕੁੰਦਨ ਨੂੰ ਮਸਾਂ ਠੰਡਾ ਕੀਤਾ। ਰਾਤ ਨੂੰ ਸ਼ਰਾਬ ਪੀਂਦਿਆਂ ਕੁੰਦਨ ਨੇ ਅਮਰਜੋਤ ਨੂੰ ਆਪਣੀ ਯੋਯਨਾ ਬਾਰੇ ਦੱਸਦਿਆਂ ਕਿਹਾ,

"ਦੇਖ, ਆਪਣੀ ਏਨਾ ਚਿਰ ਬਹੁਤ ਵਧੀਆ ਨਿਭ ਗਈ, ਮੈਂ ਤੇਰੀ ਬਹੁਤ ਸੰਭਾਲ ਕੀਤੀ ਪਰ ਤੂੰ ਆਖਰ ਮਾਂ ਦਾ ਹੀ ਰਿਹਾ, ਮੈਂ ਤੈਨੂੰ ਪਾਲ-ਪੋਸ ਦਿਤਾ, ਵੀਹ ਸਾਲ ਦਾ ਕਰ ਦਿਤਾ ਪਰ ਹੁਣ ਤੂੰ ਆਪਣਾ ਇੰਤਜ਼ਾਮ ਆਪ ਕਰ, ਹਾਲੇ ਕੁਝ ਦੇਰ ਲਈ ਤੂੰ ਇਥੇ ਰਹਿ ਸਕਦਾਂ, ਕੁਝ ਦੇਰ ਬਾਅਦ ਮੈਂ ਵਾਪਸ ਆਵਾਂਗਾ ਤੇ ਘਰ ਨੂੰ ਕੌਂਸਲ ਜਾਂ ਕਿਸੇ ਹੋਰ ਨੂੰ ਇਹ ਘਰ ਲੰਮੇ ਸਮੇਂ ਵਾਸਤੇ ਕਿਰਾਏ 'ਤੇ ਦੇ ਦੇਣਾਂ।"

"ਡੈਡ, ਮੈਂ ਆਪਣੀ ਡਿਗਰੀ ਵਿਚ ਤਾਂ ਪਹਿਲਾਂ ਈ ਲੇਟ ਆਂ।"

"ਲੇਟ ਤੂੰ ਮੇਰੇ ਕਰਕੇ ਨਹੀਂ ਆਪਣੇ ਕਰਕੇ ਏਂ, ਤੇਰੇ ਵਿਚ ਇੰਟੈਲੀਜੈਂਸੀ ਦੀ ਘਾਟ ਏ, ਤੂੰ ਕੁੰਦਨ ਸਿੰਘ ਕੁੰਦਨ ਨਹੀਂ ਬਲਕਿ ਮਹਿਜ਼ ਅਮਰਜੋਤ ਏਂ, ਖਰ-ਦਿਮਾਗ ਮਨਜੀਤ ਕੋਰ ਦਾ ਨਿਕੰਮਾ ਪੁੱਤਰ! ...ਮੈਂ ਏਸ ਉਮਰ ਵਿਚ ਵੀ ਬਹੁਤ ਜਲਦੀ ਡਾਕਟਰ ਕੁੰਦਨ ਸਿੰਘ ਕੁੰਦਨ ਹੋਣਾ ਏਂ ਤੇ ਤੂੰ! ...ਤੇਰਾ ਪਤਾ ਨਹੀਂ ਕੁਝ ਹੋਵੇਂ ਵੀ ਜਾਂ ਨਹੀਂ!"

ਕੁੰਦਨ ਮੁੰਡੇ ਨੂੰ ਘੱਟ ਵੱਧ ਬੋਲਦਾ ਰਿਹਾ। ਮੋਹਣੀ ਉਸ ਨੂੰ ਚੁੱਪ ਕਰਾਉਂਦੀ ਰਹੀ ਪਰ ਉਹ ਚੁੱਪ ਨਾ ਕੀਤਾ। ਕਦੇ ਮਨਜੀਤ ਕੋਰ ਨੂੰ ਗਾਲ੍ਹਾਂ ਦੇਣ ਲਗਦਾ ਤੇ ਕਦੇ ਅਮਰਜੋਤ ਨੂੰ। ਅਗਲੀ ਸਵੇਰ ਘਰ ਵਿਚ ਸ਼ਾਂਤੀ ਰਹੀ। ਅਮਰਜੋਤ ਚੁੱਪ-ਚੁੱਪ ਸੀ। ਮੋਹਣੀ ਨੇ ਕੁੰਦਨ ਨੂੰ ਕਿਹਾ,

"ਤੁਸੀਂ ਰਾਤੀਂ ਮੁੰਡੇ ਨੂੰ ਬਹੁਤਾ ਬੋਲ ਗਏ, ਬਰਾਬਰ ਦਾ ਜਵਾਨ ਪੁੱਤ ਏ, ਇਵੇਂ ਨਹੀਂ ਸੀ ਬੋਲਣਾ ਚਾਹੀਦਾ।"

"ਮੋਹਣੀ, ਏਹ ਮੇਰੀ ਕਦਰ ਨਹੀਂ ਪਾਉਂਦਾ, ਏਹਦੀ ਮਾਂ ਏਹਨੂੰ ਪੰਜਾਹ ਵਾਰੀ ਘਰੋਂ ਕੱਢ ਚੁੱਕੀ ਸੀ, ਕਦੇ ਏਹਦੀ ਰੋਟੀ ਬਣਾਉਣੀ ਬੰਦ ਕਰ ਦਿੰਦੀ ਸੀ ਤੇ ਕਦੇ ਕਪੜੇ ਧੋਣੇ ਵੀ ਪਰ ਏਹ ਫੇਰ ਵੀ ਮਾਂ ਦੇ ਈ ਗੁਣ ਗਾ ਰਿਹਾ ਏ।"

"ਕੋਈ ਗੱਲ ਨਹੀਂ, ਨਿਆਣਾ ਏਂ, ਦੇਖੋ ਕਿਵੇਂ ਉਦਾਸ ਫਿਰ ਰਿਹਾ ਏ, ਉਪਰੋਂ ਏਹਦੇ ਐਗਜ਼ਾਮ ਆਉਣ ਵਾਲੇ ਨੇ, ਤੁਸੀਂ ਆਪ ਹੀ ਉਹਨੂੰ ਬੁਲਾਓ ਤੇ ਉਹਦੇ ਮਨ ਨੂੰ ਠੰਡਾ ਕਰ ਦਿਓ।"

"ਉਹਦੇ ਮਨ ਨੂੰ ਤਾਂ ਮੈਂ ਠੰਡਾ ਕਰ ਦੇਊਂ ਪਰ ਮੇਰੇ ਨੂੰ ਕੌਣ ਕਰੇਗਾ?"

"ਤੁਸੀਂ ਏਨੇ ਕੁ ਸਾਇਕੌਲੋਜਿਸਟ ਹੈਗੇ ਓ ਕਿ ਆਪਣੀ ਥੈਰੇਪੀ ਆਪ ਕਰ ਸਕਦੇ ਓ।"

ਮੋਹਣੀ ਦੀ ਇਸ ਗੱਲ ਨਾਲ ਕੁੰਦਨ ਖੁਸ਼ ਹੋ ਗਿਆ। ਉਸ ਨੇ ਦੋ ਹਾੜੇ ਵਿਸਕੀ ਦੇ ਲਾ ਕੇ ਅਮਰਜੋਤ ਨੂੰ ਮਨਾ ਲਿਆ। ਅਮਰਜੋਤ ਹੋਰ ਕਰ ਵੀ ਸਕਦਾ ਸੀ। ਉਹ ਜਾਂਦਾ ਵੀ ਤਾਂ ਕਿਥੇ ਜਾਂਦਾ। ਮੋਹਣੀ ਨੇ ਉਸ ਨੂੰ ਵੀ ਇਕੱਲਿਆਂ ਕਰਕੇ ਆਖਿਆ,

"ਅਮਰਜੋਤ, ਹੁਣ ਤਕ ਤੈਨੂੰ ਆਪਣੇ ਡੈਡੀ ਦਾ ਕੌਅ ਪਾ ਲੈਣਾ ਚਾਹੀਦਾ ਏ, ਜਦ ਉਹ ਜ਼ਰਾ ਗੁੱਸੇ ਵਿਚ ਹੋਣ ਤਾਂ ਚੁੱਪ ਰਿਹਾ ਕਰ, ਆਖਰ ਤੇਰੇ ਡੈਡ ਨੇ।"

ਅਮਰਜੋਤ ਨੇ ਉਸ ਦੀ ਗੱਲ ਸੁਣ ਲਈ ਸੀ ਪਰ ਉਹ ਆਪਣੇ ਪਿਓ ਨੂੰ ਮੋਹਣੀ ਨਾਲੋਂ ਜ਼ਿਆਦਾ ਜਾਣਦਾ ਸੀ ਇਸ ਲਈ ਉਹ ਸੋਚਾਂ ਵਿਚ ਪਿਆ ਰਿਹਾ।

ਜਲਦੀ ਹੀ ਕੁੰਦਨ ਤੇ ਮੋਹਣੀ ਇੰਡੀਆ ਲਈ ਜਹਾਜ਼ੇ ਚੜ੍ਹ ਗਏ। ਮੋਹਣੀ ਏਨੀ ਜਲਦੀ ਮੁੜਨ ਲਈ ਤਿਆਰ ਨਹੀਂ ਸੀ। ਉਸ ਨੇ ਤਾਂ ਕਾਲਜ ਤੋਂ ਦੋ ਸਾਲ ਦੀ ਛੁੱਟੀ ਲਈ ਹੋਈ ਸੀ। ਉਹ ਸੋਚਦੀ ਕਿ ਉਸ ਦੇ ਕੁਲੀਗ ਕੀ ਕਹਿਣਗੇ। ਹੁਣ ਜਾ ਕੇ ਉਸ ਨੂੰ ਆਪਣੀ ਛੁੱਟੀ ਰੱਦ ਕਰਵਾਉਣੀ ਪਵੇਗੀ। ਫਿਰ ਸੋਚਦੀ ਕਿ ਜਦ ਐਡੇ ਮਸ਼ਹੂਰ ਬੰਦੇ ਨੂੰ ਪਤੀ ਦੇ ਤੌਰ 'ਤੇ ਸਭ ਨਾਲ ਮਿਲਾਵੇਗੀ ਤਾਂ ਸਭ ਦੇ ਸਵਾਲਾਂ ਦੇ ਜਵਾਬ ਮਿਲ ਜਾਣਗੇ। ਦਿੱਲੀ ਪੁੱਜ ਕੇ ਉਹ ਕੁਝ ਦਿਨ ਲਈ ਮੋਹਣੀ ਦੀ ਮਾਂ ਦੇ ਘਰ ਹੀ ਠਹਿਰੇ। ਮੋਹਣੀ ਦੇ ਫਲੈਟ ਦੀ ਤਿਆਰੀ ਹੋਣ ਵਾਲੀ ਸੀ। ਉਸ ਦੇ ਦਰਵਾਜ਼ੇ ਤੇ ਖਿੜਕੀਆਂ ਲੱਗਣ ਵਾਲੇ ਸਨ। ਮੋਹਣੀ ਦੇ ਆਕਊਂਟ ਵਿਚ ਸੱਠ ਹਜ਼ਾਰ ਰੁਪਏ ਪਏ ਸਨ, ਉਹ ਕਢਵਾ ਲਏ ਗਏ। ਕੁੰਦਨ ਨੇ ਆਪ ਮੂਹਰੇ ਹੋ ਕੇ ਫਲੈਟ ਦਾ ਸਾਰਾ ਕੰਮ ਕਰਵਾਇਆ। ਇਸ ਵਿਚ ਫਰਨੀਚਰ ਪਾ ਕੇ ਇਸ ਨੂੰ ਰਹਿਣਯੋਗ ਬਣਾ ਲਿਆ। ਦਿੱਲੀ ਵਾਲੇ ਦੋਸਤ ਪਹਿਲਾਂ ਤਾਂ ਉਸ ਨੂੰ ਬਹੁਤ ਮੋਹ ਨਾਲ ਮਿਲੇ ਪਰ ਜਦ ਪਤਾ ਲਗਿਆ ਕਿ ਉਹ ਉਥੇ ਹੀ ਰਹਿਣ ਆ ਗਿਆ ਹੈ ਤਾਂ ਸਭ ਦਾ

ਵਤੀਰਾ ਬਦਲਣ ਲੱਗਿਆ। ਹੁਣ ਉਹ ਵਲੈਤੀਆ ਕੁੰਦਨ ਨਹੀਂ ਸੀ ਸਗੋਂ ਦਿੱਲੀ ਦਾ ਹੀ ਵਾਸੀ ਸੀ, ਉਹਨਾਂ ਵਿਚੋਂ ਹੀ ਇਕ। ਕੁੰਦਨ ਨੂੰ ਵੀ ਇਸ ਗੱਲ ਦੀ ਸਮਝ ਲੱਗ ਗਈ। ਉਸ ਨੂੰ ਪਤਾ ਸੀ ਕਿ ਵਿਸ਼ੇਸ਼ ਦੋਸਤ ਕਿਵੇਂ ਬਣਨਾ ਹੈ। ਜਿਹੜਾ ਜ਼ਿਆਦਾ ਖਲ੍ਹਾਵੇਗਾ, ਪਿਲ੍ਹਾਵੇਗਾ, ਉਹੀ ਵਿਸ਼ੇਸ਼ ਹੋਵੇਗਾ ਪਰ ਹਾਲੇ ਉਸ ਕੋਲ ਬਹੁਤ ਸਾਰੇ ਕੰਮ ਕਰਨ ਵਾਲੇ ਸਨ। ਸਭ ਤੋਂ ਪਹਿਲਾਂ ਉਸ ਨੇ ਆਪਣੇ ਘਰ ਦੇ ਦਰਵਾਜ਼ੇ ਉਪਰ ਡਾਕਟਰ ਕੁੰਦਨ ਸਿੰਘ ਕੁੰਦਨ ਦੀ ਤਖਤੀ ਲਗਾਉਣੀ ਸੀ। ਉਸ ਨੇ ਡਾਕਟਰ ਮਹਿਰੋਕ ਨਾਲ ਤਾਲਮੇਲ ਕੀਤਾ। ਉਸ ਦੇ ਹਾਲੇ ਤਿੰਨ ਸਾਲ ਪੂਰੇ ਨਹੀਂ ਸਨ ਹੋਏ ਪਰ ਉਹ ਭੱਜ ਦੌੜ ਵਿਚ ਰੁਝ ਗਿਆ।

ਉਸ ਨੇ ਪੈਸੇ ਪਾਣੀ ਵਾਂਗ ਵਹਾਉਣੇ ਸ਼ੁਰੂ ਕਰ ਦਿਤੇ। ਸਭ ਨੂੰ ਕਿਹਾ ਕਿ ਉਸ ਨੂੰ ਇੰਗਲੈਂਡ ਜਲਦੀ ਮੁੜਨਾ ਪਵੇਗਾ। ਉਥੇ ਕਿਸੇ ਜ਼ਰੂਰੀ ਕੰਮ ਦੇ ਬਹਾਨੇ ਲਗਾਏ। ਭੱਜ ਦੌੜ ਕਰਕੇ ਆਪਣੇ ਮਨ-ਮਰਜ਼ੀ ਦੇ ਡਾਕਟਰਾਂ ਕੋਲੋਂ ਆਪਣਾ ਵਾਇਵਾ ਕਰਾਇਆ ਜਿਹਦੇ ਵਿਚ ਡਾਕਟਰ ਹਰੀ ਸਿੰਘ ਤੇ ਡਾਕਟਰ ਤਰਲੋਚਨ ਸਿੰਘ ਸ਼ਾਮਲ ਸਨ। ਉਹਨਾਂ ਨੂੰ ਅੰਮ੍ਰਿਤਸਰ ਤਕ ਦਾ ਹਵਾਈ ਟਿਕਟ ਦਿਤਾ। ਮੂਹਰੇ ਮਹਿੰਗੇ ਹੋਟਲ ਵਿਚ ਕਮਰੇ ਬੁੱਕ ਕਰਾਏ। ਡਾਕਟਰ ਮਹਿਰੋਕ ਨੂੰ ਵੀ ਵਿਸ਼ੇਸ਼ ਏ. ਸੀ. ਕਾਰ ਰਾਹੀਂ ਚੰਡੀਗੜ੍ਹ ਤੋਂ ਅੰਮ੍ਰਿਤਸਰ ਲਿਆਂਦਾ ਗਿਆ। ਸਮੇਂ ਤੋਂ ਇਕ ਮਹੀਨਾ ਪਹਿਲਾਂ ਸਭ ਕੁਝ ਹੋ ਗਿਆ। ਉਸ ਨੇ ਸਭ ਤੋਂ ਪਹਿਲਾ ਕੰਮ ਆਪਣੇ ਦਰਵਾਜ਼ੇ ਦੀ ਤਖਤੀ ਬਦਲਣ ਦਾ ਕੀਤਾ; ਡਾਕਟਰ ਕੁੰਦਨ ਸਿੰਘ ਕੁੰਦਨ ਤੇ ਡਾਕਟਰ ਮੋਹਣੀ ਕੁੰਦਨ। ਉਸ ਨੇ ਮੋਹਣੀ ਨੂੰ ਕਿਹਾ,

"ਲੈ ਬਈ ਹੁਣ, ਅਜ ਤੋਂ ਬਾਅਦ ਮੈਨੂੰ ਡਾਕਟਰ ਕਹਿ ਕੇ ਬੁਲਾਉਣਾ ਹੋਏਗਾ, ਤਾਂ ਹੀ ਹੋਰਨਾਂ ਨੂੰ ਵੀ ਆਦਤ ਪਏਗੀ, ਕੰਮ ਵਾਲੀ ਨੂੰ ਵੀ ਦੱਸ ਦੇਵੀਂ।"

ਉਸ ਨੇ ਅਗਲੇ ਦਿਨ ਹੀ ਸੂਟ ਪਾ ਕੇ ਤੇ ਪਟਿਆਲਾ ਸ਼ਾਹੀ ਪੱਗ ਬੰਨ ਕੇ ਦਿੱਲੀ ਯੂਨਵਰਸਟੀ ਦਾ ਭਲਵਾਨੀ ਗੇੜਾ ਦਿਤਾ। ਹੁਣ ਉਹ ਪਹਿਲਾਂ ਨਾਲੋਂ ਵੀ ਚੌੜਾ ਹੋ ਕੇ ਤੁਰ ਰਿਹਾ ਸੀ। ਡਾਕਟਰ ਰੌਸ਼ਨ ਮਿਲਿਆ ਤਾਂ ਜੱਫੀ ਪਾ ਕੇ ਮਿਲਦਾ ਬੋਲਿਆ,

"ਵਧਾਈ ਹੋਵੇ ਡਾਕਟਰ ਕੁੰਦਨ! ਹੁਣ ਤੁਸੀਂ ਸਾਡੀ ਬਰਾਦਰੀ ਦੇ ਪੱਕੇ ਮੈਂਬਰ ਹੋ, ਤੁਹਾਡਾ ਸਵਾਗਤ ਏ।"

"ਸਾਲ਼ਿਆ ਬੈਹੜਿਆਂ ਦਿਆ ਰੌਸ਼ਨ, ਤੂੰ ਤਾਂ ਮੈਨੂੰ ਤੁਸੀਂ ਤੁਸੀਂ ਨਾ ਕਰ, ਖਾਸ ਤੌਰ ਤੇ ਜਦੋਂ ਆਪਾਂ ਇਕੱਲੇ ਹੋਈਏ, ਹਾਂ ਬਾਕੀ ਸਭ ਨੂੰ ਕਹਿ ਦੇ ਕਿ ਹੁਣ ਮੈਂ ਡਾਕਟਰ ਕੁੰਦਨ ਹਾਂ ਤੇ ਮੈਨੂੰ ਡਾਕਟਰ ਸਾਹਿਬ ਕਹਿ ਕੇ ਗੱਲ ਕਰਨ।"

ਕੁੰਦਨ ਨੇ ਆਪਣੀ ਟਾਈ ਨੂੰ ਸਿੱਧੀ ਕਰਦਿਆਂ ਕਿਹਾ। ਰੌਸ਼ਨ ਨੇ ਆਲੇ ਦੁਆਲੇ ਖੜੇ ਕੁਝ ਲੋਕਾਂ ਨਾਲ ਕੁੰਦਨ ਨੂੰ ਡਾਕਟਰ ਕੁੰਦਨ ਕਹਿ ਕੇ ਮਿਲਵਾਇਆ। ਇਸੇ ਗੱਲ ਨੂੰ ਸੁਣਨ ਲਈ ਉਸ ਦੇ ਕੰਨ ਤਰਸ ਰਹੇ ਸਨ। ਉਸ ਨੇ ਆਪਣੇ ਘਰ ਦਿੱਲੀ ਦੇ ਸਾਰੇ ਦੋਸਤਾਂ ਨੂੰ ਸੱਦ ਕੇ ਪਾਰਟੀ ਕੀਤੀ। ਸਾਰੇ ਉਸ ਨੂੰ ਡਾਕਟਰ ਕੁੰਦਨ ਕਹਿ ਕੇ ਮੁਖਾਤਿਬ ਹੁੰਦੇ। ਜੇ ਕੋਈ ਭੁੱਲ ਜਾਂਦਾ ਤਾਂ ਉਹ ਉਸੇ ਵੇਲੇ ਅਗਲੇ ਨੂੰ ਯਾਦ ਕਰਾ ਦਿੰਦਾ। ਉਹ ਬੇਹੱਦ ਖੁਸ਼ ਸੀ। ਉਸ ਨੂੰ ਜਾਪ ਰਿਹਾ ਸੀ ਜਿਵੇਂ ਸਾਰੀ ਫਿਜ਼ਾ ਵਿਚ 'ਡਾਕਟਰ ਕੁੰਦਨ' 'ਡਾਕਟਰ ਕੁੰਦਨ' ਦੀ ਗੂੰਜ ਪੈ ਰਹੀ ਹੋਵੇ।

ਅਗਲੇ ਦਿਨ ਹੀ ਉਹ ਆਪਣੇ ਪ੍ਰਕਾਸ਼ਕ ਕੋਲ ਗਿਆ ਤੇ ਕਹਿਣ ਲੱਗਿਆ,

"ਭਾਪਾ ਜੀ, ਤੁਹਾਨੂੰ ਪਤਾ ਚੱਲ ਗਿਆ ਨਾ ਹੁਣ ਮੈਂ ਡਾਕਟਰ ਕੁੰਦਨ ਹਾਂ।"

"ਬਿਲਕੁਲ ਜੀ, ਇਹ ਤਾਂ ਦਿੱਲੀ ਦੇ ਬੱਚੇ ਬੱਚੇ ਨੂੰ ਪਤਾ ਚੱਲ ਚੁੱਕਿਆ ਏ ਜੀ।"

ਪ੍ਰਕਾਸ਼ਕ ਕੋਲ ਵੀ ਲੇਖਕਾਂ ਰਾਹੀਂ ਕੁੰਦਨ ਦੇ ਡਾਕਟਰ ਬਣਨ ਦੀ ਖ਼ਬਰ ਪੁੱਜ ਚੁੱਕੀ ਸੀ। ਕੁੰਦਨ ਆਪਣੀਆਂ ਕਾਹਲਾਂ ਕਾਰਨ ਵੀ ਲੇਖਕਾਂ ਵਿਚ ਗੱਲਬਾਤ ਦਾ ਵਿਸ਼ਾ ਬਣਿਆਂ ਹੋਇਆ ਸੀ। ਕੁੰਦਨ ਨੇ ਅਗੇ ਆਖਿਆ,

"ਫੇਰ ਹੁਣ ਮੇਰੀਆਂ ਸਾਰੀਆਂ ਕਿਤਾਬਾਂ ਦੁਬਾਰਾ ਛਾਪ ਦਿਓ ਜਿਹਨਾਂ ਉਪਰ ਮੇਰਾ ਨਾਂ ਡਾਕਟਰ ਕੁੰਦਨ ਲਿਖਣਾ।"

"ਚਲੋ ਦੇਖਦੇ ਹਾਂ ਪਰ ਇਵੇਂ ਖਰਚ ਬਹੁਤ ਹੋ ਜਾਏਗਾ।"

"ਖਰਚ ਨੂੰ ਕੀ ਏ, ਹੁਣ ਤੁਸੀਂ ਡਾਕਟਰ ਕੁੰਦਨ ਦੀਆਂ ਕਿਤਾਬਾਂ ਛਾਪ ਰਹੇ ਓ, ਇਹਨਾਂ ਨੇ ਵਿਕਣਾ ਹੀ ਵਿਕਣਾ ਹੋਇਆ।"

"ਕੋਈ ਗੱਲ ਨਹੀਂ, ਸੋਚਦੇ ਹਾਂ ਡਾਕਟਰ ਸਾਹਿਬ, ਕੁਝ ਦਿਨ ਹੋਰ ਦਿਓ। ...ਤੁਸੀਂ ਆਪਣਾ ਅਗਲਾ ਨਾਵਲ ਵੀ ਦਿਓ ਨਾ, ਸੁਣਿਆਂ ਸੀ ਕਿ ਤੁਸੀਂ ਕਿਸ ਵੱਡੇ ਨਾਵਲ ਦਾ ਪਰੋਜੈਕਟ ਬਣਾਇਆ ਏ।"

"ਹਾਂ ਪਰ ਓਹਦੇ ਬਦਲੇ ਤਾਂ ਕਈ ਪ੍ਰਕਾਸ਼ਕ ਮੈਨੂੰ ਰੁਆਇਲਟੀ ਦੇਣ ਲਈ ਵੀ ਤਿਆਰ ਨੇ।"

"ਡਾਕਟਰ ਸਾਹਿਬ, ਤੁਸੀਂ ਇਹ ਸੋਚੋ ਕਿ ਓਸ ਰੁਆਇਲਟੀ ਨਾਲ ਤੁਹਾਡੇ ਕਿੰਨੇ ਪੌਂਡ ਬਣਦੇ ਨੇ ਪਰ ਜੇ ਤੁਹਾਡੀ ਕਿਤਾਬ ਵਧੀਆ ਨਾ ਛਪੀ ਤਾਂ ਥੋੜੇ ਜਿਹੇ ਪੌਂਡ ਤੁਹਾਡਾ ਕੀ ਸੰਵਾਰ ਦੇਣਗੇ, ਸਾਡੇ ਕੰਮ ਦਾ ਤਾਂ ਤੁਹਾਨੂੰ ਪਤਾ ਈ ਏ।"

ਪ੍ਰਕਾਸ਼ਕ ਨੇ ਡਾਕਟਰ ਕੁੰਦਨ ਨੂੰ ਭਰਮਾ ਲਿਆ। ਉਹ ਸੋਚ ਰਿਹਾ ਸੀ ਕਿ ਦੋ ਤਿੰਨ ਹਜ਼ਾਰ ਰੁਪਏ ਦੇ ਕਿੰਨੇ ਕੁ ਪੌਂਡ ਬਣਨੇ ਹਨ। ਉਸ ਨੇ ਉਸੇ ਨਾਲ ਹੀ ਆਪਣੇ ਅਗਲੇ ਨਾਵਲ ਦੀ ਗੱਲ ਵੀ ਕਰ ਲਈ।

ਕੁਝ ਦਿਨਾਂ ਬਾਅਦ ਅਖਬਾਰਾਂ ਵਿਚ ਖ਼ਬਰ ਆ ਗਈ ਕਿ ਕੁੰਦਨ ਨੂੰ ਗਲਤ ਤਰੀਕੇ ਨਾਲ ਡਿਗਰੀ ਦੇ ਦਿਤੀ ਗਈ ਹੈ। ਉਸ ਨੇ ਪੈਸੇ ਖਰਚ ਕੇ ਕਾਹਲ ਵਿਚ ਡਿਗਰੀ ਲੈ ਲਈ ਹੈ। ਇਸ ਗੱਲ ਨੂੰ ਕਈ ਅਖਬਾਰਾਂ ਨੇ ਬਹੁਤ ਉਛਾਲਿਆ। ਕੁਝ ਕੁ ਪੰਜਾਬੀ ਦੇ ਰਸਾਲਿਆਂ ਨੇ ਵੀ ਇਸ ਦਾ ਨੋਟਿਸ ਲਿਆ। ਲੇਖਕਾਂ ਵਿਚ ਇਸ ਗੱਲ ਨੂੰ ਲੈ ਕੇ ਕੁਝ ਕੁ ਲਤੀਫੇਬਾਜ਼ੀ ਵੀ ਹੋਈ। ਮਹੀਨਾ ਕੁ ਇਹ ਖਬਰ ਸਰਗਰਮ ਰਹੀ ਤੇ ਫਿਰ ਠੰਡੀ ਪੈ ਗਈ। ਖ਼ਬਰ ਦਾ ਕਾਨੂੰਨੀ ਤੌਰ ਤੇ ਤਾਂ ਕੋਈ ਅਸਰ ਨਾ ਹੋਇਆ ਪਰ ਉਸ ਦੀ ਡਿਗਰੀ ਜ਼ਰਾ ਕੁ ਸ਼ੱਕੀ ਹੋ ਗਈ। ਕੁੰਦਨ ਨੂੰ ਇਸ ਦੀ ਕੋਈ ਪਰਵਾਹ ਨਹੀਂ ਸੀ। ਉਸ ਨੂੰ ਪਤਾ ਸੀ ਕਿ ਉਸ ਨੇ ਇਹ ਡਿਗਰੀ ਕਮਾਈ ਹੈ, ਮੁਫਤ ਵਿਚ ਨਹੀਂ ਲਈ।...

ਹੁਣ ਉਸ ਨੇ ਆਪਣਾ ਸਾਰਾ ਧਿਆਨ ਆਪਣੇ ਨਾਵਲ ਉਪਰ ਕੇਂਦਰਤ ਕਰ ਲਿਆ। ਉਸ ਦੀ ਪੂਰੀ ਤਿਆਰੀ ਸੀ, ਬਸ ਲਿਖਣਾ ਸੀ। ਉਸ ਦਾ ਲਿਖਿਆ ਆਖਰੀ ਡਰਾਫਟ ਹੀ ਹੋਣਾ ਸੀ ਭਾਵ ਛਪਣ ਲਈ ਤਿਆਰ। ਉਹ ਸਵੇਰੇ ਨਹਾ ਕੇ ਲਿਖਣ ਬੈਠ ਜਾਂਦਾ ਤੇ ਪੰਦਰਾਂ ਪੰਦਰਾਂ ਘੰਟੇ ਲਿਖਦਾ ਰਹਿਦਾ। ਵਿਚ ਵਿਚ ਨੋਟਿਸ ਦੇਖਣ ਲਈ ਰੁਕਦਾ। ਕਦੇ ਇੰਗਲੈਂਡ ਨੂੰ ਫੋਨ ਕਰਕੇ ਕੋਈ ਜਾਣਕਾਰੀ ਹਾਸਲ ਕਰਦਾ। ਬਹੁਤੇ

ਫੋਨ ਉਹ ਪਾਇਲ ਨੂੰ ਹੀ ਕਰਦਾ ਜਿਸ ਦੇ ਕਿਰਦਾਰ ਨੂੰ ਉਸ ਨੇ ਕੇਂਦਰ ਵਿਚ ਰੱਖਿਆ ਹੋਇਆ ਸੀ। ਕੁਝ ਹੋਰ ਦੋਸਤ ਵੀ ਸਨ, ਪਰਵਾਨਾ ਜੀ ਤੇ ਬਨਫੂਲ ਵਰਗੇ ਜਿਹਨਾਂ ਨੂੰ ਉਸ ਨੇ ਵਧੀਆ ਕਿਰਦਾਰਾਂ ਦੇ ਤੌਰ ਤੇ ਵਰਤਣਾ ਸੀ, ਉਹਨਾਂ ਤੋਂ ਵੀ ਪਿਛਲੇ ਸਮੇਂ ਦੁਰਮਿਆਨ ਵਾਪਰੀਆਂ ਘਟਨਾਵਾਂ ਬਾਰੇ ਪੁੱਛਦਾ ਰਹਿੰਦਾ। ਬਾਕੀ ਦੇ ਬਹੁਤ ਸਾਰੇ ਦੋਸਤਾਂ ਤੇ ਵਾਕਫਕਾਰਾਂ ਨੂੰ ਉਹ ਵਿਪਾਤਰਾਂ ਦੇ ਤੌਰ 'ਤੇ ਪੇਸ਼ ਰਿਹਾ ਸੀ। ਸਭ ਤੋਂ ਭੈੜਾ ਕਿਰਦਾਰ ਉਹ ਮਨਜੀਤ ਕੋਰ ਦੀ ਸਹੇਲੀ ਕਮਲਜੀਤ ਦਾ ਬਣਾਉਣਾ ਚਾਹੁੰਦਾ ਸੀ ਜਿਸ ਨੇ ਉਸ ਨੂੰ ਮੋਹਣੀ ਨਾਲ ਵਿਆਹ ਕਰਾਉਣ ਸਮੇਂ ਮਿਹਣਾ ਮਾਰਿਆ ਸੀ। ਮੁਆਫ ਉਸ ਨੇ ਰੇਸ਼ਮ ਸਮੁੰਦਰੀ, ਸੁੱਚਾ ਅਜ਼ਾਦ, ਦੇਵਿੰਦਰ ਸਿੰਘ ਤੇ ਨਾਜ਼ਰ ਸਿੰਘ ਵਰਗਿਆਂ ਨੂੰ ਵੀ ਨਹੀਂ ਸੀ ਕਰਨਾ। ਇਵੇਂ ਸੋਚਦਿਆਂ ਤੇ ਕਰਦਿਆਂ ਉਹ ਮਨ ਹੀ ਮਨ ਖੁਸ਼ ਵੀ ਹੁੰਦਾ ਜਿਵੇਂ ਦੁਸ਼ਮਣਾਂ ਨੂੰ ਸਜ਼ਾ ਦੇ ਰਿਹਾ ਹੋਵੇ।

ਏਨਾ ਚਿਰ ਪੰਜਾਬ ਵਿਚ ਘੁੰਮਦਿਆਂ ਉਸ ਨੇ ਪੰਜਾਬੀ ਦੇ ਅਲੋਚਕਾਂ ਦੀ ਇਕ ਨਬਜ਼ ਫੜ ਲਈ ਸੀ ਕਿ ਜਿਸ ਰਚਨਾ ਵਿਚ ਪਰਵਾਸੀ ਲੇਖਕ ਇਹ ਪੇਸ਼ ਕਰੇ ਕਿ ਪੰਜਾਬੀ ਬੰਦੇ ਨੇ ਇੰਗਲੈਂਡ ਵਸ ਕੇ ਸਮਾਜਕ ਤੇ ਮਾਨਸਿਕ ਘਾਟੇ ਖਾਧੇ ਹਨ ਤੇ ਉਹ ਬੁਰੀ ਤਰ੍ਹਾਂ ਪਛਤਾ ਰਿਹਾ ਹੈ, ਉਸ ਰਚਨਾ ਨੂੰ ਜ਼ਿਆਦਾ ਹੁੰਘਾਰਾ ਮਿਲਦਾ ਸੀ। ਜਿਸ ਰਚਨਾ ਵਿਚ ਪੱਛਮੀ ਦੇਸ਼ਾਂ ਵਿਚ ਵਸ ਕੇ ਹਾਸਲ ਕੀਤੀ ਸਰੱਗੀ ਦੀ ਗੱਲ ਹੁੰਦੀ ਉਸ ਨੂੰ ਛੁੱਟਿਆ ਦਿਤਾ ਜਾਂਦਾ। ਕੁੰਦਨ ਨੇ ਆਪਣੇ ਨਾਵਲ ਦੀ ਸੁਰ ਇਹੋ ਰੱਖੀ ਕਿ ਅਸੀਂ ਇੰਗਲੈਂਡ ਆ ਕੇ ਸਭ ਕੁਝ ਲੁਟਾ ਚੁੱਕੇ ਹਾਂ। ਉਹ ਨੇ ਆਪ ਹੀ ਪਰਵਾਸੀ ਸਾਹਿਤ ਨੂੰ ਪ੍ਰਭਾਸ਼ਿਤ ਕਰਨ ਵੇਲੇ ਕਾਰਣ ਦਿਤੇ ਸਨ; ਨਸਲਵਾਦ, ਪੀੜ੍ਹੀ-ਪਾੜਾ, ਭੂਹੇਰਵਾ, ਰਿਸ਼ਤਿਆਂ ਦੀ ਅਜਨਬੀਅਤ, ਪੱਛਮੀ ਸਭਿਆਚਾਰ ਵਲ ਉਲਾਰਪੱਨ ਬਗੈਰਾ, ਉਸ ਨੇ ਇਹ ਸਾਰੇ ਲੱਛਣਾਂ ਨੂੰ ਨਾਵਲ ਵਿਚ ਪਰੋ ਲਿਆ। ਨਾਵਲ ਵਿਚ ਕੀ ਆਉਣਾ ਚਾਹੀਦਾ ਹੈ, ਸਭ ਉਸ ਨੇ ਪਹਿਲਾਂ ਹੀ ਤੈਅ ਕਰ ਲਿਆ ਸੀ। ਉਸ ਨੇ ਨਾਵਲ ਵਿਚ ਪਾਇਲ ਨਾਲ ਹੋਏ ਬਲਾਤਕਾਰਾਂ ਨੂੰ ਖਾਸ ਵਕਤ ਲਾ ਕੇ ਚਿਤਰਿਆ। ਗੋਲਡੀ ਦੇ ਕਿਰਦਾਰ ਨੂੰ ਵੀ ਉਸ ਨੇ ਪੂਰੀ ਮਿਹਨਤ ਨਾਲ ਸਿਰੇ ਚੜ੍ਹਾਇਆ। ਉਸ ਨੇ ਕੋਸ਼ਿਸ਼ ਕੀਤੀ ਕਿ ਜਿੰਨੇ ਵੀ ਹੋ ਸਕਣ ਨਾਵਲ ਦੇ ਸਫੇ ਵਧ ਜਾਣ। ਵੱਡੇ ਨਾਵਲ ਦੀ ਪੰਜਾਬੀ ਸਾਹਿਤ ਵਿਚ ਅਣਹੋਂਦ ਸੀ। ਵੱਡੇ ਨਾਵਲ ਦੀ ਜ਼ਿਆਦਾ ਕਦਰ ਪੈਣ ਦੀ ਆਸ ਸੀ। ਉਸ ਨੂੰ ਇਹ ਵੀ ਪਤਾ ਸੀ ਕਿ ਅਲੋਚਕਾਂ ਦਾ ਵੱਡਾ ਹਿੱਸਾ ਮਾਰਕਸਵਾਦੀ ਅਲੋਚਨਾ ਪ੍ਰਣਾਲੀ ਨਾਲ ਜੁੜਿਆ ਹੋਇਆ ਹੈ ਇਸ ਲਈ ਉਸ ਨੇ ਨਾਵਲ ਲਿਖਦੇ ਸਮੇਂ ਮਾਰਕਸਵਾਦੀ ਦ੍ਰਿਸ਼ਟੀ ਕੇਂਦਰ ਵਿਚ ਰੱਖੀ। ਇਸ ਦੇ ਨਾਲ ਨਾਲ ਉਸ ਦੇ ਜ਼ਿਹਨ ਵਿਚ ਸੰਰਚਨਾਵਾਦ ਵੀ ਸੀ ਕਿਉਂਕਿ ਡਾਕਟਰ ਹਰੀ ਸਿੰਘ ਵਰਗੇ ਇਸ ਫਲਸਫੇ ਨਾਲ ਲੈਸ ਸਨ। ਉਹ ਸਭ ਨੂੰ ਖੁਸ਼ ਕਰਨਾ ਚਾਹੁੰਦਾ ਸੀ। ਉਹ ਰੋਜ਼ਾਨਾ ਵੀਹ ਸਫੇ ਲਿਖ ਲੈਂਦਾ, ਕਦੇ ਕੁਝ ਘੱਟ ਵੀ। ਕੁਲ ਮਿਲਾ ਕੇ ਨਾਵਲ ਛੇ ਸੌ ਸਫੇ ਦੇ ਕਰੀਬ ਹੋ ਗਿਆ। ਉਸ ਨੇ ਦੋ ਕੁ ਮਹੀਨੇ ਵਿਚ ਨਾਵਲ ਲਿਖ ਲਿਆ। ਲਿਖਾਈ ਤਾਂ ਉਸ ਦੀ ਮੋਤੀਆਂ ਵਰਗੀ ਹੈ ਹੀ ਸੀ। ਨਾਵਲ ਲਿਖ ਕੇ ਸਭ ਤੋਂ ਪਹਿਲਾਂ ਉਹ ਡਾਕਟਰ ਰੌਸ਼ਨ ਕੋਲ ਲੈ ਕੇ ਗਿਆ। ਡਾਕਟਰ ਰੌਸ਼ਨ ਨਾਵਲ ਦਾ ਸਾਈਜ਼ ਦੇਖ ਕੇ ਹੀ ਹੈਰਾਨ ਰਹਿ ਗਿਆ। ਕੁੰਦਨ ਬੋਲਿਆ,

"ਸਾਲ਼ਾ ਬੈਹੜਿਆਂ ਦਾ, ਸਾਰਾ ਖੂਨ ਜਾਲ਼ ਦਿਤਾ ਏਸ ਨਾਵਲ ਖਾਤਰ, ਨੋਬਲ ਪਰਾਈਜ਼ ਦੇ ਲੈਵਲ ਦਾ ਨਾਵਲ ਏ, ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਤਾਂ ਏਹਦੇ ਮੂਹਰੇ ਛੋਟਾ ਹੋਣਾਂ, ...ਤੂੰ ਪੜ੍ਹ ਕੇ ਦੇਖ।"

"ਠੀਕ ਏ, ਮੈਂ ਪੜ੍ਹਦਾਂ ਤੇ ਦੇਖਦਾਂ, ਜੇ ਕੁਝ ਬਦਲਣ ਵਾਲਾ ਹੋਇਆ ਤਾਂ ਦੱਸਾਂਗਾ।"

"ਬਦਲਣ ਵਾਲ਼ਾ ਏਹਦੇ ਵਿਚ ਕੀ ਹੋਣਾਂ ਪਰ ਤੂੰ ਪੜ੍ਹ ਤਾਂ ਸਹੀ।"

ਕੁੰਦਨ ਪੂਰੇ ਆਤਮ ਵਿਸ਼ਵਾਸ ਵਿਚ ਸੀ। ਉਹ ਨਾਵਲ ਡਾਕਟਰ ਰੌਸ਼ਨ ਕੋਲ ਛੱਡ ਆਇਆ। ਸ਼ਾਮ ਨੂੰ ਹੀ ਉਸ ਨੇ ਫੋਨ ਕਰਕੇ ਪੁੱਛਿਆ ਕਿ ਪੜ੍ਹਨਾ ਸ਼ੁਰੂ ਕੀਤਾ ਕਿ ਨਹੀਂ। ਅਗਲੀ ਸ਼ਾਮ ਫਿਰ। ਉਸ ਤੋਂ ਅਗਲੀ ਸਵੇਰ ਉਹ ਰੌਸ਼ਨ ਨੂੰ ਯੂਨੀਵਰਸਟੀ ਮਿਲਣ ਚਲੇ ਗਿਆ ਕਿ ਨਾਵਲ ਕਿੰਨਾ ਕੁ ਪੜ੍ਹਿਆ ਹੈ। ਰੌਸ਼ਨ ਉਸ ਤੋਂ ਉਕਤਾਉਣ ਲੱਗ ਪਿਆ। ਨਾਵਲ ਵੱਡਾ ਸੀ। ਕੁੰਦਨ ਆਪ ਵੀ ਅਲੋਚਕ ਸੀ ਪਰ ਉਹ ਇਹ ਗੱਲ ਭੁੱਲ ਹੀ ਗਿਆ ਸੀ ਕਿ ਬਹੁਤੇ ਅਲੋਚਕ ਕਦੇ ਵੀ ਪੂਰਾ ਨਾਵਲ ਨਹੀਂ ਪੜ੍ਹਦੇ। ਅਲੋਚਕ ਤਾਂ ਨਾਵਲ ਦੇ ਵਿਚ ਦੀ ਉਡਾਰੀ ਮਾਰਿਆ ਕਰਦੇ ਹਨ। ਏਡੇ ਵੱਡੇ ਨਾਵਲ ਵਿਚ ਦੀ ਉਡਾਰੀ ਮਾਰਨੀ ਵੀ ਮੁਸ਼ਕਲ ਹੁੰਦੀ ਹੈ। ਰੌਸ਼ਨ ਨੇ ਵੀ ਉਸ ਦੇ ਨਾਵਲ ਉਪਰ ਪੰਛੀ ਝਾਤ ਹੀ ਪਾਈ ਤੇ ਉਸ ਨੂੰ ਸੱਦ ਕੇ ਕੁਝ ਸਲਾਹਾਂ ਦੇ ਦਿਤੀਆਂ ਤੇ ਨਾਵਲ ਦੀ ਭੂਮਿਕਾ ਲਿਖ ਮਾਰੀ। ਭੂਮਿਕਾ ਵਿਚ ਉਸ ਨੇ ਲਿਖ ਦਿਤਾ ਕਿ ਇਹ ਨਾਵਲ ਪੰਜਾਬੀ ਸਾਹਿਤ ਵਿਚ ਅਹਿਮ ਘਟਨਾ ਹੈ। ਦੋ ਕੁ ਗੱਲਾਂ ਕੁੰਦਨ ਨੇ ਕੋਲੋਂ ਪਾ ਦਿਤੀਆਂ। ਉਸ ਨੇ ਪ੍ਰਕਾਸ਼ਕ ਦੇ ਮੂਹਰੇ ਨਾਵਲ ਸੁਟਦਿਆਂ ਕਿਹਾ,

"ਲਓ ਭਾਪਾ ਜੀ, ਆਹ ਲਓ ਪੰਜਾਬੀ ਦੀ ਸ਼ਾਹਕਾਰ ਰਚਨਾ, ਜੇ ਏਸ ਨਾਵਲ ਨੇ ਤੁਹਾਨੂੰ ਇਕ ਹੋਰ ਦੁਕਾਨ ਨਾ ਖਰੀਦ ਕੇ ਦਿਤੀ ਤਾਂ ਮੈਨੂੰ ਡਾਕਟਰ ਕੁੰਦਨ ਨਾ ਕਹਿਣਾ! ...ਮੈਂ ਜਲਦੀ ਹੀ ਇੰਗਲੈਂਡ ਜਾ ਰਿਹਾਂ, ਜਦ ਤਕ ਛਪ ਜਾਣੀ ਚਾਹੀਦੀ ਏ।"

## 21-ਨਵਾਂ ਬੰਦਾ

ਕੁੰਦਨ ਹੁਣ ਪਹਿਲਾਂ ਵਾਲਾ ਕੁੰਦਨ ਸਿੰਘ ਕੁੰਦਨ ਨਹੀਂ ਸੀ ਰਿਹਾ। ਉਹ ਇਕ ਦਮ ਬਦਲ ਗਿਆ ਸੀ। ਉਸ ਦੇ ਬਦਲਣ ਦਾ ਅਸਰ ਆਲੇ ਦੁਆਲੇ ਦੇ ਲੋਕਾਂ ਉਪਰ ਵੀ ਹੋਣ ਲੱਗਿਆ ਸੀ। ਸਭ ਤੋਂ ਜ਼ਿਆਦਾ ਅਸਰ ਮੋਹਣੀ 'ਤੇ ਪੈ ਰਿਹਾ ਸੀ। ਉਸ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਕੁੰਦਨ ਦੇ ਜਜ਼ਬਿਆਂ ਦੀਆਂ ਛੱਲਾਂ ਏਨੀਆਂ ਉੱਚੀਆਂ-ਨੀਵੀਂਆਂ ਹੋਣਗੀਆ। ਉਸ ਦਾ ਸਾਹ ਘੁਟਣ ਲੱਗਦਾ। ਉਸ ਦੇ ਸਿਰ ਦਰਦ ਰਹਿਣ ਲੱਗਿਆ। ਉਸ ਨੂੰ ਹਰ ਵੇਲੇ ਗੋਲ਼ੀ ਖਾਣੀ ਪੈਂਦੀ। ਉਸ ਸਿਰ ਉਪਰ ਚੁੰਨੀ ਜਿਹੀ ਬੰਨੀ ਫਿਰਦੀ। ਕੁੰਦਨ ਉਸ ਦੇ ਸਿਰ ਦਰਦ ਨੂੰ ਲੈ ਕੇ ਉਸ ਨੂੰ ਟਿੱਚਰਾਂ ਕਰਨ ਲੱਗਦਾ।

ਕੁੰਦਨ ਨੇ ਆਪਣੇ ਮੁੰਡੇ-ਕੁੜੀ ਨਾਲ ਡਾਕਟਰੇਟ ਦੀ ਡਿਗਰੀ ਮਿਲਣ ਵਾਲੀ ਖੁਸ਼ੀ ਤਾਂ ਫੋਨ 'ਤੇ ਹੀ ਸਾਂਝੀ ਕਰ ਲਈ ਸੀ। ਨਾਵਲ ਲਿਖਣ ਤੋਂ ਬਾਅਦ ਉਸ ਨੇ ਅਮਰਜੋਤ ਨੂੰ ਫੋਨ ਕੀਤਾ, ਕਹਿਣ ਲੱਗਿਆ,

"ਮੈਂ ਨਾਵਲ ਲਿਖਿਆ, ਜਿਹਨੂੰ ਨੋਬਲ ਪਰਾਈਜ਼ ਮਿਲਣਾ ਈ ਮਿਲਣਾ!"

"ਦੈਟ'ਸ ਗੁੱਡ।"

ਅਮਰਜੋਤ ਨੂੰ ਇਸ ਖ਼ਬਰ ਵਿਚ ਬਹੁਤੀ ਦਿਲਚਸਪੀ ਨਹੀਂ ਸੀ। ਉਸ ਦੇ ਠੰਡੇ ਜਵਾਬ ਨੇ ਕੁੰਦਨ ਨੂੰ ਗੁੱਸਾ ਚੜ੍ਹਾ ਦਿਤਾ। ਉਸ ਨੇ ਅਮਰਜੋਤ ਨੂੰ ਦਬਕਣ ਦਾ ਬਹਾਨਾ ਕਰਦਿਆਂ ਆਖਿਆ,

"ਮੈਨੂੰ ਪਾਇਲ ਨੇ ਦੱਸਿਆ ਕਿ ਤੇਰੀ ਪੜ੍ਹਾਈ ਠੀਕ ਨਹੀਂ ਚੱਲ ਰਹੀ। ਕੀ ਪਰੋਬਲਮ ਏ ਤੇਰੀ?"

"ਡੈਡ, ਜਿਹੜੇ ਮੁੰਡੇ ਨੂੰ ਉਸ ਦਾ ਆਪਣਾ ਹੀ ਪਿਓ ਘਰੋਂ ਕੱਢ ਦੇਣ ਦੀਆਂ ਧਮਕੀਆਂ ਦੇਵੇ, ਉਹਦੀ ਪੜ੍ਹਾਈ ਏਦਾਂ ਈ ਚਲਦੀ ਹੁੰਦੀ ਐ, ਪਰ ਫਿਕਰ ਨਾ ਕਰੋ, ਔਖੇ-ਸੌਖੇ ਮੈਂ ਆਪਣੀ ਡਿਗਰੀ ਪੂਰੀ ਕਰ ਲਵਾਂਗਾ।"

"ਤੂੰ ਨਾ ਬਦਲਿਆ ਪੁੱਤਰਾ, ਤੈਨੂੰ ਚਾਹੀਦਾ ਸੀ ਕਿ ਆਪਣੇ ਪਿਓ ਤੋਂ ਕੁਝ ਸਿਖਦਾ, ਮੈਂ ਯਤੀਮ ਸੀ, ਤੇਰੇ ਤਾਂ ਫੇਰ ਮਾਂਪਿਓ ਹੈਗੇ ਨੇ।"

"ਨਹੀਂ ਡੈਡ, ਮੈਂ ਵੀ ਯਤੀਮ ਈ ਆਂ!"

ਆਖਦਿਆਂ ਅਮਰਜੋਤ ਨੇ ਫੋਨ ਰੱਖ ਦਿਤਾ। ਉਸ ਨੂੰ ਪਤਾ ਕਿ ਉਸ ਦਾ ਪਿਓ ਇਸ ਵੇਲੇ ਸ਼ਰਾਬੀ ਸੀ ਤੇ ਉਸ ਦੀ ਉਸ ਨੇ ਕੋਈ ਗੱਲ ਨਹੀਂ ਸੀ ਸੁਣਨੀ। ਗੱਲ ਤਾਂ ਉਹ ਸੋਫੀ ਵੀ ਨਹੀਂ ਸੀ ਸੁਣਿਆਂ ਕਰਦਾ।...

ਅਮਰਜੋਤ ਨੇ ਕੁੰਦਨ ਦੇ ਜਾਣ ਤੋਂ ਬਾਅਦ ਹੀ ਪਾਇਲ ਨੂੰ ਸੱਦਿਆ ਸੀ ਤੇ ਕਿਹਾ ਸੀ,

"ਦੇਖ ਪਾਇਲ, ਡੈਡ ਮੈਨੂੰ ਘਰੋਂ ਚਲੇ ਜਾਣ ਨੂੰ ਕਹਿ ਕੇ ਗਏ ਆ, ਮੈਂ ਹੁਣ ਕਿਤੇ ਕਿਰਾਏ ਤੇ ਕਮਰਾ ਦੇਖ ਰਿਹਾਂ। ਮੈਂ ਤੈਨੂੰ ਤਾਂ ਦੱਸ ਰਿਹਾਂ ਕਿ ਮੇਰੀ ਪੜ੍ਹਾਈ ਤਾਂ ਹੁਣ ਖਰਾਬ ਹੋਣੀ ਈ ਐ, ਜੇ ਤੂੰ ਮੇਰੀ ਕੋਈ ਮੱਦਦ ਕਰ ਸਕਦੀ ਏਂ ਤਾਂ ਕਰ ਦੇ ਨਹੀਂ ਤਾਂ ਕੱਲ ਨੂੰ ਮੇਰੇ 'ਤੇ ਕੋਈ ਅਹਿਸਾਨ ਨਹੀਂ ਦਿਖਾਉਣਾ ਹੋਵੇਗਾ।"

"ਅਮਰਜੋਤ, ਮੈਂ ਤਾਂ ਤੇਰੀ ਕੋਈ ਮੱਦਦ ਨਹੀਂ ਕਰ ਸਕਦੀ, ਮੇਰਾ ਤਾਂ ਆਪਣਾ ਗੁਜ਼ਾਰਾ ਈ ਮੁਸ਼ਕਲ ਨਾ ਹੁੰਦੈ, ਇਹ ਜੋ ਵੀ ਡੈਡ ਨੇ ਤੈਨੂੰ ਕਿਹਾ ਹੋਵੇਗਾ ਇਹ ਸਭ ਓਸ ਮੋਹਣੀ ਨੇ ਕਹਾਇਆ ਹੋਵੇਗਾ, ਨਹੀਂ ਤਾਂ ਡੈਡ ਏਦਾਂ ਦੇ ਨਹੀਂ।"

"ਡੈਡ ਤੇਰੇ ਲਈ ਏਦਾਂ ਦੇ ਨਹੀਂ ਪਰ ਮੇਰੇ ਲਈ ਸਦਾ ਏਦਾਂ ਦੇ ਈ ਰਹੇ ਆ, ਮੇਰੀ ਤਾਂ ਮੌਮ ਸੀ, ਉਹ ਮਰ ਗਈ ਤੇ ਮੈਨੂੰ ਇਕੱਲਾ ਛੱਡ ਗਈ।"

ਆਖਦਿਆਂ ਅਮਰਜੋਤ ਨੇ ਅੱਖਾਂ ਭਰ ਲਈਆਂ ਸਨ।

ਅਮਰਜੋਤ ਨੇ ਔਖੇ ਸੌਖੇ ਇਮਤਿਹਾਨ ਦਿਤੇ। ਬਹੁਤ ਵਧੀਆ ਨਹੀਂ ਸਨ। ਮਨਜੀਤ ਕੌਰ ਨੇ ਆਪਣੇ ਜੀਉਂਦੇ ਜੀ ਉਸ ਦਾ ਇਕ ਅਲੱਗ ਖਾਤਾ ਖੁਲ੍ਹਵਾਇਆ ਹੋਇਆ ਸੀ। ਜਿਸ ਵਿਚ ਇਸ ਵੇਲੇ ਪੰਜ ਕੁ ਹਜ਼ਾਰ ਪੌਂਡ ਪਏ ਸਨ। ਅਜਿਹਾ ਖਾਤਾ ਤਾਂ ਪਾਇਲ ਦੇ ਨਾਂ ਦਾ ਵੀ ਸੀ ਪਰ ਪਾਇਲ ਆਪਣੇ ਪੈਸੇ ਬਹੁਤ ਦੇਰ ਪਹਿਲਾਂ ਖਰਚ ਚੁੱਕੀ ਸੀ। ਅਮਰਜੋਤ ਨੇ ਉਹਨਾਂ ਪੈਸਿਆਂ ਵਿਚੋਂ ਇਕ ਹਜ਼ਾਰ ਪੌਂਡ ਦੀ ਕਾਰ ਖਰੀਦੀ ਤੇ ਬਾਕੀ ਦੇ ਪੈਸੇ ਡਿਪੌਜ਼ਟ ਦੇ ਕੇ ਤੀਹ ਹਜ਼ਾਰ ਪੌਂਡ ਦਾ ਅਕਸਬ੍ਰਿਜ ਰੋਡ ਉਪਰ ਸਪੈਂਸਰ ਹਾਊਸ ਵਿਚ ਇਕ ਫਲੈਟ ਖਰੀਦ ਲਿਆ। ਦੋ ਬੈੱਡਰੂਮ ਦਾ ਫਲੈਟ ਸੀ। ਇਕ ਸਿਟਿੰਗ ਰੂਮ ਵੀ ਸੀ। ਉਸ ਨੇ ਇਕ ਰੂਮ ਕਿਰਾਏ 'ਤੇ ਦੇ ਦਿਤਾ ਤੇ ਇਕ ਆਪਣੇ ਲਈ ਰੱਖ ਲਿਆ। ਨਾਲ ਦੀ ਨਾਲ ਟੈਕਸੀ ਦਾ ਕੰਮ ਸ਼ੁਰੂ ਕਰ ਲਿਆ। ਯੂਨੀਵਰਸਟੀ ਖੁਲ੍ਹਣ ਤਕ ਉਹ ਟੈਕਸੀ ਚਲਾਉਂਦਾ ਰਿਹਾ। ਇਸ ਉਥਲ-ਪੁਥਲ ਕਾਰਨ ਉਸ ਦਾ ਸਾਲ ਖਰਾਬ ਹੋ ਗਿਆ। ਪਿਓ ਵਾਂਗ ਉਹ ਵੀ ਜ਼ਿਦੀਆ ਸੀ। ਉਸ ਨੇ ਧਾਰ ਲਿਆ ਸੀ ਕਿ ਜਿੰਨਾ ਵੀ ਵਕਤ ਲੱਗ ਜਾਵੇ ਪਰ ਉਹ ਆਪਣੀ ਡਿਗਰੀ ਜ਼ਰੂਰ ਪੂਰੀ ਕਰੇਗਾ।

ਕੁੰਦਨ ਨੂੰ ਪਤਾ ਚੱਲ ਗਿਆ ਸੀ ਕਿ ਅਮਰਜੋਤ ਨੇ ਆਪਣਾ ਫਲੈਟ ਲੈ ਲਿਆ ਹੈ। ਉਸ ਨੂੰ ਜ਼ਰਾ ਕੁ ਈਰਖਾ ਤਾਂ ਹੋਈ ਪਰ ਉਹ ਕਰ ਕੁਝ ਨਹੀਂ ਸੀ ਸਕਦਾ। ਇਸ ਵੇਲੇ ਤਾਂ ਉਹ ਆਪਣੇ ਨਾਵਲ ਦੀ ਪ੍ਰੋਮੋਸ਼ਨ ਵਿਚ ਲੱਗਿਆ ਹੋਇਆ ਸੀ। ਨਾਵਲ ਛਪ ਕੇ ਆ ਗਿਆ। ਵੱਡਾ ਨਾਵਲ ਸੀ, ਨਾਵਲ ਦੀ ਦਿੱਖ ਵੀ ਸੁਹਣੀ ਸੀ ਤੇ ਨਾਂ ਵੀ ਧਿਆਨ ਖਿੱਚਣ ਵਾਲਾ; ਕੁਆਰੀਆਂ। ਇੰਗਲੈਂਡ ਦੀਆਂ ਕੁਆਰੀਆਂ ਦੇ ਘਰੋਂ ਭੱਜਣ ਦੀ ਦਾਸਤਾਨ ਹੋਣ ਕਰਕੇ ਵੀ ਪਾਠਕ ਪੜ੍ਹਨ ਲਈ ਕਾਹਲੇ ਪੈ ਰਹੇ ਸਨ। ਕੁੰਦਨ ਨੇ ਪੰਜਾਬ ਭਰ ਦੀਆਂ ਅਖਬਾਰਾਂ ਨੂੰ ਨਾਵਲ ਭਿਜਵਾ ਦਿਤਾ ਤੇ ਸਾਰੇ ਪ੍ਰਮੁੱਖ ਰਸਾਲਿਆਂ ਨੂੰ ਵੀ। ਖਾਸ ਖਾਸ ਆਲੋਚਕਾਂ ਨੂੰ ਵੀ ਨਾਵਲ ਡਾਕ ਰਾਹੀ ਪੁੱਜ ਗਿਆ। ਨਾਵਲ ਦੀ ਬਿਨਾਂ ਪੜ੍ਹੇ ਹੀ ਚਰਚਾ ਜਿਹੀ ਛਿੜ ਪਈ। ਕੁੰਦਨ ਵੱਡੇ ਨਾਂ ਵਾਲਾ ਲੇਖਕ ਸੀ ਇਸ ਲਈ ਉਸ ਤੋਂ ਵਧੀਆ ਨਾਵਲ ਦੀ ਆਸ ਰੱਖੀ ਹੀ ਜਾ ਰਹੀ ਸੀ। ਰੌਸ਼ਨ ਦੀ ਭੱਜ ਦੌੜ ਨਾਲ ਦਿੱਲੀ ਵਿਚ ਨਾਵਲ ਉਪਰ ਇਕ ਫੰਕਸ਼ਨ ਰੱਖਿਆ ਗਿਆ। ਜਿਸ ਵਿਚ ਪੰਜਾਬ ਭਰ ਦੇ ਵੱਡੇ ਵੱਡੇ ਡਾਕਟਰ ਤੇ ਨਾਵਲ ਦੇ ਵਿਸ਼ੇਸ਼ੱਗ ਇਕੱਠੇ ਹੋਏ। ਸਭ ਨੇ ਨਾਵਲ ਦੀਆਂ ਤਾਰੀਫਾਂ ਕੀਤੀਆਂ। ਇਕ ਡਾਕਟਰ ਨੇ ਤਾਂ ਸਟੇਜ ਤੋਂ ਇਸ ਨੂੰ ਨੋਬਲ ਪਰਾਈਜ਼ ਦੇ ਕੱਦ ਦਾ ਨਾਵਲ ਕਹਿ ਦਿਤਾ। ਹੁਣ ਕੁੰਦਨ ਕਿਸੇ ਦੇ ਲੈਣ ਦਾ ਨਹੀਂ ਸੀ। ਉਸੇ ਸ਼ਾਮ ਉਸ ਨੇ ਪਾਰਟੀ ਕੀਤੀ। ਦਿੱਲੀ ਦੇ ਸਾਰੇ ਦੋਸਤ ਬੁਲਾਏ ਗਏ। ਕੁੰਦਨ ਨੇ ਪਰੋਗਰਾਮ ਦੀ ਕਾਮਯਾਬੀ ਦੀ ਖੁਸ਼ੀ ਵਿਚ ਦੋ ਹਾੜੇ ਵਾਧੂ ਪੀ ਲਏ ਤੇ ਖੜ੍ਹਾ ਹੋ ਕੇ ਆਖਣ ਲੱਗਿਆ,

"ਦੋਸਤੋ, ਮੈਂ ਡਾਕਟਰ ਕੁੰਦਨ, ਸਦਾ ਤੁਹਾਡੇ ਨਾਲ ਖੜ੍ਹਿਆ ਵਾਂ, ਹੁਣ ਤੁਹਾਡਾ ਫਰਜ਼ ਏ ਕਿ ਮੈਨੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਦਵਾਓ।"

"ਡਾਕਟਰ ਸਾਹਬ, ਤੁਸੀਂ ਇਸ ਦੇ ਹੱਕਦਾਰ ਜੇ, ਫਿਕਰ ਕਿਉਂ ਕਰਦੇ ਓ।"

ਕਿਸੇ ਨੇ ਕਿਹਾ। ਕੁੰਦਨ ਨੇ ਰੌਸ਼ਨ ਨੂੰ ਮੁਖਾਤਿਬ ਹੋ ਕੇ ਆਖਿਆ,

"ਸਭ ਤੋਂ ਪਹਿਲਾਂ ਤਾਂ ਮੈਨੂੰ ਇਸ ਇਨਾਮ ਦੀ ਲਾਈਨ ਵਿਚ ਖੜਾ ਕਰੋ।"

"ਡਾਕਟਰ, ਜਿੱਦਣ ਤੂੰ ਦਿੱਲੀ ਆ ਗਿਆ ਸੀ ਓਦਣ ਈ ਲਾਈਨ ਵਿਚ ਖੜ ਗਿਆ ਸੈਂ, ਫਿਕਰ ਕੀ ਕਰਦਾਂ!"

"ਕੁਝ ਵੀ ਹੋਵੇ, ਐਤਕੀਂ ਇਹ ਇਨਾਮ ਮੈਨੂੰ ਮਿਲਣਾ ਚਾਹੀਦਾ ਏ।"

ਸਭ ਨੇ ਆਪਣੇ ਪੈੱਗ ਚੁੱਕਦਿਆਂ ਚੀਅਰਜ਼ ਕੀਤਾ। ਡਾਕਟਰ ਰੌਸ਼ਨ ਨੇ ਕੋਲ ਬੈਠੇ ਸੁਹੇਲ ਸਿੰਘ ਦੇ ਕੰਨ ਵਿਚ ਕਿਹਾ,

''ਇਹ ਬੰਦਾ ਤਾਂ ਬਈ ਬਹੁਤੀਆਂ ਆਸਾਂ ਰੱਖੀ ਬੈਠਾ!''

''ਆਸਾਂ ਨਹੀਂ ਡਾਕਟਰ ਸਾਹਿਬ, ਈਗੋ ਪਾਲ਼ੀ ਬੈਠਾ ਏ, ਇਹ ਸਾਨੂੰ ਵੀ ਮਰਵਾਏਗਾ, ਇਹਦਾ ਧਿਆਨ ਰੱਖਣਾ ਪਏਗਾ।''

ਸੁਹੇਲ ਸਿੰਘ ਨੇ ਅਗਿਓਂ ਆਪਣਾ ਫਿਕਰ ਸਾਂਝਾ ਕੀਤਾ।

ਡਾਕਟਰ ਰੌਸ਼ਨ ਦੂਰ ਦੀ ਸੋਚਣ ਵਾਲਾ ਬੰਦਾ ਸੀ। ਉਹ ਸਿਆਸਤ ਖੇਡਣ ਵਿਚ ਵੀ ਮਾਹਰ ਹੋ ਚੁੱਕਿਆ ਸੀ। ਡਾਕਟਰ ਹਰੀ ਸਿੰਘ ਦਾ ਭਾਵੇਂ ਉਹ ਸ਼ਾਗਿਰਦ ਸੀ ਪਰ ਉਸ ਵਾਲੀ ਤਾਕਤ ਉਪਰ ਉਸ ਦੀ ਅੱਖ ਸੀ। ਉਸ ਨੇ ਹਰੀ ਸਿੰਘ ਨੂੰ ਪੱਛਾੜ ਕੇ ਕਿਸੇ ਨਾ ਕਿਸੇ ਤਰੀਕੇ ਨਾਲ ਅੱਗੇ ਨਿਕਲਣਾ ਸੀ। ਇਕ ਦਿਨ ਉਸ ਨੇ ਕੁੰਦਨ ਨੂੰ ਕਿਹਾ,

''ਤੇਰੇ ਨਾਵਲ 'ਤੇ ਹਾਲੇ ਹੋਰ ਚਰਚਾ ਹੋਣੀ ਏਂ, ਬਲਕਿ ਹਾਲੇ ਤਾਂ ਹੋਇਆ ਈ ਕੁਝ ਨਹੀਂ, ਹਾਲੇ ਤਾਂ ਪੂਰੇ ਗੋਹੜੇ ਵਿਚੋਂ ਇਕ ਪੂਣੀ ਈ ਕੱਤੀ ਗਈ ਏ, ਹਾਲੇ ਡਾਕਟਰ ਹਰੀ ਸਿੰਘ ਨੇ ਇਸ ਉਪਰ ਲਿਖਣਾ ਏਂ।''

''ਮੈਂ ਉਹ ਨੂੰ ਨਾਵਲ ਤਾਂ ਸਾਲਾ ਬੈਹੜਿਆਂ ਦਾ ਦਿਤਾ ਸੀ ਪਰ ਉਹ ਸ਼ਾਇਦ ਦਿੱਲੀ ਤੋਂ ਬਾਹਰ ਗਿਆ ਹੋਇਆ ਏ।''

ਉਹਨਾਂ ਦੇ ਨਾਲ ਹੀ ਕੁਲਵੰਤ ਸਿੰਘ ਵੀ ਬੈਠਾ ਸੀ। ਪੰਜਾਬੀ ਵਿਚ ਕਦੇ ਕਦੇ ਕਹਾਣੀ ਵੀ ਲਿਖਦਾ ਸੀ ਪਰ ਡਾਕਟਰ ਰੌਸ਼ਨ ਦਾ ਖਾਸ ਦੋਸਤ ਸੀ। ਉਹ ਬੋਲਿਆ,

''ਡਾਕਟਰ ਹਰੀ ਸਿੰਘ ਸ਼ਾਇਦ ਏਸ ਨਾਵਲ ਬਾਰੇ ਚੁੱਪ ਹੀ ਰਹੇ।''

''ਕਿਉਂ?''

''ਕਿਉਂਕਿ ਉਹ ਸਟਰੱਕਚਲਿਜ਼ਮ ਦਾ ਬੰਦਾ ਐ।''

''ਨਹੀਂ ਯਾਰ, ਮੈਂ ਨਾਵਲ ਲਿਖਦੇ ਸਮੇਂ ਏਸ ਗੱਲ ਦਾ ਵੀ ਧਿਆਨ ਰੱਖਿਆ ਕਿ ਉਹਨੂੰ ਵੀ ਖ਼ੁਸ਼ ਰੱਖਾਂ, ਮੇਰੇ ਪਹਿਲੇ ਨਾਵਲਾਂ ਉਪਰ ਉਸ ਨੇ ਬਹੁਤ ਹੀ ਡਿਟੇਲਡ ਪਰਚੇ ਲਿਖੇ ਨੇ, ...ਨਾਲ਼ੇ ਉਹ ਤਾਂ ਮੋਹਣੀ ਦਾ ਗੁਰੂ ਏ, ਮੋਹਣੀ ਦੀ ਖਾਤਰ ਉਹਨੂੰ ਨਾਵਲ ਉਪਰ ਲਿਖਣਾ ਪਏਗਾ।''

''ਇਕ ਗੱਲ ਦੱਸਾਂ ਯਾਰ ਕੁੰਦਨ, ਇਹ ਹਰੀ ਸਿੰਘ ਕਿਸੇ ਦਾ ਸਕਾ ਨਹੀਂ, ਇਹ ਸਟੇਜ ਤੋਂ ਆਪਣੀ ਵਿਦਵਤਾ ਦਾ ਰੋਅਬ ਪਾ ਕੇ ਹਰ ਵੇਲੇ ਛਾਇਆ ਰਹਿੰਦਾ ਏ, ਛਾਇਆ ਰਹਿਣਾ ਹੀ ਉਸ ਦਾ ਮਕਸਦ ਏ, ਅਸੀਂ ਇਹਦੇ ਸ਼ਿੱਸ਼ ਕੁਝ ਬੋਲਦੇ ਨਹੀਂ।''

ਰੌਸ਼ਨ ਗੱਲ ਕਰਕੇ ਧਿਆਨ ਨਾਲ ਕੁੰਦਨ ਵਲ ਦੇਖਣ ਲੱਗਿਆ। ਕੁੰਦਨ ਨੇ ਆਖਿਆ,

''ਇਕ ਵਾਰੀ ਆਹ ਸਾਹਿਤ ਅਕੈਡਮੀ ਦਾ ਇਨਾਮ ਲੈ ਲਵਾਂ, ਫੇਰ ਏਹਨੂੰ ਵੀ ਦੇਖ ਲਵਾਂਗਾ।''

''ਇਨਾਮ ਕਿਤੇ ਏਹਨੇ ਦਵਾਉਣਾ ਏ! ਇਨਾਮ ਦੇਣ ਵਿਚ ਏਹਦੀ ਏਨੀ ਸੇਅ ਨਹੀਂ ਏ ਪਰ ਏਹਦੇ ਨਾਲ ਬਹਿਸ ਕਰਨ ਲਈ ਤੈਨੂੰ ਬਹੁਤ ਪੜ੍ਹਨਾ ਪਵੇਗਾ।''

ਰੌਸ਼ਨ ਨੇ ਆਖਿਖਆ। 'ਬਹੁਤ ਪੜ੍ਹਨਾ ਪਵੇਗਾ' ਕੁੰਦਨ ਨੂੰ ਇਕ ਵੰਗਾਰ ਵਾਂਗ ਜਾਪਿਆ। ਉਸ ਨੇ ਕਿਹਾ,

''ਰੌਸ਼ਨ ਭਾਊ, ਸਟਰੱਕਲਿਜ਼ਮ ਉਪਰ ਮੇਰੀ ਪੂਰੀ ਸਟੱਡੀ ਏ, ਮੈਂ ਇਹਦੇ ਖਿਲਾਫ ਬੋਲਿਆ ਤਾਂ ਹਰੀ ਸੂੰਹ ਨੂੰ ਖਿਚ ਕੇ ਰੱਖ ਦੇਵਾਂਗਾ।''

''ਜੇ ਇਵੇਂ ਕਰ ਦੇਵੇਂਗਾ ਤਾਂ ਇਕ ਵਾਰ ਤਾਂ ਤੇਰੀ ਬੱਲੇ ਬੱਲੇ ਹੋ ਜਾਵੇਗੀ।''

''ਠਹਿਰ ਲੈ ਹਾਲੇ, ਦੇਖਦੇ ਆਂ ਕਿ ਊਠ ਕਿਸ ਕਰਵਟ ਬੈਠਦਾ ਏ, ਜੇ ਇਹਨੇ ਮੇਰੇ 'ਕੁਆਰੀਆਂ' ਉਪਰ ਕੋਈ ਕੰਮ ਕੀਤਾ ਤਾਂ ਬਖਸ਼ ਦੇਵਾਂਗੇ, ਨਹੀਂ ਤਾਂ ਸਜ਼ਾ ਜ਼ਰੂਰ ਮਿਲੇਗੀ।''

ਕੁੰਦਨ ਫਿਲਮੀ ਅੰਦਾਜ਼ ਵਿਚ ਬੋਲਦਾ ਹੱਸਣ ਲੱਗਿਆ।

ਹੁਣ ਰੌਸ਼ਨ ਦੇ ਜੁੱਟ ਦੇ ਬੰਦੇ ਹਰ ਵੇਲੇ ਕੁੰਦਨ ਨੂੰ ਆਰ ਲਾਉਣ ਲੱਗੇ ਸਨ। ਇਕ ਦਿਨ ਸੁਹੇਲ ਸਿੰਘ ਬੋਲਿਆ,

''ਆਹ ਤੁਹਾਡੇ ਇੰਗਲੈਂਡ ਦੇ ਇਕ ਲੇਖਕ ਦੀਆਂ ਦੋ ਕਹਾਣੀਆਂ ਉਪਰ ਡਾਕਟਰ ਹਰੀ ਸਿੰਘ ਨੇ ਪੂਰੀ ਕਿਤਾਬ ਲਿਖ ਮਾਰੀ! ਭਲਾ ਉਹ ਕਹਾਣੀਆਂ ਤੁਹਾਡੇ ਨਾਵਲ ਤੋਂ ਕਿਸੇ ਗੱਲੋਂ ਵੀ ਅੱਗੇ ਨੇ?''

''ਮੇਰੇ ਨਾਵਲ ਤੋਂ ਅੱਗੇ ਤਾਂ ਹੁਣ ਕੋਈ ਮਾਈ ਦਾ ਲਾਲ ਜੰਮੇਗਾ ਤਾਂ ਲਿਖੇਗਾ, ਨਾਵਲਕਾਰੀ ਵਿਚ ਮੈਂ ਜੰਦੇ ਲਾ ਦਿਤੇ ਨੇ।''

ਕੁੰਦਨ ਕਹਿ ਰਿਹਾ ਸੀ ਪਰ ਉਸ ਦੇ ਮਨ ਵਿਚ ਡਾਕਟਰ ਹਰੀ ਸਿੰਘ ਘੁੰਮ ਰਿਹਾ ਸੀ।...

ਇਕ ਦਿਨ ਉਸ ਨੇ ਮੋਹਣੀ ਨੂੰ ਕਿਹਾ,

''ਦੇਖ ਲੈ, ਤੇਰੇ ਗੁਰੂ ਨੇ ਤੇਰੇ ਹਸਬੈਂਡ ਬਾਰੇ ਇਕ ਵੀ ਲਫਜ਼ ਨਹੀਂ ਲਿਖਿਆ!''

''ਡਾਕਟਰ ਸਾਹਿਬ, ਮੇਰੀ ਉਹਨਾਂ ਨਾਲ ਕੱਲ ਹੀ ਫੋਨ ਉਪਰ ਗੱਲ ਹੋਈ ਸੀ, ਕਹਿੰਦੇ ਨੇ ਕਿ ਉਹ ਜੰਮੂ ਯੂਨਵਰਸਟੀ ਵਿਚ 'ਕੁਆਰੀਆਂ' ਉਪਰ ਬੋਲੇ ਨੇ।''

''ਮੈਂ ਕਿਹੜਾ ਉਥੇ ਹਾਜ਼ਰ ਸੀ, ਮੇਰੀ ਹਾਜ਼ਰੀ ਵਿਚ ਬੋਲੇ ਨਾ ਫਿਰ ਗੱਲ ਬਣਦੀ ਏ।''

''ਡਾਕਟਰ ਸਾਹਿਬ, ਮੈਂ ਹੁਣ ਬਹੁਤਾ ਕੁਝ ਨਹੀਂ ਕਰ ਸਕਦੀ। ਮੇਰੇ ਤਾਂ ਉਹ ਗੁਰੂ ਨੇ ਇਸ ਲਈ ਮੈਂ ਉਹਨਾਂ ਨੂੰ ਆਰਡਰ ਤਾਂ ਕਰ ਨਹੀਂ ਸਕਦੀ, ਸਿਰਫ ਬੇਨਤੀ ਈ ਕਰ ਸਕਦੀ ਆਂ।''

ਮੋਹਣੀ ਆਪਣੀ ਗਰੀਬ ਜਿਹੀ ਅਵਾਜ਼ ਵਿਚ ਬੋਲੀ। ਇਹਨਾਂ ਦਿਨਾਂ ਵਿਚ ਮੋਹਣੀ ਦੀ ਹਾਲਤ ਸਭ ਤੋਂ ਅਜੀਬ ਸੀ। ਕਿਸੇ ਵੇਲੇ ਉਹ ਦਿੱਲੀ ਦੀ ਹਰ ਸਾਹਿਤਕ ਮਿਲਣੀ ਦਾ ਸ਼ਿੰਗਾਰ ਸਮਝੀ ਜਾਂਦੀ ਸੀ ਪਰ ਹੁਣ ਇਕ ਗੁੱਠ ਜਿਹੀ ਵਿਚ ਲੱਗ ਕੇ ਬੈਠੀ ਰਹਿੰਦੀ। ਕੁੰਦਨ ਉਸ ਨੂੰ ਹਰ ਮਹਿਫਲ ਵਿਚ ਲੈ ਕੇ ਜਾਂਦਾ ਪਰ ਮੋਹਣੀ ਉਹੀ ਕੁਝ ਬੋਲਦੀ ਜੋ ਕੁਝ ਉਹ ਉਸ ਨੂੰ ਸਿਖਾ ਕੇ ਲੈ ਗਿਆ ਹੁੰਦਾ। ਦੋਸਤਾਂ ਨੂੰ ਇਹ ਗੱਲ ਬਹੁਤ ਬੁਰੀ ਲਗਦੀ ਪਰ ਮੋਹਣੀ ਕਦੇ ਕੋਈ ਸ਼ਿਕਾਇਤ ਨਹੀਂ ਸੀ ਕਰਦੀ। ਮੋਹਣੀ ਦਾ ਸਿਰ ਦਰਦ ਹੁਣ ਪਹਿਲਾਂ ਨਾਲੋਂ ਵਧ ਗਿਆ ਸੀ। ਉਸ

ਨੂੰ ਕਈ ਕਿਸਮ ਦੀਆਂ ਗੋਲੀਆਂ ਖਾਣੀਆਂ ਪੈ ਰਹੀਆਂ ਸਨ। ਕੁੰਦਨ ਮੋਹਣੀ ਨੂੰ 'ਤੂੰ-ਤਾਂ' ਕਰਕੇ ਹੀ ਬੁਲਾਉਂਦਾ ਤੇ ਮੋਹਣੀ ਉਸ ਨੂੰ 'ਡਾਕਟਰ ਸਾਹਿਬ' ਤੋਂ ਬਿਨਾਂ ਗੱਲ ਨਾ ਕਰਦੀ। ਕੁੰਦਨ ਇਹੋ ਹੀ ਚਾਹੁੰਦਾ ਸੀ। ਇਹਨਾਂ ਸਾਰੀਆਂ ਗੱਲਾਂ ਨਾਲੋਂ ਉਸ ਦਾ ਧਿਆਨ ਵੱਡੇ ਇਨਾਮ ਵੱਲ ਸੀ।

ਜਿਵੇਂ ਅਰਜੁਨ ਨੂੰ ਮੱਛੀ ਦੀ ਸਿਰਫ ਅੱਖ ਦਿਸਦੀ ਸੀ, ਕੁੰਦਨ ਨੂੰ ਸਿਰਫ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਦਿਸਦਾ ਸੀ। ਉਸ ਨੇ ਇਸ ਇਨਾਮ ਲਈ ਦੂਰ ਦੂਰ ਤਕ ਹੱਥ ਪੈਰ ਮਾਰਨੇ ਸ਼ੁਰੂ ਕਰ ਦਿਤੇ ਸਨ। ਜਿਸ ਬੰਦੇ ਦੀ ਵੀ ਇਨਾਮ ਦੇਣ ਵਾਲੀ ਜੂਰੀ ਵਿਚ ਆ ਜਾਣ ਦੀ ਸੰਭਾਵਨਾ ਹੁੰਦੀ ਉਹ ਉਸ ਤਕ ਆਪ ਜਾ ਕੇ ਪਹੁੰਚ ਕਰ ਲੈਂਦਾ ਤੇ ਅਗਲੇ ਨਾਲ ਸਿੱਧੀ ਗੱਲ ਕਰਦਾ। ਉਹ ਕਈਆਂ ਨੂੰ ਇਹ ਦਾਣਾ ਵੀ ਪਾਉਂਦਾ ਕਿ ਇਸ ਇਨਾਮ ਦੇ ਬਦਲੇ ਵਿਚ ਇੰਗਲੈਂਡ ਵਿਚੋਂ ਵੱਡੀ ਰਕਮ ਦਾ ਕੋਈ ਇਨਾਮ ਸ਼ੁਰੂ ਕਰਕੇ ਉਸ ਨੂੰ ਦਵਾਇਆ ਜਾਵੇਗਾ। ਇੰਗਲੈਂਡ ਦੀ ਸੈਰ ਦਾ ਵਾਅਦਾ ਵੀ ਹੁੰਦਾ। ਜਿਹੜੇ ਬੰਦੇ ਪਹਿਲਾਂ ਹੀ ਇਨਾਮ ਲਈ ਲਾਈਨ ਵਿਚ ਲੱਗੇ ਹੋਏ ਸਨ ਉਹ ਕੁੰਦਨ ਤੋਂ ਬਹੁਤ ਔਖੇ ਸਨ। ਦਿੱਲੀ ਦੇ ਹੋਰ ਵੀ ਕਈ ਲੇਖਕ ਕੁੰਦਨ ਦੀਆਂ ਪਾਡੀਆਂ ਤੋਂ ਤੰਗ ਪੈ ਗਏ ਸਨ। ਉਹ ਸਮਝਦਾ ਸੀ ਕਿ ਦਿੱਲੀ ਦੇ ਕੁਝ ਲੇਖਕ ਉਸ ਤੋਂ ਖੁਸ਼ ਨਹੀਂ ਹਨ। ਉਸ ਨੇ ਆਪਣੀਆਂ ਦੋਸਤੀਆਂ ਦਾ ਦਾਇਰਾ ਦਿੱਲੀ ਤਕ ਹੀ ਨਾ ਰੱਖ ਕੇ ਪੰਜਾਬ ਵੱਲ ਫੈਲਾਉਣਾ ਸ਼ੁਰੂ ਕਰ ਦਿਤਾ। ਡਾਕਟਰ ਮਹਿਰੋਕ ਜਿਸ ਕੋਲ ਉਸ ਨੇ ਡਾਕਟਰੇਟ ਕੀਤੀ ਸੀ ਹੁਣ ਉਸ ਦੇ ਦੋਸਤਾਂ ਦੀ ਸੂਚੀ ਵਿਚ ਨਹੀਂ ਸੀ। ਉਹ ਉਸ ਨੂੰ ਬਹੁਤ ਢਿੱਲਾ ਤੇ ਫਜ਼ੂਲ ਜਿਹਾ ਬੰਦਾ ਸਮਝਣ ਲੱਗਿਆ ਸੀ।

ਜਿਹਨਾਂ ਲੇਖਕਾਂ ਉਪਰ ਉਸ ਨੂੰ ਆਸ ਹੁੰਦੀ ਕਿ ਉਸ ਦੇ ਕੰਮ ਆ ਸਕਦੇ ਹਨ ਉਹਨਾਂ ਨੂੰ ਉਹ ਫੋਨ ਕਰਕੇ ਦਿੱਲੀ ਆਉਣ ਦਾ ਸੱਦਾ ਦਿੰਦਾ ਰਹਿੰਦਾ। ਉਹਨਾਂ ਦੀ ਆਇਆਂ ਦੀ ਆਓ ਭਗਤ ਵੀ ਖੂਬ ਕਰਦਾ। ਜਿਵੇਂ ਕੁੰਦਨ ਦੀ ਆਦਤ ਸੀ ਕਿ ਉਹ ਸ਼ਰਾਬ ਪੀ ਕੇ ਬਹੁਤਾ ਹੀ ਭਾਵੁਕ ਹੋ ਜਾਂਦਾ ਸੀ, ਭਾਵੁਕ ਹੋ ਕੇ ਅਗਲੇ ਨਾਲ ਦਿਲ ਦੀਆਂ ਗੱਲਾਂ ਵੀ ਕਰ ਜਾਂਦਾ। ਇਵੇਂ ਉਹ ਨਾਵਲਕਾਰ ਰਜਿੰਦਰ ਸਿੰਘ ਨਾਲ ਕਈ ਗੱਲਾਂ ਸਾਂਝੀਆਂ ਕਰ ਲੈਂਦਾ ਸੀ ਤੇ ਰਜਿੰਦਰ ਸਿੰਘ ਵੀ। ਰਜਿੰਦਰ ਸਿੰਘ ਨੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਮਿਲ ਚੁੱਕਿਆ ਸੀ। ਇਕ ਦਿਨ ਕੁੰਦਨ ਕਹਿਣ ਲਗਿਆ,

''ਪੰਜਾਬ ਦਾ ਹੋਰ ਕਿਹੜਾ ਇਨਾਮ ਏ ਜਿਹੜਾ ਲਿਆ ਜਾ ਸਕਦਾ ਏ।''

''ਇਕ ਤਾਂ ਮੈਂ ਈ ਸਮਰਾਲ਼ੇ ਤੋਂ ਕਹਾਣੀ ਨੂੰ ਦਿੰਨਾ, ਕਹੇਂ ਤਾਂ ਐਤਕੀਂ ਤੈਨੂੰ ਦੇ ਦਿੰਨਾ।''

''ਇਹ ਜ਼ਰਾ ਛੋਟਾ ਏ, ਜਾਂ ਤਾਂ ਏਹਨੂੰ ਜ਼ਰਾ ਵੱਡਾ ਬਣਾ, ਮੇਰੇ ਲੈਵਲ ਦਾ, ਫੇਰ ਮੈਨੂੰ ਦੇਹ।''

''ਮੈਂ ਵੀ ਕਿਸੇ ਬੰਦੇ ਨੂੰ ਫਸਾਇਆ ਹੋਇਐ, ਦੇਖਦਾਂ ਮੈਂ ਓਹਦੇ ਨਾਲ ਗੱਲ ਕਰਕੇ, ਨਹੀਂ ਤਾਂ ਮੈਂ ਕੋਈ ਹੋਰ ਦੇਖਦਾਂ, ਜੇ ਤੈਨੂੰ ਮਿਲ ਸਕਦਾ ਹੋਵੇ।''

ਰਜਿੰਦਰ ਸਿੰਘ ਨੇ ਉਸ ਨੂੰ ਤਸੱਲੀ ਦਿੰਦਿਆਂ ਆਖਿਆ। ਅਜਿਹੀਆਂ ਗੱਲਾਂ ਕੁੰਦਨ ਕਈਆਂ ਨਾਲ ਕਰ ਲੈਂਦਾ। ਇਕ ਇਨਾਮ ਲੁਧਿਆਣੇ ਤੋਂ ਵੀ ਮਿਲਦਾ ਸੀ। ਕੋਈ ਅਮਰੀਕਾ ਰਹਿੰਦਾ ਵਿਅਕਤੀ ਇਸ ਇਨਾਮ ਦੀ ਰਾਸ਼ੀ ਦਿਆ ਕਰਦਾ। ਲੁਧਿਆਣੇ ਤੋਂ ਆਏ ਲੇਖਕਾਂ ਤੇ ਸ਼ਾਇਰਾਂ ਨੂੰ ਸਪੈਸ਼ਲ ਵਾਈਨ ਪਿਲਾਉਂਦਿਆਂ ਇਹ ਫਰਮਾਇਸ਼ ਉਹਨਾਂ ਦੇ ਸਾਹਮਣੇ ਰੱਖ ਦਿੰਦਾ। ਉਸ ਦੀ ਦਾਰੂ ਪੀਂਦੇ ਸਮੇਂ ਉਸ ਨੂੰ ਕੌਣ ਇਨਕਾਰੀ ਹੋ ਸਕਦਾ ਸੀ, ਅਗਲਾ ਮੁੰਡੇ ਦੇਈ ਜਾਂਦਾ।

ਡਾਕਟਰ ਰੌਸ਼ਨ ਦਾ ਜੁੱਟ ਭਾਵੇਂ ਕੁੰਦਨ ਦੀ ਕਾਰਗੁਜ਼ਾਰੀ ਤੋਂ ਬਹੁਤਾ ਖੁਸ਼ ਨਹੀਂ ਸੀ ਪਰ ਫਿਰ ਵੀ ਸਾਰੇ ਉਸ ਦੇ ਦੋਸਤ ਸਨ। ਇਕ ਆਸ ਉਹਨਾਂ ਨੂੰ ਇਹ ਵੀ ਸੀ ਕਿ ਭਵਿੱਖ ਵਿਚ ਕੁੰਦਨ ਇੰਗਲੈਂਡ ਵਿਚ ਸਾਹਿਤ ਸਮਾਗਮ ਰਚਾਏਗਾ ਤੇ ਉਹਨਾਂ ਨੂੰ ਉਸ ਦੇ ਚੌਧਰੀ ਬਣਾ ਕੇ ਸੱਦੇਗਾ। ਇਕ ਦਿਨ ਕੁਲਵੰਤ ਕਹਿਣ ਲੱਗਿਆ,

''ਕਿਉਂ ਨਾ ਆਪਾਂ ਮਲੇਸ਼ੀਆ ਚੱਲੀਏ ਤੇ ਹਫਤਾ ਦਸ ਦਿਨ ਮਜ਼ੇ ਲੁੱਟ ਕੇ ਆਈਏ!''

''ਗੱਲ ਤਾਂ ਤੁਹਾਡੀ ਠੀਕ ਏ ਪਰ ਤੁਸੀਂ ਆਪ ਸਾਰੇ ਤਾਂ ਦਿੱਲੀ ਵਿਚ ਈ ਮਜ਼ੇ ਲੁੱਟੀ ਜਾਂਦੇ ਓ, ਹੁਣ ਆਹ ਰੌਸ਼ਨ ਕੱਲ ਨਵੀਂ ਕੁੜੀ ਲਈ ਫਿਰਦਾ ਸੀ, ਕੌਣ ਸੀ ਉਹ ਡਾਕਟਰ?''

''ਓਹ ਬਈ ਮੇਰੀ ਨਵੀਂ ਵਿਦਿਆਰਥਣ ਸੀ, ਅਨੀਤਾ। ਬਹੁਤ ਜ਼ਹੀਨ ਕੁੜੀ ਏ, ਦੇਖਣਾ ਇਕ ਦਿਨ ਵਧੀਆ ਕਵਿਤਰੀ ਬਣੇਗੀ।''

''ਪਰ ਐਸ ਵੇਲੇ ਤਾਂ ਉਹ ਸਾਡੀ ਛੋਟੀ ਮੰਮੀ ਬਣੀ ਫਿਰਦੀ ਏ, ਤੇਰੇ ਨਾਲ ਇਵੇਂ ਲੱਗ ਕੇ ਤੁਰਦੀ ਏ ਜਿਵੇਂ ਤੀਵੀਂ ਆਦਮੀ ਸ਼ੌਪਿੰਗ ਕਰਨ ਨਿਕਲੇ ਹੋਣ।''

ਆਖਦਾ ਕੁੰਦਨ ਹੱਸਿਆ। ਕੁਲਵੰਤ ਨੇ ਕਿਹਾ,

''ਡਾਕਟਰ, ਬੜੇ ਬੰਦਿਆਂ ਦੀਆਂ ਬੜੀਆਂ ਗੱਲਾਂ, ...ਅਸੀਂ ਤਾਂ ਜ਼ਮਾਨੇ ਸਾਹਮਣੇ ਕੁਝ ਕਰਨ ਜੋਗੇ ਨਹੀਂ ਆਂ, ਏਸ ਲਈ ਲੋਕਾਂ ਦੀਆਂ ਨਜ਼ਰਾਂ ਤੋਂ ਦੂਰ ਮਲੇਸ਼ੀਆਂ ਜਾਣਾ ਪਰੈਫਰ ਕਰਦੇ ਆਂ, ਨਾਲ਼ੇ ਮਲੇਸ਼ੀਆ ਦੇ ਨਜ਼ਾਰੇ ਹੋਰ ਨੇ!''

ਬਾਕੀ ਸਾਰੇ ਮਲੇਸ਼ੀਆ ਜਾਣ ਦੀਆਂ ਸਲਾਹਾਂ ਕਰਨ ਲਗੇ ਪਰ ਕੁੰਦਨ ਨੇ ਗਰਮੀਆਂ ਵਿਚ ਇੰਗਲੈਂਡ ਵਾਪਸ ਜਾਣਾ ਸੀ। ਉਥੇ ਉਸ ਦੇ ਕਈ ਕੰਮ ਕਰਨ ਵਾਲੇ ਸਨ। ਡਾਕਟਰੇਟ ਦੀ ਡਿਗਰੀ ਲੈ ਕੇ ਤੇ ਆਪਣੇ ਵੱਡ-ਅਕਾਰੀ ਨਾਵਲ ਨਾਲ ਪਹਿਲੀ ਵਾਰ ਇੰਗਲੈਂਡ ਪੁੱਜਣਾ ਸੀ। ਉਸ ਨੇ ਆਪਣੇ ਪੁਰਾਣੇ ਦੋਸਤਾਂ ਉਪਰ ਰੋਅਬ ਵੀ ਪਾਉਣਾ ਸੀ।

ਇਕ ਦਿਨ ਕੁੰਦਨ ਡਾਕਟਰ ਰੌਸ਼ਨ ਨੂੰ ਮਿਲਣ ਗਿਆ। ਰੌਸ਼ਨ ਉਸ ਨੂੰ ਦੂਰੋਂ ਹੀ ਦੇਖਦਿਆਂ ਬੋਲਿਆ,

''ਅਜ ਈ ਖ਼ਬਰ ਆਈ ਏ ਕਿ ਲੰਡਨ ਵਿਚ ਅਗਲੇਰੇ ਮਹੀਨੇ ਸਾਹਿਤਕ ਪਰੋਗਰਾਮ ਹੋ ਰਿਹਾ।''

''ਅੱਛਾ! ਕੌਣ ਕਰਾ ਰਿਹਾ ਏ?''

''ਕੋਈ ਜਗਬੀਰ ਸਿੰਘ ਖਾਲਸਾ ਨਾਂ ਦਾ ਬੰਦਾ ਏ।''

''ਉਹ ਮੇਰਾ ਹੀ ਚੇਲਾ ਏ, ਮੈਂ ਹੀ ਉਹਨੂੰ ਸਮਾਗਮ ਕਰਾਉਣਾ ਢੱਬ ਦੱਸਿਆ ਸੀ।''

''ਤੇਰਾ ਚਹੇਤਾ ਡਾਕਟਰ ਹਰੀ ਸਿੰਘ ਵੀ ਜਾ ਰਿਹਾ ਏ।''

"ਫਿਰ ਤਾਂ ਮੈਂ ਵੀ ਉਥੇ ਈ ਹੋਵਾਂਗਾ, ...ਹੋ ਜਾਣਗੇ ਦੋ ਦੋ ਹੱਥ! ...ਆਖਰ ਇੰਗਲੈਂਡ ਮੇਰੀ ਹੋਮ-ਗਰਾਊਂਡ ਏ!"

## 22-ਕੱਖ-ਕਾਨ

ਕੁੰਦਨ ਮੋਹਣੀ ਨੂੰ ਲੈ ਕੇ ਵਾਪਸ ਇੰਗਲੈਂਡ ਪੁੱਜ ਗਿਆ। ਇੰਗਲੈਂਡ ਦੇ ਲੇਖਕਾਂ ਨੂੰ ਤਾਂ ਉਹ ਪਹਿਲਾਂ ਹੀ ਕੁਝ ਨਹੀਂ ਸੀ ਸਮਝਦਾ ਹੁਣ ਉਹ ਬਿਲਕੁਲ ਹੀ ਕੱਖ-ਕਾਨ ਸਮਝਣ ਲਗਿਆ ਸੀ। ਮੋਹਣੀ ਨਾਲ ਗੱਲ ਕਰਦਾ ਉਹ ਆਖਦਾ,

"ਮੈਂ ਗਿਆਨ ਦਾ ਭਰਿਆ ਦਰਿਆ ਤੇ ਇਹ ਸਾਲੇ ਬੈਹੀੜਆਂ ਦੇ ਸਾਰੇ ਕੱਖ-ਕਾਨ, ਜਿਧਰ ਨੂੰ ਮਰਜ਼ੀ ਰੋੜ ਕੇ ਲੈ ਜਾਵਾਂ!"

ਉਹਨਾਂ ਨੂੰ ਅਮਰਜੋਤ ਏਅਰਪੋਰਟ ਤੋਂ ਲੈਣ ਆਇਆ ਹੋਇਆ ਸੀ। ਉਹ ਹੁਣ ਅਮਰਜੋਤ ਨੂੰ ਅਕਸਰ ਫੋਨ ਕਰਦਾ ਰਹਿੰਦਾ ਸੀ। ਅਮਰਜੋਤ ਹੁਣ ਆਪਣੇ ਫਲੈਟ ਵਿਚ ਰਹਿੰਦਾ ਸੀ ਪਰ ਉਸ ਨੇ ਕੁੰਦਨ ਦੇ ਘਰ ਦੀ ਸਫਾਈ ਕਰ ਦਿਤੀ ਸੀ। ਉਸ ਦੀ ਕਾਰ ਦੀ ਸਰਵਿਸ ਵੀ ਕਰਵਾ ਰੱਖੀ ਸੀ। ਕੁੰਦਨ ਨੂੰ ਇੰਗਲੈਂਡ ਆਉਣਾ ਬਹੁਤ ਚੰਗਾ ਲੱਗਿਆ। ਦਿੱਲੀ ਦੇ ਪਰਦੂਸ਼ਣ ਤੋਂ ਉਹ ਬਹੁਤ ਦੁਖੀ ਹੋ ਕੇ ਮੁੜਿਆ ਸੀ। ਅਮਰਜੋਤ ਨੇ ਉਹਨਾਂ ਖਾਣ-ਪੀਣ ਦਾ ਪ੍ਰਬੰਧ ਵੀ ਕੀਤਾ। ਪਾਇਲ ਉਸ ਨੂੰ ਉਸੇ ਸ਼ਾਮ ਹੀ ਮਿਲਣ ਆ ਗਈ ਕਿਉਂਕਿ ਉਸ ਨੂੰ ਪਤਾ ਸੀ ਕਿ ਪਿਓ ਇੰਡੀਆ ਤੋਂ ਉਸ ਲਈ ਕਾਫੀ ਸਾਰੀਆਂ ਸਿਗਰਟਾਂ ਲੈ ਕੇ ਆਵੇਗਾ। ਇੰਡੀਆ ਵਿਚ ਇੰਗਲੈਂਡ ਦੇ ਮੁਕਾਬਲੇ ਸਿਗਰਟਾਂ ਬਹੁਤ ਸਸਤੀਆਂ ਸਨ। ਪਾਇਲ ਰਾਤ ਰਹਿ ਕੇ ਮੁੜ ਗਈ ਪਰ ਉਹ ਮੋਹਣੀ ਨੂੰ ਨੱਕ-ਬੁਲ੍ਹ ਹੀ ਕੱਢਦੀ ਰਹੀ। ਅਮਰਜੋਤ ਵੀ ਅਗਲੇ ਦਿਨ ਆਪਣੀ ਯੂਨੀਵਰਸਟੀ ਮੁੜ ਗਿਆ।

ਕੁੰਦਨ ਨੇ ਸਭ ਤੋਂ ਪਹਿਲਾਂ ਬਨਫੂਲ ਨੂੰ ਫੋਨ ਕੀਤਾ ਤੇ ਆਪਣੇ ਆਉਣ ਬਾਰੇ ਦੱਸਿਆ ਤੇ ਆਪਣੇ ਨਾਵਲ ਬਾਰੇ ਵੀ। ਉਸ ਦੇ ਨਾਵਲ ਬਾਰੇ ਸਭ ਨੂੰ ਖ਼ਬਰ ਮਿਲ ਚੁੱਕੀ ਸੀ। ਉਸ ਦੇ ਡਾਕਟਰ ਬਣਨ ਬਾਰੇ ਵੀ ਤੇ ਇਸ ਡਿਗਰੀ ਦੇ ਹੋਏ ਵਿਰੋਧ ਵਾਲੀ ਖ਼ਬਰ ਨੂੰ 'ਵਿਦੇਸ਼' ਨੇ ਮੋਟੇ ਅੱਖਰਾਂ ਵਿਚ ਲਾਇਆ ਸੀ। ਇਕ ਸ਼ਾਮ ਬਨਫੂਲ ਨੇ ਉਹਨਾਂ ਦੋਨਾਂ ਨੂੰ ਆਪਣੇ ਘਰ ਸ਼ਾਮ ਦੇ ਖਾਣੇ 'ਤੇ ਬੁਲਾ ਲਿਆ। ਬਨਫੂਲ ਨੇ ਬਹੁਤ ਚਾਅ ਨਾਲ ਹੱਥ ਮਿਲਾਇਆ ਤੇ ਪੁੱਛਣ ਲੱਗਿਆ,

"ਕੁੰਦਨ ਸਿਆਂ, ਕਿਵੇਂ ਰਿਹਾ ਰਾਜਧਾਨੀ ਦਾ ਸਫਰ?"

"ਪਹਿਲੀ ਗੱਲ ਤਾਂ ਬਨਫੂਲ ਜੀ, ਹੁਣ ਮੈਂ ਡਾਕਟਰ ਹੋ ਗਿਆਂ ਤੇ ਦੂਜੀ ਗੱਲ ਆਪਾਂ ਇਕ ਦੂਜੇ ਨੂੰ 'ਜੀ' ਕਹਿ ਕੇ ਬੁਲਾਈਏ ਤਾਂ ਚੰਗਾ ਏ।"

ਬਨਫੂਲ ਨੂੰ ਜਿਵੇਂ ਝਟਕਾ ਵੱਜਿਆ ਹੋਵੇ। ਉਹ ਇਕ ਪਲ ਲਈ ਚੁੱਪ ਕਰ ਗਿਆ ਤੇ ਫਿਰ ਬੋਲਿਆ,

"ਕੁੰਦਨ, ਤੂੰ ਏਨਾ ਹੋਛਾ ਨਾ ਬਣ, 'ਜੀ' ਕਹਿਣ ਨਾਲ ਦੋਸਤੀ ਵਿਚ ਮਠਾਸ ਨਹੀਂ ਰਹਿੰਦੀ।"

"ਯਾਰ ਸੋਚ, ਹੁਣ ਮੈਂ ਡਾਕਟਰ ਆਂ, ਸਾਰੀ ਦੁਨੀਆਂ ਮੈਨੂੰ ਡਾਕਟਰ ਸਾਹਿਬ ਕਹਿੰਦੀ ਏ, ਜੇ ਤੂੰ ਢੰਗ ਨਾਲ ਨਹੀਂ ਬੁਲਾਏਂਗਾ ਤਾਂ ਬਾਕੀ ਕਿਵੇਂ ਬੋਲਣਗੇ!"

"ਚੱਲ ਇਕ ਐਗਰੀਮੈਂਟ ਕਰ ਲੈਨੇ ਆਂ ਕਿ ਕਿਸੇ ਦੇ ਸਾਹਮਣੇ ਮੈਂ ਤੈਨੂੰ ਡਾਕਟਰ ਸਾਹਿਬ ਕਹਿ ਲਿਆ ਕਰੂੰ।"

ਹੱਸਦਿਆਂ ਬਨਫੂਲ ਬੋਲਿਆ ਪਰ ਅੰਦਰੋਂ ਉਹ ਬਹੁਤ ਔਖਾ ਸੀ। ਉਸ ਦੇ ਮਨ ਵਿਚ ਇਕ ਵਿਅੰਗ ਲਿਖਣ ਦਾ ਫੁਰਨਾ ਵੀ ਫੁਰ ਤੁਰਿਆ ਕਿ ਇਕ ਬੰਦਾ ਨਵਾਂ ਨਵਾਂ ਡਾਕਟਰ ਬਣਿਆਂ ਹੈ ਪਰ ਲੋਕ ਉਸ ਨੂੰ ਡਾਕਟਰ ਸਮਝ ਹੀ ਨਹੀਂ ਰਹੇ। ਉਹ ਚਾਹੁੰਦਾ ਹੈ ਕਿ ਲੋਕ ਉਸ ਨੂੰ ਡਾਕਟਰ ਕਹਿਣ। ਆਪਣੇ ਆਪ ਨੂੰ ਡਾਕਟਰ ਕਹਾਉਣ ਲਈ ਉਹ ਲੋਕਾਂ ਵਿਚ ਪੈਸੇ ਵੰਡਦਾ ਹੈ ਜਿਵੇਂ ਨੇਤਾ ਲੋਕ ਵੋਟ ਲੈਣ ਲਈ ਵੰਡਦੇ ਹਨ। ਗੱਲਾਂ ਕਰਦੇ ਕਰਦੇ ਹੀ ਉਸ ਦੇ ਮਨ ਵਿਚ ਵਿਅੰਗ ਦਾ ਪੂਰਾ ਖਾਕਾ ਬਣ ਗਿਆ। ਕੁੰਦਨ ਨੇ ਉਸ ਨੂੰ ਆਪਣਾ ਨਾਵਲ ਭੇਂਟ ਕੀਤਾ। ਨਾਵਲ ਦੇਖ ਕੇ ਬਨਫੂਲ ਹੈਰਾਨ ਰਹਿ ਗਿਆ ਤੇ ਬੋਲਿਆ,

"ਇਹ ਤਾਂ ਬਈ ਡਾਕਟਰ, ਤੂੰ ਪਟੜੀ ਦੀ ਛਾਲ਼ ਮਾਰੀ ਐ।"

"ਸਮਝ ਲੈ ਬਈ ਨੋਬਲ ਪ੍ਰਾਈਜ਼ ਦੇ ਮੁਕਾਬਲੇ ਦਾ ਨਾਵਲ ਏ।"

"ਡਾਕਟਰ ਤੂੰ ਬਣ ਗਿਐਂ ਪਰ ਏਨਾ ਵੀ ਉਪਰ ਨੂੰ ਨਾ ਥੁੱਕ, ਹਾਲੇ ਤੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਤਾਂ ਲੈ!"

"ਉਹ ਤਾਂ ਸਮਝ ਲੈ ਲਿਆ, ਉਹ ਤਾਂ ਹੁਣ ਆਪਣੀ ਮੁੱਠੀ ਵਿਚ ਈ ਸਮਝ। ਹੁਣ ਤੂੰ ਏਸ ਨਾਵਲ ਨੂੰ ਪੜ੍ਹ, ਆਪਾਂ ਇਸ ਉਪਰ ਕਿਤੇ ਵੱਡਾ ਪਰੋਗਰਾਮ ਕਰਾਉਣਾ ਏਂ।"

"ਆਹ ਹੁਣ ਫੰਕਸ਼ਨ ਆ ਹੀ ਰਿਹੈ।"

"ਏਸ ਫੰਕਸ਼ਨ ਵਿਚ ਆਪਾਂ ਓਤਰਾਂ ਛਾਉਣਾ ਏਂ, ਮੈਨੂੰ ਪਤਾ ਏ ਕਿ ਡਾਕਟਰ ਹਰੀ ਸਿੰਘ ਆ ਰਿਹਾ ਏ। ਉਹ ਵੀ ਬੋਲੇਗਾ ਤੇ ਮੈਂ ਵੀ, ਫੈਸਲਾ ਲੋਕਾਂ ਦੇ ਹੱਥ ਵਿਚ ਹੋਵੇਗਾ।"

"ਏਸ ਨਾਵਲ ਉਪਰ ਵੀ ਕਰੌਣਾ ਕੁਝ ਏਸ ਪਰੋਗਰਾਮ ਵਿਚ?"

"ਨਹੀਂ, ਏਸ ਪਰੋਗਰਾਮ ਵਿਚ ਮੈਂ ਆਪਣੇ ਨਾਵਲ 'ਤੇ ਕੁਝ ਨਹੀਂ ਕਰਾਉਣਾ ਕਿਉਂਕਿ ਮੇਰਾ ਨਾਵਲ ਵੱਡਾ ਏ, ਪੂਰੇ ਇਕ ਦਿਨ ਦਾ ਸਮਾਗਮ ਮੇਰੇ ਨਾਵਲ ਉਪਰ ਹੋਏਗਾ।"

"ਪਰਚੇ ਕੌਣ ਲਿਖੇਗਾ ਏਡੇ ਵੱਡੇ ਨਾਵਲ 'ਤੇ?"

"ਇਕ ਪਰਚਾ ਤਾਂ ਤੂੰ ਲਿਖ ਦੇਵੀਂ।"

"ਮੈਂ?"

"ਓ ਬਨਫੂਲ, ਤੂੰ ਤੇ ਪਰਚਾ ਪੜ੍ਹਨਾ ਈ ਏ, ਲਿਖ ਤਾਂ ਮੈਂ ਦੇਵਾਂਗਾ।"

ਉਸ ਦੀ ਗੱਲ 'ਤੇ ਬਨਫੂਲ ਹੱਸ ਪਿਆ ਪਰ ਕੁੰਦਨ ਗੰਭੀਰ ਸੀ। ਉਹ ਕਾਫੀ ਦੇਰ ਤਕ ਬੈਠੇ ਗੱਲਾਂ ਕਰਦੇ ਰਹੇ। ਬਨਫੂਲ ਨੂੰ ਜਾਪਿਆ ਕਿ ਕੁੰਦਨ ਜ਼ਰਾ ਕੁ ਹਿੱਲ ਗਿਆ ਹੈ। ਉਸ ਨੇ ਮੋਹਣੀ ਨੂੰ ਪੁੱਛਿਆ,

"ਡਾਕਟਰ ਸਹਿਬਾ, ਤੁਹਾਨੂੰ ਇਹ ਨਾਵਲ ਕੈਸਾ ਲਗਿਆ?"

"ਬਹੁਤ ਵਧੀਆ, ਏਹ ਨਾਵਲ ਇਹਨਾਂ ਦਾ ਮਾਸਟਰ ਪੀਸ ਏ, ਤੁਸੀਂ ਪੜ੍ਹ ਕੇ ਦੇਖੋ, ਆਪੇ ਪਤਾ ਚੱਲ ਜਾਵੇਗਾ।"

ਮੋਹਣੀ ਤੋਤੇ ਵਾਂਗ ਬੋਲੀ।

ਕੁੰਦਨ ਨੇ ਸੁੱਚਾ ਅਜ਼ਾਦ, ਸਮੁੰਦਰੀ, ਜੋਗੇਂਦਰ ਤੇ ਰਸ਼ਪਾਲ ਨੂੰ ਵੀ ਆਪਣੇ ਨਾਵਲ ਦੀਆਂ ਕਾਪੀਆਂ ਦਿਤੀਆਂ। ਇਕ ਕਾਪੀ ਚਤਰਥ ਸਿੰਘ ਨੂੰ ਲੂਟਨ ਵੀ ਭੇਜੀ ਤੇ ਨਾਲ ਹੀ ਫੋਨ ਕਰਕੇ ਕਿਹਾ ਕਿ ਇਸ ਉਪਰ ਕੁਝ ਲਿਖੇ। ਜੋਗੇਂਦਰ ਤੇ ਰਸ਼ਪਾਲ ਨੂੰ ਉਸ ਨੇ ਨਾਵਲ ਇਸ ਲਈ ਦਿਤਾ ਕਿ ਸਟੇਜ ਤੋਂ ਇਹਨਾਂ ਤੋਂ ਆਪਣੇ ਹੱਕ ਵਿਚ ਬੁਲਵਾਵੇਗਾ। ਇਹ ਦੋਵੇਂ ਤਾਂ ਉਸ ਦੇ ਚੇਲੇ-ਬਾਲਕੇ ਸਨ। ਅਜ਼ਾਦ ਤੇ ਸਮੁੰਦਰੀ ਨੂੰ ਭਾਵੇਂ ਉਹ ਕੱਖ-ਕਾਨ ਹੀ ਸਮਝਦਾ ਸੀ ਪਰ ਫਿਰ ਵੀ ਉਸ ਦੇ ਸਮਕਾਲੀ ਸਨ। ਉਹਨੂੰ ਜਕੀਨ ਸੀ ਕਿ ਏਡਾ ਵੱਡਾ ਨਾਵਲ ਦੇਖ ਕੇ ਉਹ ਹੋਰ ਹੀਣੇ-ਹੀਣੇ ਮਹਿਸੂਸ ਕਰਨਗੇ। ਉਹ ਚਾਹੁੰਦਾ ਸੀ ਕਿ ਚਥਰਥ ਸਿੰਘ ਇਕ ਪਰਚਾ ਉਸ ਦੇ ਨਾਵਲ ਉਪਰ ਲਿਖ ਦੇਵੇ। ਇਕ ਦਿਨ ਉਸ ਨੇ ਅਜ਼ਾਦ ਨੂੰ ਕਿਹਾ,

"ਯਾਰ ਚਤਰਥ ਤੇਰਾ ਦੋਸਤ ਏ, ਉਹ ਨੂੰ ਕਹਿ ਮੇਰੇ ਇਸ ਨਾਵਲ 'ਤੇ ਕੁਝ ਲਿਖੇ।"

"ਤੈਨੂੰ ਪਤਾ ਕਿ ਉਹ ਬੂਝੜ ਜੱਟ ਐ, ਜੇ ਕੁਝ ਲਿਖਾਉਣਾ ਤਾਂ ਤੈਨੂੰ ਆਪ ਉਹਨੂੰ ਮਿਲਣ ਜਾਣਾ ਪੈਣਾਂ ਤੇ ਮਿੰਨਤ ਤਰਲਾ ਕਰਨਾ ਪੈਣਾਂ।"

"ਦੇਖ, ਜੇ ਤਾਂ ਸ਼ੋਅਰ ਏ ਕਿ ਉਹ ਲਿਖੇਗਾ ਤਾਂ ਮੈਂ ਲੂਟਨ ਜਾ ਕੇ ਉਹਨੂੰ ਮਿਲ਼ ਆਉਨਾਂ ਪਰ ਜੇ...।"

ਇਸ ਤੋਂ ਅੱਗੇ ਉਹ ਚੁੱਪ ਕਰ ਗਿਆ। ਉਸ ਦੇ ਅੰਦਰਲਾ ਜੇਠੂ ਜਾਗਣ ਲੱਗਿਆ ਸੀ। ਉਸ ਨੂੰ ਪਤਾ ਸੀ ਕਿ ਚਤਰਥ ਸਿੰਘ ਨੇ ਅਜ ਤਕ ਉਸ 'ਤੇ ਇਕ ਵੀ ਅੱਖਰ ਨਹੀਂ ਸੀ ਲਿਖਿਆ, ਲੂਟਨ ਗਿਆਂ ਕਿਵੇਂ ਲਿਖ ਦੇਵੇਗਾ। ਨਾਵਲ ਭੇਜਣ ਤੋਂ ਕੁਝ ਦਿਨ ਬਾਅਦ ਉਸ ਨੇ ਆਪ ਚਤਰਥ ਸਿੰਘ ਨੂੰ ਫੋਨ ਕੀਤਾ ਤੇ ਕਹਿਣ ਲੱਗਿਆ,

"ਬੜੇ ਭਾਊ, ਤੂੰ ਸਾਡਾ ਸਭ ਦਾ ਵੱਡੇਰਾ ਏਂ, ਮੇਰੇ ਏਸ ਨਾਵਲ ਉਪਰ ਚਾਰ ਸਫੇ ਜ਼ਰੂਰ ਲਿਖ।"

"ਪਹਿਲਾਂ ਮੈਨੂੰ ਪੜ੍ਹ ਲੈਣ ਦੇ, ...ਤੂੰ ਤੇ ਸਫੇ ਈ ਬਹੁਤ ਕਾਲ਼ੇ ਕਰ ਮਾਰੇ ਆ, ਇੰਡੀਆ ਵਿਚ ਪੇਪਰ ਕੀ ਏਨਾ ਈ ਸਸਤਾ ਹੋ ਗਿਆ?"

"ਓ ਭਾਊ ਮੇਰੇ, ਜ਼ਰਾ ਅਕਲ ਨੂੰ ਹੱਥ ਮਾਰ, ਏਹਨੂੰ ਪੜ੍ਹ ਕੇ ਦੇਖ, ਏਹਦੇ ਵਿਚ ਕੁਝ ਵੀ ਵਾਧੂ ਨਹੀਂ, ਏਸ ਨਾਵਲ ਦੀਆਂ ਇੰਡੀਆ ਵਿਚ ਦਿੱਲੀ ਤੋਂ ਦੱਖਣ ਤਕ ਧੁੰਮਾਂ ਪੈ ਗਈਆਂ ਨੇ, ਜ਼ਰਾ ਪੜ੍ਹ ਤਾਂ ਸਹੀ!"

"ਜ਼ਰੂਰ ਪੜੂੰ ਪਰ ਤੂੰ ਆਪ ਈ ਨਾ ਧੁੰਮਾਂ ਪਾਈ ਜਾਹ, ਜ਼ਰਾ ਪਾਠਕ ਨੂੰ ਵੀ ਤਾਂ ਬੋਲਣ ਦੇ।"

"ਇਹ ਪਾਠਕਾਂ ਦਾ ਰਿਐਕਸ਼ਨ ਈ ਦੱਸ ਰਿਹਾਂ।"

"ਠੀਕ ਐ, ਮੈਂ ਪੜ੍ਹ ਕੇ ਤੈਨੂੰ ਫੋਨ ਕਰੂੰ।"

"ਮੈਨੂੰ ਤਾਂ ਲਗਦਾ ਕਿ ਤੂੰ ਪਹਿਲਾਂ ਈ ਵਾਇਸ ਹੋਈ ਫਿਰਦਾਂ।"

"ਓ ਨਹੀਂ ਕੁੰਦਨਾਂ, ਤੇਰੇ ਨਾਲ ਵਾਇਸ ਕੀ ਹੋਣਾਂ!"

ਚਤਰਥ ਸਿੰਘ ਨੇ ਕਿਹਾ ਪਰ ਕੁੰਦਨ ਸਮਝ ਗਿਆ ਕਿ ਉਹ ਇਸ ਬਾਰੇ ਕੁਝ ਨਹੀਂ ਲਿਖੇਗਾ। ਉਸ ਨੂੰ ਪਤਾ ਸੀ ਕਿ ਲੇਖਕਾਂ ਦੀ ਇਹ ਇਕ ਬਹੁਤ ਵੱਡੀ ਚਾਲ ਹੁੰਦੀ ਹੈ, ਜਿਸ ਕਿਸੇ ਰਚਨਾ ਨੂੰ ਨਾਕਾਰਨਾ ਹੁੰਦਾ ਉਸ ਬਾਰੇ ਚੁੱਪ ਕਰ ਜਾਂਦੇ। ਇਵੇਂ ਰਚਨਾ ਆਪਣੇ ਆਪ ਹੀ ਮਰ ਜਾਂਦੀ। ਉਸ ਨੇ ਚਤਰਥ ਸਿੰਘ ਤੋਂ ਕੋਈ ਆਸ ਛੱਡ ਦਿਤੀ ਤੇ ਆਪਣੇ ਆਪ ਨਾਲ ਵਾਅਦਾ ਕਰ ਲਿਆ ਕਿ ਮੁੜ ਕੇ ਉਸ ਨੂੰ ਫੋਨ ਵੀ ਨਹੀਂ ਕਰੇਗਾ। ਉਸ ਨੇ ਆਪਣੀ ਫੋਨ ਬੁੱਕ ਚੁੱਕੀ, ਉਸ ਵਿਚੋਂ ਚਤਰਥ ਸਿੰਘ ਦਾ ਨੰਬਰ ਕੱਢਿਆ ਤੇ ਉਪਰ ਟਿਪਿਕਸ ਫੇਰ ਦਿਤੀ। ਇਹ ਉਸ ਦਾ ਇਕ ਤਰੀਕਾ ਸੀ ਕਿਸੇ ਨਾਲ ਦੋਸਤੀ ਤੋੜਨ ਦਾ। ਜਿਸ ਨੂੰ ਉਹ ਪਸੰਦ ਨਹੀਂ ਸੀ ਕਰਦਾ ਉਸ ਦਾ ਨਾਂ ਹੀ ਆਪਣੀ ਐਡਰੈੱਸ-ਬੁੱਕ ਵਿਚੋਂ ਮਿਟਾ ਦਿੰਦਾ।

ਕੁਝ ਦਿਨਾਂ ਬਾਅਦ ਅਮਰਜੋਤ ਯੂਨੀਵਰਸਟੀ ਤੋਂ ਆ ਗਿਆ। ਉਸ ਨੇ ਕੁੰਦਨ ਨੂੰ ਫੋਨ ਕਰ ਕੇ ਆਪਣੇ ਆਉਣ ਬਾਰੇ ਦੱਸਿਆ। ਕੁੰਦਨ ਨੇ ਸੋਚਿਆ ਕਿ ਕਿਉਂ ਨਾ ਅਮਰਜੋਤ ਦਾ ਫਲੈਟ ਦੇਖ ਕੇ ਆਵੇ। ਉਹ ਮੋਹਣੀ ਨੂੰ ਨਾਲ ਲੈ ਕੇ ਫਲੈਟ ਵਿਚ ਚਲੇ ਗਿਆ। ਕੁੰਦਨ ਨੇ ਸਾਰਾ ਫਲੈਟ ਘੁੰਮ ਕੇ ਦੇਖਿਆ ਤੇ ਬੋਲਿਆ,

"ਫਲੈਟ ਦਾ ਸਾਈਜ਼ ਤਾਂ ਠੀਕ ਏ ਤੇਰੇ ਲਈ ਪਰ ਇਹ ਟਿਕਾਣਾ ਵਧੀਆ ਨਹੀਂ, ਏਹ ਕੌਂਸਲ ਦੇ ਫਲੈਟ ਹੋਇਆ ਕਰਦੇ ਸਨ ਏਸ ਲਈ ਘਟੀਆ ਕਿਸਮ ਦੇ ਲੋਕ ਰਹਿੰਦੇ ਨੇ, ਦੂਜੇ ਤੂੰ ਕੀਮਤ ਜ਼ਿਆਦਾ ਦੇ ਬੈਠਾਂ, ...ਜੇ ਮੇਰੀ ਸਲਾਹ ਲਈ ਹੁੰਦੀ ਤਾਂ ਸ਼ਾਇਦ ਕਿਸੇ ਬੈਟਰ ਫਲੈਟ ਵਿਚ ਬੈਠਾ ਹੁੰਦਾ!"

"ਡੈਡ, ਮੇਰੀ ਖਰੀਦ ਨੂੰ ਪਸੰਦ ਕਰਨ ਲਈ ਸ਼ੁਕਰੀਆ, ਮੈਨੂੰ ਪਤਾ ਸੀ ਕਿ ਤੁਸੀਂ ਇਹੋ ਕਹਿਣਾ ਸੀ, ਯਤੀਮਾਂ ਦੀ ਹਰ ਗੱਲ ਨੂੰ ਲੋਕ ਇਵੇਂ ਹੀ ਰਿਜੈਕਟ ਕਰ ਦਿੰਦੇ ਆ।"

ਗੱਲ ਕਰਦਿਆਂ ਅਮਰਜੋਤ ਦੀਆਂ ਅੱਖਾਂ ਭਰ ਆਈਆਂ ਪਰ ਕੁੰਦਨ ਨੂੰ ਗੁੱਸੇ ਵਿਚ ਲਾਲ-ਪੀਲਾ ਹੋਣ ਲੱਗਿਆ। ਉਸ ਨੇ ਮੋਹਣੀ ਨੂੰ ਕਿਹਾ,

''ਚੱਲ ਚਲੀਏ ਏਸ ਬਦਤਮੀਜ਼ ਦੇ ਘਰੋਂ!''

ਮੋਹਣੀ ਉਸ ਦੇ ਘਰੋਂ ਤੁਰ ਪਈ। ਕਾਰ ਵਿਚ ਬੈਠਦੀ ਬੋਲੀ,

''ਡਾਕਟਰ ਸਾਹਿਬ, ਮੈਂ ਤੁਹਾਡੀ ਕਿਸੇ ਗੱਲ ਨੂੰ ਨਹੀਂ ਟੋਕਦੀ ਪਰ ਜਵਾਨ ਪੁੱਤ ਨਾਲ ਤਾਂ ਚੰਗੀ ਤਰ੍ਹਾਂ ਗੱਲ ਕਰਿਆ ਕਰੋ।''

''ਤੈਨੂੰ ਨਹੀਂ ਨਾ ਪਤਾ, ਤੇਰੇ ਕੋਈ ਏਹੋ ਜਿਹਾ ਪੁੱਤ ਹੋਵੇ ਤਾਂ ਪਤਾ ਚੱਲੇ!''

ਦੋ ਦਿਨ ਹੀ ਲੰਘੇ ਸਨ ਕਿ ਕੁੰਦਨ ਨੇ ਅਮਰਜੋਤ ਨੂੰ ਫੋਨ ਕਰਕੇ ਘਰ ਬੁਲਾ ਲਿਆ। ਉਸ ਨੂੰ ਬੀਅਰ ਦਾ ਇਕ ਡੱਬਾ ਦਿਤਾ ਤੇ ਆਪ ਵਿਸਕੀ ਦਾ ਪੈੱਗ ਪਾ ਲਿਆ ਤੇ ਕਹਿਣ ਲੱਗਿਆ,

''ਦੇਖ, ਮੈਂ ਤੇਰਾ ਦੋਖੀ ਨਹੀਂ, ਤੇਰਾ ਪਿਓ ਆਂ। ਤੂੰ ਮੇਰੀਆਂ ਗੱਲਾਂ ਦਾ ਐਵੇਂ ਗੁੱਸਾ ਕਰ ਜਾਨਾ ਏਂ।''

''ਨਹੀਂ ਡੈਡ, ਏਦਾਂ ਦੀ ਕੋਈ ਗੱਲ ਨਹੀਂ।''

''ਦੇਖ ਹੁਣ ਧਿਆਨ ਨਾਲ ਸੁਣ, ਮੈਂ ਆਹ ਘਰ ਕੌਂਸਲ ਕੋਲ ਪੰਜ ਸਾਲ ਲਈ ਕਿਰਾਏ 'ਤੇ ਚਾੜ੍ਹਨ ਲੱਗਿਆਂ। ਮੈਂ ਸਾਰੀ ਗੱਲਬਾਤ ਕਰ ਲਈ ਏ। ਇਹ ਪੰਜ ਸਾਲ ਮੈਂ ਇੰਡੀਆ ਰਹਿਣਾ ਏਂ। ਮੈਂ ਸਾਲ ਵਿਚ ਦੋ ਵਾਰ ਆਇਆ ਕਰਾਂਗਾ ਤੇ ਤੇਰੇ ਕੋਲ ਈ ਰਿਹਾ ਕਰਾਂਗਾ।''

''ਡੈਡ, ਇਸੇ ਲਈ ਅੱਜ ਮੇਰਾ ਕੁਝ ਮੋਹ ਆ ਰਿਹੈ!''

ਆਖਦਾ ਅਮਰਜੋਤ ਹੱਸਣ ਲੱਗਿਆ। ਕੁੰਦਨ ਫਿਰ ਬੋਲਿਆ,

''ਰਹਿਣ ਨੂੰ ਮੇਰੇ ਲਈ ਟਿਕਾਣਿਆਂ ਦਾ ਕੋਈ ਘਾਟਾ ਨਹੀਂ, ਤੇਰੇ ਸਾਹਮਣੇ ਏਨੇ ਦੋਸਤ ਨੇ ਮੇਰੇ ਪਰ ਏਹਦੇ ਵਿਚ ਤੇਰੀ ਈ ਬੇਇੱਜ਼ਤੀ ਹੋਏਗੀ ਕਿ ਪੁੱਤ ਦੇ ਹੁੰਦੇ ਹੋਏ ਇਹ ਬਾਹਰ ਰਹਿੰਦਾ ਏ।''

''ਡੈਡ, ਤੁਸੀਂ ਮੇਰੇ ਕੋਲ ਬਿਲਕੁਲ ਰਹਿ ਸਕਦੇ ਹੋ ਪਰ ਮੇਰੀ ਬੇਇੱਜ਼ਤੀ ਦਾ ਫਿਕਰ ਨਾ ਕਰੋ, ਲੋਕਾਂ ਨੂੰ ਪਤਾ ਏ ਕਿ ਪਿਓ ਨੇ ਮੈਨੂੰ ਘਰੋਂ ਕੱਢ ਦਿਤਾ ਹੋਇਆ ਤੇ ਮੈਂ ਟੈਕਸੀ ਕਰ ਕੇ ਪੜ੍ਹ ਰਿਹਾਂ।''

''ਤੂੰ ਨਹੀਂ ਸੁਧਰਨਾ, ਤੇਰੀ ਮਾਂ ਨੇ ਤੈਨੂੰ ਸੁਧਰਨ ਜੋਗਾ ਛੱਡਿਆ ਹੀ ਨਹੀਂ!''

''ਵੈਸੇ ਡੈਡ, ਮੈਂ ਤੁਹਾਡਾ ਥੈਂਕਫੁੱਲ ਵੀ ਆਂ, ਜੇ ਤੁਸੀਂ ਮੈਨੂੰ ਏਦਾਂ ਧੱਕਾ ਨਾ ਦਿੰਦੇ, ਆਪਣੇ ਖੰਭਾਂ ਹੇਠ ਹੀ ਛੁਪਾਈ ਰੱਖਦੇ ਤਾਂ ਮੈਂ ਬੌਂਗਾ ਜਿਹਾ ਹੀ ਰਹਿਣਾ ਸੀ ਜਿਹੋ ਜਿਹਾ ਬਚਪੱਨ ਵਿਚ ਸਾਂ, ਕੁਝ ਨਹੀਂ ਸੀ ਸਿੱਖ ਸਕਣਾਂ।''

ਅਮਰਜੋਤ ਨੇ ਆਖਿਆ। ਕੁੰਦਨ ਨੂੰ ਉਸ ਉਪਰ ਬਹੁਤ ਗੁੱਸਾ ਆ ਰਿਹਾ ਸੀ। ਅਮਰਜੋਤ ਤਾਂ ਚਲੇ ਗਿਆ ਪਰ ਕੁੰਦਨ ਨੂੰ ਟਿਕਾਅ ਨਹੀਂ ਸੀ ਆ ਰਿਹਾ। ਸ਼ਰਾਬ ਪੀ ਕੇ ਉਹ ਸਾਰੀ ਰਾਤ ਅਮਰਜੋਤ ਨੂੰ ਗਾਲ੍ਹਾਂ ਕੱਢਦਾ ਰਿਹਾ। ਸ਼ਰਾਬੀ ਹੋਏ ਨੂੰ ਹੁਣ ਮੋਹਣੀ ਉਸ ਨੂੰ ਰੋਜ਼ ਦੇਖਦੀ ਸੀ। ਉਹ ਕਿਸੇ ਵਿਰੋਧ ਤੋਂ ਡਰਦੀ ਪਤੀ ਦੇ ਅਨੁਕੂਲ ਚੱਲਣ ਦੀ ਕੋਸ਼ਿਸ਼ ਕਰਦੀ ਰਹਿੰਦੀ। ਉਸ ਨੂੰ ਪਤਾ ਸੀ ਕਿ ਕੁੰਦਨ ਨੇ ਉਸ ਦੀ ਕੋਈ ਗੱਲ ਮੰਨਣੀ ਤਾਂ ਹੈ ਨਹੀਂ। ਅਮਰਜੋਤ ਮੋਹਣੀ ਦੀ ਸਥਿਤੀ ਸਮਝਦਾ ਸੀ ਇਸ ਲਈ ਉਹ ਉਹਦੇ ਨਾਲ ਕੁਝ ਹਮਦਰਦੀ ਵੀ ਰੱਖਦਾ ਸੀ। ਉਹ ਉਸ ਨੂੰ ਬਹੁਤ ਇੱਜ਼ਤ ਨਾਲ ਬੁਲਾਉਂਦਾ। ਪਾਇਲ ਵਾਂਗ ਉਹ ਉਸ ਨਾਲ ਖਾਰ ਨਹੀਂ ਸੀ ਖਾਂਦਾ।

ਕੁੰਦਨ ਸਿੰਘ ਨੇ ਕੰਮ ਤੋਂ ਅਸਤੀਫਾ ਦੇ ਦਿਤਾ। ਹੁਣ ਉਸ ਨੇ ਪੱਕੇ ਤੌਰ ਤੇ ਦਿੱਲੀ ਜਾ ਵਸਣਾ ਸੀ ਇਸ ਲਈ ਉਸ ਨੇ ਜਲਦੀ ਦੀ ਰਿਟਾਇਰਮੈਂਟ ਲੈ ਲਈ ਸੀ ਤੇ ਪੈਨਸ਼ਨ ਲਗਵਾ ਲਈ।

ਇਹਨਾਂ ਦਿਨਾਂ ਵਿਚ ਹੀ ਮੋਹਣੀ ਦਾ ਛੋਟਾ ਭਰਾ ਨਿਰਮਲ ਉਸ ਨੂੰ ਮਿਲਣ ਆ ਗਿਆ। ਉਹ ਜਰਮਨੀ ਕਿਸੇ ਕੰਮ ਆਇਆ ਸੀ ਤੇ ਕੁਝ ਦਿਨਾਂ ਲਈ ਉਹ ਇੰਗਲੈਂਡ ਵੀ ਆ ਗਿਆ। ਨਿਰਮਲ ਸ਼ਰਾਬ ਨਹੀਂ ਸੀ ਪੀਂਦਾ। ਉਹ ਗੁਰਦਵਾਰੇ ਦਾ ਪ੍ਰੇਮੀ ਸੀ ਤੇ ਸਿੱਖੀ ਰਹਿਤਾਂ ਨੂੰ ਵੀ ਮੰਨਦਾ ਸੀ। ਕੁੰਦਨ ਤੇ ਮੋਹਣੀ ਉਸ ਨੂੰ ਚੰਗਾ ਭਲਾ ਏਅਰਪੋਰਟ ਤੋਂ ਲੈ ਕੇ ਆਏ, ਰਾਹ ਵਿਚ ਕੁੰਦਨ ਦੇ ਮਨ ਵਿਚ ਅਜਿਹਾ ਕੁਝ ਆਇਆ ਕਿ ਉਸ ਨੂੰ ਨਿਰਮਲ ਬੁਰਾ ਲੱਗਣ ਲੱਗ ਪਿਆ। ਬਹੁਤ ਦੇਰ ਪਹਿਲਾਂ ਇਕ ਵਾਰ ਨਿਰਮਲ ਨੇ ਸਾਧਾਰਣ ਲਫਜ਼ਾਂ ਵਿਚ ਸਿਗਰਟ ਪੀਣ ਨੂੰ ਬੁਰਾ ਕਿਹਾ ਸੀ। ਕੁੰਦਨ ਦੇ ਮਨ ਵਿਚ ਉਹੋ ਗੱਲ ਚੱਲਣ ਲੱਗੀ। ਕੁੰਦਨ ਆਪਣੇ ਆਪ ਉਪਰ ਬਹੁਤ ਕਾਬੂ ਪਾ ਰਿਹਾ ਸੀ ਪਰ ਉਸ ਤੋਂ ਪਾ ਨਹੀਂ ਸੀ ਹੋ ਰਿਹਾ। ਮੋਹਣੀ ਨੇ ਅਮਰਜੋਤ ਨੂੰ ਫੋਨ ਕਰਕੇ ਕਿਹਾ ਕਿ ਜੇ ਹੋ ਸਕੇ ਤਾਂ ਉਸ ਦੇ ਭਰਾ ਨੂੰ ਲੰਡਨ ਦਿਖਾ ਦੇਵੇ। ਫਿਰ ਪਤਾ ਨਹੀਂ ਕਦੇ ਆ ਹੋਵੇ ਜਾਂ ਨਾ।

ਸ਼ਾਮ ਦਾ ਵਕਤ ਸੀ। ਸਾਰੇ ਰੋਟੀ ਖਾ ਰਹੇ ਸਨ। ਅਮਰਜੋਤ ਵੀ ਉਹਨਾਂ ਦੇ ਘਰ ਹੀ ਆਇਆ ਹੋਇਆ ਸੀ। ਅਚਾਨਕ ਸ਼ਰਾਬ ਕੁੰਦਨ ਸਿੰਘ ਦੇ ਸਿਰ ਨੂੰ ਚੜ੍ਹਨ ਲਗੀ। ਉਹ ਬੋਲਿਆ,

''ਨਿਰਮਲ ਸਿੰਘਾ, ਮੈਨੂੰ ਤੇਰੀ ਦਾਹੜੀ ਚੰਗੀ ਨਹੀਂ ਲੱਗ ਰਹੀ।''

ਪਲ ਕੁ ਲਈ ਨਿਰਮਲ ਸਿੰਘ ਸਕਤੇ ਵਿਚ ਆਇਆ ਪਰ ਸਥਿਤੀ ਨੂੰ ਸੰਭਾਲਦਾ ਉਹ ਹੱਸਣ ਲੱਗਿਆ। ਮੋਹਣੀ ਸਮਝ ਗਈ ਸੀ ਕਿ ਗੱਡੀ ਗੱਲਤ ਟਰੈਕ ਤੇ ਤੁਰ ਪਈ ਹੈ। ਉਸ ਨੇ ਗੱਲ ਹੋਰ ਪਾਸੇ ਪਾਉਣ ਦੀ ਕੋਸ਼ਿਸ਼ ਕੀਤੀ ਪਰ ਕੁੰਦਨ ਆਪਣੀ ਆਈ ਤੋਂ ਕਦੋਂ ਮੁੜਨ ਵਾਲਾ ਸੀ। ਉਹ ਗੁੱਸੇ ਵਿਚ ਆਉਂਦਾ ਬੋਲਿਆ,

''ਸਾਲਿਆ ਬੈਹੜਿਆਂ ਦਿਆ, ਮੇਰੇ ਘਰੋਂ ਨਿਕਲ!''

ਨਿਰਮਲ ਸਿੰਘ ਦੇ ਹੱਥ ਵਿਚ ਫੜੀ ਗ੍ਰਾਹੀ ਹੱਥ ਵਿਚ ਹੀ ਰਹਿ ਗਈ। ਉਸ ਨੇ ਕਿਹਾ,

''ਭਾਜੀ, ਮੈਂ ਤੁਹਾਡਾ ਕੀ ਵਿਗਾੜਿਆ ਏ, ਦੱਸੋ ਤਾਂ ਸਹੀ ਜ਼ਰਾ?''

''ਕੁਝ ਨਹੀਂ ਵਿਗਾੜਿਆ, ਮੈਨੂੰ ਤੇਰੀ ਦਾਹੜੀ ਚੰਗੀ ਨਹੀਂ ਲੱਗਦੀ, ਜਾਂ ਤਾਂ ਏਹਨੂੰ ਕਟਾ ਦੇ ਨਹੀਂ ਤਾਂ ਮੇਰੇ ਘਰੋਂ ਨਿਕਲ!''

ਮੋਹਣੀ ਰੋਣ ਲਗੀ। ਕੁੰਦਨ ਆਪਣੀ ਗੱਲ 'ਤੇ ਅੜਿਆ ਹੋਇਆ ਸੀ। ਨਿਰਮਲ ਸਿੰਘ ਡੈਂਬਰਿਆਂ ਵਾਂਗ ਦੇਖੀ ਜਾ ਰਿਹਾ ਸੀ। ਅਮਰਜੋਤ ਉਠਿਆ ਤੇ ਬੋਲਿਆ,

''ਆਓ, ਅੰਕਲ ਜੀ, ਤੁਸੀਂ ਮੇਰੇ ਘਰ ਆ ਜਾਓ।''

ਨਿਰਮਲ ਸਿੰਘ ਅਮਰਜੋਤ ਨਾਲ ਚਲੇ ਗਿਆ। ਮੋਹਣੀ ਰੋਂਦੀ ਜਾ ਰਹੀ ਸੀ। ਉਸ ਦੇ ਮਾਂ ਦੇ ਜਾਏ ਨਾਲ ਜਿਹੜਾ ਸਲੂਕ ਹੋਇਆ ਉਹ ਉਸ ਲਈ ਅਸਹਿ ਸੀ। ਉਹ ਸਾਰੀ ਰਾਤ ਡੁਸਕਦੀ ਰਹੀ। ਉਸ ਦਾ ਸਿਰ ਦਰਦ ਨਾਲ ਪਾਟਦਾ ਜਾ ਰਿਹਾ ਸੀ। ਉਸ ਨੇ ਕਿੰਨੀਆਂ ਹੀ ਗੋਲ਼ੀਆਂ ਖਾਧੀਆਂ, ਨਾ ਉਸ ਦਾ ਸਿਰਦਰਦ ਹਟ ਰਿਹਾ ਸੀ ਤੇ ਨਾ ਹੀ ਰੋਣਾ ਰੁਕ ਰਿਹਾ ਸੀ। ਕੁੰਦਨ ਸ਼ਰਾਬ ਪੀ ਕੇ ਸਾਰੀ ਰਾਤ ਘੁਰਾੜੇ ਮਾਰਦਾ ਰਿਹਾ। ਸਵੇਰੇ ਉਠ ਕੇ ਉਹ ਇਵੇਂ ਸੀ ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਮੋਹਣੀ ਨੇ ਰਾਤ ਵਾਲੀ ਘਟਨਾ ਯਾਦ ਕਰਾਉਣ ਦੀ ਕੋਸ਼ਿਸ਼ ਕੀਤੀ ਪਰ ਉਸ ਨੇ ਗੱਲ ਟਾਲ਼ ਦਿਤੀ। ਕਿਸੇ ਗੱਲ ਦਾ ਪੱਛਤਾਵਾ ਕਰਨਾ ਉਸ ਦੇ ਸੁਭਾਅ ਵਿਚ ਨਹੀਂ ਸੀ। ਸ਼ਰਾਬ ਪੀ ਕੇ ਕਦੇ ਕਦੇ ਆਪਣੀ ਗਲਤੀ ਭਾਵੇਂ ਮੰਨ ਲਵੇ ਪਰ ਸੋਫੀ ਹਾਲਤ ਵਿਚ ਉਸ ਨੇ ਕਦੇ ਵੀ ਆਪਣੇ ਆਪ ਨੂੰ ਗਲਤ ਨਹੀਂ ਸੀ ਕਿਹਾ। ਉਹ ਜੋ ਵੀ ਕਰਦਾ ਉਸ ਬਾਰੇ ਸਪੱਸ਼ਟ ਹੁੰਦਾ। ਕੁਝ ਦਿਨ ਲੰਘ ਗਏ। ਮੋਹਣੀ ਦਾ ਭਰਾ ਇੰਡੀਆ ਮੁੜ ਗਿਆ। ਸਭ ਪਹਿਲਾਂ ਵਰਗਾ ਹੋ ਗਿਆ।...

ਮਿਡਲਸੈਕਸ ਵਿਚ ਕਰਾਇਆ ਜਾਣ ਵਾਲਾ ਸਾਹਿਤਕ ਸਮਾਗਮ ਨੇੜੇ ਆ ਰਿਹਾ ਸੀ। ਇੰਡੀਆ ਤੋਂ ਡਾਕਟਰ ਹਰੀ ਸਿੰਘ ਨੇ ਇਸ ਪਰੋਗਰਾਮ 'ਤੇ ਵਿਸ਼ੇਸ਼ ਤੌਰ 'ਤੇ ਪੁੱਜਣਾ ਸੀ। ਕੁੰਦਨ ਨੇ ਆਪ ਵਿਸ਼ੇਸ਼ ਫੋਨ ਕਰਕੇ ਡਾਕਟਰ ਹਰੀ ਸਿੰਘ ਨੂੰ ਕਿਹਾ ਕਿ ਉਹ ਇੰਗਲੈਂਡ ਆ ਕੇ ਉਹਨਾਂ ਕੋਲ ਠਹਿਰੇ। ਉਸ ਨੇ ਮੋਹਣੀ ਕੋਲੋਂ ਅਲੱਗ ਫੋਨ ਕਰਾਇਆ। ਡਾਕਟਰ ਹਰੀ ਸਿੰਘ ਦੇ ਇੰਗਲੈਂਡ ਵਿਚ ਬਹੁਤ ਸਾਰੇ ਵਿਦਿਆਰਥੀ ਤੇ ਪ੍ਰਸੰਸਕ ਸਨ। ਰਹਿਣ ਦੀ ਉਸ ਨੂੰ ਕੋਈ ਸਮੱਸਿਆ ਹੀ ਨਹੀਂ ਸੀ। ਉਸ ਦਾ ਖਾਸ ਵਿਦਿਆਰਥੀ ਸੁਰਜਨ ਸਿੰਘ, ਜਿਸ ਕੋਲ ਇਕ ਵਾਰ ਮੋਹਣੀ ਵੀ ਰਹਿ ਗਈ ਸੀ, ਮਿਡਲਸੈਕਸ ਵਿਚ ਹੀ ਰਹਿੰਦਾ ਸੀ। ਉਸ ਨੇ ਤਾਂ ਹਰੀ ਸਿੰਘ ਲਈ ਇਕ ਅਲੱਗ ਕਮਰਾ ਬਣਾਇਆ ਹੋਇਆ ਸੀ ਪਰ ਕੁੰਦਨ ਨੇ ਅਜਿਹਾ ਜ਼ੋਰ ਪਾਇਆ ਕਿ ਹਰੀ ਸਿੰਘ ਨੂੰ ਆਪਣੇ ਕੋਲ ਰਹਿਣ ਲਈ ਮਨਾ ਲਿਆ। ਇਸ ਤੋਂ ਪਹਿਲਾਂ ਮੋਹਣੀ ਨੇ ਕੁੰਦਨ ਤੋਂ ਇਕ ਵਾਅਦਾ ਲਿਆ ਕਿ ਜਿੰਨੇ ਦਿਨ ਡਾਕਟਰ ਉਹਨਾਂ ਦੇ ਘਰ ਰਹੇਗਾ ਉਹ ਸ਼ਰਾਬ ਨਹੀਂ ਪੀਵੇਗਾ।

ਕੁੰਦਨ ਤੇ ਮੋਹਣੀ ਡਾਕਟਰ ਹਰੀ ਸਿੰਘ ਨੂੰ ਏਅਰਪੋਰਟ ਤੋਂ ਜਾ ਕੇ ਲੈ ਆਏ। ਅਗਲੇ ਦਿਨ ਹੀ ਪਰੋਗਰਾਮ ਸੀ। ਕੁੰਦਨ ਨੇ ਉਸ ਦੀ ਵਾਹਵਾ ਸੇਵਾ ਕੀਤੀ। ਉਹ ਹਰੀ ਸਿੰਘ ਨੂੰ ਖੁਸ਼ ਕਰਨਾ ਚਾਹੁੰਦਾ ਸੀ ਤਾਂ ਜੋ ਉਹ ਉਸ ਦੇ ਨਾਵਲ 'ਕੁਆਰੀਆਂ' ਬਾਰੇ ਕੁਝ ਲਿਖੇ। ਉਸ ਦੇ ਮਨ ਦੇ ਇਕ ਕੋਨੇ ਵਿਚ ਇਹ ਗੱਲ ਵੀ ਪਈ ਸੀ ਕਿ ਹਰੀ ਸਿੰਘ ਉਸ ਦੇ ਨਾਵਲ ਬਾਰੇ ਕੁਝ ਨਹੀਂ ਲਿਖੇਗਾ।

ਸ਼ਨਿਚਰਵਾਰ ਦਾ ਦਿਨ ਸੀ। ਸ਼ਾਮ ਦੇ ਦੋ ਵਜੇ ਬੇਕਿਨਜ਼ਫੀਲਡ ਹਾਲ ਵਿਚ ਪਰੋਗਰਾਮ ਸ਼ੁਰੂ ਹੋਣਾ ਸੀ। ਡਾਕਟਰ ਜਗਬੀਰ ਸਿੰਘ ਖਾਲਸਾ ਨੂੰ ਆਪਣੇ ਮਗਰ ਲਾ ਕੇ ਕੁੰਦਨ ਨੇ ਪਰੋਗਰਾਮ ਦੀ ਡੋਰ ਆਪਣੇ ਹੱਥ ਵਿਚ ਲੈ ਲਈ। ਪਰੋਗਰਾਮ ਦੀ ਪਰਧਾਨਗੀ ਕੁੰਦਨ ਨੇ ਕਰਨੀ ਸੀ। ਉਸ ਦੀ ਪਰਧਾਨਗੀ ਵਿਚ ਡਾਕਟਰ ਹਰੀ ਸਿੰਘ ਨੇ ਪਰਚਾ ਪੜ੍ਹਨਾ ਸੀ। ਪਰਚੇ ਤੋਂ ਬਾਅਦ ਹੋਰਨਾਂ ਵਿਦਵਾਨਾਂ ਨੇ ਬੋਲਣਾ ਸੀ। ਹਰੀ ਸਿੰਘ ਨੇ ਉਠੇ ਸਵਾਲਾਂ ਦੇ ਜਵਾਬ ਦੇਣੇ ਸਨ ਤੇ ਅੰਤ ਵਿਚ ਪਰਧਾਨ ਨੇ ਬੋਲਣਾ ਸੀ। ਰਿਵਾਇਅਤ ਅਨੁਸਾਰ ਪਰਧਾਨ ਦੇ ਲੈਕਚਰ ਤੋਂ ਬਾਅਦ ਪਰੋਗਰਾਮ ਖਤਮ ਹੋ ਜਾਣਾ ਸੀ। ਉਸ ਦੇ ਭਾਸ਼ਨ ਬਾਰੇ ਕੋਈ ਸਵਾਲ-ਜਵਾਬ ਨਹੀਂ ਸਨ ਹੋਣੇ। ਕੁੰਦਨ ਨੇ ਇਵੇਂ ਅਖੀਰ ਵਿਚ ਹੀ ਬੋਲਣਾ ਚੁਣਿਆਂ ਸੀ।

ਪਰੋਗਰਾਮ ਸ਼ੁਰੂ ਹੋਇਆ। ਸਭ ਤੋਂ ਪਹਿਲਾਂ ਤਾਂ ਸੁੱਚਾ ਅਜ਼ਾਦ ਤੇ ਰੇਸ਼ਮ ਸਮੁੰਦਰੀ ਵਰਗੇ ਬਹੁਤ ਸਾਰੇ ਲੋਕਾਂ ਨੂੰ ਇਹ ਗੱਲ ਹੀ ਹਜ਼ਮ ਨਾ ਹੋਈ ਕਿ ਡਾਕਟਰ ਹਰੀ ਸਿੰਘ ਕੁੰਦਨ ਦੀ ਪ੍ਰਧਾਨਗੀ ਵਿਚ ਪਰਚਾ ਪੜ੍ਹ ਰਿਹਾ ਸੀ ਕਿਉਂ ਹਰੀ ਸਿੰਘ ਦਾ ਨਾਂ ਕੁੰਦਨ ਤੋਂ ਵੱਡਾ ਸੀ ਤੇ ਪ੍ਰਧਾਨਗੀ ਵੀ ਉਸੇ ਨੂੰ ਹੀ ਕਰਨੀ ਚਾਹੀਦੀ ਸੀ ਪਰ ਹੁਣ ਤਾਂ ਸਟੇਜ ਤੋਂ ਇਹ ਸਭ ਨਸ਼ਰ ਕੀਤਾ ਜਾ ਚੁੱਕਿਆ ਸੀ। ਡਾਕਟਰ ਹਰੀ ਸਿੰਘ ਨੂੰ ਮਨ ਹੀ ਮਨ ਇਸ ਗੱਲ ਦਾ ਇਤਰਾਜ਼ ਤਾਂ ਸੀ ਪਰ ਹੁਣ ਉਹ ਵੀ ਕੁਝ ਨਹੀਂ ਸੀ ਕਰ ਸਕਦਾ। ਪ੍ਰਧਾਨ ਨੂੰ ਬਦਲਣ ਨਾਲ ਪੂਰਾ ਪ੍ਰੋਗਰਾਮ ਹੀ ਖਰਾਬ ਹੋ ਸਕਦਾ ਸੀ। ਸਟੇਜ ਸਕੱਤਰ ਡਾਕਟਰ ਜਗਬੀਰ ਸਿੰਘ ਖਾਲਸਾ ਨੇ ਹਰੀ ਸਿੰਘ ਨੂੰ ਪਰਚਾ ਪੜ੍ਹਨ ਦਾ ਸੱਦਾ ਦਿਤਾ। ਹਰੀ ਸਿੰਘ ਨੇ 'ਸੰਰਚਨਾਵਾਦਾ ਤੇ ਪੰਜਾਬੀ ਸਾਹਿਤ' ਨਾਂ ਦਾ ਪਰਚਾ ਪੜ੍ਹਿਆ। ਉਹ ਬਹੁਤ ਹੰਢਿਆ ਹੋਇਆ ਬੁਲਾਰਾ ਸੀ। ਉਸ ਨੇ ਸਹਿਜ ਵਿਚ ਸਾਰਾ ਪਰਚਾ ਪੜ੍ਹਿਆ। ਸਭ ਨੇ ਧਿਆਨ ਨਾਲ ਸੁਣਿਆਂ। ਜਦ ਹਰੀ ਸਿੰਘ ਨੇ ਪਰਚਾ ਮੁਕਾਇਆ ਤਾਂ ਸਭ ਨੇ ਤਾੜੀਆਂ ਵਜਾਈਆਂ। ਬਾਅਦ ਵਿਚ ਪਰਚੇ ਉਪਰ ਬਹਿਸ ਹੋਈ। ਸਭ ਨੇ ਪਰਚੇ ਦੀਆਂ ਤਾਰੀਫਾਂ ਕੀਤੀਆਂ। ਰੇਸ਼ਮ ਸਮੁੰਦਰੀ ਨੇ ਮੰਚ ਤੋਂ ਬੋਲਦਿਆਂ ਕਿਹਾ ਕਿ ਇਸ ਪਰਚੇ ਵਿਚੋਂ ਉਸ ਨੇ ਬਹੁਤ ਕੁਝ ਸਿਖਿਆ ਹੈ। ਸੁੱਚਾ ਅਜ਼ਾਦ ਨੇ ਕਿਹਾ ਕਿ ਸੰਰਚਨਾਵਾਦ ਦਾ ਅਧਿਅਨ ਸਾਡੇ ਸਭ ਲਈ ਜ਼ਰੂਰੀ ਹੈ। ਇਵੇਂ ਹੋਰਨਾਂ ਨੇ ਵੀ ਆਪੋ ਆਪਣੇ ਵਿਚਾਰ ਰੱਖੇ। ਡਾਕਟਰ ਹਰੀ ਸਿੰਘ ਨੇ ਪਰਚੇ ਬਾਰੇ ਉਠੇ ਸਵਾਲਾਂ ਦੇ ਬੜੇ ਵਧੀਆ ਤਰੀਕੇ ਨਾਲ ਜਵਾਬ ਦਿਤੇ। ਪ੍ਰੋਗਰਾਮ ਦੇ ਅਖੀਰ ਵਿਚ ਡਾਕਟਰ ਜਗਬੀਰ ਸਿੰਘ ਖਾਲਸਾ ਨੇ ਅਨਾਉਂਸ ਕੀਤਾ ਕਿ ਹੁਣ ਡਾਕਟਰ ਕੁੰਦਨ ਸਿੰਘ ਕੁੰਦਨ ਆਪਣਾ ਪ੍ਰਧਾਨਗੀ ਭਾਸ਼ਨ ਪੇਸ਼ ਕਰਨਗੇ। ਕੁੰਦਨ ਹੌਲੀ ਹੌਲੀ ਆਪਣੀ ਕੁਰਸੀ ਤੋਂ ਉਠਿਆ। ਸਾਰੇ ਨੋਟਿਸ ਜਿਹੜੇ ਉਹ ਲੈਂਦਾ ਰਿਹਾ ਸੀ ਉਸ ਦੇ ਹੱਥ ਵਿਚ ਸਨ। ਉਹ ਨੇ ਆਪਣੇ ਅੰਦਾਜ਼ ਵਿਚ ਸਹਿਜੇ ਸਹਿਜੇ ਬੋਲਣਾ ਸ਼ੁਰੂ ਕੀਤਾ। ਆਪਣੀ ਗੱਲ ਕਰਨ ਸਮੇਂ ਉਹ ਹਰੀ ਸਿੰਘ ਤੇ ਹੋਰ ਵਿਸ਼ੇਸ਼ ਲੋਕਾਂ ਦੇ ਨਾਂ ਲੈ ਕੇ ਮੁਖਾਤਿਬ ਹੋਇਆ ਤੇ ਉਸ ਨੇ ਹੌਲੀ ਹੌਲੀ ਬੋਲਣਾ ਸ਼ੁਰੂ ਕੀਤਾ। ਪਹਿਲਾਂ ਉਸ ਨੇ ਪ੍ਰੋਗਰਾਮ ਕਰਾਉਣ ਵਾਲੇ ਪ੍ਰਬੰਧਕਾਂ ਦੀਆਂ ਤਾਰੀਫਾਂ ਕੀਤੀਆਂ ਤੇ ਫਿਰ ਬਾਕੀ ਦੇ ਬੁਲਾਰਿਆਂ ਦੀਆਂ। ਉਸ ਨੇ ਡਾਕਟਰ ਹਰੀ ਸਿੰਘ ਦੇ ਪਰਚਾ ਦੀ ਸ਼ਲਾਘਾ ਕਰਦਿਆਂ ਅੱਗੇ ਵਧਿਆ ਪਰ ਫਿਰ ਇਕ ਦਮ ਮੋੜ ਕਟਦਾ ਬੋਲਿਆ,,

"...ਲੇਖਕ ਆਪਣੀ ਵਿਚਾਰਧਾਰਾ ਕਦੇ ਵੀ ਦਸਦਾ ਨਹੀਂ ਹੁੰਦਾ, ਉਸ ਦੀ ਵਿਚਾਰਧਾਰਾ ਦੇ ਉਸ ਦੀ ਰਚਨਾ ਵਿਚ ਛਿੱਟੇ ਦਿਤੇ ਹੋਏ ਹੁੰਦੇ ਹਨ, ਪਾਠਕ ਨੂੰ ਲੇਖਕ ਦੀ ਵਿਚਾਰਧਾਰਾ ਆਪ ਲੱਭਣੀ ਪੈਂਦੀ ਹੈ, ਸਟਰੱਕਲਿਜ਼ਮ ਜਿਸ ਦੀ ਸ਼ੁਰੂਆਤ ਸੋਸੂਅਰ ਨੇ ਕੀਤੀ, ਜਿਸ ਨੂੰ ਡਾਕਟਰ ਹਰੀ ਸਿੰਘ ਜੀ ਨੇ ਪੰਜਾਬੀ ਵਿਚ ਲੈ ਕੇ ਆਂਦਾ, ਇਹ ਇਸ ਦਾ ਕਰੈਡਿਟ ਜ਼ਰੂਰ ਲੈ ਰਹੇ ਹਨ ਪਰ ਇਹ ਇਹਨਾਂ ਦੀ ਕਾਢ ਬਿਲਕੁਲ ਨਹੀਂ ਹੈ, ਇਹਨਾਂ ਦਾ ਇਸ ਸਿਧਾਂਤ ਨੂੰ ਪੰਜਾਬੀ ਸਾਹਿਤ ਉਪਰ ਲਾਗੂ ਕਰਨ ਦਾ ਤਰੀਕਾ ਵੀ ਕੁਝ ਗਲਤ ਹੈ, ਮੈਂ ਤੁਹਾਨੂੰ ਕੁਝ ਉਦਾਹਰਣਾਂ ਦੇ ਕੇ ਸਮਝਾਉਣ ਦੀ ਕੋਸ਼ਿਸ਼ ਕਰਾਂਗਾ...।"

ਕੁੰਦਨ ਨੇ ਹਰੀ ਸਿੰਘ ਦਾ ਅਜਿਹਾ ਤਵਾ ਲਾਉਣਾ ਸ਼ੁਰੂ ਕੀਤਾ ਕਿ ਸਾਰੇ ਹੀ ਦੇਖਦੇ ਰਹਿ ਗਏ। ਕਿਸੇ ਨੇ ਸੋਚਿਆ ਹੀ ਨਹੀਂ ਸੀ ਕਿ ਹਰੀ ਸਿੰਘ ਨੂੰ ਵੀ ਕੋਈ ਚੁਣੌਤੀ ਦੇ ਸਕੇਗਾ ਉਹ ਵੀ ਇਵੇਂ ਨਾਕਾਰਾਤਮਕ ਤਰੀਕੇ ਨਾਲ। ਹਰੀ ਸਿੰਘ ਇਕੱਠਾ ਜਿਹਾ ਹੋਈ ਜਾ ਰਿਹਾ ਸੀ।

ਕੁੰਦਨ ਗੱਲ ਕਰਦਾ ਦੋ ਕੁ ਮਿੰਟ ਬਾਅਦ ਇਕ ਜੇਤੂ ਜਿਹੀ ਤੱਕਣੀ ਹਰੀ ਸਿੰਘ ਵੱਲ ਸੁਟਦਾ। ਮੋਹਣੀ ਵੀ ਰੋਣ ਹਾਕੀ ਹੋਈ ਪਈ ਸੀ। ਕੁੰਦਨ ਨੇ ਪੂਰਾ ਪੌਣਾ ਘੰਟਾ ਲਾਇਆ। ਉਸ ਦੀ ਗੱਲ ਵੀ ਧਿਆਨ ਨਾਲ ਸੁਣੀ ਗਈ ਤੇ ਤਾੜੀਆਂ ਵੀ ਖੂਬ ਵੱਜੀਆਂ। ਪ੍ਰੋਗਰਾਮ ਖਤਮ ਹੋ ਗਿਆ। ਸੁੱਚਾ ਅਜ਼ਾਦ ਕੁੰਦਨ ਕੋਲ ਆਇਆ ਤੇ ਬੋਲਿਆ,

"ਡਾਕਟਰ ਦੀ ਏਨੀ ਕਾਹਨੂੰ ਵਜਾਉਣੀ ਸੀ?"

"ਜੇ ਮੇਰੀ ਕੋਈ ਗੱਲ ਗਲਤ ਏ ਤਾਂ ਉਹਨੂੰ ਕਹੋ ਜਵਾਬ ਦੇਵੇ, ਲਿਖ ਕੇ ਕਿਸੇ ਪਰਚੇ ਵਿਚ ਛਪਵਾ ਲਵੇ।"

ਕੁੰਦਨ ਪੂਰੀ ਆਕੜ ਵਿਚ ਸੀ। ਹਰੀ ਸਿੰਘ ਉਸ ਕੋਲ ਆਇਆ ਤੇ ਉਸ ਨਾਲ ਹੱਥ ਮਿਲਾਉਂਦਾ ਬੋਲਿਆ,

"ਕੁੰਦਨ ਜੀ, ਤੁਸੀਂ ਵਾਕਿਆ ਹੀ ਬਹੁਤ ਵਧੀਆ ਬੋਲੇ ਓ, ਹੁਣ ਅਸੀਂ ਤਾਂ ਬੁੱਢੇ ਹੋ ਰਹੇ ਹਾਂ, ਹੁਣ ਤੁਹਾਡਾ ਜ਼ਮਾਨਾ ਏਂ, ਸਗੋਂ ਚੰਗੀ ਗੱਲ ਏ, ਹੁਣ ਵਾਗ ਡੋਰ ਤੁਸੀਂ ਸੰਭਾਲੋ।"

ਹਰੀ ਸਿੰਘ ਦੀ ਇਸ ਦਰਿਆ-ਦਿਲੀ ਨੇ ਮਹੌਲ ਸੁਖਾਵਾਂ ਕਰ ਦਿਤਾ। ਪ੍ਰੋਗਰਾਮ ਤੋਂ ਬਾਅਦ ਹਰੀ ਸਿੰਘ ਕੁੰਦਨ ਤੇ ਮੋਹਣੀ ਨਾਲ ਹੀ ਉਹਨਾਂ ਦੇ ਘਰ ਗਿਆ ਕਿਉਂਕਿ ਉਹ ਉਥੇ ਹੀ ਠਹਿਰਿਆ ਹੋਇਆ ਸੀ। ਸ਼ਾਮ ਨੂੰ ਕੁਝ ਦੋਸਤ ਹੋਰ ਆ ਗਏ। ਉਹ ਸਾਰੇ ਹਰੀ ਸਿੰਘ ਦੇ ਚਾਹੁਣ ਵਾਲੇ ਸਨ। ਮਹਿਫਲ ਸ਼ੁਰੂ ਹੋ ਗਈ। ਕੁੰਦਨ ਨੇ ਬੋਤਲਾਂ ਮੇਜ਼ 'ਤੇ ਲਿਆ ਰੱਖੀਆਂ। ਮੋਹਣੀ ਵੀ ਉਹਨਾਂ ਵਿਚ ਆ ਬੈਠੀ। ਉਹ ਹਰੀ ਸਿੰਘ ਨਾਲ ਬਹੁਤਾ ਹੀ ਨੇੜ ਦਿਖਾਈ ਜਾ ਰਹੀ ਸੀ। ਉਹ ਉਸ ਦਾ ਅਧਿਆਪਕ ਵੀ ਸੀ ਤੇ ਰਿਸ਼ਤੇਦਾਰ ਵੀ। ਉਹ ਕਦੇ ਉਸ ਦੇ ਮੂਹਰੇ ਸਮੋਸੇ ਰੱਖਦੀ ਤੇ ਕਦੇ ਕੋਈ ਮਠਿਆਈ। ਕੁੰਦਨ ਨੂੰ ਇਹ ਸਭ ਚੰਗਾ ਨਹੀਂ ਸੀ ਲੱਗ ਰਿਹਾ। ਉਹ ਕਾਹਲੀ ਨਾਲ ਪੀਤੇ ਦੋ ਪੈੱਗਾਂ ਨਾਲ ਹੀ ਸ਼ਰਾਬੀ ਹੋ ਗਿਆ। ਕੁੰਦਨ ਬੋਲਿਆ,

"ਡਾਕਟਰ ਸਾਹਿਬ, ਤੁਸੀਂ ਇਹ ਦੱਸੋ ਕਿ ਤੁਹਾਡੀ ਸਮੀਖਿਆ ਪ੍ਰਣਾਲੀ ਕੀ ਏ?"

ਡਾਕਟਰ ਹਰੀ ਸਿੰਘ ਨੇ ਵੀ ਦੋ ਪੈੱਗ ਵਿਸਕੀ ਪੀਤੀ ਹੋਈ ਸੀ ਇਸ ਲਈ ਉਹ ਕਿਸੇ ਕਿਸਮ ਦੀ ਬਹਿਸ ਵਿਚ ਨਹੀਂ ਸੀ ਪੈਣਾ ਚਾਹੁੰਦਾ। ਉਸ ਨੇ ਮਜ਼ਾਕ ਦੇ ਰੌਂਅ ਵਿਚ ਮੋਹਣੀ ਵਲ ਹੱਥ ਕਰਦਿਆਂ ਕਿਹਾ,

"ਮੇਰੀ ਸਮੀਖਿਆ ਪ੍ਰਣਾਲੀ ਆਹ ਬੈਠੀ ਏ।"

"ਡਾਕਟਰ ਸਾਹਿਬ, ਹੁਣ ਇਹ ਮੇਰੀ ਪਤਨੀ ਏ!"

"ਕੁੰਦਨ ਜੀ, ਇਹ ਤੁਹਾਡੀ ਹੀ ਪਤਨੀ ਏ, ਮੇਰੀ ਤਾਂ ਸ਼ਿੱਸ਼ ਏ ਤੇ ਬੱਚੀ ਏ, ਜਿਹੜੀ ਸਮੀਖਿਆ ਪ੍ਰਣਾਲੀ ਮੇਰੇ ਕੋਲ ਸੀ ਇਸ ਨੂੰ ਦੇ ਦਿਤੀ ਏ।"

"ਮੈਨੂੰ ਖੂਬ ਪਤਾ ਏ ਜਿਹੜੀਆਂ ਤੁਹਾਡੀਆਂ ਸ਼ਿੱਸ਼ ਹੁੰਦੀਆਂ! ...ਸਾਰੇ ਤੁਸੀਂ ਰਖੇਲਾਂ ਰੱਖੀ ਫਿਰਦੇ ਓ ਤੇ ਕਹਿੰਦੇ ਕਿ ਤੁਹਾਡੀ ਸ਼ਿੱਸ਼ ਏ!"

ਕੁੰਦਨ ਨੇ ਕਿਹਾ। ਸਾਰੇ ਹੀ ਹੈਰਾਨ ਹੋ ਗਏ ਕਿ ਉਹ ਇਹ ਕੀ ਕਹਿ ਰਿਹਾ ਸੀ। ਇਸ ਗੱਲ 'ਤੇ ਹਰੀ ਸਿੰਘ ਨੂੰ ਵੀ ਗੁੱਸਾ ਆਉਣ ਲਗਿਆ। ਉਸ ਨੇ ਪੁੱਛਿਆ,

"ਕੁੰਦਨ ਜੀ, ਤੁਸੀਂ ਚਾਹੁੰਦੇ ਕੀ ਹੋ? ਤੁਹਾਡੇ ਮਨ ਦੀ ਗੁਲਝ ਕੀ ਏ?"

"ਡਾਕਟਰ ਹਰੀ ਸਿੰਘ, ਮੇਰੇ ਮਨ ਦੀ ਗੁਲਝ ਇਹ ਵੇ ਕਿ ਤੂੰ ਆਪਣਾ ਅਟੈਚੀ ਚੁੱਕ ਤੇ ਮੇਰੇ ਘਰੋਂ ਨਿਕਲ!"

## 23-ਮਿੰਨੀ-ਮਾਨਵ

ਕੁੰਦਨ ਨੂੰ ਸਾਰੇ ਹੀ ਮਿੰਨੀ -ਮਾਨਵ ਕਹਿਣ ਲੱਗੇ ਸਨ ਖਾਸ ਤੌਰ ਦੇ ਦਿੱਲੀ ਵਾਲੇ ਦੋਸਤ। ਉਹਨਾਂ ਮੁਤਾਬਕ ਉਸ ਦੀਆਂ ਹਰਕਤਾਂ ਇਕ ਛੋਟੇ ਮਨੁੱਖ ਵਾਲੀਆਂ ਸਨ।

ਹਰੀ ਸਿੰਘ ਨੂੰ ਘਰੋਂ ਕੱਢਣ ਬਾਰੇ ਨਾ ਉਸ ਨੂੰ ਕੋਈ ਪਛਤਾਵਾ ਸੀ ਤੇ ਨਾ ਹੀ ਉਸ ਨੇ ਕਿਸੇ ਤੋਂ ਖਿਮਾਂ ਮੰਗੀ। ਕੋਈ ਦੋਸਤ ਗੱਲ ਕਰਦਾ ਤਾਂ ਅਗਲੇ ਨੂੰ ਦੋ ਸੁਣਾ ਦਿੰਦਾ। ਮੋਹਣੀ ਡਿਪਰੈਸ਼ਨ ਵਿਚ ਚਲੇ ਗਈ। ਉਸ ਦੀ ਹਾਲਤ ਤਾਂ ਏਨੀ ਖਰਾਬ ਹੋ ਗਈ ਕਿ ਉਸ ਨੂੰ ਅਗਲੇ ਦਿਨ ਡਾਕਟਰ ਦੇ ਜਾਣਾ ਪਿਆ। ਦੋਸਤਾਂ ਨੂੰ ਮੋਹਣੀ ਦੀ ਸਿਹਤ ਦਾ ਪਤਾ ਚੱਲ ਗਿਆ ਸੀ ਪਰ ਕੁੰਦਨ ਨੂੰ ਇਸ ਬਾਰੇ ਕੋਈ ਫੋਨ ਨਹੀਂ ਸੀ ਕਰਨਾ ਚਾਹੁੰਦਾ। ਬਨਫੂਲ ਨੇ ਮੋਹਣੀ ਦੀ ਖ਼ਬਰ ਸਾਰ ਲਈ ਫੋਨ ਕੀਤਾ ਤਾਂ ਕੁੰਦਨ ਬੋਲਿਆ,

"ਐਵੇਂ ਐਵੀਂ ਸਾਲ਼ੀ ਬੈਹੜਿਆਂ ਦੀ ਪਖੰਡ ਕਰਦੀ ਏ।"

ਮੋਹਣੀ ਹੁਣ ਜਿਵੇਂ ਫਸ ਗਈ ਸੀ। ਉਹ ਕਿਸੇ ਪਾਸੇ ਜੋਗੀ ਨਹੀਂ ਸੀ ਰਹੀ। ਉਸ ਦੀ ਸਖਸ਼ੀਅਤ ਵੀ ਅਜਿਹੀ ਸੀ ਕਿ ਕੋਈ ਸਖਤ ਫੈਸਲਾ ਨਹੀਂ ਸੀ ਲੈ ਸਕਦੀ। ਜਿਵੇਂ ਸਾਰੇ ਕਹਿੰਦੇ ਸਨ ਕਿ ਉਹ ਬਹੁਤ ਹੀ ਮਲੂਕ ਜਿਹੀ ਔਰਤ ਸੀ। ਇਕ ਰਾਤ ਕੁੰਦਨ ਸ਼ਰਾਬ ਦੇ ਨਸ਼ੇ ਵਿਚ ਧੁੱਤ ਮੋਹਣੀ ਕੋਲ ਆਇਆ ਤੇ ਨਿੱਤ ਵਾਂਗ ਜ਼ਬਰਦਸਤੀ ਕਰਨ ਲੱਗਿਆ। ਮੋਹਣੀ ਇਕ ਦਮ ਪਰ੍ਹੇ ਹੁੰਦੀ ਬੋਲੀ,

"ਕੁੰਦਨ ਜੀ, ਮੇਰੇ ਤੋਂ ਦੂਰ ਹੋ ਜਾਓ, ਮੇਰੀ ਸਿਹਤ ਠੀਕ ਨਹੀਂ।"

"ਤੇਰੀ ਸਿਹਤ ਮੈਂ ਇਕ ਮਿੰਟ ਵਿਚ ਠੀਕ ਕਰ ਦੇਣੀ ਏਂ, ਜ਼ਰਾ ਦੇਖਦੀ ਜਾਹ।"

ਕੁੰਦਨ ਮੂੰਹ ਵਿਚੋਂ ਝੱਗ ਜਿਹੀ ਸੁੱਟਦਾ ਉਸ ਵੱਲ ਇਵੇਂ ਦੇਖ ਰਿਹਾ ਸੀ ਜਿਵੇਂ ਹੁਣੇ ਹੀ ਜ਼ਿਬਾਹ ਕਰ ਸੁਟੇਗਾ। ਮੋਹਣੀ ਨੂੰ ਡਰ ਲੱਗਣ ਲੱਗ ਪਿਆ। ਉਹ ਇਕ ਦਮ ਬੋਲੀ,

"ਨਹੀਂ ਕੁੰਦਨ ਜੀ, ਮੈਨੂੰ ਤੁਹਾਡਾ ਹਿੰਸਕ ਰਵੱਈਆ ਬਿਲਕੁਲ ਪਸੰਦ ਨਹੀਂ, ਮੇਰੇ ਨਜ਼ਦੀਕ ਆਏ ਤਾਂ ਮੈਂ ਪੁਲੀਸ ਬੁਲਾ ਲਵਾਂਗੀ।"

ਪੁਲੀਸ ਦੇ ਨਾਂ ਦੇ ਕੁੰਦਨ ਵੀ ਡਰ ਗਿਆ। ਮਨਜੀਤ ਕੋਰ ਵੀ ਕਈ ਵਾਰ ਉਸ ਉਪਰ ਪੁਲੀਸ ਬੁਲਾ ਚੁੱਕੀ ਸੀ। ਭਾਵੇਂ ਪੁਲੀਸ ਘਰੇਲੂ ਮਾਮਲਿਆਂ ਵਿਚ ਥੋੜੇ ਕੀਤੇ ਦਖਲ ਨਹੀਂ ਦਿੰਦੀ ਪਰ ਆਂਢ-ਗਵਾਂਢ ਵਿਚ ਪੁਲੀਸ ਦੇ ਆਉਣ ਨਾਲ ਜਿਹੜੀ ਬਦਨਾਮੀ ਹੁੰਦੀ ਹੈ, ਉਹ ਘੱਟ ਨਹੀਂ ਹੁੰਦੀ। ਇਹ ਮੋਹਣੀ ਦਾ ਪਹਿਲਾ ਵਿਦਰੋਹ ਸੀ।

ਕੁੰਦਨ ਕੁਝ ਕੁਝ ਸਮਝ ਗਿਆ ਸੀ ਮੋਹਣੀ ਹੁਣ ਵਲਇਤ ਦੀ ਹਵਾ ਲਗਣੀ ਸ਼ੁਰੂ ਹੋ ਗਈ ਹੈ। ਅਗਲੇ ਦਿਨ ਕੁੰਦਨ ਨੇ ਇਹ ਗੱਲ ਪਾਇਲ ਨੂੰ ਫੋਨ ਉਪਰ ਦੱਸੀ। ਪਾਇਲ ਕਾਹਲੀ ਨਾਲ ਬੋਲੀ,

"ਡੈਡ, ਮੈਂ ਤਾਂ ਪਹਿਲਾਂ ਈ ਦੱਸਿਆ ਸੀ ਕਿ ਏਹ ਔਰਤ ਏਨੀ ਸਿੰਪਲ ਨਹੀਂ ਜਿੰਨੀ ਤੁਸੀਂ ਸਮਝੀ ਬੈਠੇ ਓ।"

ਪਾਇਲ ਤਾਂ ਪਹਿਲਾਂ ਹੀ ਮੋਹਣੀ ਦੇ ਖਿਲਾਫ ਭਰੀ ਪੀਤੀ ਪਈ ਸੀ।...

ਕੁੰਦਨ ਵਾਪਸ ਦਿੱਲੀ ਆ ਗਿਆ। ਨਾਲ ਹੀ ਮੋਹਣੀ ਵੀ ਤੇ ਨਾਲ ਹੀ ਮੋਹਣੀ ਦਾ ਦਵਾਈਆਂ ਵਾਲਾ ਬੈਗ ਵੀ। ਹੁਣ ਉਸ ਨੂੰ ਕਈ ਕਿਸਮ ਦੀਆਂ ਗੋਲ਼ੀਆਂ ਖਾਣੀਆਂ ਪੈਂਦੀਆਂ ਸਨ। ਪਹਿਲਾਂ ਨਾਲ ਦੇ ਜੰਮੇ ਭਰਾ ਨੂੰ ਘਰੋਂ ਕੱਢੇ ਜਾਣ ਦਾ ਦੁੱਖ ਫਿਰ ਪਿਓ ਵਰਗੇ ਗੁਰੂ ਦੀ ਬੇਇਜ਼ਤੀ ਦਾ ਗਮ ਤੇ ਉਪਰੋਂ ਕੁੰਦਨ ਦਾ ਤਸ਼ੱਦਦੀ ਵਿਵਹਾਰ; ਉਹ ਅਜੀਬ ਜਿਹੀ ਸਥਿਤੀ ਵਿਚ ਗਰੱਸੀ ਪਈ ਸੀ। ਨਾ ਕਿਸੇ ਨੂੰ ਦੱਸ ਸਕਦੀ ਸੀ ਤੇ ਨਾ ਇਹ ਸਭ ਸਹਿ ਸਕਦੀ ਸੀ ਤੇ ਨਾ ਹੀ ਇਸ ਸਥਿਤੀ ਤੋਂ ਛੁਟਕਾਰਾ ਪਾ ਸਕਦੀ ਸੀ। ਅਜਿਹੀ ਹਾਲਤ ਵਿਚ ਉਸ ਦਾ ਡਿਪਰੈੱਸ਼ਨ ਵਧਣਾ ਕੁਦਰਤੀ ਸੀ।

ਲੰਡਨ ਵਿਚ ਜੋ ਕੁਝ ਹੋਇਆ ਉਸ ਦੀ ਖ਼ਬਰ ਦਿੱਲੀ ਵਿਚ ਪੁੱਜ ਚੁੱਕੀ ਸੀ। ਡਾਕਟਰ ਹਰੀ ਸਿੰਘ ਤਾਂ ਅਲੱਗ ਗੁੱਸੇ ਵਿਚ ਹੋਵੇਗਾ, ਉਸ ਦੇ ਬਾਕੀ ਦੇ ਚਹੇਤੇ ਵੀ ਕੁੰਦਨ ਨਾਲ ਬਹੁਤ ਨਾਰਾਜ਼ ਸਨ। ਡਾਕਟਰ ਰੌਸ਼ਨ ਇਥੇ ਤਕ ਤਾਂ ਖੁਸ਼ ਸੀ ਕਿ ਕੁੰਦਨ ਨੇ ਸਟੇਜ ਤੋਂ ਹਰੀ ਸਿੰਘ ਨੂੰ ਘੇਰਿਆ ਪਰ ਘਰੋਂ ਕੱਢ ਦੇਣ ਵਾਲੀ ਘਟਨਾ ਤੋਂ ਉਹ ਵੀ ਬਹੁਤ ਤੰਗ ਸੀ। ਉਹ ਸਮਝਣ ਲੱਗ ਪਿਆ ਕਿ ਇਹ ਬੰਦਾ ਉਹਨਾਂ ਦੀ ਜਮਾਤ ਦਾ ਨਹੀਂ ਹੈ। ਉਸ ਨੇ ਵੀ ਪਾਸਾ ਵੱਟਣਾ ਸ਼ੁਰੂ ਕਰ ਦਿਤਾ। ਕੁੰਦਨ ਉਸ ਨੂੰ ਮਿਲਣ ਗਿਆ। ਰੌਸ਼ਨ ਪਿਆਰ ਨਾਲ ਮਿਲਿਆ ਪਰ ਇਸ ਤੋਂ ਵੱਧ ਕੁਝ ਨਹੀਂ। ਉਸ ਨੇ ਸਬੰਧ ਸੀਮਤ ਜਿਹੇ ਕਰ ਲਏ। ਕਿਸੇ ਪਾਰਟੀ ਵਿਚ ਇਕੱਠੇ ਹੁੰਦੇ ਤਾਂ ਦਾਰੂ ਪੀ ਕੇ ਸ਼ੁਗਲ ਕਰ ਲੈਂਦੇ ਪਰ ਰੌਸ਼ਨ ਵਿਸ਼ੇਸ਼ ਤੌਰ 'ਤੇ ਕੁੰਦਨ ਨੂੰ ਕਦੇ ਨਾ ਮਿਲਦਾ। ਇਹਨਾਂ ਦਿਨਾਂ ਵਿਚ ਹੀ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਦਿਤਾ ਜਾਣਾ ਸੀ। ਕੁੰਦਨ ਉਸ ਪਾਸੇ ਝਾਕ ਰਿਹਾ ਸੀ ਪਰ ਉਹ ਕਿਸੇ ਹੋਰ ਮਿਲ ਗਿਆ। ਕੁੰਦਨ ਦੇਖਦਾ ਹੀ ਰਹਿ ਗਿਆ। ਓਹ ਭੱਜਾ ਭੱਜਾ ਰੌਸ਼ਨ ਕੋਲ ਗਿਆ। ਰੌਸ਼ਨ ਨੇ ਕਿਹਾ,

"ਦੇਖ ਕੁੰਦਨ ਯਾਰ, ਮੇਰਾ ਤਾਂ ਇਸ ਤੇ ਕੋਈ ਕੰਟਰੋਲ ਨਹੀਂ, ਤੇਰੇ ਤੋਂ ਸੀਨੀਅਰ ਲੋਕ ਵੀ ਬੈਠੇ ਨੇ।"

"ਪਰ ਮੈਂ ਸਾਲ਼ਾ ਬੈਹੜਿਆਂ ਦਾ, ਏਨੀ ਦੇਰ ਤੋਂ ਤੁਹਾਡੇ ਨਲ਼ ਚੁੱਕ ਰਿਹਾਂ, ਮੈਂ ਕੋਈ ਫੁੱਦੂ ਆਂ!"

"ਤੂੰ ਕਿਉਂ ਨਹੀਂ ਸਮਝਦਾ ਕਿ ਇਨਾਮ ਦੇਣ ਦੇ ਕੁਝ ਅਸੂਲ ਵੀ ਨੇ, ਤੇਰੀ ਕਿਤਾਬ ਤਾਂ ਏਸ ਸਾਲ ਆਈ ਏ, ਪਹਿਲੇ ਤੇਰੇ ਨਾਵਲ ਨੂੰ ਆਇਆਂ ਕਈ ਸਾਲ ਹੋ ਗਏ।"

"ਪਹਿਲਾਂ ਨਹੀਂ ਦੱਸਿਆ? ...ਮੈਂ ਇਨਾਮ ਲਈ ਕੋਈ ਹੋਰ ਛੋਟਾ ਮੋਟਾ ਨਾਵਲ ਲਿਖ ਲੈਂਦਾ, ਇਹ ਤਾਂ ਮੇਰੇ ਖੱਬੇ ਹੱਥ ਦਾ ਕੰਮ ਸੀ।"

"ਚੱਲ ਹੁਣ ਤੂੰ ਘਬਰਾ ਨਾ, ਅਗਲੇ ਸਾਲ ਦੇਖਾਂਗੇ।"

"ਭਾਊ, ਮੇਰੇ ਤੋਂ ਏਨੀ ਓਡੀਕ ਨਹੀਂ ਜੇ ਹੁੰਦੀ!"

ਕੁੰਦਨ ਨੇ ਆਪਣੀ ਕਾਹਲ ਦੱਸੀ। ਰੌਸ਼ਨ ਆਪਣੇ ਢਿੱਡ ਵਿਚ ਹੱਸਣ ਲਗਿਆ।...

ਇਹਨਾਂ ਦਿਨਾਂ ਵਿਚ ਹੀ ਕੁਲਵੰਤ ਸਿੰਘ ਦੇ ਫਲੈਟ ਦੇ ਉਪਰਲਾ ਫਲੈਟ ਵਿਕਾਊ ਸੀ। ਮਾਲਕ ਨੂੰ ਗਾਹਕ ਚਾਹੀਦਾ ਸੀ। ਉਹ ਏਜੰਟ ਦੇ ਫਾਰ-ਸੇਲ ਲਾਉਣਾ ਚਾਹੁੰਦਾ ਸੀ। ਕੁਲਵੰਤ ਨੂੰ ਪਤਾ ਲੱਗਿਆ ਤਾਂ ਉਸ ਨੇ ਦੱਸਿਆ ਕਿ ਮੇਰੇ ਕੋਲ ਗਾਹਕ ਹੈਗਾ ਪਰ ਕਮਿਸ਼ਨ ਉਸ ਨੂੰ ਚਾਹੀਦਾ ਹੈ। ਉਸ ਨੇ ਕੁਲਵੰਤ ਨਾਲ ਇਕ ਲੱਖ ਕਮਿਸ਼ਨ ਕਰ ਲਿਆ। ਕੁਲਵੰਤ ਜਾ ਕੇ ਕੁੰਦਨ ਕੋਲ ਲਗਿਆ ਤਾਰੀਫਾਂ ਕਰਨ,

"ਡਾਕਟਰ ਸਾਹਿਬ, ਸਾਡੇ ਉਪਰਲਾ ਫਲੈਟ ਵਿਕਾਊ ਏ, ਜ਼ਰਾ ਵੱਡਾ ਵੀ ਏ ਤੇ ਉਥੇ ਮੱਛਰ ਬਿਲਕੁਲ ਨਹੀਂ ਏ, ਮੈਂ ਸਲਾਹ ਦੇਵਾਂਗਾ ਕਿ ਇਹ ਵੇਚ ਕੇ ਉਹ ਲੈ ਲਵੋ, ਤੁਸੀਂ ਫਾਇਦੇ ਵਿਚ ਰਹੋਂਗੇ, ਉਥੇ ਸਹੂਲਤਾਂ ਜ਼ਿਆਦਾ ਨੇ। ਪਾਣੀ ਵੀ ਹਰ ਵਕਤ ਰਹਿੰਦਾ ਏ ਤੇ ਬਿਜਲੀ ਵੀ।"

ਕੁੰਦਨ ਨੇ ਕੁਲਵੰਤ ਦਾ ਫਲੈਟ ਦੇਖਿਆ ਹੋਇਆ ਸੀ। ਉਸ ਨੂੰ ਇਲਾਕਾ ਪਸੰਦ ਸੀ। ਉਸ ਨੇ ਅੱਠ ਲੱਖ ਰੁਪਏ ਵਾਧੂ ਦੇ ਕੇ ਫਲੈਟ ਬਦਲ ਲਿਆ ਤੇ ਨਾਲੇ ਹੁਣ ਉਸ ਨੇ ਫਲੈਟ ਵਿਚ ਆਪਣਾ ਨਾਮ ਵੀ ਪੁਆ ਲਿਆ ਕਿਉਂਕਿ ਪਹਿਲਾਂ ਫਲੈਟ ਸਿਰਫ ਮੋਹਣੀ ਦੇ ਨਾਵੇਂ ਹੀ ਸੀ। ਕੁਲਵੰਤ ਨੂੰ ਕਮਿਸ਼ਨ ਤਾਂ ਮਿਲ ਗਿਆ ਪਰ ਛੇਤੀ ਹੀ ਪਤਾ ਚੱਲ ਗਿਆ ਕਿ ਕੁੰਦਨ ਗਵਾਂਡੀ ਦੇ ਤੌਰ ਤੇ ਵੀ ਚੰਗਾ ਨਹੀਂ। ਜਿਵੇਂ ਕੁੰਦਨ ਦਾ ਸੁਭਾਅ ਹੈ ਸੀ ਕਿ ਹਰ ਵੇਲੇ ਕਿਸੇ ਨਾ ਕਿਸੇ ਨਾ ਸਿੰਗ ਫਸਾ ਰੱਖਣੇ, ਜੇ ਕੋਈ ਹੋਰ ਨਾ ਮਿਲੇ ਤਾਂ ਗਵਾਂਡੀ ਹੀ ਸਹੀ। ਹੁਣ ਇਥੇ ਆ ਕੇ ਉਸ ਦੀ ਕਈ ਵਾਰ ਕੁਲਵੰਤ ਨਾਲ ਠਣਨ ਲੱਗਦੀ।...

ਪਹਿਲਾਂ ਕੁੰਦਨ ਨੂੰ ਕਦੇ ਕਦੇ ਯੂਨੀਵਰਸਟੀ ਵਿਚ ਕੁਝ ਲੈਕਚਰ ਮਿਲ ਜਾਇਆ ਕਰਦੇ ਸਨ। ਜਿਸ ਦੇ ਬਦਲੇ ਵਿਚ ਉਸ ਨੂੰ ਕੁਝ ਪੈਸੇ ਵੀ ਮਿਲ ਜਾਂਦੇ ਪਰ ਹੁਣ ਉਹ ਲੈਕਚਰ ਮਿਲਣੇ ਬਿਲਕੁਲ ਬੰਦ ਹੋ ਗਏ ਸਨ। ਉਸ ਨੂੰ ਲੱਗਿਆ ਕਿ ਸ਼ਾਇਦ ਇਹ ਡਾਕਟਰ ਰੌਸ਼ਨ ਦੀ ਕੋਈ ਚਾਲ ਹੈ। ਉਸ ਨੇ ਯੂਨੀਵਰਸਟੀ ਦੇ ਇਕ ਹੋਰ ਪਰੋਫੈਸਰ ਨਾਲ ਇਸ ਬਾਰੇ ਗੱਲ ਕੀਤੀ ਤਾਂ ਉਹ ਬੋਲਿਆ,

"ਡਾਕਟਰ ਕੁੰਦਨ, ਪਹਿਲਾਂ ਵੀ ਤੁਹਾਨੂੰ ਜਿਹੜੇ ਲੈਕਚਰ ਮਿਲੇ ਉਹ ਡਾਕਟਰ ਰੌਸ਼ਨ ਦੀ ਮਿਹਰਬਾਨੀ ਜਾਂ ਡਾਕਟਰ ਹਰੀ ਸਿੰਘ ਕਰਕੇ ਮਿਲੇ ਸਨ ਪਰ ਹੁਣ ਕਿਉਂਕਿ ਯੂਨੀਵਰਸਟੀ ਦੇ ਲੈਕਚਰਾਰ ਹੀ ਵਾਧੂ ਹੋਏ ਫਿਰਦੇ ਨੇ, ਤੁਹਾਡੀ ਵਾਰੀ ਕਿਵੇਂ ਆਏਗੀ?"

ਕੁੰਦਨ ਉਸ ਦੀ ਗੱਲ ਸੁਣ ਕੇ ਚੁੱਪ ਕਰ ਗਿਆ। ਉਸ ਦੇ ਮੁਕਾਬਲੇ ਮੋਹਣੀ ਨੂੰ ਕੁਝ ਲੈਕਚਰ ਯੂਨੀਵਰਸਟੀ ਵਿਚ ਵੀ ਮਿਲ ਰਹੇ ਸਨ। ਉਸ ਦੇ ਕਾਫੀ ਸਾਰੇ ਵਿਦਿਆਰਥੀ ਵੀ ਘਰ ਮਿਲਣ ਆ ਜਾਂਦੇ। ਮੋਹਣੀ ਨੇ ਮਾਤਾ ਲਕਸ਼ਮੀ ਕਾਲਜ ਵਾਲੀ ਨੌਕਰੀ ਮੁੜ ਕੇ ਜੁਆਇਨ

ਕਰ ਲਈ ਹੋਈ ਸੀ। ਕੁੰਦਨ ਨੂੰ ਪ੍ਰੋਫੈਸਰਾਂ ਵਾਲੀ ਨੌਕਰੀ ਬਹੁਤ ਚੰਗੀ ਲਗਦੀ ਸੀ। ਉਸ ਨੂੰ ਯੂਨੀਵਰਸਟੀ ਦਾ ਚੱਕਰ ਲਾਉਣਾ ਬਹੁਤ ਚੰਗਾ ਲਗਦਾ। ਉਹ ਸੋਚਦਾ ਕਿ ਜੇ ਇਥੇ ਪੱਕੀ ਨੌਕਰੀ ਲਗ ਜਾਵੇ ਤਾਂ ਕਿੰਨਾ ਵਧੀਆ ਹੋਵੇ। ਆਮਦਨ ਦਾ ਜ਼ਰੀਆ ਵੀ ਹੋ ਜਾਵੇ ਤੇ ਰੋਅਬ ਦਾ ਰੋਅਬ। ਪੀ ਐਚ. ਡੀ. ਕਰਨ ਤੋਂ ਬਾਅਦ ਉਹ ਲੈਕਰਚਾਰ ਦੀ ਨੌਕਰੀ ਦੇ ਕਾਬਲ ਤਾਂ ਹੈ ਹੀ ਸੀ। ਉਹ ਸੋਚਦਾ ਬਹੁਤ ਪਰ ਕੋਈ ਸਬੱਬ ਬਣ ਨਹੀਂ ਸੀ ਰਿਹਾ। ਅੱਕੇ ਹੋਏ ਕੁੰਦਨ ਨੇ ਇਕ ਦਿਨ ਰੌਸ਼ਨ ਨੂੰ ਕਿਹਾ,

"ਦੇਖ ਭਾਊ, ਸੌ ਗਜ਼ ਰੱਸਾ ਤੇ ਸਿਰੇ ਤੇ ਗੰਢ! ਮੇਰਾ ਕੁਝ ਕਰ ਰਿਹਾਂ ਕਿ ਨਹੀਂ?"

"ਕੀ ਮਤਲਬ?"

"ਮੈਨੂੰ ਕੋਈ ਜੌਬ ਬਗੈਰਾ ਦੁਆ ਰਿਹਾਂ ਕਿ ਨਹੀਂ?"

"ਮੇਰੇ ਨਾਲੋਂ ਇਹ ਸਭ ਡਾਕਟਰ ਹਰੀ ਸਿੰਘ ਦੇ ਜ਼ਿਆਦਾ ਹੱਥ ਵਿਚ ਏ।"

ਉਸ ਨੇ ਮਨ ਹੀ ਮਨ ਵਿਚ ਹੀ ਪੰਜਾਹ ਗਾਲ੍ਹਾਂ ਹਰੀ ਸਿੰਘ ਨੂੰ ਕੱਢੀਆਂ ਤੇ ਪੰਜਾਹ ਰੌਸ਼ਨ ਨੂੰ। ਉਸ ਨੇ ਢੈਲ਼ਾ ਜਿਹੇ ਪੈਂਦਿਆਂ ਫਿਰ ਕਿਹਾ,

"ਯੂਨੀਵਰਸਟੀ ਵਿਚ ਨਾ ਸਹੀ, ਹੋਰ ਏਨੀਆਂ ਵਧੀਆ ਨੌਕਰੀਆਂ ਨੇ ਜਿਥੇ ਤੇਰੀ ਚਲਦੀ ਏ, ਆਹ ਪੰਜਾਬੀ ਅਕੈਡਮੀ ਦਾ ਤੂੰ ਕਰਤਾ-ਧਰਤਾ ਬਣਿਆਂ ਫਿਰਦਾਂ, ਆਹ ਏਹਦੇ ਸੈਕਟਰੀ ਦੀ ਜੌਬ ਖਾਲੀ ਹੋਣ ਵਾਲੀ ਏ।"

"ਦੇਖ ਕੁੰਦਨ, ਤੇਰੀਆਂ ਉਮੀਦਾਂ ਲੋੜ ਤੋਂ ਬਹੁਤੀਆਂ ਵੱਡੀਆਂ ਨੇ, ਆਪਾਂ ਦੋਸਤ ਆਂ, ਅਸੀਂ ਤੇਰਾ ਪੂਰਾ ਧਿਆਨ ਰੱਖ ਰਹੇ ਹਾਂ, ਅਸੀਂ ਆਪਣੇ ਹੱਥ ਵੱਢ ਕੇ ਤੈਨੂੰ ਨਹੀਂ ਦੇ ਸਕਦੇ, ਅਸੀਂ ਸਾਰੇ ਦੋਸਤ ਤੇਰੇ ਲਈ ਇਨਾਮ ਦੀ ਕੋਸ਼ਿਸ਼ ਕਰ ਰਹੇ ਹਾਂ, ਹੋਰ ਦੱਸ।"

"ਡਾਕਟਰ ਰੌਸ਼ਨ, ਯਾਰ ਤੂੰ ਬਹੁਤ ਡੂੰਘਾ ਏਂ!"

"ਤੇ ਤੂੰ ਬਹੁਤ ਪੇਤਲ਼ਾ! ਸਬਰ ਵੀ ਕੋਈ ਚੀਜ਼ ਹੁੰਦੀ ਏ।"

"ਰੌਸ਼ਨ, ਮੈਂ ਪੇਤਲ਼ਾ ਨਹੀਂ, ਮੈਂ ਬਹੁਤ ਤਿੱਖਾ ਵਾਂ, ਮੈਂ ਤਖਾਣ ਨਹੀਂ, ਕੰਬੋਅ-ਜੱਟ ਆਂ, ਜਿਥੇ ਪੈ ਜਾਵਾਂ ਕਹੀ ਵਾਂਗੂੰ ਵੱਢਦਾ ਚਲੇ ਜਾਨਾਂ।"

ਕੁੰਦਨ ਨੇ ਧਮਕੀ ਦੇਣ ਵਾਂਗ ਕਿਹਾ ਪਰ ਰੌਸ਼ਨ ਨੇ ਉਸ ਨਾਲ ਬਹੁਤੀ ਗੱਲ ਕਰਨੀ ਠੀਕ ਨਾ ਸਮਝੀ, ਨਹੀਂ ਤਾਂ ਇਸ ਵੇਲੇ ਉਹ ਰਾਜਨੀਤਕ ਪ੍ਰਭਾਵ ਵਾਲਾ ਬੰਦਾ ਸੀ ਤੇ ਕੁੰਦਨ ਨੂੰ ਕਿਸੇ ਵੀ ਮੁਸੀਬਤ ਵਿਚ ਫਸਾ ਸਕਦਾ ਸੀ। ਉਸ ਦਿਨ ਦੀ ਗੱਲ ਹਊ-ਪਰੇ ਹੋ ਗਈ। ਕੁੰਦਨ ਪਰੇਸ਼ਾਨ ਰਹਿਣ ਲੱਗਿਆ। ਦੋ ਕੁ ਮਹਿਫਲਾਂ ਵਿਚ ਉਸ ਨੇ ਸ਼ਰਾਬ ਪੀ ਕੇ ਅਜਿਹੀ ਖੱਪ ਪਾਈ ਕਿ ਕਿਸੇ ਨੇ ਉਸ ਨੂੰ ਮਹਿਫਲ ਵਿਚ ਬੁਲਾਉਣਾ ਹੀ ਛੱਡ ਦਿਤਾ। ਉਹ ਇਕੱਲਾ ਪੈਣ ਲਗਿਆ। ਉਸ ਨੂੰ ਜਾਪ ਰਿਹਾ ਸੀ ਕਿ ਦਿੱਲੀ ਸ਼ਹਿਰ ਵਿਚ ਉਸ ਦਾ ਕੋਈ ਨਹੀਂ ਹੈ। ਇਕ ਦਿਨ ਉਸ ਨੇ ਬਨਫੂਲ ਨੂੰ ਫੋਨ ਕੀਤਾ ਤੇ ਸਾਰੀ ਗੱਲ ਦੱਸੀ। ਬਨਫੂਲ ਬੋਲਿਆ,

"ਡਾਕਟਰ, ਤੂੰ ਉਸ ਦਿਨ ਦਾ ਇਕੱਲਾ ਏਂ ਜਿਸ ਦਿਨ ਮਨਜੀਤ ਕੋਰ ਮਰੀ ਐ, ਉਹੀ ਤੈਨੂੰ ਸਾਂਭੀ ਫਿਰਦੀ ਸੀ, ਆਹ ਜਿਹੜਾ ਤੂੰ ਵਿਆਹ ਕੀਤਾ ਇਸ ਵੀ ਕਾਮਯਾਬ ਨਹੀਂ ਰਹਿਣਾ, ਤੂੰ ਬਹੁਤ ਕਾਂਟਾ ਐਂ, ਏਸ ਔਰਤ ਤੋਂ ਤੂੰ ਸੰਭਾਲਿਆ ਨਹੀਂ ਜਾਣਾ ਤੇ ਅਖੀਰ ਵਿਚ ਤੂੰ ਆਪਣੇ ਆਪ ਨੂੰ ਈ ਡੈਮੇਜ ਕਰ ਲੈਣਾਂ ਤੇ ਹੋਰ ਇਕੱਲਾ ਹੋ ਜਾਣਾਂ।"

"ਇਹਦਾ ਹੱਲ ਕੀ ਏ?"

"ਤੇਰਾ ਚੰਗਾ ਭਲਾ ਮੁੰਡਾ ਏ, ਤੂੰ ਉਹਨੂੰ ਆਪਣੇ ਨਾਲ਼ ਰੱਖ, ਓਹਦਾ ਵਿਆਹ ਕਰ ਤੇ ਸੁਖੀ ਰਹਿ।"

"ਉਹ ਮੁੰਡਾ ਵੀ ਆਪਣੀ ਮਾਂ ਵਰਗਾ ਹਰਾਮੀ ਏ, ਬਨਫੂਲ ਤੂੰ ਨਹੀਂ ਜਾਣਦਾ!"

ਇਹਨਾਂ ਦਿਨਾਂ ਵਿਚ ਇਕ ਨਵੀਂ ਖ਼ਬਰ ਆਈ। ਜਿਸ ਨੇ ਮੋਹਣੀ ਨੂੰ ਤਾਂ ਉਮਰ ਭਰ ਦੇ ਚਾਵਾਂ ਨਾਲ ਭਰ ਦਿਤਾ ਪਰ ਕੁੰਦਨ ਚਿੰਤਾਵਾਂ ਦੀਆਂ ਖਾਈਆਂ ਵਿਚ ਜਾ ਡਿਗਿਆ। ਉਹ ਇਹ ਕਿ ਮੋਹਣੀ ਗਰਭਵਤੀ ਸੀ। ਇਸ ਗੱਲ ਬਾਰੇ ਨਾ ਕਦੇ ਕੁੰਦਨ ਨੇ ਸੋਚਿਆ ਸੀ ਤੇ ਨਾ ਹੀ ਕਦੇ ਮੋਹਣੀ ਨੇ। ਜਦ ਕੁੰਦਨ ਨੂੰ ਪਤਾ ਚੱਲਿਆ ਤਾਂ ਪਹਿਲਾਂ ਤਾਂ ਉਹ ਚੁੱਪ ਰਿਹਾ, ਫਿਰ ਉਸ ਨੇ ਪਾਇਲ ਨੂੰ ਫੋਨ ਕੀਤਾ। ਪਾਇਲ ਗੁੱਸੇ ਵਿਚ ਬੋਲੀ,

"ਡੈਡ, ਤੁਸੀਂ ਇਹ ਕੀ ਕੀਤਾ, ਮੈਨੂੰ ਪਹਿਲਾਂ ਈ ਪਤਾ ਸੀ ਕਿ ਏਹ ਔਰਤ ਤੁਹਾਨੂੰ ਕਿਸੇ ਨਾ ਕਿਸੇ ਤਰ੍ਹਾਂ ਫਸਾਵੇਗੀ। ਤੁਸੀਂ ਕੀ ਚਾਹੁੰਦੇ ਓ ਕਿ ਅਸੀਂ ਹੁਣ ਕਿਸੇ ਹੋਰ ਨਾਲ ਆਪਣਾ ਡੈਡ ਸ਼ੇਅਰ ਕਰੀਏ? ਜੋ ਕੁਝ ਵੀ ਸਾਡੇ ਡੈਡ ਕੋਲ ਹੈ ਵੇ ਕਿਸੇ ਹੋਰ ਨਾਲ ਸ਼ੇਅਰ ਕਰੀਏ ਆਈ ਮੀਨ ਪਰੌਪ੍ਰਟੀ?"

"ਹੁਣ ਕੀ ਕਰਾਂ?"

"ਜੱਸਟ ਗੈੱਟ ਰਿਡ ਔਫ ਦਿਸ ਚਾਈਲਡ!"

ਕੁੰਦਨ ਸੋਚ ਰਿਹਾ ਸੀ ਕਿ ਇਕ ਤਾਂ ਉਸ ਦੀ ਉਮਰ ਹੁਣ ਪੰਜਾਹ ਦੇ ਨੇੜੇ ਹੋ ਚੁੱਕੀ ਸੀ। ਅੱਜ ਬੱਚਾ ਪੈਦਾ ਹੋਏਗਾ ਤਾਂ ਜਦ ਉਹ ਜਵਾਨ ਹੋਵੇਗਾ ਤਾਂ ਉਹ ਆਪ ਸੱਤਰ ਦਾ ਹੋਵੇਗਾ, ਉਹ ਤਾਂ ਉਮਰ ਨਹੀਂ ਬੱਚੇ ਨੂੰ ਸੰਭਾਲਣ ਦੀ। ਫਿਰ ਮੋਹਣੀ ਵੀ ਤਾਂ ਹਰ ਵੇਲੇ ਦਵਾਈਆਂ ਖਾਈ ਜਾਂਦੀ ਹੈ ਬਲਕਿ ਉਹ ਤਾਂ ਲੱਗੀ ਹੀ ਦਵਾਈਆਂ 'ਤੇ ਹੈ। ਅਜਿਹੀ ਹਾਲਤ ਵਿਚ ਬੱਚੇ ਨੂੰ ਕੌਣ ਸੰਭਾਲੇਗਾ। ਉਹ ਪਹਿਲਾਂ ਆਪਣੇ ਮਨ ਵਿਚ ਬੱਚਾ ਨਾ ਲੈਣ ਦੀਆਂ ਦਲੀਲਾਂ ਘੜਨ ਲੱਗਿਆ ਤਾਂ ਜੋ ਉਹ ਮੋਹਣੀ ਨੂੰ ਬੱਚਾ ਗਿਰਾਉਣ ਲਈ ਮਨਾ ਸਕੇ। ਉਸ ਨੇ ਮੋਹਣੀ ਨੂੰ ਆਮ ਤੋਂ ਵੱਧ ਪਿਆਰ ਕਰਨਾ ਸ਼ੁਰੂ ਕਰ ਦਿਤਾ ਤੇ ਉਸ ਨੂੰ ਬਹਾਨਾ ਬਣਾ ਕੇ ਇੰਗਲੈਂਡ ਲੈ ਗਿਆ।

ਇੰਗਲੈਂਡ ਆ ਕੇ ਉਸ ਨੇ ਮੋਹਣੀ ਨੂੰ ਬਹੁਤ ਪਿਆਰ ਨਾਲ ਆਖਿਆ,

"ਡਾਰਲਿੰਗ, ਹਾਲੇ ਆਪਾਂ ਇਹ ਬੱਚਾ ਨਹੀਂ ਲੈ ਸਕਦੇ, ਤੇਰੀ ਸਿਹਤ ਵੀ ਠੀਕ ਨਹੀਂ ਰਹਿੰਦੀ, ਮੈਂ ਨਾ ਦਿੱਲੀ ਜੋਗਾ ਰਿਹਾਂ ਤੇ ਨਾ ਲੰਡਨ ਜੋਗਾ, ਆਪਾਂ ਏਸ ਸਾਲ ਏਹ ਬੱਚਾ ਨਾ ਲਈਏ ਤੇ ਅਗਲੇ ਸਾਲ ਲੈ ਲਵਾਂਗੇ, ਕੀ ਖਿਆਲ ਏ ਤੇਰਾ?"

"ਨਹੀਂ ਡਾਕਟਰ ਸਾਹਿਬ, ਮੈਨੂੰ ਇਹ ਬੱਚਾ ਚਾਹੀਦਾ ਏ, ਮਸਾਂ ਤਾਂ ਰੱਬ ਨੇ ਮੇਰੀ ਸੁਣੀ ਏ।"

"ਇਕ ਵਾਰੀ ਸ਼ੁਰੂ ਹੋ ਗਿਆ ਰੱਬ ਤਾਂ ਹੁਣ ਹਰੇਕ ਸਾਲ ਈ ਸੁਣ ਲਵੇਗਾ, ਜੇ ਮੈਨੂੰ ਪਿਆਰ ਕਰਦੀ ਏਂ ਤਾਂ ਏਸ ਵਾਰ ਗਿਰਾ ਦੇ, ਮੁੜ ਕੇ ਮੈਂ ਤੈਨੂੰ ਕਦੇ ਨਹੀਂ ਕਹਾਂਗਾ, ਸਿਰਫ ਮੇਰੇ ਪਿਆਰ ਦੀ ਖਾਤਿਰ, ਅੱਜ ਤਕ ਮੈਂ ਤੇਰੇ ਤੋਂ ਕੁਝ ਨਹੀਂ ਮੰਗਿਆ।"

ਮੋਹਣੀ ਸੋਚਾਂ ਵਿਚ ਪੈ ਗਈ ਕਿ ਇਕ ਆਦਮੀ ਏਨੇ ਮੋਹ ਨਾਲ ਕਹਿ ਰਿਹਾ ਹੈ, ਬੱਚਾ ਤਾਂ ਅਗਲੇ ਸਾਲ ਵੀ ਹੋ ਸਕਦਾ ਹੈ। ਉਸ ਨੇ ਫੋਨ ਕਰਕੇ ਆਪਣੀ ਮਾਂ ਨਾਲ ਸਲਾਹ ਕੀਤੀ। ਉਸ ਦੀ ਮਾਂ ਸਿਆਣੀ ਔਰਤ ਸੀ। ਉਸ ਨੇ ਕੁੰਦਨ ਦੇ ਸੁਭਾਅ ਨੂੰ ਦੇਖਿਆ ਹੋਇਆ ਸੀ। ਉਹ ਡਰਦੀ ਸੀ ਕਿ ਉਹ ਮੋਹਣੀ ਨਾਲ ਕੋਈ ਬੁਰਾ ਵਰਤਾਵ ਹੀ ਨਾ ਕਰੇ ਇਸ ਲਈ ਉਸ ਨੇ ਕਹਿ ਦਿਤਾ ਕਿ ਜੋ ਤੇਰਾ ਪਤੀ ਕਹਿੰਦਾ ਹੈ ਉਹੀ ਕਰ। ਹੌਲੀ ਹੌਲੀ ਮੋਹਣੀ ਨੇ ਕੁੰਦਨ ਦੀ ਗੱਲ ਮੰਨ ਲਈ। ਉਹਨਾਂ ਗਰਭਪਾਤ ਕਰਵਾ ਦਿਤਾ। ਕੁੰਦਨ ਨੇ ਇਹ ਸਭ ਕੁਝ ਪਰਾਈਵੇਟ ਕਲਿਨਿਕ ਵਿਚ ਕਰਾਇਆ ਤਾਂ ਜੋ ਇਹ ਕੰਮ ਜਲਦੀ ਤੋਂ ਜਲਦੀ ਹੋ ਜਾਵੇ। ਕਲਿਨਿਕ ਵਿਚ ਜਾ ਕੇ ਗਰਭਪਾਤ ਤੋਂ ਬਾਅਦ ਮੋਹਣੀ ਨੂੰ ਪਤਾ ਚਲਿਆ ਕਿ ਇਹ ਜੁੜਵਾਂ ਮੁੰਡੇ ਸਨ। ਉਹ ਬਹੁਤ ਰੋਈ ਪਰ ਹੁਣ ਰੋਣ ਤੋਂ ਬਿਨਾਂ ਕੀਤਾ ਵੀ ਕੀ ਜਾ ਸਕਦਾ ਸੀ। ਉਸ ਨੂੰ ਆਸ ਸੀ ਕਿ ਚਲੋ ਇਹ ਨਾ ਸਹੀ, ਜਿਵੇਂ ਵੀ ਰੱਬ ਨੂੰ ਮਨਜ਼ੂਰ, ਅਗਲੇ ਸਾਲ ਫਿਰ ਰੱਬ ਬਹੁੜੇਗਾ। ਜਿਵੇਂ ਕੁੰਦਨ ਕਹਿੰਦਾ ਸੀ ਕਿ ਅਗਲੇ ਸਾਲ ਤਕ ਹਾਲਾਤ ਠੀਕ ਹੋ ਜਾਣਗੇ। ਕੁਝ ਦਿਨਾਂ ਬਾਅਦ ਕੁੰਦਨ ਨੇ ਆ ਕੇ ਦੱਸਿਆ ਕਿ ਉਸ ਨੇ ਆਪਣੀ ਨਸਬੰਦੀ ਕਰਾ ਲਈ ਹੈ ਤਾਂ ਕਿ ਬੱਚੇ ਦਾ ਰੌਲਾ ਹੀ ਨਾ ਰਹੇ। ਮੋਹਣੀ ਮੱਥਾ ਫੜ ਕੇ ਬਹਿ ਗਈ। ਕੁੰਦਨ ਦੀ ਚਾਲ ਨੂੰ ਉਹ ਪਹਿਲਾਂ ਸਮਝ ਹੀ ਨਾ ਸਕੀ। ਉਸ ਨੇ ਮਨ ਹੀ ਮਨ ਕਿਹਾ, ' ਕੁੰਦਨ ਬੰਦਿਆ, ਅਜ ਤੋਂ ਬਾਅਦ ਤੇਰੇ-ਮੇਰਾ ਕੋਈ ਵੀ ਸਰੀਰਕ ਵਾਹ ਨਹੀਂ ਰਹੇਗਾ।'

ਗਰਭਪਾਤ ਤੋਂ ਦੋ ਕੁ ਦਿਨ ਬਾਅਦ ਹੀ ਉਹ ਮੋਹਣੀ ਨੂੰ ਵਾਪਸ ਦਿੱਲੀ ਲੈ ਗਿਆ। ਮੋਹਣੀ ਦੀ ਸਿਹਤ ਹਾਲੇ ਸਫਰ ਕਰਨ ਦੇ ਕਾਬਲ ਨਹੀਂ ਸੀ ਹੋਈ ਹਾਲੇ। ਉਸ ਦੀ ਦੇਹ ਵਿਚੋਂ ਚੀਸਾਂ ਨਿਕਲ ਰਹੀਆਂ ਸਨ ਤੇ ਨਾਲ ਦੀ ਨਾਲ ਮਨ ਵਿਚੋਂ ਵੀ। ਦਿੱਲੀ ਜਾ ਕੇ ਉਸ ਨੇ ਬਿਸਤਰ ਫੜ ਲਿਆ। ਕਈ ਦਿਨ ਤਕ ਮਿੱਟੀ ਵਾਂਗ ਪਈ ਰਹੀ। ਇਕ ਦਿਨ ਉਸ ਦੀ ਸਹੇਲੀ ਰਸ਼ਮੀ ਮਿਲਣ ਆਈ। ਉਸ ਨੇ ਰਸ਼ਮੀ ਨੂੰ ਪੂਰੀ ਗੱਲ ਦੱਸੀ। ਰਸ਼ਮੀ ਉਸ ਦੇ ਗਲ਼ ਲੱਗ ਕੇ ਰੋਣ ਲਗੀ। ਰਸ਼ਮੀ ਤਾਂ ਆਪ ਬਹੁਤ ਸਾਲਾਂ ਤੋਂ ਬੱਚੇ ਲਈ ਤੜਫ ਰਹੀ ਸੀ, ਮੋਹਣੀ ਨੇ ਮਿਲੀ ਹੋਈ ਇਸ ਦਾਤ ਤੋਂ ਨਿਜਾਤ ਪਾ ਲਈ ਸੀ। ਉਹ ਮੋਹਣੀ ਨੂੰ ਕੋਸਣ ਲੱਗੀ। ਮੋਹਣੀ ਮਾਨਸਿਕ ਤੌਰ ਤੇ ਹੋਰ ਟੁੱਟ ਗਈ। ਹੌਲੀ ਹੌਲੀ ਦਿੱਲੀ ਦੇ ਦੋਸਤਾਂ ਨੂੰ ਮੋਹਣੀ ਦੀ ਸਿਹਤ ਬਾਰੇ ਪਤਾ ਲੱਗਣਾ ਸ਼ੁਰੂ ਹੋ ਗਿਆ। ਕੁੰਦਨ ਅਗਲੇ ਨੂੰ ਅਗਿਓਂ ਬਗਲਣ ਲਈ ਆਖਣ ਲੱਗਦਾ,

"ਮੈਂ ਮੋਹਣੀ ਨੂੰ ਕਿਹਾ ਕਿ ਤੇਰੀ ਆਪਣੀ ਸਿਹਤ ਤਾਂ ਠੀਕ ਨਹੀਂ ਰਹਿੰਦੀ, ਹਰ ਵੇਲੇ ਗੋਲ਼ੀਆਂ ਖਾਈ ਜਾਨੀ ਏਂ, ਬੱਚਾ ਕਿਵੇਂ ਸੰਭਾਲੇਂਗੀ ਤਾਂ ਇਹ ਬੋਲੀ ਕਿ ਬੱਚਾ ਮੈਂ ਨਹੀਂ ਸੰਭਾਲ ਸਕਣਾ, ਮੈਂ ਕਿਹਾ ਬਈ ਜੇ ਬੱਚਾ ਸੰਭਾਲ ਹੀ ਨਹੀਂ ਸਕਣਾ ਤਾਂ ਲੈਣਾ ਈ ਕਿਉਂ ਏਂ, ...ਸਭ ਕੁਝ ਏਹਦੀ ਮਰਜ਼ੀ ਨਾਲ ਈ ਹੋਇਆ ਏ, ਪੁੱਛ ਲਓ ਉਹਨੂੰ।"

ਕੁੰਦਨ ਕੁਝ ਵੀ ਕਹਿੰਦਾ ਜਾ ਰਿਹਾ ਸੀ ਪਰ ਉਸ ਦੀ ਗੱਲ ਦਾ ਕੋਈ ਯਕੀਨ ਨਹੀਂ ਸੀ ਕਰਦਾ। ਹਰ ਕਿਸੇ ਨੂੰ ਮੋਹਣੀ ਨਾਲ ਹਮਦਰਦੀ ਸੀ ਤੇ ਉਸ ਦਾ ਫਿਕਰ ਵੀ। ਹਰ ਕੋਈ ਫਿਕਰ ਕਰਨ ਲੱਗਦਾ ਕਿ ਕੁੰਦਨ ਵਰਗੇ ਬੰਦੇ ਨਾਲ ਬਾਕੀ ਦਾ ਜੀਵਨ ਉਹ ਕਿਵੇਂ ਬਤੀਤ ਕਰੇਗੀ। ਕਈ ਦੋਸਤ ਮੋਹਣੀ ਦੀ ਖ਼ਬਰ ਨੂੰ ਆਉਂਦੇ। ਕੁੰਦਨ ਸਭ ਨਾਲ ਚੰਗੀ ਤਰ੍ਹਾਂ ਬੋਲਦਾ ਪਰ ਜੇ ਕੋਈ ਮੋਹਣੀ ਨੂੰ ਸਲਾਹਾਂ ਦੇਣ ਲੱਗਦਾ ਤਾਂ ਉਹ ਉਸ ਨੂੰ ਝਾੜ ਦਿੰਦਾ। ਇਵੇਂ ਹੀ ਇਕ ਦਿਨ ਉਹ ਰਸ਼ਮੀ ਨੂੰ ਕਹਿਣ ਲੱਗਿਆ,

"ਮੈਡਮ, ਜੇ ਤੁਸੀਂ ਸਾਡੇ ਘਰ ਵਿਚ ਵਿਗਾੜ ਪਾਉਣਾ ਹੁੰਦਾ ਤਾਂ ਬੇਸ਼ੱਕ ਨਾ ਆਇਆ ਕਰੋ।"

"ਕੁੰਦਨ ਜੀ, ਮੈਂ ਤਾਂ ਨਹੀਂ ਆਉਂਦੀ ਪਰ ਜਿਵੇਂ ਤੁਸੀਂ ਮੋਹਣੀ ਨੂੰ ਕਿੱਕ-ਅਰਾਊਂਡ ਕਰ ਰਹੇ ਹੋ ਇਹ ਠੀਕ ਨਹੀਂ।"

"ਯੂ ਗੋ ਐਂਡ ਲੁੱਕ ਆਫਟਰ ਯੋਅਰ ਸੈਲਫ, ਡੌਂਟ ਵੱਰੀ ਅਬਾਊਟ ਮੋਹਨੀ।"

ਕੁੰਦਨ ਸਖਤ ਲਫਜ਼ਾਂ ਵਿਚ ਬੋਲਿਆ।...

ਕੁੰਦਨ ਦੇ ਯੂਨੀਵਰਸਟੀ ਵਿਚ ਤੇ ਦਿੱਲੀ ਦੇ ਸਾਹਿਤਕ ਹਲਕਿਆਂ ਵਿਚ ਕੁਝ ਸੈੱਲ ਸਨ ਜੋ ਉਸ ਨੂੰ ਕਈ ਖ਼ਬਰਾਂ ਲਿਆ ਦਿੰਦੇ। ਇਹ ਉਹ ਮੁੰਡੇ ਸਨ ਜਿਹੜੇ ਉਸ ਦੀਆਂ ਕਿਤਾਬਾਂ ਉਪਰ ਖੋਜ-ਕਾਰਜ ਕਰ ਰਹੇ ਸਨ। ਉਹ ਕੁੰਦਨ ਤੋਂ ਕਈ ਸਲਾਹਾਂ ਲੈਣ ਆ ਜਾਂਦੇ। ਕਈ ਵਾਰ ਇਹਨਾਂ ਨੂੰ ਕੁੰਦਨ ਦਾਰੂ ਵੀ ਪਿਲਾ ਦਿੰਦਾ। ਇਹ ਦਿਨ ਸਤਬੀਰ ਨਾਂ ਦਾ ਮੁੰਡਾ ਆ ਕੇ ਦੱਸਣ ਲਗਿਆ,

"ਡਾਕਟਰ ਸਾਹਿਬ, ਕੱਲ ਡਾਕਟਰ ਹਰੀ ਸਿੰਘ ਨੇ ਐਲਾਨ ਕੀਤਾ ਏ ਕੁੰਦਨ ਸਿੰਘ ਕੁੰਦਨ ਨੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਮਿਲਣਾ ਤਾਂ ਦੂਰ ਦੀ ਗੱਲ ਉਸ ਦਾ ਤਾਂ ਨਾਂ ਵੀ ਵਿਚਾਰਿਆ ਨਹੀਂ ਜਾ ਸਕਦਾ ਕਿਉਂਕਿ ਉਸ ਕੋਲ ਬ੍ਰਤਾਨਵੀ ਸ਼ਹਿਰੀਅਤ ਹੈ।"

## 24-ਬੌਖਲਾਹਟ

ਮੋਹਣੀ ਹੌਲੀ ਹੌਲੀ ਠੀਕ ਹੋਣ ਲੱਗ ਪਈ। ਇਕ ਦਿਨ ਬਾਹਰ ਕੋਈ ਰੇਹੜੀ ਵਾਲਾ ਟਿੰਡੋ ਵੇਚ ਰਿਹਾ ਸੀ। ਟਿੰਡੋ ਦਾ ਹੋਕਾ ਸੁਣ ਕੇ ਮੋਹਣੀ ਕੁਝ ਸਾਲ ਪੁਰਾਣੇ ਅਤੀਤ ਵਿਚ ਪੁੱਜ ਗਈ। ਪਿਛਲੀ ਵਾਰ ਜਦ ਉਹ ਇੰਗਲੈਂਡ ਗਈ ਸੀ ਤਾਂ ਉਸ ਨਾਲ ਇਕ ਅਜੀਬ ਘਟਨਾ ਘਟੀ ਸੀ। ਇਕ ਦਿਨ ਉਹ ਤੇ ਕੁੰਦਨ ਸੁਪਰਮਾਰਕੀਟ ਵਿਚ ਘਰ ਦੀ ਸ਼ੌਪਿੰਗ ਕਰਨ ਗਏ। ਕੁੰਦਨ ਸ਼ੈੱਲਫਾਂ ਤੋਂ ਚੁੱਕ ਚੁੱਕ ਕੇ ਸਮਾਨ ਇਕ ਟਰਾਲੀ ਵਿਚ ਪਾਈ ਜਾ ਰਿਹਾ ਸੀ। ਉਸ ਨੇ ਘਰ ਵਿਚ ਵਰਤੋਂ ਦੇ ਸਮਾਨ ਦੇ ਨਾਲ ਨਾਲ ਵਿਸਕੀ ਦੀਆਂ ਦੋ ਬੋਤਲਾਂ ਵੀ ਰੱਖ ਲਈਆਂ ਤੇ ਸਿਗਰਟਾਂ ਦੀਆਂ ਡੱਬੀਆਂ ਵੀ, ਮੀਟ ਵੀ। ਸਬਜ਼ੀ ਵਾਲੀ ਸ਼ੈੱਲਫ 'ਤੇ ਤਾਜ਼ੇ ਟਿੰਡੋ ਪਏ ਸਨ। ਮੋਹਣੀ ਨੂੰ ਟਿੰਡੋ ਬਹੁਤ ਪਸੰਦ ਸਨ। ਉਸ ਨੇ ਪੌਂਡ ਕੁ ਟਿੰਡੋ ਵੀ ਬੈਗ ਵਿਚ ਪਾ ਕੇ ਟਰਾਲੀ ਵਿਚ ਰੱਖ ਲਏ। ਕੁੰਦਨ ਸਿੰਘ ਤਾਂ ਟਿੰਡੋ ਦੇਖ ਕੇ ਗੁੱਸੇ ਵਿਚ ਲਾਲ-ਪੀਲਾ ਹੋਣ ਲਗਿਆ। ਮੋਹਣੀ ਹੈਰਾਨ ਸੀ ਕਿ ਸਬਜ਼ੀ ਦੀ ਫੇਰੀ ਵਾਲੇ ਤੋਂ ਉਹਨਾਂ ਨੇ ਪੰਜਾਹ ਵਾਰੀ ਟਿੰਡੋ ਲੈ ਕੇ ਬਣਾਏ ਹਨ ਤੇ ਹੁਣ ਕੁੰਦਨ ਨੂੰ ਕੀ ਹੋ ਗਿਆ। ਕੁੰਦਨ ਬੋਲਿਆ,

"ਏਹ ਕਿਉਂ ਚੁੱਕ ਲਏ?"

"ਕਿਉਂਕਿ ਮੈਨੂੰ ਬਹੁਤ ਪਸੰਦ ਨੇ।"

"ਵਾਪਸ ਰੱਖ ਏਹਨਾਂ ਨੂੰ, ਏਸ ਮੁਲਕ ਵਿਚ ਟਿੰਡੋ ਨਹੀਂ ਖਾਈਦੇ।"

"ਕਿਉਂ? ਕਿਉਂ ਨਹੀਂ ਖਾਈਦੇ?"

"ਕਿਉਂਕਿ ਏਹ ਬਹੁਤ ਮਹਿੰਗੇ ਨੇ, ਮੀਟ ਤੋਂ ਵੀ ਮਹਿੰਗੇ! ਟਿੰਡੋ ਖਾਣ ਲਈ ਕੰਮ ਕਰਨਾ ਪੈਂਦਾ ਏ ਤੇ ਕੰਮ ਤੂੰ ਕਰ ਨਹੀਂ ਸਕਦੀ, ਤੂੰ ਦੇਹ ਰੱਖ ਔਰਤ ਏਂ ਏਸ ਲਈ ਟਿੰਡੋ ਖਾਣਾ ਤੇਰੇ ਵੱਸ ਵਿਚ ਨਹੀਂ।"

"ਤੁਸੀਂ ਕੰਮ ਕਰਨ ਨੂੰ ਫੈਕਟਰੀ-ਵਰਕ ਈ ਸਮਝੀ ਜਾ ਰਹੇ ਓ, ਕਲੈਰੀਕਲ ਜੌਬਜ਼ ਵੀ ਤਾਂ ਕੰਮ ਈ ਹੁੰਦੀਆਂ ਨੇ।"

"ਪਰ ਤੈਨੂੰ ਜੌਬ ਦੇਊ ਕੌਣ?"

ਕੁੰਦਨ ਨੇ ਸਵਾਲ ਖੜਾ ਕਰ ਦਿਤਾ ਸੀ। ਮੋਹਣੀ ਉਦੋਂ ਤਾਂ ਚੁੱਪ ਰਹੀ ਪਰ ਮਨ ਹੀ ਮਨ ਸੋਚਣ ਲੱਗੀ ਕਿ ਕਾਸ਼, ਕਿਸੇ ਨਾ ਕਿਸੇ ਤਰ੍ਹਾਂ ਉਸ ਨੂੰ ਇੰਗਲੈਂਡ ਵਿਚ ਕੋਈ ਨੌਕਰੀ ਮਿਲ ਜਾਵੇ, ਕੁੰਦਨ ਨੂੰ ਦਿਖਾ ਦੇਵੇ ਕਿ ਉਹ ਵੀ ਉਸ ਵਾਂਗ ਕੰਮ ਕਰ ਸਕਦੀ ਹੈ ਤੇ ਪੈਸੇ ਕਮਾ ਸਕਦੀ ਹੈ। ਹੁਣ ਵਾਪਸ ਦਿੱਲੀ ਵਿਚ ਆ ਕੇ ਟਿੰਡੋ ਦਾ ਹੋਕਾ ਸੁਣਨਾ ਚੰਗਾ ਲਗਿਆ ਸੀ।...

ਮੋਹਣੀ ਦੀ ਸਿਹਤ ਜ਼ਰਾ ਕੁ ਠੀਕ ਹੋਈ ਤਾਂ ਇਕ ਸ਼ਾਮ ਸ਼ਰਾਬੀ ਹੋਇਆ ਕੁੰਦਨ ਉਸ ਵਲ ਵਧਣ ਲੱਗਿਆ ਪਰ ਮੋਹਣੀ ਨੇ ਉਸ ਨੂੰ ਉਥੇ ਹੀ ਰੋਕਦਿਆਂ ਕਿਹਾ,

"ਨਹੀਂ ਕੁੰਦਨ ਜੀ, ਬਿਲਕੁਲ ਨਹੀਂ, ਮੇਰੇ ਅੰਦਰ ਹਾਲੇ ਵੀ ਸੋਜਿਸ਼ ਏ, ਬਹੁਤ ਦਰਦ ਹੋ ਰਿਹਾ ਏ।"

"ਪਖੰਡ ਕਰਦੀ ਏ ਸਾਲ਼ੀ ਬੈਹੜਿਆਂ ਦੀ!"

"ਕੁੰਦਨ ਜੀ, ਆਪਣੀ ਲੈਂਗੂਏਜ਼ ਤਾਂ ਜ਼ਰਾ ਠੀਕ ਕਰੋ।"

"ਮੈਂ ਜੱਟ ਬੰਦਾਂ, ਏਤਰਾਂ ਈ ਬੋਲਦਾ ਹੁੰਨਾ, ਜੇ ਤੂੰ ਨਾਂਹ ਕਰਨੀ ਏਂ ਤਾਂ ਮੈਂ ਬਾਹਰ ਵੇਸਵਾ ਕੋਲ ਚਲੇ ਜਾਣਾ ਏਂ, ਫੇਰ ਨਾ ਕਹੀਂ!"

"ਕਿਤੇ ਜਾਓ, ਮੈਨੂੰ ਕੋਈ ਪਰਵਾਹ ਨਹੀਂ!"

ਮੋਹਣੀ ਨੇ ਕਿਹਾ। ਕੁੰਦਨ ਨੇ ਬੋਤਲ ਚੁੱਕਦਿਆਂ ਵਿਅੰਗ ਵਿਚ ਪਤਨੀ ਵਲ ਦੇਖਿਆ। ਦੋ ਪੈੱਗ ਪੀ ਉਸ ਨੇ ਤਿਆਰ ਹੋ ਕੇ ਪੱਗ ਸਿਰ 'ਤੇ ਰੱਖੀ ਤੇ ਬਾਹਰ ਨੂੰ ਤੁਰ ਪਿਆ। ਅੱਧੀ ਰਾਤ ਵਾਪਸ ਮੁੜਿਆ। ਨਸ਼ੇ ਵਿਚ ਟੁੰਨ ਸੀ। ਡਿਗਦਾ ਢਹਿੰਦਾ ਮਸਾਂ ਹੀ ਪੁੱਜਿਆ। ਸਿਰ ਤੋਂ ਪੱਗ ਗਾਇਬ ਸੀ। ਆਉਂਦਾ ਹੀ ਬੋਲਿਆ,

"ਮੋਹਣ ਕੁਰੇ, ਮੇਰੀ ਤਾਂ ਜਿਵੇਂ ਕਿਸਮਤ ਖੁਲ੍ਹ ਗਈ ਏ, ਮੈਂ ਅੱਜ ਅਠਾਰਾਂ ਸਾਲਾਂ ਦੀ ਕੁੜੀ ਨਾਲ ਸੌਂ ਕੇ ਆਇਆਂ, ਤੇਰੀ 'ਨਾਂਹ' ਤਾਂ ਮੈਨੂੰ ਕੁੱਬੇ ਨੂੰ ਮਾਰੀ ਲੱਤ ਵਾਂਗ ਰਾਸ ਆ ਗਈ।"

ਮੋਹਣੀ ਕੁਝ ਨਾ ਬੋਲੀ। ਕੁੰਦਨ ਨਸ਼ੇ ਦੀ ਲੋਰ ਵਿਚ ਦੱਸਦਾ ਗਿਆ,

"ਵਾਹ, ਉਸ ਕੁੜੀ ਦੀਆਂ ਛਾਤੀਆਂ ਕਿੰਨੀਆਂ ਖੂਬਸੂਰਤ! ...ਰਹੇ ਰੱਬ ਦਾ ਨਾਂ! ...ਕਿਆ ਸਡੌਲ ਤੇ ਮੁਲਾਇਮ ਜਿਸਮ ਸੀ! ...ਤੇ ਜੋ ਉਹਨੇ ਤੁਆਵਨ ਕੀਤਾ ਉਹ ਤਾਂ ਮੇਰੀ ਰੂਹ ਦੇ ਧੁਰ ਅੰਦਰ ਲਹਿ ਗਿਆ! ...ਤੇ ਦੂਜੇ ਪਾਸੇ ਤੂੰ ਨਿਰੀ ਲੋਗੜ, ਤੈਨੂੰ ਤਾਂ ਪਤਾ ਹੀ ਨਹੀਂ ਕਿ ਸੈਕਸ ਹੁੰਦਾ ਕੀ ਏ, ਮੈਂ ਤਾਂ ਹੈਰਾਨ ਆਂ ਕਿ ਏਨੇ ਇਸ਼ਕ ਕਿਵੇਂ ਕਰ ਲਏ ਤੂੰ! ਕੀ ਵਾਕਿਆ ਹੀ ਉਹ ਬੰਦੇ 'ਮਰਦ' ਸੀ?"

ਮੋਹਣੀ ਚੁੱਪ ਕਰਕੇ ਸੁਣਦੀ ਰਹੀ। ਉਹ ਕੁਝ ਕਰ ਵੀ ਨਹੀਂ ਸੀ ਸਕਦੀ। ਉਹ ਤਾਂ ਲੜਦੇ ਸਮੇਂ ਵੀ ਬਹੁਤਾ ਉੱਚੀ ਨਹੀਂ ਸੀ ਬੋਲ ਸਕਦੀ। ਹੇਠਲੀ ਮੰਜ਼ਿਲ 'ਤੇ ਕੁਲਵੰਤ ਤੇ ਉਸ ਦੀ ਪਤਨੀ ਸਤਨਾਮੀ ਰਹਿੰਦੇ ਸਨ। ਮੋਹਣੀ ਡਰਦੀ ਸੀ ਕਿ ਉਹਨਾਂ ਨੂੰ ਕਿਸੇ ਗੱਲ ਦਾ ਪਤਾ ਨਾ ਚੱਲੇ। ਕੁੰਦਨ ਨੂੰ ਉਹਨਾਂ ਦੀ ਜਾਂ ਕਿਸੇ ਹੋਰ ਦੀ ਵੀ ਕੋਈ ਪ੍ਰਵਾਹ ਨਹੀਂ ਸੀ। ਕਿਸੇ ਨਿੱਕੀ ਜਿਹੀ ਗੱਲ ਤੋਂ ਤਾਂ ਅਗਲੇ ਦੇ ਗਲ਼ ਪੈ ਜਾਂਦਾ ਸੀ। ਉਸ ਦੇ ਸੁਭਾਅ ਤੋਂ ਸਾਰੇ ਗਵਾਂਢੀ ਡਰਦੇ। ਉਸ ਦਿਨ ਤੋਂ ਬਾਅਦ ਬਾਹਰ ਵੇਸਵਾਵਾਂ ਕੋਲ ਜਾਣਾ ਕੁੰਦਨ ਲਈ ਆਮ ਜਿਹੀ ਗੱਲ ਹੋ ਗਈ ਸੀ। ਇਕ ਦਿਨ ਕੁਲਵੰਤ ਨੇ ਕਿਧਰੇ ਜਾਂਦਿਆਂ ਉਸ ਨੂੰ ਲਾਲ ਬੱਤੀ ਵਾਲੇ ਇਲਾਕੇ ਵਿਚ ਦੇਖਿਆ ਤਾਂ ਉਹ ਪੁੱਛਣ ਲੱਗਿਆ,

"ਡਾਕਟਰ ਸਾਹਿਬ, ਓਧਰ ਕੀ ਕੰਮ ਪੈ ਗਿਆ ਸੀ?"

"ਗੱਲ ਇਹ ਵੇ ਕੁਲਵੰਤ ਸਿਆਂ ਕਿ ਮੈਂ ਹਿੜਿਆ ਪਿਆਂ ਤੇ ਮੋਹਣੀ ਸਾਰੇ ਹਥਿਆਰ ਸੁੱਟੀ ਬੈਠੀ ਏ, ਤੂੰ ਆਪ ਦੱਸ ਕਿ ਮੈਂ ਕੀ ਕਰਾਂ?"

ਕੁੰਦਨ ਨੇ ਬੜੇ ਮਾਣ ਨਾਲ ਕਿਹਾ। ਕੁਲਵੰਤ ਚੁੱਪ ਕਰ ਗਿਆ।...

ਸਾਹਿਤਕ ਹਲਕਿਆਂ ਵਿਚ ਕੁੰਦਨ ਦੀ ਸ਼ਾਖ ਦਿਨੋ ਦਿਨ ਡਿਗਦੀ ਜਾ ਰਹੀ ਸੀ। ਇਸ ਕਰਕੇ ਸਾਰੇ ਉਸ ਤੋਂ ਪਾਸਾ ਵੱਟਣ ਲੱਗੇ ਸਨ। ਉਸ ਨੂੰ ਇਸ ਗੱਲ ਦਾ ਅਹਿਸਾਸ ਵੀ ਸੀ ਤੇ ਦੁਖੀ ਵੀ ਹੁੰਦਾ ਸੀ। ਜਦ ਉਸ ਨੂੰ ਪਤਾ ਚਲਿਆ ਕਿ ਡਾਕਟਰ ਹਰੀ ਸਿੰਘ ਨੇ ਉਸ ਨੂੰ ਇਨਾਮ ਨਾ-ਦੇਣ ਦਾ ਐਲਾਨ ਕਰ ਦਿਤਾ ਹੈ ਤਾਂ ਉਹ ਅੰਦਰੋ ਅੰਦਰ ਬਹੁਤ ਤੜਫਿਆ। ਸ਼ਰਾਬੀ ਹੋਇਆ ਉਹ ਹਰੀ ਸਿੰਘ ਨੂੰ ਗਾਲ੍ਹਾਂ ਕੱਢਦਾ ਰਿਹਾ। ਦੋ ਕੁ ਵਾਰੀ ਉਸ ਨੇ ਹਰੀ ਸਿੰਘ ਦੇ ਘਰ ਦਾ ਫੋਨ ਨੰਬਰ ਵੀ ਡਾਇਲ ਕਰਨ ਦੀ ਕੋਸ਼ਿਸ਼ ਕੀਤੀ ਪਰ ਥਰੂ ਨਾ ਹੋ ਸਕਿਆ। ਉਸ ਨੇ ਡਾਕਟਰ ਰੌਸ਼ਨ ਨੂੰ ਫੋਨ ਕਰਕੇ ਹਰੀ ਸਿੰਘ ਦੀ ਸ਼ਿਕਾਇਤ ਲਾਈ। ਰੌਸ਼ਨ ਨੂੰ ਪਹਿਲਾਂ ਹੀ ਸਭ ਕੁਝ ਪਤਾ ਸੀ, ਉਹ ਬੋਲਿਆ,

"ਕੁੰਦਨ, ਗੱਲ ਤਾਂ ਇਹ ਠੀਕ ਏ ਭਾਰਤੀ ਸਾਹਿਤ ਅਕੈਡਮੀ ਦੇ ਸੰਵਿਧਾਨ ਮੁਤਾਬਿਕ ਇਹ ਇਨਾਮ ਸਿਰਫ ਹਿੰਦੁਸਤਾਨ ਦੇ ਸ਼ਹਿਰੀਆਂ ਲਈ ਹੀ ਏ ਪਰ ਜੇ ਡਾਕਟਰ ਚੁੱਪ ਰਹਿੰਦਾ ਤਾਂ ਤੇਰੀ ਗੱਲ ਬਣ ਜਾਣੀ ਸੀ, ਹੁਣ ਜਾਂ ਤਾਂ ਤੂੰ ਸ਼ਹਿਰੀਅਤ ਵਾਪਸ ਇੰਡੀਅਨ ਲੈ ਲੈ।"

"ਏਹ ਤਾਂ ਨਹੀਂ ਕਰ ਹੋਣਾ।"

"ਫੇਰ ਏਸ ਇਨਾਮ ਦਾ ਖਿਆਲ ਛੱਡ ਦੇ।"

"ਏਹ ਤਾਂ ਕਮੀਨਾ ਹਰੀ ਸਿੰਘ ਡੂੰਘੀ ਚਾਲ ਚੱਲ ਗਿਆ!"

"ਉਹ ਫੇਰ ਵੀ ਹੰਢਿਆ ਹੋਇਆ ਸਿਆਸਤਦਾਨ ਏਂ, ਤੂੰ ਓਹਨੂੰ ਘਰੋਂ ਕੱਢਿਆ ਤਾਂ ਉਹਦੇ ਤੋਂ ਕੀ ਆਸ ਰੱਖਦਾਂ?"

ਰੌਸ਼ਨ ਨੇ ਆਖਿਆ। ਕੁੰਦਨ ਬੌਖਲਾਉਣ ਲੱਗਿਆ। ਉਹ ਸਮਝ ਗਿਆ ਕਿ ਹੁਣ ਇਹ ਇਨਾਮ ਏਨੀ ਆਸਾਨੀ ਨਾਲ ਨਹੀਂ ਮਿਲੇਗਾ। ਉਹ ਕਈ ਦਿਨ ਤਕ ਘਰੋਂ ਬਾਹਰ ਹੀ ਨਾ ਨਿਕਲਿਆ। ਨਹੀਂ ਤਾਂ ਉਹ ਯੂਨੀਵਰਸਟੀ ਦਾ ਚੱਕਰ ਜ਼ਰੂਰ ਮਾਰ ਆਇਆ ਕਰਦਾ ਸੀ ਪਰ ਨਾ ਗਿਆ। ਇਹਨਾਂ ਦਿਨਾਂ ਵਿਚ ਯੂਨਵਰਸਟੀ ਵਿਚ ਕਨੈਡਾ ਤੋਂ ਆਏ ਲੇਖਕ ਰਵਿੰਦਰ ਸਿੰਘ ਦੇ ਮਾਣ ਵਿਚ ਇਕ ਸਮਾਗਮ ਹੋਇਆ। ਦਿੱਲੀ ਭਰ ਦੇ ਲੇਖਕ ਪੁੱਜੇ ਪਰ ਕੁੰਦਨ ਸਿੰਘ ਨੂੰ ਸਦਿਆ ਹੀ ਨਾ ਗਿਆ। ਦੋ ਦਿਨ ਬਾਅਦ ਅਖ਼ਬਾਰ ਵਿਚੋਂ ਖ਼ਬਰ ਪੜ੍ਹ ਕੇ ਉਸ ਨੂੰ ਪਤਾ ਚੱਲਿਆ। ਉਸ ਨੇ ਉਸੇ ਵੇਲੇ ਹੀ ਰੌਸ਼ਨ ਨੂੰ ਫੋਨ ਕਰ ਲਿਆ ਤੇ ਬੋਲਿਆ,

"ਯਾਰ, ਆਹ ਕੀ ਗੁੰਡਾ ਗਰਦੀ ਏ! ਤੁਸੀਂ ਮੈਨੂੰ ਸੱਦਿਆ ਹੀ ਨਹੀਂ, ਰਵਿੰਦਰ ਤਾਂ ਮੇਰਾ ਦੋਸਤ ਵੀ ਏ।"

"ਹਾਂ, ਰਵਿੰਦਰ ਸਿੰਘ ਵੀ ਤੇਰੇ ਬਾਰੇ ਪੁੱਛਦਾ ਸੀ ਪਰ ਮੈਨੂੰ ਨਹੀਂ ਪਤਾ ਇਹ ਪ੍ਰੋਗਰਾਮ ਕਿਹਨੇ ਔਰਗੇਨਾਈਜ਼ ਕੀਤਾ ਸੀ, ਹੋ ਸਕਦਾ ਏ ਕਿਤੇ ਗਲਤੀ ਲੱਗ ਗਈ ਹੋਵੇ।"

ਰੌਸ਼ਨ ਨੇ ਆਪਣਾ ਪੱਖ ਸਾਫ ਕਰ ਦਿਤਾ। ਅਗਲੇ ਹਫਤੇ ਹੀ ਪੰਜਾਬੀ ਲੇਖਕ ਸਭਾ ਦਿੱਲੀ ਦੀ ਮਹੀਨੇਵਾਰ ਇਕੱਤਰਤਾ ਸੀ। ਉਸ ਵਿਚ ਵੀ ਕੁੰਦਨ ਨੂੰ ਨਾ ਸੱਦਿਆ ਗਿਆ। ਭਾਵੇਂ ਉਹ ਇਸ ਦਾ ਮੈਂਬਰ ਤਾਂ ਨਹੀਂ ਸੀ ਪਰ ਸਭਾ ਵਾਲੇ ਉਸ ਨੂੰ ਬੁਲਾ ਲਿਆ ਕਰਦੇ ਸਨ। ਕੁੰਦਨ ਨੇ ਸਭਾ ਦੇ ਪ੍ਰਧਾਨ ਨੂੰ ਫੋਨ ਕਰਕੇ ਕਾਰਨ ਪੁੱਛਿਆ ਤਾਂ ਉਸ ਨੇ ਵੀ ਗੱਲ ਗੋਲ-ਮੋਲ ਕਰ ਦਿਤੀ। ਦਿੱਲੀ ਵਿਚ ਕੁਝ ਹੋਰ ਫੰਕਸ਼ਨ ਹੋਏ ਪਰ ਕੁੰਦਨ ਨੂੰ ਉਹਨਾਂ ਵਿਚੋਂ ਗੈਰਹਾਜ਼ਿਰ ਰੱਖਿਆ ਗਿਆ। ਕੁਝ ਦਿਨਾਂ ਬਾਅਦ ਲੁਧਿਆਣੇ ਦੀ ਲੇਖਕ ਸਭਾ ਵਲੋਂ ਉਸ ਨੂੰ ਸੱਦਾ ਆ ਗਿਆ। ਦਿੱਲੀ ਦੇ ਲੇਖਕ ਆਮ ਤੌਰ ਤੇ ਇਕੱਠੇ ਇਕ ਕਾਰ ਵਿਚ ਜਾਇਆ ਕਰਦੇ। ਕੁੰਦਨ ਨੇ ਰੌਸ਼ਨ ਨੂੰ ਫੋਨ ਕਰ ਕੇ ਪੁੱਛਿਆ,

"ਕਿਉਂ ਬਈ ਚਲਣਾ ਏਂ ਲੁਧਿਆਣੇ?"

"ਹਾਂ, ਜਾਣਾ ਏਂ।"

"ਮੈਂ ਵੀ ਚੱਲਾਂਗਾ ਤੁਹਾਡੇ ਹੀ ਨਾਲ।"

"ਅਸੀਂ ਤਾਂ ਬੰਦੇ ਪੂਰੇ ਹੋ ਗਏ; ਮੈਂ, ਸੁਹੇਲ, ਸੁਰਾਇਣ, ਰਣਜੀਤ ਤੇ ਮੈਡਮ ਅਨੀਤਾ।"

"ਉਹਨੂੰ ਛੋਟੀ ਮੰਮੀ ਨੂੰ ਜ਼ਰੂਰ ਲੈ ਜਾਣਾ ਨਾਲ! ਉਹਦੀ ਜਗਾਹ ਮੈਨੂੰ ਲੈ ਚੱਲ।"

"ਤੂੰ ਆਪਣੀ ਕਾਰ ਲੈ ਕੇ ਆ ਜਾ, ਜਾਂ ਬੱਸੇ ਆ ਜਾਵੀਂ।"

ਰੌਸ਼ਨ ਨੇ ਆਖਿਆ। ਕੁੰਦਨ ਹੈਰਾਨ ਹੋਇਆ ਸੋਚ ਰਿਹਾ ਸੀ ਕਿ ਕੀ ਇਹ ਉਹੀ ਰੌਸ਼ਨ ਹੈ ਜੋ ਉਸ ਤੋਂ ਬਿਨਾਂ ਦੋ ਪੈਰ ਨਹੀਂ ਸੀ ਤੁਰਦਾ ਹੁੰਦਾ ਤੇ ਹੁਣ ਉਸ ਨੂੰ ਇਵੇਂ ਅਣਗੌਲ਼ ਰਿਹਾ ਹੈ ਜਿਵੇਂ ਜਾਣਦਾ ਹੀ ਨਾ ਹੋਵੇ। ਉਸ ਨੇ ਮੋਹਣੀ ਨੂੰ ਆਖਿਆ,

"ਇਹ ਸਾਲ਼ੇ ਬੈਹੜਿਆਂ ਦੇ ਮੇਰੇ ਤੋਂ ਡਰਦੇ ਨੇ, ਏਹਨਾਂ ਨੂੰ ਪਤਾ ਕਿ ਮੇਰੇ ਕੋਲ ਸਿਰ ਹੈਗਾ ਏ, ਏਹਨਾਂ ਤੋਂ ਮੇਰੀ ਕਿਸੇ ਗੱਲ ਦਾ ਜਵਾਬ ਨਹੀਂ ਦੇ ਹੋਣਾ। ਦੇਖ, ਮੇਰੇ ਨਾਵਲ ਬਾਰੇ ਵੀ ਸਭ ਨੇ ਚੁੱਪ ਧਾਰ ਲਈ ਏ, ਬਸ ਇਕ ਫੰਕਸ਼ਨ ਹੋਇਆ ਤੇ ਉਸ ਤੋਂ ਬਾਅਦ ਸਾਰੇ ਚੁੱਪ।"

ਕੁੰਦਨ ਦੇ ਨਾਵਲ 'ਕੁਆਰੀਆਂ' ਬਾਰੇ ਵੀ ਆਲੋਚਕਾਂ ਵਲੋਂ ਕੁਝ ਨਹੀਂ ਸੀ ਕੀਤਾ ਜਾ ਰਿਹਾ। ਪੰਜਾਬ ਦੇ ਦੋ ਕੁ ਪਰਚਿਆਂ ਵਿਚ ਉਸ ਦੇ ਰਿਵਿਊ ਛਪੇ ਸਨ ਤੇ ਬੜੀ ਮੁਸ਼ਕਲ ਨਾਲ ਦੋ ਕੁ ਪਰਚੇ ਲਿਖੇ ਗਏ ਸਨ ਤੇ ਹੋਰ ਕੁਝ ਨਹੀਂ। ਉਸ ਨੂੰ ਆਸ ਸੀ ਕਿ ਹੁਣ ਤਕ ਪੰਜਾਬੀ ਦਾ ਹਰ ਰਸਾਲਾ ਉਸ ਦੇ ਨਾਵਲ ਬਾਰੇ ਵਿਸਤ੍ਰਿਤ ਪਰਚਾ ਛਾਪੇਗਾ। ਰਲਾ-ਮਿਲਾ ਕੇ ਏਨੇ ਪਰਚੇ ਹੋ ਜਾਣਗੇ ਕਿ ਦੋ ਕਿਤਾਬਾਂ ਛਪਵਾਈਆਂ ਜਾ ਸਕਣਗੀਆਂ ਪਰ ਇਵੇਂ ਹੋਇਆ ਨਹੀਂ ਸੀ। ਦਿੱਲੀ ਦੇ ਕਿਸੇ ਵੀ ਰਸਾਲੇ ਵਿਚ ਨਾਵਲ ਉਪਰ ਪਰਚਾ ਨਹੀਂ ਸੀ ਛਪਿਆ। ਇਕ ਦਿਨ ਰੌਸ਼ਨ ਦੇ ਨਾਲ ਪੀ ਐਚ. ਡੀ. ਕਰਦੇ ਵਿਦਿਆਰਥੀ ਦਾ ਇਕ ਆਰਟੀਕਲ ਛਪਿਆ ਜਿਸ ਵਿਚ ਉਸ ਨੇ ਲਿਖਿਆ ਸੀ ਕਿ ਕੁੰਦਨ ਦਾ ਇਹ ਨਾਵਲ ਸਥਿਤੀ ਤੋਂ ਬਾਹਰ ਦਾ ਨਾਵਲ ਹੈ। ਨਾਵਲ ਵਿਚਲੀ ਕਹਾਣੀ ਕਿਸੇ ਇਕ ਟੱਬਰ ਜਾਂ ਇਕ ਬੰਦੇ ਦੀ ਦਾਸਤਾਨ ਤਾਂ ਹੋ ਸਕਦੀ ਹੈ ਪਰ ਇਸ ਕਹਾਣੀ ਦਾ ਸਧਾਰਣੀਕਰਨ ਨਹੀਂ ਕੀਤਾ ਜਾ ਸਕਦਾ। ਇਹ ਆਮ ਬੰਦੇ ਦੀ ਕਹਾਣੀ ਨਹੀਂ ਹੈ। ਕੁੰਦਨ ਨੇ ਇਹ ਆਟਰੀਕਲ ਪੜ੍ਹਿਆ ਤਾਂ ਉਸ ਦੇ ਤਾਂ ਸੱਤੀਂ ਕਪੜੀ ਅੱਗ ਲੱਗ ਗਈ। ਉਸ ਨੇ ਉਸੇ ਵਕਤ ਹੀ ਰੌਸ਼ਨ ਨੂੰ ਫੋਨ ਕੀਤਾ,

"ਆਹ ਯਾਰ, ਤੇਰੇ ਚੇਲੇ ਮੱਖਣ ਨੇ ਕੀ ਕਰ ਦਿਤਾ? ਮੇਰਾ ਨਾਵਲ ਈ ਰੋਲ਼ ਕੇ ਰੱਖ ਦਿਤਾ, ਅਖੇ ਇਹ ਸਥਿਤੀ ਦਾ ਨਾਵਲ ਹੀ ਨਹੀਂ।"

"ਦੇਖ ਕੁੰਦਨ, ਮੈਂ ਕਦੇ ਕਿਸੇ ਨੂੰ ਡਿਕਟੇਟ ਨਹੀਂ ਕਰਾਉਂਦਾ ਕਿ ਕਿਸੇ ਬਾਰੇ ਕੀ ਲਿਖਣਾ ਏ, ਇਹ ਉਸ ਦੀ ਅਜ਼ਾਦਾਨਾ ਰਾਏ ਹੋ ਸਕਦੀ ਏ।"

"ਮੈਂ ਦੇਖ ਰਿਹਾਂ ਕਿ ਤੂੰ ਵੀ ਮੇਰੇ ਨਾਵਲ ਬਾਰੇ ਚੁੱਪ ਕਰ ਗਿਆ ਏਂ!"

"ਯਾਰ, ਮੈਂ ਇਹਦੇ 'ਤੇ ਏਡਾ ਵੱਡਾ ਪ੍ਰੋਗਰਾਮ ਕਰਵਾ ਦਿਤਾ, ਪਰਚੇ ਲਿਖਵਾ ਦਿਤੇ, ਦੱਸ ਹੋਰ ਕੀ ਕਰਾਂ?"

"ਇਹ ਇਨੱਫ ਨਹੀਂ ਯਾਰ, ਨਾਵਲ ਹਾਲੇ ਹੋਰ ਬਹੁਤ ਕੁਝ ਮੰਗਦਾ ਏ।"

"ਕੋਈ ਗੱਲ ਨਹੀਂ, ਸਮੇਂ ਦੇ ਨਾਲ ਨਾਲ ਕੁਝ ਨਾ ਕੁਝ ਚੱਲਦਾ ਰਹੇਗਾ, ਵੱਡਾ ਨਾਵਲ ਏ, ਇਸਟੈਬਲਿਸ਼ ਹੋਣ ਨੂੰ ਵਕਤ ਲਗੇਗਾ।"

"ਦੋ ਸਾਲ ਤਾਂ ਹੋ ਗਏ ਨਾਵਲ ਆਏ ਨੂੰ!"

"ਛੇ ਸੌ ਸਫੇ ਦਾ ਨਾਵਲ ਏ, ਦੋ ਸਾਲ ਕੀ ਮਹਿਨੇ ਰਖਾਉਂਦੇ ਨੇ!"

ਰੌਸ਼ਨ ਨੇ ਬਹੁਤ ਹੀ ਸਹਿਜ ਨਾਲ ਕਿਹਾ ਪਰ ਉਹ ਕੁੰਦਨ ਦੀ ਬੌਖਲਾਹਟ ਤੋਂ ਬਹੁਤ ਖ਼ੁਸ਼ ਸੀ। ਕੁੰਦਨ ਦੀ ਬੌਖਲਾਹਟ ਤੇ ਉਸ ਦੇ ਸਵੈ-ਕੇਂਦਰਤ ਹੋਣ ਤੋਂ ਕੋਈ ਵੀ ਖੁਸ਼ ਨਹੀਂ ਸੀ। ਕੁੰਦਨ ਦਾ ਮਨ ਹੁਣ ਦਿੱਲੀ ਵਿਚੋਂ ਉਚਾਟ ਹੋਣ ਲੱਗਿਆ। ਕਦੇ ਕਦੇ ਉਸ ਦਾ ਦਿਲ ਕਰਦਾ ਕਿ ਵਾਪਸ ਲੰਡਨ ਮੁੜ ਜਾਵੇ ਪਰ ਲੰਡਨ ਮੁੜਨ ਵਿਚ ਇਕ ਅੜਿੱਕਾ ਸੀ। ਅੜਿੱਕਾ ਇਹ ਸੀ ਕਿ ਉਸ ਨੇ ਆਪਣਾ ਮਕਾਨ ਪੰਜ ਸਾਲ ਲਈ ਕੌਂਸਲ ਨੂੰ ਲਿਖ ਕੇ ਦੇ ਦਿਤਾ ਹੋਇਆ ਸੀ। ਉਸ ਨੂੰ ਲਗਾਤਾਰ ਵਧੀਆ ਕਿਰਾਇਆ ਮਿਲ ਰਿਹਾ ਸੀ। ਜੇ ਉਹ ਪਹਿਲਾਂ ਮੁੜਦਾ ਹੈ ਤਾਂ ਉਸ ਨੂੰ

ਆਪ ਕਿਰਾਏ 'ਤੇ ਘਰ ਲੈ ਕੇ ਬਾਹਰ ਰਹਿਣਾ ਪੈਣਾ ਸੀ। ਉਸ ਨੇ ਹਿਸਾਬ ਲਾਇਆ ਹਾਲੇ ਤਿੰਨ ਸਾਲ ਹੋਰ ਪਏ ਸਨ ਮਕਾਨ ਵਾਪਸ ਮਿਲਣ ਲਈ।

ਮੁਹਰੇ ਗਰਮੀਆਂ ਆ ਰਹੀਆਂ ਸਨ। ਉਸ ਨੇ ਸੋਚਿਆ ਕਿ ਕਿਉਂ ਨਾ ਆਪਣੇ ਨਾਵਲ ਉਪਰ ਇੰਗਲੈਂਡ ਜਾ ਕੇ ਕੋਈ ਪ੍ਰੋਗਰਾਮ ਕਰਾਵੇ। ਇੰਡੀਆ ਵਿਚ ਤਾਂ ਹੁਣ ਕੁਝ ਨਹੀਂ ਹੋ ਰਿਹਾ, ਇੰਗਲੈਂਡ ਵਿਚ ਹੀ ਕੁਝ ਹੋਵੇ। ਇਸ ਉਪਰ ਕੁਝ ਸਮਾਗਮ ਹੋਣ, ਖ਼ਬਰਾਂ ਅਖ਼ਬਾਰਾਂ ਵਿਚ ਲੱਗਣ, ਲੋਕਾਂ ਨੂੰ ਉਸ ਦੇ ਨਾਵਲ ਬਾਰੇ ਜ਼ਰਾ ਪਤਾ ਚੱਲੇ। ਹੁਣ ਤਕ ਇੰਗਲੈਂਡ ਦੇ ਦੋਸਤਾਂ ਨੇ ਨਾਵਲ ਪੜ੍ਹ ਵੀ ਲਿਆ ਹੋਵੇਗਾ। ਉਹ ਇੰਗਲੈਂਡ ਪੁੱਜ ਗਿਆ। ਉਸ ਦਾ ਸਭ ਤੋਂ ਨੇੜੇ ਦਾ ਦੋਸਤ ਬਨਫੂਲ ਹੀ ਸੀ। ਉਹ ਬਨਫੂਲ ਨੂੰ ਜਾ ਕੇ ਮਿਲਿਆ। ਬਨਫੂਲ ਨੇ ਪੈਦੀ ਸੱਟੇ ਹੀ ਆਖਿਆ,

"ਤੂੰ ਤੇ ਬਈ ਆਪਣੇ ਨਾਵਲ ਵਿਚ ਕਈ ਲੋਕਾਂ ਦੀ ਫੜ ਕੇ ਘੀਸੀ ਕਰਵਾ ਦਿਤੀ ਐ, ਤੂੰ ਤਾਂ ਕਰੈਕਟਰ ਬਦਲੇ ਵੀ ਨਹੀਂ, ਹ-ਬ-ਹੂ ਓਦਾਂ ਈ ਪੇਸ਼ ਕਰ ਦਿਤੇ। ਤੇਰੇ ਤੋਂ ਲੋਕ ਬਹੁਤ ਔਖੇ ਆ।"

"ਕੀ ਝੂਠ ਲਿਖਿਆ?"

"ਝੂਠ ਨਹੀਂ ਤਾਂ ਸੱਚ ਵੀ ਨਹੀਂ, ਜੇ ਇਹ ਸੱਚ ਐ ਤਾਂ ਸਿਰਫ ਤੇਰਾ ਹੀ ਸੱਚ ਐ, ਜੋ ਵੀ ਐ ...ਜਿਹਨਾਂ ਬਾਰੇ ਲਿਖਿਆ, ਉਹ ਬਹੁਤ ਔਖੇ ਆ।"

"ਏਹਦੇ 'ਤੇ ਪ੍ਰੋਗਰਾਮ ਕਰਾ ਯਾਰ।"

"ਏਹਦੇ 'ਤੇ ਕੌਣ ਕਰਾਊ ਪ੍ਰੋਗਰਾਮ, ਮੈਂ ਤਾਂ ਨਹੀਂ ਕਰਾ ਸਕਦਾ।"

"ਪਰ ਤੇਰੇ ਬਾਰੇ ਤਾਂ ਮੈਂ ਕੋਈ ਮਾੜਾ ਨਹੀਂ ਲਿਖਿਆ ਤੇ ਨਾ ਹੀ ਪਰਵਾਨਾ ਜੀ ਬਾਰੇ।"

"ਉਹ ਤਾਂ ਤੇਰਾ ਥੈਂਕਿਊ ਪਰ ਬਾਕੀ ਦੇ ਲੋਕ ਏਵੇਂ ਨਹੀਂ ਸੋਚਦੇ, ਤੂੰ ਪ੍ਰੋਗਰਾਮ ਕਰਾ ਕੇ ਦੇਖ ਲੋਕਾਂ ਨੇ ਤਾਂ ਤੇਰੇ ਮਗਰ ਡੰਡੇ ਕੱਢ ਲੈਣੇ ਆਂ।"

ਬਨਫੂਲ ਗੱਲ ਕਰਦਾ ਹੱਸਿਆ। ਉਸ ਨੇ ਫਿਰ ਕਿਹਾ,

"ਜੇ ਵਕਤ ਹੈਗਾ ਤਾਂ ਦੋ ਸ਼ੇਅਰ ਸੁਣਾ ਦਿੰਨਾਂ।"

"ਛੱਡ ਯਾਰ ਸ਼ੇਅਰ ਨੂੰ, ਤੂੰ ਨਾਵਲ 'ਤੇ ਪਰਚਾ ਲਿਖ ਤੇ ਪ੍ਰੋਗਰਾਮ ਕਰਾਉਣ ਬਾਰੇ ਸੋਚ।"

"ਹੋਰ ਗੱਲ ਸੁਣ ਲੈ, ਸਾਰਿਆਂ ਨੂੰ ਪਤਾ ਚੱਲ ਗਿਆ ਕਿ ਤੂੰ ਆਪ ਈ ਆਪਣੇ ਨਾਵਲ 'ਤੇ ਪਰਚਾ ਲਿਖੀ ਫਿਰਦਾਂ।"

"ਇਹ ਤਾਂ ਤੂੰ ਈ ਦੱਸਿਆ ਹੋਣਾਂ!"

"ਨਹੀਂ ਯਾਰ, ਮੈਂ ਕਾਹਨੂੰ ਦੱਸਣਾ ਸੀ, ਪਤਾ ਨਹੀਂ ਕਿਵੇਂ ਖਬਰ ਲੋਕਾਂ ਕੋਲ ਨਿਕਲ ਗਈ, ਤੂੰ ਕਿਸੇ ਹੋਰ ਨੂੰ ਵੀ ਕਿਹਾ ਹੋਣਾਂ ਕਿ ਪਰਚਾ ਤੂੰ ਲਿਖ ਦੇਵੇਂਗਾ।"

ਕੁੰਦਨ ਬਨਫੂਲ ਦੀਆਂ ਗੱਲਾਂ ਸੁਣ ਕੇ ਉਦਾਸ ਹੋ ਗਿਆ ਤੇ ਸੋਚਾਂ ਵਿਚ ਪੈ ਗਿਆ। ਉਹ ਵਿਉਂਤਾਂ ਬਣਾਉਣ ਲੱਗਿਆ ਕਿ ਨਾਵਲ 'ਤੇ ਪ੍ਰੋਗਰਾਮ ਕਿਥੇ ਕਰਾਇਆ ਜਾਵੇ, ਕੋਈ ਅਜਿਹੀ ਜਗਾਹ ਹੋਵੇ ਜਿਥੇ ਕੋਈ ਨਾਵਲ ਦੇ ਖਿਲਾਫ ਬੋਲੇ ਨਾ। ਜਗਬੀਰ ਸਿੰਘ ਖਾਲਸਾ ਅੱਜਕੱਲ ਰੇਸ਼ਮ ਸਮੁੰਦਰ ਦੇ ਜ਼ਿਆਦਾ ਨਜ਼ਦੀਕ ਸੀ ਤੇ ਰੇਸ਼ਮ ਨੂੰ ਉਸ ਨੇ ਨਾਵਲ ਵਿਚ ਬਹੁਤ ਬੁਰਾ ਕਿਰਦਾਰ ਬਣਾਇਆ ਹੋਇਆ ਸੀ। ਸੋਚ ਸੋਚ ਕੇ ਉਸ ਨੂੰ ਰਸ਼ਪਾਲ ਦਾ ਖਿਆਲ ਆਇਆ। ਉਸ ਨੇ ਫੋਨ ਰਸ਼ਪਾਲ ਨੂੰ ਫੋਨ ਕਰ ਲਿਆ। ਰਸਮੀ ਹੈਲੋ ਹੈਲੋ ਤੋਂ ਬਾਅਦ ਕੁੰਦਨ ਨੇ ਪੁੱਛਿਆ,

"ਓ ਤੇਰਾ ਦੋਸਤ ਹੁੰਦਾ ਸੀ ਸਕੌਟਲੈਂਡ, ਕੀ ਹਾਲ ਏ ਉਹਦਾ?"

"ਜਗਦੀਪ ਦਾ? ਉਹ ਠੀਕ ਐ, ਉਹਨੇ ਇਕ ਸਭਾ ਜਿਹੀ ਬਣਾਈ ਹੋਈ ਐ, ਹਫਤੇ 'ਚ ਇਕ ਫੰਕਸ਼ਨ ਕਰਕੇ ਖ਼ਬਰ ਲਾ ਛੱਡਦਾ।"

"ਪੁੱਛਲੈ ਉਹਨੂੰ ਜੇ ਮੇਰੇ ਨਾਵਲ 'ਤੇ ਵੀ ਪ੍ਰੋਗਰਾਮ ਕਰਾ ਦੇਵੇ।"

"ਪੁੱਛ ਲੈਂਨੇ ਆਂ, ਉਥੇ ਕੁਝ ਲੋਕਾਂ ਨੇ ਤੁਹਾਡਾ ਨਾਵਲ ਵੀ ਪੜ੍ਹਿਆ ਹੋਇਐ ਪਰ ਪਰਚਾ ਕੌਣ ਲਿਖੇਗਾ ਨਾਵਲ 'ਤੇ।"

"ਪਰਚਾ ਮੇਰੇ ਕੋਲ ਹੈਗਾ ਇਕ, ਤੂੰ ਆਪਣੇ ਨਾਂ ਥੱਲੇ ਪੜ੍ਹ ਦੇਵੀਂ, ਹੋਰ ਕੀ!"

ਕੁੰਦਨ ਦੇ ਇਹ ਕਹਿਣ 'ਤੇ ਰਸ਼ਪਾਲ ਇਕ ਵਾਰ ਤਾਂ ਹੋਰਵੇਂ ਹੋ ਗਿਆ ਪਰ ਫਿਰ ਅਗਲੇ ਪਲ ਉਹ ਸੋਚਣ ਲੱਗਿਆ ਕਿ ਇਹ ਕਿਹੜਾ ਕਿਸੇ ਨੂੰ ਪਤਾ ਲੱਗਣਾ ਕਿ ਪਰਚਾ ਕਿਸ ਨੇ ਲਿਖਿਆ ਹੈ। ਸਗੋਂ ਉਸ ਦੀ ਬੱਲੇ ਬੱਲੇ ਹੋ ਜਾਵੇਗੀ ਕਿ ਏਡੇ ਵੱਡੇ ਨਾਵਲ ਉਪਰ ਉਸ ਨੇ ਲਿਖਿਆ ਹੈ। ਉਸ ਨੇ ਉਸੇ ਵਕਤ ਹੀ ਜਗਦੀਪ ਨੂੰ ਫੋਨ ਕਰ ਲਿਆ। ਜਗਦੀਪ ਨੇ ਇਹ ਗੱਲ ਖੁਸ਼ੀ ਖੁਸ਼ੀ ਮੰਨ ਲਈ। ਇਸ ਨਾਲ ਉਸ ਦੀ ਸਭਾ ਦਾ ਵੀ ਨਾਂ ਹੋਣਾ ਸੀ। ਕੁੰਦਨ ਦੇ ਨਾਵਲ ਉਪਰ ਸਮਾਗਮ ਕਰਾਉਣਾ ਕੋਈ ਛੋਟੀ ਗੱਲ ਨਹੀਂ ਸੀ ਹੋਣੀ। ਜਗਦੀਪ ਬੋਲਿਆ,

"ਸਾਡੀ ਸਭਾ ਦੇ ਤਿੰਨਾਂ ਮੈਂਬਰਾਂ ਨੇ ਨਾਵਲ ਪੜ੍ਹਿਆ ਸੀ, ਦੋਂਹ ਨੂੰ ਤਾਂ ਇਹ ਬਿਲਕੁਲ ਪਸੰਦ ਨਹੀਂ ਸੀ ਪਰ ਮੈਨੂੰ ਚੰਗਾ ਲੱਗਿਆ।"

"ਚੰਗੀ ਗੱਲ ਐ, ਜਿਹਨਾਂ ਨੂੰ ਨਾਵਲ ਜਿਹੋ ਜਿਹਾ ਲੱਗਿਆ ਆਪਣੇ ਵਿਚਾਰ ਦੇ ਦੇਣ।"

ਰਸ਼ਪਾਲ ਨੇ ਕਿਹਾ। ਉਸ ਨੇ ਇਹੋ ਗੱਲ ਕੁੰਦਨ ਨੂੰ ਦੱਸੀ ਤਾਂ ਕੁੰਦਨ ਕਾਹਲੀ ਵਿਚ ਬੋਲਿਆ,

"ਸਕੌਟਲੈਂਡ ਵਿਚ ਮੇਰੇ ਨਾਵਲ ਨੂੰ ਮਾੜਾ ਕਹਿਣ ਵਾਲਾ ਕਿਹੜਾ ਜੰਮ ਪਿਆ?"

"ਪਤਾ ਨਹੀਂ, ਮੈਂ ਤਾਂ ਨਹੀਂ ਜਾਣਦਾ ਪਰ ਇਥੇ ਲੰਡਨ ਵਿਚ ਵੀ ਤੁਹਾਡੇ ਨਾਵਲ ਦਾ ਕਾਫੀ ਵਿਰੋਧ ਹੋ ਰਿਹੈ।"

"ਇਹ ਤਾਂ ਬਿਨਾਂ ਸਿਰ ਪੈਰਾਂ ਦੀਆਂ ਗੱਲਾਂ ਕਰੀ ਜਾਂਦੇ ਨੇ, ਤੂੰ ਮੈਨੂੰ ਜਗਦੀਪ ਦਾ ਫੋਨ ਨੰਬਰ ਦੇ, ਮੈਂ ਉਹਦੇ ਨਾਲ ਗੱਲ ਕਰਦਾਂ।"

ਕੁੰਦਨ ਨੇ ਆਪ ਜਗਦੀਪ ਨੂੰ ਫੋਨ ਕੀਤਾ। ਜਗਦੀਪ ਅਗਿਓਂ ਬੋਲਿਆ,

"ਸੁਣਾਓ ਕੁੰਦਨ ਜੀ, ਕੀ ਹਾਲ ਨੇ?"

"ਜਗਦੀਪ, ਫਾਰ ਯੋਅਰ ਇਨਫੋਰਮੇਸ਼ਨ, ਮੈਂ ਹੁਣ ਡਾਕਟਰ ਹਾਂ, ਤੁਸੀਂ ਮੈਨੂੰ ਡਾਕਟਰ ਕੁੰਦਨ ਕਹਿ ਸਕਦੇ ਹੋ।"

"ਚਲੋ ਜੀ, ਅਸੀਂ ਡਾਕਟਰ ਕੁੰਦਨ ਕਹਿ ਲੈਨੇ ਆਂ।"

"ਮੈਨੂੰ ਪਤਾ ਲਗਿਆ ਕਿ ਮੇਰਾ ਨਾਵਲ ਤੁਹਾਡੇ ਲੋਕਾਂ ਨੂੰ ਪਸੰਦ ਨਹੀਂ ਆਇਆ?"

"ਜੀ, ਡਾਕਟਰ ਜੀ, ਆਸਾ ਸਿੰਘ ਤੇ ਤਰਸੇਮ ਲਾਲ ਕੁਝ ਦੱਸ ਰਹੇ ਸੀ।"

"ਮੈਨੂੰ ਜਾਪਦਾ ਏ ਕਿ ਏਹਨਾਂ ਲੋਕਾਂ ਕੋਲ ਸਿਰ ਹੈ ਨਹੀਂ, ਮੈਨੂੰ ਜ਼ਰਾ ਉਹਨਾਂ ਦਾ ਨੰਬਰ ਦੇ, ਮੈਂ ਪੁੱਛਦਾਂ ਕਿ ਨੋਬਲ ਪਰਾਈਜ਼ ਦੇ ਲੈਵਲ ਦਾ ਮੇਰਾ ਨਾਵਲ ਏਹਨਾਂ ਨੂੰ ਪਸੰਦ ਕਿਉਂ ਨਹੀਂ ਆਇਆ!"

## 25-ਪਾਗਲਹਾਰ

ਇੰਗਲੈਂਡ ਤੋਂ ਵੀ ਕੁੰਦਨ ਬਹੁਤ ਦੁਖੀ ਮੁੜਿਆ। ਨਾਵਲ ਨੂੰ ਹੁੰਘਾਰਾ ਨਾ ਮਿਲਣ ਕਰਕੇ ਤਾਂ ਦੁਖੀ ਹੈ ਹੀ ਸੀ, ਇਕ ਦਿਨ ਉਸ ਦੀ ਅਮਰਜੋਤ ਨਾਲ ਵੀ ਝੜਪ ਹੋ ਗਈ ਸੀ। ਉਹ ਅਮਰਜੋਤ ਦੀ ਕਿਸੇ ਗੱਲ ਨੂੰ ਟੋਕ ਰਿਹਾ ਸੀ ਤਾਂ ਅਮਰਜੋਤ ਨੇ ਇਕ ਦਮ ਕਹਿ ਦਿਤਾ ਸੀ,

"ਡੈਡ, ਹੁਣ ਤੁਸੀਂ ਮੇਰੇ ਘਰ ਬੈਠੇ ਓ ਐਂਡ ਡੌਂਟ ਡੇਅਰ ਟੂ ਬੁਲੀ ਮੀ!"

ਇਸੇ ਗੱਲੋਂ ਪਿਓ ਪੁਤਰ ਵਿਚ ਕਿਹਾ-ਸੁਣੀ ਹੋ ਗਈ ਸੀ। ਭਾਵੇਂ ਅਗਲੇ ਦਿਨ ਸੁਲਹਾ ਹੋ ਗਈ ਸੀ ਪਰ ਮਹੌਲ ਤਾਂ ਖਰਾਬ ਹੋ ਹੀ ਗਿਆ ਸੀ। ਉਸ ਨੇ ਦਿੱਲੀ ਆ ਕੇ ਸਾਰੀ ਗੱਲ ਮੋਹਣੀ ਨੂੰ ਦੱਸਦਾ ਬੋਲਿਆ,

"ਅਮਰਜੋਤ ਮੈਨੂੰ ਕਹਿਣ ਦੀ ਇਹ ਕੋਸ਼ਿਸ਼ ਕਰ ਰਿਹਾ ਸੀ ਕਿ ਮੇਰੇ ਘਰ ਰਹਿਣਾ ਤਾਂ ਮੇਰੀ ਟ੍ਰਮਜ਼ ਤੇ ਰਹਿਣਾ ਹੋਏਗਾ, ਸਾਲ਼ਾ ਬੈਹੜਿਆਂ ਦਾ ਨਾ ਹੋਵੇ ਤਾਂ! ਹਰਾਮੀ! ਇਹਨੂੰ ਇਹ ਨਹੀਂ ਪਤਾ ਬਈ ਇਹ ਗੱਲ ਕਿਹਦੇ ਨਾਲ ਕਰ ਰਿਹਾ, ਇਹ ਗੱਲ ਡਾਕਟਰ ਕੁੰਦਨ ਸਿੰਘ ਕੁੰਦਨ ਨਾਲ ਕਰ ਰਿਹਾ ਏ, ਮੈਂ ਤਾਂ ਹਾਲੇ ਪਿਓ ਹੋਣ ਕਰਕੇ ਮੁੜ ਈ ਪਵਾਂ ਪਰ ਮੇਰੇ ਅੰਦਰਲਾ ਜੇਠੂ ਕਿਸੇ ਦੀ ਈਨ ਕਿਤਰਾਂ ਮੰਨ ਜਾਏਗਾ!"

ਇਸ ਵਾਰ ਪਾਇਲ ਵੀ ਉਸ ਨੂੰ ਨਹੀਂ ਸੀ ਮਿਲੀ। ਜਦ ਉਹ ਇੰਗਲੈਂਡ ਸੀ ਤਾਂ ਪਾਇਲ ਕਿਸੇ ਹੋਰ ਮੁਲਕ ਛੁੱਟੀਆਂ ਕੱਟਣ ਚਲੇ ਗਈ ਸੀ। ਮੁੰਡੇ-ਕੁੜੀ ਤੋਂ ਜ਼ਰਾ ਦੂਰ ਹੋ ਕੇ ਹੁਣ ਉਹ ਮੋਹਣੀ ਨਾਲ ਮੋਹ ਦਿਖਾਉਣ ਲੱਗਿਆ ਸੀ। ਉਸ ਨੇ ਮੋਹਣੀ ਨੂੰ ਪੁੱਛਿਆ,

"ਤੂੰ ਸੱਚ ਦੱਸ ਯਾਰ, ਨਾਵਲ ਵਿਚ ਕੀ ਨੁਕਸ ਏ?"

"ਨਾਵਲ ਵਿਚ ਕੋਈ ਨੁਕਸ ਨਹੀਂ, ਏਨੀ ਕੁ ਗੱਲ ਏ ਕਿ ਕੁਝ ਚਿਹਰੇ ਪੱਛਾਣੇ ਜਾਂਦੇ ਹੋਣਗੇ ਪਰ ਦਸ ਸਾਲ ਬਾਅਦ ਇਹਨਾਂ ਨੂੰ ਕੌਣ ਜਾਣਨਗੇ? ਨਾਵਲ ਨੇ ਤਾਂ ਸਦਾ ਰਹਿਣਾ, ਤੁਸੀਂ ਫਿਕਰ ਨਾ ਕਰੋ ਕੁੰਦਨ ਜੀ, ਇਹ ਨਾਵਲ ਨੇ ਆਪਣੀ ਜਗਾਹ ਬਣਾ ਲੈਣੀ ਏਂ।"

"ਮੈਨੂੰ ਲੱਗਦਾ ਏ ਕਿ ਨਾਵਲ ਦੀ ਸਰਕੂਲੇਸ਼ਨ ਠੀਕ ਨਹੀਂ ਕੀਤੀ ਗਈ, ਇਹ ਸਹੀ ਹੱਥਾਂ ਵਿਚ ਨਹੀਂ ਪੁੱਜਿਆ, ਮੈਂ ਸੋਚ ਰਿਹਾਂ ਕਿ ਇਸ ਦਾ ਇਕ ਨਵਾਂ ਐਡੀਸ਼ਨ ਕੱਢਵਾਵਾਂ ਤੇ ਘੱਟੋ ਘੱਟ ਸੌ ਲੇਖਕਾਂ ਤੇ ਅਲੋਚਕਾਂ ਨੂੰ ਹੱਥੀਂ ਪੋਸਟ ਕਰਾਂ, ਤਾਂ ਜੋ ਉਹ ਪੜ੍ਹਨ ਤਾਂ ਸਹੀ।"

ਉਹ ਅਗਲੇ ਦਿਨ ਹੀ ਆਪਣੇ ਪਬਲਿਸ਼ਰ ਨੂੰ ਜਾ ਕੇ ਨਵਾਂ ਐਡੀਸ਼ਨ ਛਾਪਣ ਦਾ ਹੁਕਮ ਦੇ ਆਇਆ। ਪ੍ਰਕਾਸ਼ਕ ਨੂੰ ਕੀ ਸੀ, ਉਸ ਨੇ ਤਾਂ ਪੈਸੇ ਲੈਣੇ ਸਨ। ਵੈਸੇ ਤਾਂ ਕੁੰਦਨ ਪੈਸੇ ਖਰਚ ਕਰਨ ਵਿਚ ਚੀੜ੍ਹਾ ਸੀ ਪਰ ਪ੍ਰਕਾਸ਼ਕ ਨੂੰ ਪੈਸੇ ਕਢਾਉਣੇ ਆਉਂਦੇ ਸਨ। ਨਾਵਲ ਛੇਤੀਂ ਹੀ ਛੱਪ ਗਿਆ। ਟਾਈਟਲ ਵੀ ਨਵਾਂ ਬਣਾਇਆ। ਭੂਮਿਕਾ ਵੀ ਲਿਖੀ। ਨਾਵਲ ਬਾਰੇ ਰੌਸ਼ਨ ਦੀ ਟਿੱਪਣੀ ਵਿਚ ਵੀ ਕੁਝ ਸ਼ਬਦ ਹੋਰ ਆਪ ਹੀ ਜਮਾਂ ਕਰ ਲਏ। ਉਸ ਨੇ ਉਹਨਾਂ ਸੌ ਲੇਖਕਾਂ ਤੇ ਆਲੋਚਕਾਂ ਦੀ ਸੂਚੀ ਬਣਾਈ ਹੋਈ ਸੀ ਜਿਹਨਾਂ ਉਪਰ ਆਸ ਸੀ ਕਿ ਉਹ ਨਾਵਲ ਜ਼ਰੂਰ ਪੜ੍ਹਨਗੇ। ਉਹਨਾਂ ਦੇ ਸਿਰਨਾਵੇਂ ਇਕੱਠੇ ਕੀਤੇ ਹੋਏ ਸਨ। ਉਸ ਨੇ ਆਪਣੇ ਹੱਥੀਂ ਸਭ ਨੂੰ ਨਾਵਲ ਡਾਕ ਰਾਹੀ ਭੇਜ ਦਿਤਾ। ਨਾਵਲ ਭੇਜ ਕੇ ਉਹ ਅਗਲੇ ਦਿਨ ਹੀ ਜਵਾਬ ਦੀ ਉਡੀਕ ਕਰਨ ਲੱਗਿਆ। ਹਫਤਾ-ਦਸ ਦਿਨ ਬਾਅਦ ਚਿੱਠੀਆਂ ਆਉਣ ਲੱਗੀਆਂ। ਕੁਲ ਬਾਰਾਂ ਚਿੱਠੀਆਂ ਆਈਆਂ ਪਰ ਇਹ ਸਾਰੀਆਂ ਪਹੁੰਚ ਦੇ ਸੁਨੇਹੇ ਹੀ ਸਨ। ਕਿਸੇ ਨੇ ਪੜ੍ਹ ਕੇ ਚਿੱਠੀ ਲਿਖੀ ਤਾਂ ਉਹ ਸਿਰਫ ਇਕ ਹੀ ਚਲਾਵਾਂ ਜਿਹਾ ਆਲੋਚਕ ਸੀ, ਸੰਗਰੂਰ ਤੋਂ। ਹੋਰ ਕਿਸੇ ਦਾ ਕੋਈ ਸੁਨੇਹਾ ਜਾਂ ਚਿੱਠੀ ਨਾ ਆਈ। ਹਾਂ, ਪੰਜਾਬ ਤੋਂ ਕੋਈ ਲੇਖਕ ਦਿੱਲੀ ਆਉਂਦਾ ਤੇ ਰਾਤ ਰਹਿਣ ਉਸ ਕੋਲ ਆ ਜਾਂਦਾ, ਉਹ ਉਸ ਦੇ ਨਾਵਲ ਦੀਆਂ ਤਾਰੀਫਾਂ ਕਰਨੋਂ ਨਾ ਹਟਦਾ। ਸਮੁੱਚੇ ਤੌਰ ਤੇ ਉਹ ਇਵੇਂ ਨਾਵਲ ਭੇਜਣ ਤੋਂ ਵੀ ਨਿਰਾਸ਼ ਹੋ ਗਿਆ। ਉਹ ਮੋਹਣੀ ਕੋਲ ਆਪਣੇ ਰੋਣੇ ਲੈ ਕੇ ਬਹਿ ਜਾਂਦਾ ਕਿ ਇਹ ਸਾਰੀ ਉਸ ਦੇ ਖਿਲਾਫ ਮਿੱਥੀ ਹੋਈ ਸਾਜ਼ਿਸ਼ ਹੈ।

ਮੋਹਣੀ ਹਾਲੇ ਵੀ ਉਸ ਨੂੰ ਆਪਣੇ ਨੇੜੇ ਨਹੀਂ ਸੀ ਲੱਗਣ ਦਿੰਦੀ। ਉਸ ਦੀ ਸਿਹਤ ਠੀਕ ਨਹੀਂ ਸੀ ਰਹਿੰਦੀ ਤੇ ਦੂਜੇ ਉਹ ਹਾਲੇ ਵੀ ਵੇਸਵਾਵਾਂ ਕੋਲ ਜਾਂਦਾ ਸੀ। ਕਈ ਵਾਰ ਤਾਂ ਸਾਰੀ ਸਾਰੀ ਰਾਤ ਹੀ ਉਥੇ ਗੁਜ਼ਾਰਦਾ। ਸ਼ਰਾਬੀ ਹੋਇਆ ਕਿਸੇ ਕੋਠੇ 'ਤੇ ਹੀ ਪਿਆ ਰਹਿੰਦਾ। ਪੱਗ, ਘੜੀ ਆਦਿ ਸੁੱਟ ਆਉਣਾ ਤਾਂ ਉਸ ਦੀ ਆਮ ਜਿਹੀ ਗੱਲ ਸੀ। ਇਕ ਦਿਨ ਉਹ ਕਿਸੇ ਕੋਠੇ ਤੋਂ ਵਾਪਸ ਆਇਆ ਤਾਂ ਬਹੁਤ ਉਦਾਸ ਸੀ। ਮੋਹਣੀ ਨੂੰ ਦੱਸਣ ਲੱਗਿਆ,

"ਅਜ ਮੈਂ ਇਕ ਕੁੜੀ ਬਿਲਕੁਲ ਗੋਲਡੀ ਵਰਗੀ ਦੇਖੀ, ਪਹਿਲਾਂ ਤਾਂ ਮੈਂ ਸੋਚਿਆ ਕਿ ਸ਼ਾਇਦ ਗੋਲਡੀ ਹੀ ਏ ਪਰ ਫਿਰ ਪਤਾ ਚੱਲਿਆ ਕਿ ਉਹ ਨਹੀਂ।"

"ਗੋਲਡੀ ਕੌਣ?"

"ਗੋਲਡੀ ਨੂੰ ਤੂੰ ਨਹੀਂ ਜਾਣਦੀ, ਉਹ ਪਾਇਲ ਦੀ ਕਲਾਸਫੈਲੋ ਸੀ ਪਰ ਬਹੁਤ ਭੋਲ਼ੀ ਕੁੜੀ ਸੀ, ਵਿਚਾਰੀ ਦੀ ਮਾਂ ਹੈ ਨਾ ਸੀ ਤੇ ਪਿਓ ਵਤਨ ਸਿੰਘ ਸ਼ਰਾਬੀ ਸੀ, ਗੋਲਡੀ ਗਲਤ ਰਾਹ ਤੁਰ ਪਈ, ਪਤਾ ਨਹੀਂ ਹੁਣ ਕਿਥੇ ਹੋਏਗੀ, ਸ਼ਾਇਦ ਲਹੌਰ ਦੀ ਹੀਰਾ ਮੰਡੀ ਵਿਚ ਹੋਵੇ ਜਾਂ ਸ਼ਾਇਦ ਲੰਡਨ ਵਿਚ ਹੀ ਕਿਧਰੇ!"

ਬੋਲਦਾ ਹੋਇਆ ਕੁੰਦਨ ਬਹੁਤ ਉਦਾਸ ਸੀ। ਮੋਹਣੀ ਸੋਚ ਰਹੀ ਸੀ ਕਿ ਇਹ ਕਿਹੜੀ ਨਵੀਂ ਗੁੱਥੀ ਖੁਲ੍ਹ ਰਹੀ ਹੈ ਪਰ ਕੁੰਦਨ ਨੇ ਮੁੜ ਕੇ ਗੋਲਡੀ ਬਾਰੇ ਕੋਈ ਗੱਲ ਨਾ ਕੀਤੀ ਤੇ ਨਾ ਹੀ ਮੋਹਣੀ ਨੇ ਕੁਝ ਪੁੱਛਿਆ।...

ਦਿੱਲੀ ਦੇ ਲੇਖਕ ਹਾਲੇ ਵੀ ਕੁੰਦਨ ਨੂੰ ਅਣਗੌਲ ਰਹੇ ਸਨ। ਇਕ ਦਿਨ ਕੇਂਦਰੀ ਲਾਇਬ੍ਰੇਰੀ ਵਿਚ ਸਮਾਗਮ ਸੀ। ਲਾਇਬ੍ਰੇਰੀ ਦੇ ਨੋਟਿਸ ਬੋਰਡ ਉਪਰ ਇਸ ਦੇ ਪ੍ਰੋਗਰਾਮ ਦੀ ਤਫਸੀਲ ਲਿਖੀ ਹੋਈ ਸੀ। ਕੁੰਦਨ ਆਪ ਹੀ ਸਮਾਗਮ ਵਿਚ ਜਾ ਹਾਜ਼ਰ ਹੋਇਆ। ਡਾਕਟਰ ਰੌਸ਼ਨ, ਸੁਹੇਲ, ਕੁਲਵੰਤ, ਸੁਰਾਇਣ ਸਿੰਘ, ਰਣਜੀਤ, ਸੋਹਨਜੀਤ ਸਾਰੇ ਹੀ ਹਾਜ਼ਰ ਸਨ। ਲੁਧਿਆਣੇ ਤੋਂ ਚਰਨਜੀਤ ਧਾਰੀਵਾਲ ਵੀ ਆਇਆ ਹੋਇਆ ਸੀ ਜਿਹੜਾ ਉਸ ਦੇ ਘਰ ਆ ਕੇ ਅਕਸਰ ਦਾਰੂ ਤੇ ਸਿਗਰਟਾਂ ਪੀਂਦਾ ਰਿਹਾ ਸੀ ਪਰ ਹੁਣ ਅੱਖ ਨਹੀਂ ਸੀ ਮਿਲਾ ਰਿਹਾ। ਕੁੰਦਨ ਇਹਨਾਂ ਸਭ ਨੂੰ ਕਾਫੀ ਦੇਰ ਬਾਅਦ ਮਿਲ ਰਿਹਾ ਸੀ ਪਰ ਉਹਨਾਂ ਦੀ ਮਿਲਣੀ ਵਿਚ ਕੋਈ ਨਿੱਘ ਨਹੀਂ ਸੀ। ਕੋਈ ਵੇਲਾ ਸੀ ਕਿ ਇਹ ਸਾਰੇ ਹਰ ਰੋਜ਼ ਹੀ ਮਿਲਦੇ ਸਨ। ਪ੍ਰੋਗਰਾਮ ਸ਼ੁਰੂ ਹੋਇਆ। ਕੁਝ ਵੀ ਸੀ ਪਰ ਕੁੰਦਨ ਨੂੰ ਆਸ ਸੀ ਕਿ ਪ੍ਰਧਾਨਗੀ ਤਾਂ ਉਸ ਨੂੰ ਹੀ ਮਿਲਣੀ ਹੈ, ਨਹੀਂ ਤਾਂ ਪ੍ਰਧਾਨਗੀ ਮੰਡਲ ਵਿਚ ਤਾਂ ਉਹ ਸ਼ਾਮਲ ਹੋਵੇਗਾ ਹੀ। ਹਰ ਫੰਕਸ਼ਨ ਵਿਚ ਉਸ ਨੂੰ ਕੁਰਸੀ ਮਿਲਦੀ ਰਹੀ ਸੀ। ਅਮਰਜੀਤ ਸਿੰਘ ਫੰਕਸ਼ਨ ਦੀ ਸਕੱਤਰੀ ਨਿਭਾ ਰਿਹਾ ਸੀ। ਉਸ ਨੇ ਡਾਕਟਰ ਰੌਸ਼ਨ ਨੂੰ ਪ੍ਰਧਾਨਗੀ ਕਰਨ ਲਈ ਬੁਲਾਇਆ ਤੇ ਨਾਲ ਦੋ ਬੰਦੇ ਹੋਰ ਸੱਦ ਲਏ ਪਰ ਕੁੰਦਨ ਦਾ ਨਾਂ ਤਕ ਨਹੀਂ ਲਿਆ। ਇਹ ਬਹੁਤ ਦੇਰ ਬਾਅਦ ਹੋਇਆ ਸੀ ਕਿ ਕੁੰਦਨ ਕਿਸੇ ਸਮਾਗਮ ਵਿਚ ਹਾਜ਼ਰ ਹੋਵੇ ਤੇ ਉਹ ਥੱਲੇ ਆਮ ਸਰੋਤਿਆਂ ਵਿਚ ਬੈਠਾ ਹੋਵੇ। ਉਸ ਨੇ ਦਸ ਕੁ ਮਿੰਟ ਦੇਖਿਆ ਕਿ ਸ਼ਾਇਦ ਉਸ ਨੂੰ ਬੁਲਾ ਲਿਆ ਜਾਵੇਗਾ ਪਰ ਜਦ ਨਹੀਂ ਬੁਲਾਇਆ ਤਾਂ ਉਹ ਉਠ ਕੇ ਆ ਗਿਆ। ਘਰ ਆ ਕੇ ਸ਼ਰਾਬ ਪੀ ਕੇ ਸਭ ਨੂੰ ਗਾਲ੍ਹਾਂ ਕੱਢਦਾ ਰਿਹਾ।

ਫਿਰ ਇਕ ਸਮਾਗਮ ਵਿਚ ਉਸ ਨੂੰ ਵਿਸ਼ੇਸ਼ ਸੱਦਿਆ ਗਿਆ। ਉਥੇ ਪ੍ਰਧਾਨਗੀ ਤਾਂ ਕੀ ਮਿਲਣੀ ਸੀ ਉਸ ਨੂੰ ਬੋਲਣ ਦਾ ਵਕਤ ਵੀ ਨਾ ਦਿਤਾ ਗਿਆ। ਇਸ ਸਮਾਗਮ ਦੀ ਪ੍ਰਧਾਨਗੀ ਵੀ ਡਾਕਟਰ ਰੌਸ਼ਨ ਕਰ ਰਿਹਾ ਸੀ। ਕੁੰਦਨ ਸਮਝਦਾ ਸੀ ਕਿ ਇਹ ਸਭ ਉਸ ਨਾਲ ਜਾਣ ਬੁੱਝ ਕੇ ਹੋ ਰਿਹਾ ਹੈ। ਉਸ ਨੇ ਮੋਹਣੀ ਨੂੰ ਕਿਹਾ,

"ਇਹ ਸਭ ਮੇਰੇ ਤੋਂ ਡਰਦੇ ਨੇ, ਡਰਦੇ ਨੇ ਕਿ ਮੈਂ ਸਟੇਜ ਤੋਂ ਏਹਨਾਂ ਦੇ ਪਾਜ ਨਾ ਉਧੇੜ ਦਿਆਂ। ਇਹਨਾਂ ਨੂੰ ਪਤਾ ਕਿ ਪ੍ਰਧਾਨਗੀ ਮੇਰੇ ਹੱਥ ਆਈ ਨਹੀਂ ਤਾਂ ਏਹਨਾਂ ਦੀ ਮੈਂ ਵਜਾਈ ਨਹੀਂ, ...ਆਹ ਸਾਲ਼ਾ ਬੈਹੜਿਆਂ ਦਾ ਰੌਸ਼ਨ, ਸਟੇਜ ਤੋਂ ਕੁਝ ਹੋਰ ਬੋਲਦਾ ਏ ਤੇ ਲਿਖਦਾ ਕੁਝ ਹੋਰ। ...ਕੋਈ ਨਹੀਂ, ਜਿਸ ਦਿਨ ਮੇਰੀ ਦਾਅ੍ਹ ਹੇਠ ਆ ਗਿਆ ਤਾਂ ਦੱਸਾਂਗਾ ਏਹਨੂੰ।"

"ਡਾਕਟਰ ਸਾਹਿਬ, ਤੁਹਾਨੂੰ ਪ੍ਰਧਾਨਗੀਆਂ ਦੀ ਕੀ ਪਈ ਰਹਿੰਦੀ ਏ?"

"ਯਾਰ, ਪ੍ਰਧਾਨਗੀ ਵਿਚ ਇਕ ਰਿਸਪੈਕਟ ਹੁੰਦੀ ਏ, ਸਟੇਜ ਤੇ ਰੋਅਬ ਹੁੰਦਾ ਏ।"

ਕੁੰਦਨ ਆਪਣੀ ਦਲੀਲ 'ਤੇ ਅੜਿਆ ਰਿਹਾ। ਕਿਸੇ ਸਾਹਿਤਕ ਸਮਾਗਮ ਵਿਚ ਦੋ ਗੱਲਾਂ ਉਸ ਲਈ ਸਦਾ ਅਹਿਮ ਹੁੰਦੀਆਂ; ਇਕ ਤਾਂ ਕੁਰਸੀ ਤੇ ਦੂਜਾ ਬੋਲਣਾ। ਉਸ ਦਾ ਯਕੀਨ ਸੀ ਕਿ ਇਹ ਦੋ ਗੱਲਾਂ ਲੇਖਕ ਦੇ ਕੱਦ ਨੂੰ ਉੱਚਾ ਕਰਦੀਆਂ ਹਨ।

ਇਕ ਮੌਕਾ ਅਜਿਹਾ ਆ ਹੀ ਗਿਆ ਕਿ ਉਸ ਨੂੰ ਇਕ ਸਮਾਗਮ ਵਿਚ ਪ੍ਰਧਾਨਗੀ ਮੰਡਲ ਵਿਚ ਸ਼ਾਮਲ ਕਰ ਲਿਆ ਗਿਆ। ਉਹ ਪ੍ਰਧਾਨਗੀ ਚਾਹੁੰਦਾ ਸੀ ਤਾਂ ਜੋ ਅਖੀਰ ਵਿਚ ਬੋਲੇ ਤੇ ਮਨ-ਆਈਆਂ ਗੱਲਾਂ ਕਹਿ ਜਾਵੇ ਪਰ ਇਵੇਂ ਨਹੀਂ ਹੋਇਆ। ਪ੍ਰਧਾਨਗੀ ਡਾਕਟਰ ਗੁਰਜੀਤ ਸਿੰਘ ਦੀ ਸੀ। ਇਹ ਉਹੀ ਗੁਰਜੀਤ ਸਿੰਘ ਸੀ ਜਿਹੜਾ ਉਸ ਦੇ ਨਾਵਲ 'ਕੁਆਰੀਆਂ' ਉਪਰ ਬਹੁਤ ਵਧੀਆ ਬੋਲ ਕੇ ਗਿਆ ਸੀ। ਡਾਕਟਰ ਰੌਸ਼ਨ ਨੇ ਪਰਚਾ ਪੜਨਾ ਸੀ ਜਿਸ ਦਾ ਵਿਸ਼ਾ ਸੀ; ਆਧੁਨਿਕ ਸਮੀਖਿਆ ਪ੍ਰਣਾਲੀ। ਡਾਕਟਰ ਰੌਸ਼ਨ ਨੇ ਵਿਸਥਾਰ ਵਿਚ ਦਸਿਆ ਕਿ ਦੁਨੀਆਂ ਵਿਚ ਇਸ ਵੇਲੇ ਸਾਹਿਤ ਨੂੰ ਪਰਖਣ ਲਈ ਕਿਹੜੀ ਕਿਹੜੀ ਪ੍ਰਣਾਲੀ ਪ੍ਰਚੱਲਤ ਹੈ ਤੇ ਪੰਜਾਬੀ ਸਾਹਿਤ ਦੀ ਸਮੀਖਿਆ ਵਿਚ ਕਿਹੜੀ ਕਿਹੜੀ ਪ੍ਰਣਾਲੀ ਵਰਤੀ ਜਾ ਰਹੀ ਹੈ ਤੇ ਉਹਨਾਂ ਦੀ ਸਾਰਥਿਕਤਾ ਕੀ ਹੈ। ਉਸ ਦੇ ਪਰਚੇ ਉਪਰ ਕਈ ਵਿਦਵਾਨ ਬੋਲੇ। ਬਹੁਤੇ ਪਰਚੇ ਨੂੰ ਸਰਾਹ ਹੀ ਰਹੇ ਸਨ। ਕੁੰਦਨ ਦੀ ਵਾਰੀ ਵੀ ਆਈ। ਕੁੰਦਨ ਨੇ ਆਪਣੇ ਸੁਭਾਅ ਮੁਤਾਬਕ ਹੌਲੀ ਹੌਲੀ ਬੋਲਣਾ ਸ਼ੁਰੂ ਕੀਤਾ। ਉਸ ਨੇ ਕਿਹਾ,

"ਹਾਜ਼ਰੀਨ, ਮੈਂ ਡਾਕਟਰ ਰੌਸ਼ਨ ਦਾ ਪਰਚਾ ਬਹੁਤ ਧਿਆਨ ਨਾਲ ਸੁਣਿਆ ਏ, ਬਹੁਤ ਮਿਹਨਤ ਨਾਲ ਲਿਖਿਆ ਪਰਚਾ ਏ। ਇਹਨਾਂ ਨੇ ਅਲੋਚਨਾ ਦਾ ਪੂਰਾ ਇਤਹਾਸ ਸਾਡੇ ਸਾਹਮਣੇ ਲਿਆ ਰੱਖਿਆ ਏ, ਬਹੁਤ ਚੰਗੀ ਗੱਲ ਏ ਪਰ ਬਹੁਤ ਸਾਰੀਆਂ ਗੱਲਾਂ ਵਿਚ ਇਹ ਬਿਲਕੁਲ ਸਪੱਸ਼ਟ ਨਹੀਂ ਨੇ, ਮਾਰਸਕਵਾਦੀ ਪ੍ਰਣਾਲੀ ਤੇ ਸਟਰੱਕਲਿਜ਼ਮ ਨੂੰ ਇਹ ਇਕ-ਮਿਕ ਕਰ ਗਏ ਨੇ, ਇਵੇਂ ਹੀ ਆਧੁਨਿਕਵਾਦ ਦੀ ਗੱਲ ਕਰਦੇ ਕਰਦੇ ਇਤਹਾਸ ਵਿਚ ਬਹੁਤ ਪਿਛੇ ਚਲੇ ਗਏ ਨੇ, ਆਧੁਨਿਕ ਉਹ ਹੁੰਦਾ ਏ ਜਿਹੜਾ ਅੱਜ ਹੋ ਰਿਹਾ ਏ ਨਾ ਕਿ ਪੰਜਾਹ ਸਾਲ ਪਹਿਲੇ ਵਾਲਾ...।"

ਕੁੰਦਨ ਨੇ ਉਦਾਹਰਣਾਂ ਦੇ ਦੇ ਕੇ ਡਾਕਟਰ ਰੌਸ਼ਨ ਦੇ ਬੱਖੀਏ ਉਧੇੜਨੇ ਸ਼ੁਰੂ ਕਰ ਦਿਤੇ। ਕਈ ਉਹ ਅਜਿਹੀਆਂ ਗੱਲਾਂ ਵੀ ਕਰ ਗਿਆ ਜਿਹੜੀਆਂ ਪਰਚੇ ਵਿਚ ਨਹੀਂ ਸਨ ਪਰ ਰੌਸ਼ਨ ਨੇ ਮੂੰਹ ਜ਼ੁਬਾਨੀ ਉਸ ਨਾਲ ਕੀਤੀਆਂ ਹੋਈਆ ਸਨ। ਰੌਸ਼ਨ ਗੁੱਸੇ ਨਾਲ ਉਸ ਵਲ ਦੇਖ ਰਿਹਾ ਸੀ। ਰੌਸ਼ਨ ਦਾ ਸਾਰਾ ਗਰੁੱਪ ਹੀ ਔਖਾ ਸੀ। ਸੁਹੇਲ ਸਿੰਘ ਨੇ ਆਪਣੇ ਨਾਲ ਦੇ ਸਾਥੀ ਦੇ ਕੰਨ ਵਿਚ ਕਿਹਾ,

"ਸਾਡੀ ਬਿੱਲੀ ਸਾਨੂੰ ਹੀ ਮਿਆਊਂ! ਡਾਕਟਰ ਰੌਸ਼ਨ ਨੇ ਏਹਨੂੰ ਥਾਂ ਥਾਂ ਪ੍ਰੋਮੋਟ ਕੀਤਾ ਤੇ ਹੁਣ ਇਹ ਉਹਦੇ ਖਿਲਾਫ ਹੀ ਬੋਲਣ ਲੱਗ ਪਿਆ! ਏਹਨੂੰ ਸਾਲ਼ੇ ਨੂੰ ਪ੍ਰੈੱਸ ਕਲੱਬ ਵਿਚ ਆਏ ਨੂੰ ਗਲ਼ੋਂ ਫੜਨਾ ਪੈਣਾਂ।"

ਸਮਾਗਮ ਖਤਮ ਹੋ ਗਿਆ ਪਰ ਨਾਲ ਹੀ ਕੁੰਦਨ ਨੂੰ ਖਤਮ ਕਰਨ ਦੀ ਮੁਹਿੰਮ ਵੀ ਸ਼ੁਰੂ ਹੋ ਗਈ। ਡਾਕਟਰ ਹਰੀ ਸਿੰਘ ਤਾਂ ਪਹਿਲਾਂ ਹੀ ਕੁੰਦਨ ਦੇ ਖਿਲਾਫ ਸੀ। ਸਭ ਤੋਂ ਪਹਿਲਾਂ ਤਾਂ ਰੌਸ਼ਨ ਦੀ ਹਰ ਮਹਿਫਲ ਵਿਚੋਂ ਕੁੰਦਨ ਦਾ ਬਿਲਕੁਲ ਬਾਈਕਾਟ ਕਰ ਦਿਤਾ ਗਿਆ। ਦੂਜਾ ਇਹ ਹੋ ਗਿਆ ਕਿ ਉਹ ਜਦ ਵੀ ਦਿੱਲੀ ਯੂਨੀਵਰਸਟੀ ਆਵੇ ਤਾਂ ਉਸ ਨਾਲ ਕੋਈ ਵੀ ਸਾਬ-ਕਲਾਮ ਨਾ ਕਰੇ। ਅਗਲੇ ਪੇਪਰ ਵਿਚ ਹੀ ਕਿਸੇ ਵਿਦਿਆਰਥੀ ਨੇ ਕੁੰਦਨ ਦੀ ਨਾਵਲ-ਕਲਾ ਨਕਾਰ ਮਾਰੀ। ਉਸ ਨੇ ਲਿਖਿਆ ਕਿ ਕੁੰਦਨ ਕੁਝ ਵੀ ਸਿਰਜਦਾ ਨਹੀਂ ਬਲਕਿ ਘੜਦਾ ਹੈ। ਉਹ ਪਹਿਲਾਂ ਹੀ ਤੈਅ ਕਰ ਲੈਂਦਾ ਹੈ ਕਿ ਕਿਸ ਚੀਜ਼ ਨੂੰ ਗਲਤ ਕਹਿਣਾ ਹੈ ਤੇ ਕਿਸ ਨੂੰ ਸਹੀ। ਇਵੇਂ ਸਹਿਜ ਵਿਚੋਂ ਕੁਝ ਨਹੀਂ ਨਿਕਲਦਾ। ਉਸ ਦੇ

ਪਾਤਰ ਵੀ ਹੱਡ-ਮਾਸ ਦੇ ਨਹੀਂ। ਇਹੋ ਜਿਹਾ ਕੋਈ ਨਾ ਕੋਈ ਲੇਖ ਆਏ ਮਹੀਨੇ ਪਰਚਿਆਂ ਵਿਚ ਛਪਣ ਲੱਗਿਆ। ਕੁੰਦਨ ਅੰਦਰੋ ਅੰਦਰ ਤੜਫਦਾ, ਕੁੜਦਾ ਪਰ ਕਰ ਕੁਝ ਨਹੀਂ ਸੀ ਸਕਦਾ। ਕਿਸੇ ਲੇਖ ਦਾ ਜਵਾਬ ਦੇ ਕੇ ਕਿਸੇ ਨੌ-ਸਿਖੀਏ ਨਾਲ ਉਹ ਉਲਝਣਾ ਨਹੀਂ ਸੀ ਚਾਹੁੰਦਾ।

ਇਹ ਹੀ ਨਹੀਂ ਕਿਸੇ ਵੀ ਪਾਰਟੀ ਵਿਚ ਉਸ ਨੂੰ ਨਾ ਸੱਦਿਆ ਜਾਂਦਾ। ਜੇ ਉਹ ਕਿਸੇ ਨੂੰ ਫੋਨ ਕਰਦਾ ਤਾਂ ਅਗਲਾ ਬਹਾਨਾ ਬਣਾ ਕੇ ਇਕ ਦਮ ਰੱਖ ਦਿੰਦਾ। ਡਾਕਟਰ ਰੌਸ਼ਨ ਦੇ ਦੋਸਤਾਂ ਦਾ ਸਰਕਲ ਅਜਿਹਾ ਸੀ ਕਿ ਹਰ ਸਪਤਾਹ ਅੰਤ ‘ਤੇ ਕਿਸੇ ਨਾ ਕਿਸੇ ਦੇ ਘਰ ਜਾਂ ਹੋਟਲ ਬਗੈਰਾ ਵਿਚ ਪਾਰਟੀ ਚਲਦੀ ਪਰ ਕੁੰਦਨ ਇਸ ਵਿਚੋਂ ਗਾਇਬ ਹੁੰਦਾ ਜਦ ਕਿ ਕਿਸੇ ਵੇਲੇ ਕੁੰਦਨ ਅਜਿਹੀਆਂ ਪਾਰਟੀਆਂ ਦਾ ਸ਼ਿੰਗਾਰ ਹੋਇਆ ਕਰਦਾ ਸੀ। ਇਕ ਦਿਨ ਉਸ ਨੇ ਸਾਰੇ ਦੋਸਤਾਂ ਨੂੰ ਆਪਣੇ ਘਰ ਪਾਰਟੀ ਉਪਰ ਬੁਲਾਉਣਾ ਚਾਹਿਆ ਪਰ ਬਹੁਤਿਆਂ ਨੇ ਕੋਈ ਨਾ ਕੋਈ ਬਹਾਨਾ ਕਰ ਕੇ ਉਸ ਨੂੰ ਟਰਕਾ ਦਿਤਾ। ਕੁਲਵੰਤ ਦਾ ਘਰ ਤਾਂ ਬਿਲਕੁਲ ਉਸ ਦੇ ਘਰ ਦੇ ਹੇਠਾਂ ਹੀ ਸੀ। ਉਸ ਦੇ ਘਰ ਵੀ ਉਸ ਨੂੰ ਸੱਦਿਆ ਨਾ ਜਾਂਦਾ। ਕੁਲਵੰਤ ਦੀ ਪਤਨੀ ਸਤਨਾਮੀ ਬਹੁਤ ਖੁਸ਼-ਮਿਜਾਜ਼ ਔਰਤ ਸੀ ਤੇ ਪਾਰਟੀਆਂ ਪਸੰਦ ਕਰਦੀ ਸੀ। ਕੁੰਦਨ ਨੂੰ ਹੇਠਾਂ ਪੈ ਰਹੇ ਸ਼ੋਰ ਤੋਂ ਪਤਾ ਚੱਲ ਜਾਂਦਾ ਕਿ ਹੇਠਾਂ ਕੀ ਹੋ ਰਿਹਾ ਹੈ। ਉਹ ਮਨ ਹੀ ਮਨ ਖਿਝਦਾ ਰਹਿੰਦਾ। ਸ਼ਰਾਬ ਪੀ ਕੇ ਉਹਨਾਂ ਨੂੰ ਗਾਲ੍ਹਾਂ ਕੱਢਦਾ।

ਇਕ ਦਿਨ ਇਵੇਂ ਹੀ ਕੁਲਵੰਤ ਦੇ ਘਰ ਮਹਿਫਲ ਚੱਲ ਰਹੀ ਸੀ। ਕੁਲਵੰਤ ਦੀ ਛਾਪੀ ਹੋਈ ਕਿਸੇ ਕਿਤਾਬ ਨੂੰ ਇਨਾਮ ਮਿਲਿਆ ਸੀ। ਕੁੰਦਨ ਨੇ ਇਹ ਖ਼ਬਰ ਪੜ੍ਹੀ ਸੀ। ਉਸ ਦਾ ਦਿਲ ਕਰਦਾ ਸੀ ਕਿ ਹੇਠਾਂ ਜਾ ਕੇ ਕੁਲਵੰਤ ਨੂੰ ਵਧਾਈ ਦੇ ਆਵੇ ਪਰ ਉਸ ਦਾ ਹੌਂਸਲਾ ਨਹੀਂ ਸੀ ਪਿਆ। ਕੁਲਵੰਤ ਦਾ ਨੌਕਰ ਬੀੜੀ ਪੀਣ ਲਈ ਬਾਹਰ ਨਿਕਲਿਆ ਤਾਂ ਕੁੰਦਨ ਉਸ ਨੂੰ ਜਾ ਕੇ ਪੁੱਛਣ ਲੱਗਿਆ ਕਿ ਪਾਰਟੀ ਵਿਚ ਕੌਣ ਕੌਣ ਹਨ। ਆਪਣੇ ਸਾਰੇ ਹੀ ਦੋਸਤਾਂ ਦੇ ਨਾਂ ਸੁਣ ਕੇ ਉਸ ਤੋਂ ਰਿਹਾ ਨਾ ਗਿਆ। ਉਸ ਨੇ ਦੋ ਪੈੱਗ ਵਿਸਕੀ ਦੇ ਲਾਏ ਤੇ ਬੇਸ਼ਰਮ ਜਿਹਾ ਬਣ ਕੇ ਕੁਲਵੰਤ ਦਾ ਦਰਵਾਜ਼ਾ ਜਾ ਖੜਕਾਇਆ। ਕੁਲਵੰਤ ਨੇ ਹੀ ਬੂਹਾ ਖੋਹਲਿਆ। ਕੁਲਵੰਤ ਨੇ ਉਸ ਨਾਲ ਹੱਥ ਮਿਲਾਇਆ। ਕੁੰਦਨ ਬੋਲਿਆ,

“ਯਾਰ ਮੈਨੂੰ ਕਿਉਂ ਇਨੋਅਰ ਕਰ ਰਹੇ ਓ, ਮੈਂ ਤੁਹਾਡੇ ਕਿਹੜੇ ਮਾਂਹ ਪੁੱਟ ਲਏ?”

“ਕੁੰਦਨ, ਤੂੰ ਸ਼ਰਾਬ ਪੀ ਕੇ ਦੋ ਕੁ ਮਹਿਫਲਾਂ ਖਰਾਬ ਕੀਤੀਆਂ ਤੇ ਦੋਸਤ ਨਹੀਂ ਚਾਹੁੰਦੇ ਕਿ ਤੂੰ ਆਵੇਂ।”

“ਸਾਲ਼ੇ ਬੈਹੜਿਆਂ ਦਿਓ, ਕਿਉਂ ਝੂਠਾ ਇਲਜ਼ਾਮ ਲਾਈ ਜਾ ਰਹੇ ਓ, ਕਿਉਂ ਮੇਰੇ ਖਿਲਾਫ ਸਾਜ਼ਿਸ਼ਾਂ ਘੜੀ ਜਾ ਰਹੇ ਓ, ਮੈਂ ਤੁਹਾਡਾ ਪੁਰਾਣਾ ਦੋਸਤ ਆਂ, ਮੈਨੂੰ ਅੰਦਰ ਆਉਣ ਦਿਓ।”

ਆਖਦਾ ਕੁੰਦਨ ਅੰਦਰ ਨੂੰ ਵਧਣ ਲੱਗਿਆ। ਕੁਲਵੰਤ ਦਾ ਛੇ ਫੁੱਟਾ ਮੁੰਡਾ ਦਰਵਾਜ਼ੇ ਵਿਚ ਹੁੰਦੀਆਂ ਗੱਲਾਂ ਸੁਣ ਕੇ ਆ ਗਿਆ ਤੇ ਕੁੰਦਨ ਨੂੰ ਬੋਲਿਆ,

“ਅੰਕਲ, ਚੁੱਪ ਕਰਕੇ ਚਲੇ ਜਾਹ, ਬਾਕੀਆਂ ਨੂੰ ਇੰਜੁਆਏ ਕਰਨ ਦੇ, ਨਹੀਂ ਤਾਂ...।”

ਮੁੰਡੇ ਦਾ ਗੱਲ ਕਰਨ ਦਾ ਅੰਦਾਜ਼ ਖਤਰਨਾਕ ਸੀ। ਕੁੰਦਨ ਸਮਝ ਗਿਆ ਤੇ ਵਾਪਸ ਆਪਣੇ ਫਲੈਟ ਵਿਚ ਆ ਗਿਆ। ਉਸ ਨੇ ਹੋਰ ਸ਼ਰਾਬ ਪੀਤੀ ਤੇ ਰੋਣ ਲੱਗਿਆ। ਸਾਰੀ ਰਾਤ ਇਕੱਲੇ ਇਕੱਲੇ ਦਾ ਨਾਂ ਲੈ ਲੈ ਕੇ ਗਾਲ੍ਹਾਂ ਕੱਢਦਾ ਰਿਹਾ। ਮੋਹਣੀ ਉਸ ਨੂੰ ਚੁੱਪ ਕਰਾਉਂਦੀ ਰਹੀ। ਅਗਲੀ ਸਵੇਰ ਉਸ ਨੇ ਫਿਰ ਪੀ ਲਈ। ਕਈ ਦਿਨ ਇਸੇ ਚੱਕਰ ਵਿਚ ਪਿਆ ਰਿਹਾ। ਫਿਰ ਕੁਝ ਮੋਹਣੀ ਨੇ ਕਿਹਾ ਤੇ ਕੁਝ ਉਸ ਨੇ ਆਪ ਹੀ ਹਿੰਮਤ ਕੀਤੀ ਤੇ ਇਸ ਹਾਲਤ ਵਿਚੋਂ ਨਿਕਲਣ ਲੱਗਿਆ।...

ਹੁਣ ਉਹ ਦਿੱਲੀ ਵਿਚ ਬਿਲਕੁਲ ਇਕੱਲਾ ਸੀ। ਬਹੁਤ ਸਾਰੇ ਵਾਕਫ ਸਨ ਉਸ ਦੇ ਪਰ ਨੇੜਤਾ ਕਿਸੇ ਨਾਲ ਨਹੀਂ ਸੀ। ਕਈ ਵਾਰ ਉਹ ਸੋਚਦਾ ਕਿ ਦਿੱਲੀ ਵਿਚ ਰਹਿਣਾ ਉਸ ਨੇ ਕਿੰਨਾ ਲੋਚਿਆ ਸੀ ਪਰ ਜੇ ਪਤਾ ਹੁੰਦਾ ਕਿ ਦਿੱਲੀ ਅਜਿਹੀ ਹੈ ਤਾਂ ਕਦੇ ਇਥੇ ਆਉਂਦਾ ਹੀ ਨਾ। ਉਸ ਨੇ ਪਰਵਾਸੀ ਸਾਹਿਤ ਦੇ ਲੱਛਣਾਂ ਬਾਰੇ ਲਿਖਦਿਆਂ ਰਿਸ਼ਤਿਆਂ ਦੀ ਬੇਗਾਨਗੀ ਵੀ ਇਕ ਲੱਛਣ ਬਣਾਇਆ ਸੀ ਪਰ ਜਿੰਨੀ ਬੇਗਾਨਗੀ ਉਹ ਦਿੱਲੀ ਵਿਚ ਰਹਿੰਦਾ ਮਹਿਸੂਸ ਕਰ ਰਿਹਾ ਸੀ ਏਨੀ ਕਦੇ ਉਸ ਨੇ ਇੰਗਲੈਂਡ ਵਿਚ ਵੀ ਨਹੀਂ ਸੀ ਕੀਤੀ। ਹੁਣ ਉਸ ਨੂੰ ਦਿੱਲੀ ਦੀ ਹਰ ਚੀਜ਼ ਬੁਰੀ ਲੱਗਦੀ ਸੀ; ਇਥੋਂ ਦਾ ਮੌਸਮ, ਇਥੋਂ ਦਾ ਪ੍ਰਦੂਸ਼ਤ ਵਾਤਾਵਰਣ, ਇਥੋਂ ਦੇ ਟਰੈਫਿਕ, ਇਥੋਂ ਦੀ ਅਫਸਰਸ਼ਾਹੀ, ਇਥੋਂ ਦੇ ਲੋਕ। ਮੋਹਣੀ ਨਾਲ ਗੱਲਾਂ ਕਰਦਾ ਉਹ ਵਾਰ-ਵਾਰ ਇੰਗਲੈਂਡ ਦੀ ਤਾਰੀਫ ਕਰਦਾ ਤੇ ਇਕ ਦਮ ਵਾਪਸ ਮੁੜ ਜਾਣਾ ਚਾਹੁੰਦਾ। ਵਾਪਸ ਮੁੜਨਾ ਤਾਂ ਚਾਹੁੰਦਾ ਸੀ ਪਰ ਹਾਲੇ ਉਹ ਜਾ ਨਹੀਂ ਸੀ ਸਕਦਾ। ਕੌਂਸਲ ਨਾਲ ਹਾਲੇ ਉਸ ਦਾ ਦੋ ਸਾਲ ਦਾ ਹੋਰ ਕੰਟਰੈਕਟ ਪਿਆ ਸੀ। ਦੋ ਸਾਲ ਉਸ ਨੇ ਹਾਲੇ ਇਸੇ ਹਾਲ ਵਿਚ ਕੱਢਣੇ ਸਨ।

ਉਹ ਏਨੀਆਂ ਉਖੜੀਆਂ-ਉਖੜੀਆਂ ਗੱਲਾਂ ਕਰਦਾ ਕਿ ਮੋਹਣੀ ਡਰ ਜਾਂਦੀ। ਉਸ ਨੂੰ ਲੱਗਦਾ ਕਿ ਉਸ ਦਾ ਦਿਮਾਗ ਹੀ ਨਾ ਹਿੱਲ ਗਿਆ ਹੋਵੇ। ਮੋਹਣੀ ਚਾਹੁੰਦੀ ਕਿ ਕਿਸੇ ਤਰ੍ਹਾਂ ਉਸ ਨੂੰ ਗੁਰਦਵਾਰੇ ਲੈ ਜਾ ਕੇ ਉਸ ਦਾ ਮੱਥਾ ਟੇਕਾਵੇ ਪਰ ਉਸ ਨੂੰ ਪਤਾ ਸੀ ਕੁੰਦਨ ਅਜਿਹਾ ਕਦੇ ਵੀ ਨਹੀਂ ਕਰੇਗਾ। ਕੁੰਦਨ ਨੇ ਕੁਝ ਨਵੇਂ ਦੋਸਤ ਬਣਾਉਣ ਦੀ ਕੋਸ਼ਿਸ਼ ਕੀਤੀ। ਕੁਝ ਬਣੇ ਵੀ ਪਰ ਹਰ ਕੋਈ ਉਸ ਤੋਂ ਖਾਣਾ ਹੀ ਚਾਹੁੰਦਾ। ਉਸ ਦੀ ਇਕ ਸਮੱਸਿਆ ਇਹ ਵੀ ਸੀ ਕਿ ਉਹ ਹਰ ਬੰਦੇ ਨਾਲ ਗੱਲ ਵੀ ਨਹੀਂ ਸੀ ਕਰ ਸਕਦਾ ਤੇ ਹਰ ਬੰਦੇ ਨੂੰ ਆਪਣੇ ਨਾਲ ਗੱਲ ਕਰਨ ਦੇ ਯੋਗ ਵੀ ਨਹੀਂ ਸੀ ਸਮਝਦਾ।

ਇਕ ਦਿਨ ਉਸ ਨੇ ਰੱਜ ਕੇ ਦਾਰੂ ਪੀਤੀ ਤੇ ਰੌਸ਼ਨ ਨੂੰ ਫੋਨ ਘੁਮਾ ਦਿਤਾ। ਰੌਸ਼ਨ ਬਹੁਤ ਪਿਆਰ ਨਾਲ ਬੋਲਿਆ ਪਰ ਕੁੰਦਨ ਨੇ ਕਿਹਾ,

“ਡਾਕਟਰ ਰੌਸ਼ਨ, ਮੈਂ ਡਾਕਟਰ ਕੁੰਦਨ ਸਿੰਘ ਕੁੰਦਨ ਜੱਟ! ਕੰਬੋਅ ਜੱਟ! ਤੈਨੂੰ ਚੈਲੰਜ ਕਰਦਾਂ ਕਿ ਮੈਂ ਤਾਂ ਹਾਲੇ ਦਿੱਲੀ ਵਿਚ ਈ ਰਹਿਣਾ ਪਰ ਤੂੰ ਮੇਰੇ ਹੁੰਦੇ ਹੋਏ ਇੰਗਲੈਂਡ ਵੜ੍ਹ ਕੇ ਦਿਖਾਈਂ!”

## 26-ਵਾਪਸੀ

ਉਸ ਨੇ ਬੇਕਜ਼ਫੀਲਡ ਹਾਲ ਦੇ ਬਾਹਰ ਕਾਰ ਰੋਕੀ ਤੇ ਕਾਰ ਖੜੀ ਕਰਨ ਲਈ ਜਗਾਹ ਲੱਭਣ ਲੱਗਿਆ। ਭਰੇ ਹੋਏ ਕਾਰ ਪਾਰਕ ਤੋਂ ਜਾਪਦਾ ਸੀ ਕਿ ਅੰਦਰ ਵਾਹਵਾ ਗਿਣਤੀ ਵਿਚ ਲੋਕ ਇਕੱਠੇ ਹੋਏ ਸਨ। ਉਸ ਨੂੰ ਜ਼ਰਾ ਕੁ ਦੂਰ ਇਕ ਗਲੀ ਵਿਚ ਜਗਾਹ ਮਿਲ ਗਈ। ਉਹ ਆ ਕੇ ਹਾਲ ਦੇ ਬਾਹਰ ਖੜ ਗਿਆ ਕਿ ਸ਼ਾਇਦ ਕੋਈ ਵਾਕਫ ਇਥੇ ਹੀ ਮਿਲ ਪਵੇ। ਉਸ ਨੂੰ ਇਸ ਸਮਾਗਮ ਦਾ ਸੱਦਾ ਨਹੀਂ ਸੀ ਆਇਆ ਪਰ ਉਹ ਸਮਝਦਾ ਸੀ ਕਿ ਇੰਗਲੈਂਡ ਦੇ ਲੋਕ ਇੰਨੇ ਨਿਰਮੋਹੇ ਨਹੀਂ ਹੋਏ ਕਿ ਤੁਹਾਨੂੰ ਸੱਦਾ ਹੀ ਨਾ ਭੇਜਣ। ਇੰਗਲੈਂਡ ਦੇ ਲੇਖਕਾਂ ਵਿਚ ਹਾਲੇ ਦਿਲ ਹੈਨ। ਹਾਲ ਵਿਚੋਂ ਸਟੇਜ ਤੋਂ ਕਿਸੇ ਦੇ ਬੋਲਣ ਦੀ ਆਵਾਜ਼ ਬਾਹਰ ਤਕ ਸੁਣ ਰਹੀ ਸੀ। ਉਹ ਸਮਝ ਗਿਆ ਕਿ ਇਹ ਚਤਰਥ ਸਿੰਘ ਹੈ। 'ਵਿਦੇਸ਼' ਦੀ ਖਬਰ ਅਨੁਸਾਰ ਚਤਰਥ ਸਿੰਘ ਨੇ ਦੇਵਿੰਦਰ ਸਿੰਘ ਦੀ ਲੇਖਾਂ ਦੀ ਕਿਤਾਬ ਉਪਰ ਪਰਚਾ ਪੜ੍ਹਨਾ ਸੀ। ਕੁੰਦਨ ਨੇ ਨਾ ਤਾਂ ਕਿਤਾਬ ਪੜ੍ਹੀ ਸੀ ਤੇ ਨਾ ਹੀ ਪਰਚਾ। ਉਸ ਨੂੰ ਪਤਾ ਸੀ ਕਿ ਜੇ ਸਟੇਜ ਸਕੱਤਰ ਨੇ ਉਸ ਨੂੰ ਅੰਦਰ ਦੇਖ ਲਿਆ ਤਾਂ ਕੁਝ ਬੋਲਣ ਲਈ ਸਟੇਜ 'ਤੇ ਸੱਦ ਹੀ ਲੈਣ ਸੀ। ਇਹ ਦੋਸਤ ਦਿੱਲੀ ਵਾਲੀ ਜ਼ਿਹਨੀਅਤ ਵਾਲੇ ਨਹੀਂ ਸਨ। ਇਹ ਭਾਵੇਂ ਉਸ ਨੂੰ ਕਿਸੇ ਗੱਲੋਂ ਪਸੰਦ ਨਾ ਕਰਨ ਪਰ ਉਸ ਦੀ ਵੁੱਕਤ ਸਮਝਦੇ ਸਨ। ਉਸ ਨੂੰ ਮਹਿਸੂਸ ਹੋ ਰਿਹਾ ਸੀ ਕਿ ਇੰਗਲੈਂਡ ਦੇ ਲੇਖਕ ਉਸ ਦੇ ਆਪਣੇ ਹਨ, ਜੇ ਉਸ ਨੂੰ ਵੱਢਣਗੇ ਵੀ ਤਾਂ ਵੱਢ ਕੇ ਛਾਵੇਂ ਸੁਟਣਗੇ। ਉਹ ਹਾਲ ਦੇ ਬਾਹਰ ਏਧਰ ਓਧਰ ਘੁੰਮਣ ਲੱਗਿਆ। ਅਚਾਨਕ ਉਸ ਨੇ ਦੇਖਿਆ ਕਿ ਸਾਹਮਣੇ ਜੋਗੇਂਦਰ ਤੁਰਿਆ ਆ ਰਿਹਾ ਹੈ। ਜੋਗੇਂਦਰ ਉਸ ਵੱਲ ਹੱਥ ਕੱਢਦਾ ਹੋਇਆ ਕਾਹਲੀ ਨਾਲ ਆ ਗਿਆ ਤੇ ਬੋਲਿਆ,

"ਓ ਵੱਡੇ ਭਾਊ, ਤੁਸੀਂ ਕਦੋਂ ਆਏ?"

"ਦੋ ਕੁ ਦਿਨ ਹੀ ਹੋਏ ਨੇ।"

"ਅੰਦਰ ਆਓ।"

"ਨਹੀਂ ਹਾਲੇ, ਆਹ ਪੇਪਰ ਖਤਮ ਹੋ ਲਵੇ, ਅਗਲੇ ਸੈਸ਼ਨ ਵਿਚ ਸਹੀ।"

"ਭਾਊ, ਤੁਹਾਨੂੰ ਹੋਇਆ ਕੀ ਐ? ...ਤੁਹਾਡੀਆਂ ਤਾਂ ਅੱਖਾਂ ਬਿਲਕੁਲ ਖਾਲੀ ਐ, ਸਿਹਤ ਤਾਂ ਠੀਕ ਐ?"

ਜੋਗੇਂਦਰ ਨੇ ਕੁੰਦਨ ਦੀਆਂ ਅੱਖਾਂ ਵਿਚ ਦੇਖਦਿਆਂ ਪੁੱਛਿਆ। ਕੁੰਦਨ ਨੂੰ ਚੰਗਾ ਲਗਿਆ ਕਿ ਕਿਸੇ ਨਾ ਤਾਂ ਉਸ ਦਾ ਫਿਕਰ ਕੀਤਾ। ਉਹ ਬੋਲਿਆ,

"ਛੋਟੇ ਭਾਊ, ਮੈਂ ਤਾਂ ਦਿੱਲੀ ਤੋਂ ਪਾਗਲ ਹੋ ਕੇ ਮੁੜਿਆਂ, ਬਸ ਸੰਗਲ਼ ਈ ਨਹੀਂ ਲਗੇ, ਜੇ ਉਹਨਾਂ ਦਾ ਵੱਸ ਹੁੰਦਾ ਤਾਂ ਇਹ ਵੀ ਲਾ ਦਿੰਦੇ।"

ਕਹਿ ਕੇ ਕੁੰਦਨ ਫੋਕਾ ਜਿਹਾ ਹਾਸਾ ਹੱਸਿਆ। ਜੋਗੇਂਦਰ ਹੈਰਾਨ ਸੀ ਕਿ ਕੁੰਦਨ ਤਾਂ ਅਜਿਹਾ ਹਾਸਾ ਕਦੇ ਨਹੀਂ ਸੀ ਹੱਸਿਆ ਕਕਰਦਾ। ਉਸ ਨੇ ਕਿਹਾ,

"ਆ ਜਾ ਭਾਊ, ਆਪਾਂ ਗਲਾਸੀ ਲਾਉਂਨੇ ਆਂ, ਮੇਰੀ ਕਾਰ ਵਿਚ ਹੈਗੀ ਐ।"

"ਗਲਾਸੀ ਮੈਂ ਘਰ ਜਾ ਕੇ ਲਾਊਂ, ਕਾਰ ਵੀ ਚਲਾਉਣੀ ਏਂ।"

"ਨਹੀਂ ਭਾਊ, ...ਆਹ ਨਿਰਾਸ਼ਾ ਤਾਂ ਜ਼ਰਾ ਦੂਰ ਹੋਵੇ, ਦਿੱਲੀ ਦੀ ਐਸੀ ਕੀ ਤੈਸੀ!"

ਜੋਗੇਂਦਰ ਨੇ ਉਸ ਦਾ ਹੌਂਸਲਾ ਵਧਾਉਣ ਲਈ ਕਿਹਾ ਤੇ ਉਸ ਦਾ ਹੱਥ ਫੜ ਆਪਣੀ ਕਾਰ ਵਲ ਲੈ ਤੁਰਿਆ। ਜੋਗੇਂਦਰ ਨੇ ਸਭ ਕੁਝ ਕਾਰ ਦੇ ਵਿਚ ਹੀ ਰੱਖਿਆ ਹੋਇਆ ਸੀ। ਉਹ ਕਾਰ ਵਿਚ ਬੈਠ ਗਏ। ਜੋਗੇਂਦਰ ਨੇ ਦੋ ਪੈੱਗ ਬਣਾਏ। ਇਕ ਗਲਾਸ ਕੁੰਦਨ ਦੇ ਹੱਥ ਵਿਚ ਫੜਾਉਂਦਾ ਬੋਲਿਆ,

"ਭਾਊ, ਵੈਲਕੰਮ ਬੈਕ!"

"ਇਕ ਗੱਲ ਤਾਂ ਯਾਰ, ਤੂੰ ਮੈਨੂੰ ਡਾਕਟਰ ਸਾਬ ਕਿਹਾ ਕਰ, ਏਤਰਾਂ ਹੋਰਨਾਂ ਨੂੰ ਵੀ ਆਦਤ ਪੈ ਜਾਏਗੀ।"

"ਠੀਕ ਡਾਕਟਰ ਸਾਹਿਬ, ਆਪਣੀ ਗਲਾਸੀ ਚੁੱਕੋ, ਜ਼ਰਾ ਗਮ ਨੂੰ ਛੰਡੋ!"

ਕੁੰਦਨ ਨੇ ਇਕੋ ਸਾਹੇ ਆਪਣੀ ਗਲਾਸੀ ਪੀ ਲਈ। ਮੁੱਛਾਂ ਸੰਵਾਰਦਾ ਬੋਲਿਆ,

"ਥੈਂਕਿਊ ਤੇਰੇ ਪਿਆਰ ਦਾ, ਏਹ ਮੋਹ ਸਾਲ਼ਾ ਬੈਹੜਿਆਂ ਦਾ ਦਿੱਲੀ ਵਿਚ ਹੈ ਨਹੀਂ!"

"ਹੁਣ ਕੀ ਵਿਚਾਰ ਐ, ਵਾਪਸ ਚਲੇ ਜਾਣਾ ਕਿ ਰਹਿਣਾ ਇਥੇ?"

ਜੋਗੇਂਦਰ ਨੇ ਇਹ ਸਵਾਲ ਮਜ਼ਾਕ ਵਿਚ ਪੁੱਛਿਆ ਸੀ ਕਿਉਂਕਿ ਜਦੋਂ ਉਹ ਦਿੱਲੀ ਜਾ ਰਿਹਾ ਸੀ ਤਾਂ ਕੁੰਦਨ ਕਹਿੰਦਾ ਹੁੰਦਾ ਸੀ ਕਿ ਇੰਗਲੈਂਡ ਵਿਚ ਉਸ ਦੇ ਕਰਨ ਲਈ ਹੁਣ ਕੁਝ ਨਹੀਂ ਬਚਿਆ। ਕੁੰਦਨ ਕੰਨਾਂ ਨੂੰ ਹੱਥ ਲਾਉਂਦਾ ਬੋਲਿਆ,

"ਮੇਰੀ ਤੋਬਾ, ਮੇਰੇ ਬਾਪ ਦੀ ਤੋਬਾ, ਪੂਰੇ ਖਾਨਦਾਨ ਦੀ ਤੋਬਾ! ...ਸਾਲ਼ਾ ਬੈਹੜਿਆਂ ਦਾ ਹੋਊ ਜਿਹੜਾ ਮੁੜ ਕੇ ਦਿੱਲੀ ਜਾਊ!"

ਆਖਦਾ ਉਹ ਹੱਸਿਆ। ਜੋਗੇਂਦਰ ਨੇ ਇਕ ਗਲਾਸੀ ਹੋਰ ਪਾਈ। ਉਹ ਦੋਵੇਂ ਹੀ ਸੁਰ ਸਿਰ ਹੋ ਗਏ। ਵਾਪਸ ਹਾਲ ਵਿਚ ਆ ਗਏ। ਚਤਰਥ ਸਿੰਘ ਦੇ ਪਰਚੇ ਉਪਰ ਬਹਿਸ ਚੱਲ ਰਹੀ ਸੀ। ਦੇਵਿੰਦਰ ਸਿੰਘ ਦੀ ਕਿਤਾਬ ਬਾਰੇ ਕਈ ਲੋਕਾਂ ਨੂੰ ਕਿੰਤੂ-ਪ੍ਰੰਤੂ ਸਨ। ਕੁੰਦਨ ਨੂੰ ਇਸ ਨਾਲ ਕੋਈ ਸਰੋਕਾਰ ਨਹੀਂ ਸੀ। ਉਸ ਨੇ ਤਾਂ ਦੋਸਤਾਂ ਨੂੰ ਮਿਲਣਾ ਸੀ। ਪਹਿਲਾ ਸੈਸ਼ਨ ਖਤਮ ਹੋ ਗਿਆ। ਚਾਹ-ਪਾਣੀ ਲਈ ਲੋਕ ਇਕੱਠੇ ਹੋਣ ਲਗੇ। ਕੁੰਦਨ ਸਭ ਨਾਲ ਹੱਥ ਮਿਲਾ ਰਿਹਾ ਸੀ। ਦੋ ਗਲਾਸੀਆਂ ਨਾਲ ਉਹ ਸਰੂਰ ਜਿਹੇ ਵਿਚ ਵੀ ਸੀ। ਉਹ ਹਰ ਇਕ ਨਾਲ ਪੂਰੇ ਮੋਹ ਨਾਲ ਹੱਥ ਘੁੱਟ ਕੇ ਮਿਲਦਾ। ਉਸ ਨੂੰ ਦੇਖ ਕੇ ਕਈ ਹੈਰਾਨ ਵੀ ਸਨ ਤੇ ਖੁਸ਼ ਵੀ। ਅਗਲੇ ਸੈਸ਼ਨ ਵਿਚ ਕਵੀ ਦਰਬਾਰ ਹੋਇਆ। ਸਕੱਤਰ ਨੇ ਇੱਜ਼ਤ ਨਾਲ ਕੁੰਦਨ ਨੂੰ ਕਵਿਤਾ ਪੜ੍ਹਨ ਲਈ ਸਟੇਜ ਤੇ ਸੱਦਿਆ। ਕੁੰਦਨ ਨੇ ਬਾਹਾਂ ਮਾਰ ਮਾਰ ਕੇ ਆਪਣੀ ਨਵੀਂ ਲਿਖੀ ਗਜ਼ਲ ਪੜ੍ਹੀ। ਪ੍ਰੋਗਰਾਮ ਤੋਂ ਬਾਅਦ ਚੰਡੀਗੜ ਤੋਂ ਆਇਆ ਇਕ ਡਾਕਟਰ ਹਰਬਚਨ ਨੇ ਕੁੰਦਨ ਨੂੰ ਆਖਿਆ,

"ਕੁੰਦਨ ਜੀ, ਕਦੇ ਮਿਲਦੇ ਨਹੀਂ, ਮੈਨੂੰ ਕਈ ਦਿਨ ਹੋ ਗਏ ਆਏ ਨੂੰ, ਤੁਹਾਨੂੰ ਦੇਖਿਆ ਹੀ ਨਹੀਂ?"

"ਭਾਈ ਸਾਹਿਬ, ਇੰਡੀਆ ਵੀ ਤਾਂ ਆਪਾਂ ਏਤਰਾਂ ਹੀ ਮਿਲਦੇ ਹੁੰਦੇ ਆਂ, ਕਦੇ ਪ੍ਰੋਗਰਾਮ ਵਿਚ ਤੇ ਕਦੇ ਸੜਕ ਦੇ ਜਾਂਦੇ ਹੋਏ।"

"ਕੁੰਦਨ ਜੀ, ਫੇਰ ਵੀ ਇਹ ਤੁਹਾਡਾ ਮੁਲਕ ਏ!"

"ਇਹ ਗੱਲ ਚੰਗੀ ਏ, ਉਥੇ ਜਾਈਏ ਤਾਂ ਵੀ ਉਹ ਸਾਡਾ ਮੁਲਕ ਤੇ ਇਥੇ ਤੁਸੀਂ ਆਓ ਤਾਂ ਇਹ ਸਾਡਾ ਮੁਲਕ, ਫਿਰ ਤੁਹਾਡਾ ਕਿਹੜਾ ਮੁਲਕ ਹੋਇਆ?"

ਕੁੰਦਨ ਦੇ ਵਿਅੰਗ ਨੂੰ ਡਾਕਟਰ ਹਰਬਚਨ ਸਮਝ ਗਿਆ ਤੇ ਕੰਨ ਲਪੇਟਦਾ ਤੁਰ ਗਿਆ। ਕੁੰਦਨ ਕੋਲ ਖੜੇ ਜੋਗੇਂਦਰ ਨੂੰ ਦੱਸਣ ਲੱਗਿਆ,

"ਬੜਾ ਭੈੜਾ ਬੰਦਾ ਇਹ! ...ਜੇਸ ਥਾਲ਼ੀ ਵਿਚ ਖਾਂਦਾ, ਓਹਦੇ ਵਿਚ ਈ ਛੇਕ ਕਰਦਾ, ਜੇਸ ਘਰ ਜਾਂਦਾ ਓਹਦੇ ਬਾਰੇ ਹੀ ਇੰਡੀਆ ਜਾ ਕੇ ਉਲਟਾ-ਸਿੱਧਾ ਲਿਖਣ ਲੱਗ ਪੈਂਦਾ, ...ਉਪਰੋਂ ਦੀ ਪੈਸੇ ਵੀ ਮੰਗਦਾ ਫਿਰਦਾ, ਕਦ ਪਰਚਾ ਕੱਢਣ ਦੇ ਬਹਾਨੇ ਤੇ ਕਿਸੇ ਹੋਰ ਤਰੀਕੇ ਨਾਲ।"

"ਕਈ ਅਜਿਹੇ ਹੀ ਹੁੰਦੇ ਆ।"

"ਇਹ ਸਾਰੇ ਇੰਡੀਅਨ ਹੀ ਇਕੋ ਰੱਸੇ ਬੰਨਣ ਵਾਲੇ ਨੇ, ਜਦੋਂ ਅਸੀਂ ਇੰਡੀਆ ਜਾਈਏ ਤਾਂ ਵੀ ਏਹਨਾਂ ਦੀ ਸੇਵਾ ਕਰੀਏ ਤੇ ਇਥੇ ਆਇਆਂ ਦੀ ਤਾਂ ਕਰਨੀ ਹੀ ਹੋਈ। ਓ ਕਹਿੰਦੇ ਹੁੰਦੇ ਆ ਨਾ ਕਿ ਮੇਰੇ ਆਵੇਂਗਾ ਤਾਂ ਕੀ ਲਿਆਵੇਂਗਾ ਤੇ ਮੈਂ ਅਵਾਂਗਾ ਤਾਂ ਕੀ ਦੇਵੇਂਗਾ।"

"ਮੈਂ ਸਮਝਦਾਂ, ਗੋਰਿਆਂ ਦੀ ਵੀ ਇਕ ਕਹਾਵਤ ਐ ਕਿ ਬਹੁਤੀ ਮੇਰ ਦਿਖਾਉਂਦੇ ਵਾਲੇ ਬਾਰੇ ਕਹਿੰਦੇ ਹੁੰਦੇ ਆ ਕਿ ਇਹ ਬੰਦਾ ਤਾਂ ਅਜਿਹਾ ਐ ਕਿ ਤੇਰਾ ਸੱਭ ਕੁਝ ਮੇਰਾ ਪਰ ਮੇਰਾ ਸਭ ਕੁਝ ਮੇਰਾ।"

"ਬਸ, ਮੈਂ ਏਹੋ ਜਿਹੇ ਲੋਕਾਂ ਦੀ ਮੈਂਟੈਲਟੀ ਵਿਚ ਘਿਰ ਗਿਆ ਸੀ, ਇਥੇ ਆ ਕੇ ਜ਼ਰਾ ਸਾਹ ਆਇਆ, ਅਜ ਦੋਸਤਾਂ ਨੂੰ ਮਿਲ ਕੇ ਵੀ ਮਜ਼ਾ ਆ ਗਿਆ।।"

ਕੁੰਦਨ ਨੂੰ ਇਸ ਪ੍ਰੋਗਰਾਮ ਉਪਰ ਜਾਣਾ ਬਹੁਤ ਚੰਗਾ ਲੱਗਿਆ। ਜਦੋਂ ਦਾ ਉਹ ਮੁੜਿਆ ਸੀ ਉਸ ਨੂੰ ਇੰਗਲੈਂਡ ਦੀ ਹਰ ਗੱਲ ਹੀ ਚੰਗੀ ਲੱਗ ਰਹੀ ਸੀ ਤੇ ਸੋਚਦਾ ਹੋਇਆ ਹੈਰਾਨ ਹੋਣ ਲੱਗਦਾ ਕਿ ਇੰਨੇ ਸਾਲ ਉਸ ਨੇ ਦਿੱਲੀ ਵਿਚ ਕਿਵੇਂ ਕੱਢ ਲਏ ਸਨ।...

ਦਿੱਲੀ ਵਿਚ ਰਹਿਣਾ ਉਸ ਲਈ ਬਹੁਤ ਮੁਸ਼ਕਲ ਹੋ ਗਿਆ ਸੀ। ਉਧਰੋਂ ਕੌਂਸਲ ਵਲੋਂ ਉਸ ਦੇ ਘਰ ਖਾਲੀ ਕਰ ਦੇਣ ਦਾ ਸਮਾਂ ਵੀ ਆ ਗਿਆ ਸੀ। ਦਿੱਲੀ ਦੇ ਦੋਸਤਾਂ ਵਲੋਂ ਉਸ ਨੂੰ ਅਣਗੌਲਣ ਦਾ ਸਾਰਾ ਗੁੱਸਾ ਮੋਹਣੀ 'ਤੇ ਨਿਕਲਦਾ ਸੀ। ਮੋਹਣੀ ਅੱਗੇ ਆਪਣੀ ਭਰਜਾਈ ਅੰਮ੍ਰਿਤ ਨਾਲ ਗੱਲ ਕਰਕੇ ਮਨ ਹੌਲਾ ਕਰ ਲੈਂਦੀ। ਇਵੇਂ ਜਦ ਕਦੇ ਕੁੰਦਨ ਬਹੁਤ ਹੀ ਉਦਾਸ ਹੁੰਦਾ ਤਾਂ ਸ਼ਰਾਬੀ ਹੋਇਆ ਰੋਣ ਲੱਗਦਾ। ਉਹ ਪਾਇਲ ਜਾਂ ਅਮਰਜੋਤ ਨੂੰ ਫੋਨ ਕਰਦਾ। ਪਾਇਲ ਆਖਦੀ,

"ਡੈਡ, ਤੁਸੀਂ ਇਸ ਪਾਗਲ ਔਰਤ ਨਾਲ ਰਹਿ ਕੇ ਪਾਗਲ ਹੋ ਜਾਣੈਂ, ਤੁਸੀਂ ਵਾਪਸ ਆ ਜਾਓ ਜਲਦੀ ਤੋਂ ਜਲਦੀ।"

"ਬਸ ਮੈਂ ਹੁਣ ਕਾਰ ਸੇਲ 'ਤੇ ਲਾ ਦਿਤੀ ਏ, ਤੁਸੀਂ ਇਤਰਾਂ ਕਰੋ ਕਿ ਦੋਵੇਂ ਭੈਣ ਭਰਾ ਇੰਡੀਆ ਆ ਜਾਵੋ, ਆਪਾਂ ਗੋਆ ਚਲਾਂਗੇ ਤੇ ਫਿਰ ਇਕੱਠੇ ਵਾਪਸ ਇੰਗਲੈਂਡ।"

ਕੁੰਦਨ ਮੋਹਣੀ ਨਾਲ ਦਿਲ ਦੀ ਗੱਲ ਕਰਨੋਂ ਹਟ ਗਿਆ ਹੋਇਆ ਸੀ। ਮੋਹਣੀ ਨੂੰ ਕੁਝ ਨਹੀਂ ਸੀ ਪਤਾ ਕਿ ਉਸ ਦਾ ਅਗਲਾ ਪ੍ਰੋਗਰਾਮ ਕੀ ਹੈ। ਉਹ ਇੰਨਾ ਕੁ ਅੰਦਾਜ਼ਾ ਲਗਾ ਰਹੀ ਸੀ ਕਿ ਕੁੰਦਨ ਨੇ ਕਾਰ ਵੇਚ ਦਿਤੀ ਹੈ ਇਸਦਾ ਮਤਲਬ ਇੰਗਲੈਂਡ ਜਾਣ ਦੀ ਤਿਆਰੀ ਹੋ ਰਹੀ ਹੈ। ਇਕ ਦਿਨ ਅਚਾਨਕ ਪਾਇਲ ਤੇ ਅਮਰਜੋਤ ਦਿੱਲੀ ਪੁੱਜ ਗਏ। ਮੋਹਣੀ ਉਹਨਾਂ ਨੂੰ ਦੇਖ ਕੇ ਖੁਸ਼ ਹੋਈ ਜਾਂ ਖੁਸ਼ ਹੋਣ ਦੀ ਐਕਟਿੰਗ ਹੀ ਕਰ ਰਹੀ ਸੀ ਪਰ ਉਹ ਦੋਵੇਂ ਮੋਹਣੀ ਵੱਲ ਨਫਰਤ ਨਾਲ ਦੇਖ ਰਹੇ ਸਨ। ਜਿਸ ਔਰਤ ਨੇ ਉਹਨਾਂ ਦੇ ਪਿਓ ਨੂੰ ਏਨੀ ਤਕਲੀਫ ਦਿਤੀ ਹੋਵੇ ਉਸ ਨਾਲ ਨਫਰਤ ਤਾਂ ਹੋਣੀ ਹੀ ਹੋਈ। ਕੁੰਦਨ ਨੇ ਮੋਹਣੀ ਨੂੰ ਹੁਕਮ ਚਾੜ੍ਹ ਦਿਤਾ,

"ਅਸੀਂ ਗੋਆ ਜਾ ਰਹੇ ਆਂ, ਤੂੰ ਆਪਣੀ ਮਾਂ ਵਲ ਚਲੇ ਜਾਹ, ਮੁੜ ਕੇ ਆ ਕੇ ਆਪਾਂ ਸਾਰੇ ਇੰਗਲੈਂਡ ਚਲਾਂਗੇ, ਤੂੰ ਤਿਆਰ ਰਹੀਂ। ਫਲੈਟ ਵਿਚੋਂ ਆਪਣਾ ਸਾਰਾ ਸਮਾਨ ਚੁੱਕ ਲੈ, ਮੈਂ ਲੌਕ ਲਗਾ ਛੱਡਣੇ ਨੇ।"

ਮੋਹਣੀ ਨੂੰ ਬਹੁਤੀ ਸਮਝ ਨਹੀਂ ਸੀ ਲੱਗ ਰਹੀ ਕਿ ਕੁੰਦਨ ਦੇ ਮਨ ਵਿਚ ਕੀ ਹੈ। ਇੰਨੇ ਸਾਲ ਨਾਲ ਰਹਿ ਕੇ ਵੀ ਉਹ ਕੁੰਦਨ ਨੂੰ ਸਮਝ ਨਹੀਂ ਸੀ ਸਕੀ। ਉਸ ਨੂੰ ਨਹੀਂ ਸੀ ਪਤਾ ਕਿ ਕੁੰਦਨ ਤਾਂ ਆਪਣਾ ਬਚਾਅ ਕਰ ਰਿਹਾ ਸੀ। ਪਿੱਛੇ ਜਿਹੇ ਪਾਇਲ ਨੇ ਫੋਨ ਉਪਰ ਹੀ ਫਿਕਰ ਜ਼ਾਹਰ ਕੀਤਾ ਸੀ ਕਿ ਮੋਹਣੀ ਹੁਣ ਘਰ ਵਿਚੋਂ ਹਿੱਸਾ ਲੈ ਜਾਵੇਗੀ। ਕੁੰਦਨ ਸੋਚਦਾ ਸੀ ਕਿ ਇੰਗਲੈਂਡ ਵਾਲਾ ਘਰ ਹੀ ਨਹੀਂ ਦਿੱਲੀ ਵਾਲਾ ਫਲੈਟ ਵੀ ਉਹ ਕਿਸੇ ਤਰ੍ਹਾਂ ਆਪਣੇ ਕਬਜ਼ੇ ਵਿਚ ਕਰ ਲਵੇ ਇਸ ਲਈ ਉਸ ਨੇ ਪੱਕੇ ਜਿੰਦਰੇ ਲਗਾ ਦਿਤੇ ਸਨ ਕਿ ਮੋਹਣੀ ਤੋੜ ਨਾ ਸਕੇ। ਉਸ ਨੂੰ ਪਤਾ ਵੀ ਸੀ ਕਿ ਮੋਹਣੀ ਦੀ ਮੱਦਦ ਲਈ ਕਿਸੇ ਨੇ ਨਹੀਂ ਸੀ ਬਹੁੜਨਾ। ਉਹ ਆਪ ਵੀ ਏਨੀ ਹਿੰਮਤ ਵਾਲੀ ਨਹੀਂ ਸੀ ਤੇ ਉਸ ਦਾ ਭਰਾ ਤਾਂ ਸ਼ਰੀਫ ਜਿਹਾ ਆਦਮੀ ਹੀ ਸੀ।

ਮੋਹਣੀ ਆਪਣੇ ਭਰਾ ਦੇ ਘਰ ਚਲੇ ਗਈ। ਕੁੰਦਨ ਦਿੱਲੀ ਤੋਂ ਗੋਆ ਤੇ ਗੋਆ ਤੋਂ ਸਿੱਧਾ ਲੰਡਨ ਪੁੱਜ ਗਿਆ। ਕੁਝ ਦਿਨ ਉਹ ਅਮਰਜੋਤ ਦੇ ਘਰ ਰਿਹਾ ਜਦ ਤਕ ਉਸ ਦਾ ਘਰ ਵੀ ਵਿਹਲਾ ਹੋ ਗਿਆ। ਹੁਣ ਉਹ ਸੋਚ ਰਿਹਾ ਸੀ ਕਿ ਮੋਹਣੀ ਦਾ ਕੀ ਕਰੇ। ਦਿੱਲੀ ਵਾਲਾ ਫਲੈਟ ਤਾਂ ਹੁਣ ਉਸ ਦੇ ਕਬਜ਼ੇ ਵਿਚ ਹੈ ਹੀ ਸੀ, ਕਿਉਂ ਨਾ ਕਿਸੇ ਤਰ੍ਹਾਂ ਮੋਹਣੀ ਨੂੰ ਇੰਗਲੈਂਡ ਸੱਦ ਕੇ ਉਸ ਦੇ ਦਸਤਖਤ ਲੈ ਲਵੇ ਤੇ ਇੰਗਲੈਂਡ ਦੇ ਘਰ ਵਿਚੋਂ ਬੇਦਖਲ ਕਰ ਦੇਵੇ।

ਹੁਣ ਜਦ ਵੀ ਵਕਤ ਮਿਲਦਾ ਤਾਂ ਪਾਇਲ ਉਸ ਦੇ ਕੰਨ ਮੋਹਣੀ ਦੇ ਖਿਲਾਫ ਭਰਨ ਲੱਗਦੀ। ਮੋਹਣੀ ਫੋਨ ਕਰਦੀ ਤਾਂ ਉਹ ਚੁੱਕਦਾ ਹੀ ਨਾ। ਆਪਣੇ ਲਈ ਉਸ ਨੇ ਮੁਬਾਈਲ ਫੋਨ ਲੈ ਲਿਆ ਸੀ। ਕੋਈ ਦੋਸਤ ਮਿਲਦਾ ਤਾਂ ਮੋਹਣੀ ਬਾਰੇ ਜ਼ਰੂਰ ਪੁੱਛਦਾ। ਉਹ ਕੋਈ ਬਹਾਨਾ ਬਣਾ ਕੇ ਟਰਕਾ ਦਿੰਦਾ। ਫਿਰ ਅਚਾਨਕ ਖ਼ਬਰ ਆਈ ਕਿ ਦਿੱਲੀ ਵਿਚ ਪਲੇਗ ਫੈਲਣ ਦਾ ਖਦਸ਼ਾ ਹੈ। ਉਹ ਸੋਚਣ ਲਗਿਆ ਕਿ ਆਖਰ ਮੋਹਣੀ ਨੇ ਇੰਗਲੈਂਡ ਤਾਂ ਆਉਣਾ ਹੀ ਹੈ, ਕਿਧਰੇ ਇਵੇਂ ਨਾ ਹੋਵੇ ਕਿ ਉਹ ਪਲੇਗ ਦੀ ਬਿਮਾਰੀ ਲੈ ਕੇ ਇੰਗਲੈਂਡ ਆ ਵੜੇ, ਉਸ ਨੇ ਮੋਹਣੀ ਨੂੰ ਇਕ ਦਮ ਸੱਦ ਲਿਆ। ਮੋਹਣੀ ਇੰਗਲੈਂਡ ਆਈ ਪਰ ਕੁੰਦਨ ਨੇ ਉਸ ਦਾ ਬਿਸਤਰਾ ਅਲੱਗ ਇਕ ਕਮਰੇ ਵਿਚ ਲਗਾ ਦਿਤਾ ਤੇ ਕਹਿਣ ਲੱਗਿਆ,

"ਮੈਂ ਨਹੀਂ ਚਾਹੁੰਦਾ ਕਿ ਮੈਂ ਵੀ ਪਲੇਗ ਦਾ ਮਰੀਜ਼ ਬਣ ਜਾਵਾਂ।"

"ਪਰ ਕੁੰਦਨ ਜੀ, ਮੈਂ ਬਿਮਾਰ ਨਹੀਂ, ਬਿਲਕੁਲ ਠੀਕ ਆਂ।"

"ਕਹਿੰਦੇ ਹੁੰਦੇ ਨੇ ਕਿ ਮਾੜਾ ਢੱਗਾ ਛੱਤੀ ਰੋਗ! ਤੇਰੇ ਵਰਗੀ ਕਮਜ਼ੋਰ ਔਰਤ ਦੇ ਅੰਦਰ ਪਤਾ ਨਹੀਂ ਕਿਹੜੀ ਕਿਹੜੀ ਬਿਮਾਰੀ ਬੈਠੀ ਹੋਵੇ।"

ਕੁੰਦਨ ਨੇ ਆਪਣੀ ਆਦਤ ਮੁਜਬ ਇਕ ਦਮ ਕਹਿ ਦਿਤਾ। ਮੋਹਣੀ ਦਾ ਦਿਲ ਬਹੁਤ ਦੁਖਿਆ। ਕੁੰਦਨ ਨੂੰ ਇਸ ਦਾ ਤਾਂ ਕੋਈ ਫਿਕਰ ਹੈ ਹੀ ਨਹੀਂ ਸੀ। ਕੁੰਦਨ ਨੇ ਮੋਹਣੀ ਦੇ ਜਜ਼ਬਿਆਂ ਦਾ ਕਦੇ ਫਿਕਰ ਕੀਤਾ ਹੀ ਨਹੀਂ ਸੀ। ਨਾ ਕਦੇ ਉਸ ਦਾ ਦੁੱਖ ਸੁਣਿਆਂ ਸੀ ਤੇ ਨਾ ਕਦੇ ਸਮਝਿਆ ਸੀ। ਜੇ ਕਦੇ ਜ਼ਿਆਦਾ ਬਿਮਾਰ ਹੁੰਦੀ ਤਾਂ ਕਹਿ ਦਿੰਦਾ ਕਿ ਆਪਣੀ ਮਾਂ ਵਲ ਚਲੇ ਜਾਹ। ਜਾਂ ਫਿਰ ਉਸ ਦੀ ਭਰਜਾਈ ਅੰਮ੍ਰਿਤ ਆ ਕੇ ਉਸ ਨੂੰ ਲੈ ਜਾਂਦੀ ਤੇ ਉਸ ਦਾ ਇਲਾਜ ਕਰਾ ਕੇ ਛੱਡ ਜਾਂਦੀ। ਜਦ ਮੋਹਣੀ ਦਾ ਬਿਸਤਰ ਬੌਕਸ ਰੂਮ ਵਿਚ ਲਗਾ ਦਿਤਾ ਗਿਆ ਤਾਂ ਉਸ ਨੂੰ ਬਹੁਤ ਤਕਲੀਫ ਹੋਈ ਕਿ ਉਹ ਵਾਪਸ ਇੰਗਲੈਂਡ ਕਿਉਂ ਆ ਗਈ। ਦਿੱਲੀ ਵਿਚ ਹਾਲੇ ਚੰਗੀ-ਭਲੀ ਉਸ ਦੀ ਨੌਕਰੀ ਸੀ, ਇਕ ਫਲੈਟ ਕੁੰਦਨ ਖੋਹ ਵੀ ਰਿਹਾ ਸੀ ਤਾਂ ਉਹ ਹੋਰ ਖਰੀਦ ਸਕਦੀ ਸੀ। ਆਉਣ ਤੋਂ ਕੁਝ ਦਿਨ ਬਾਅਦ ਹੀ ਉਸ ਦਾ ਕੁੰਦਨ ਨਾਲ ਤਕਰਾਰ ਸ਼ੁਰੂ ਹੋ ਗਿਆ ਸੀ। ਹੁਣ ਅਮਰਜੋਤ ਵੀ ਆਮ ਤੌਰ ਤੇ ਕੁੰਦਨ ਦੇ ਨਾਲ ਹੀ ਰਹਿੰਦਾ ਸੀ। ਮੋਹਣੀ ਨਾਲ ਦੂਰੀ ਜਿਹੀ ਹੋਣ ਕਰਕੇ ਕੁੰਦਨ ਨੂੰ ਅਮਰਜੋਤ ਦੀ ਲੋੜ ਰਹਿੰਦੀ ਸੀ। ਦੂਜੇ ਅਮਰਜੋਤ ਦੀ ਸਮੱਸਿਆ ਇਹ ਸੀ ਕਿ ਉਸ ਦੀ ਵਿਆਹੁਣ ਦੀ ਉਮਰ ਹੋ ਚੁੱਕੀ ਸੀ ਪਰ ਉਸ ਕੋਲ ਕੋਈ ਵੀ ਕੁੜੀ ਦੋਸਤ ਨਹੀਂ ਸੀ। ਉਸ ਨੂੰ ਆਸ ਸੀ ਕਿ ਕੁੰਦਨ ਉਸ ਲਈ ਕੁੜੀ ਲੱਭ ਕੇ ਉਸ ਦਾ ਵਿਆਹ ਕਰ ਦੇਵੇਗਾ। ਹੁਣ ਉਹ ਵੀ ਕੁੰਦਨ ਨਾਲ ਰਲ ਕੇ ਵਾਹਵਾ ਸ਼ਰਾਬ ਪੀ ਜਾਂਦਾ। ਭਾਵੇਂ ਹੁਣ ਉਹ ਕੰਮ ਕਰਦਾ ਸੀ, ਉਸ ਦੀ ਨੌਕਰੀ ਵੀ ਚੰਗੀ ਸੀ ਪਰ ਸ਼ਰਾਬ ਉਸ ਦੀ ਵੀ ਕਮਜ਼ੋਰੀ ਬਣਦੀ ਜਾ ਰਹੀ ਸੀ।...

ਇਕ ਦਿਨ ਅਚਾਨਕ ਕੁੰਦਨ ਤੇ ਮੋਹਣੀ ਵਿਚਕਾਰ ਕਿਹਾ-ਸੁਣੀ ਹੋ ਗਈ। ਮੋਹਣੀ ਬਰਾਬਰ ਆਹਡਾ ਲੈਣ ਲੱਗੀ। ਇਕ ਤਾਂ ਉਹ ਇੰਗਲੈਂਡ ਆ ਕੇ ਆਪਣੇ ਆਪ ਨੂੰ ਦਿੱਲੀ ਨਾਲੋਂ ਜ਼ਿਆਦਾ ਤਾਕਤਵਰ ਸਮਝਦਾ ਸੀ ਤੇ ਦੂਜੇ ਕੁੰਦਨ ਦੀ ਹੁਣ ਇਹ ਆਦਤ ਨਹੀਂ ਸੀ ਰਹੀ ਕਿ ਕੋਈ ਵੀ ਉਸ ਦੇ ਮੋਹਰੇ ਬੋਲੇ। ਉਹ ਮੋਹਣੀ ਨੂੰ ਬੋਲਿਆ,

"ਨਿਕਲ ਮੇਰੇ ਘਰੋਂ, ਸਾਲ਼ੀ ਬੈਹੜਿਆਂ ਦੀ, ਬਰਾਬਰ ਬੋਲਦੀ ਏ! ...ਇਹ ਤੇਰੀ ਦਿੱਲੀ ਨਹੀਂ, ਸਮਝੀ!"

ਮੋਹਣੀ ਨੂੰ ਵੀ ਗੁੱਸਾ ਆਇਆ। ਉਸ ਨੇ ਆਪਣਾ ਬੈਗ ਚੁੱਕਿਆ ਤੇ ਤੁਰ ਪਈ। ਉਹ ਘਰੋਂ ਬਾਹਰ ਆ ਕੇ ਬਸ ਸਟੌਪ ਵਲ ਤੁਰਦੀ ਹੋਈ ਸੋਚਣ ਲੱਗੀ ਕਿ ਜਾਵੇ ਤਾਂ ਜਾਵੇ ਕਿੱਥੇ। ਨਾ ਕੋਈ ਦੋਸਤ ਤੇ ਨਾ ਹੀ ਕੋਈ ਵਾਕਫ, ਦਿੱਲੀ ਨਾਲੋਂ ਵੀ ਵੱਡਾ ਲੰਡਨ। ਬਹੁਤ ਸਾਰੇ ਲੇਖਕ ਲੰਡਨ ਵਿਚ ਰਹਿੰਦੇ ਸਨ ਪਰ ਉਹ ਕੁੰਦਨ ਦੇ ਹੀ ਜ਼ਿਆਦਾ ਦੋਸਤ ਸਨ। ਜਿਹੜਾ ਦੂਰ ਨੇੜੇ ਦਾ ਇਕ ਭਰਾ ਹੈਰੋ ਰਹਿੰਦਾ ਸੀ ਅੱਜਕੱਲ ਉਸ ਦਾ ਵੀ ਨਹੀਂ ਸੀ ਪਤਾ ਕਿ ਕਿਥੇ ਰਹਿ ਰਿਹਾ ਹੈ। ਫਿਰ ਉਸ ਨੂੰ ਕੁੰਦਨ ਦੇ ਇਕ ਪਰਿਵਾਰਕ ਦੋਸਤ ਦਾ ਚੇਤਾ ਆਇਆ। ਜਿਸ ਤੋਂ ਉਹ ਡਰਾਈਵਿੰਗ ਲੈੱਸਨ ਵੀ ਲੈਂਦੀ ਰਹੀ ਸੀ। ਉਸ ਦਾ ਨੰਬਰ ਉਸ ਨੂੰ ਯਾਦ ਸੀ। ਉਸ ਨੇ ਪ੍ਰੋਫੈਸਰ ਬਾਜਵੇ ਨੂੰ ਫੋਨ ਕੀਤਾ। ਉਹ ਕਿਸੇ ਸਮੇਂ ਕਿਸੇ ਕਾਲਜ ਵਿਚ ਪ੍ਰੋਫੈਸਰ ਰਹਿ ਚੁਕਿਆ ਸੀ ਤੇ ਹਾਲੇ ਵੀ ਆਪਣੇ ਆਪ ਨੂੰ ਪ੍ਰੋਫੈਸਰ ਹੀ ਅਖਵਾਉਂਦਾ ਸੀ। ਬਾਜਵੇ ਨੇ ਅਗਿਓਂ ਫੋਨ ਚੁੱਕਿਆ ਤਾਂ ਮੋਹਣੀ ਨੇ ਸਾਰੀ ਗੱਲ ਦੱਸੀ। ਬਾਜਵਾ ਉਸ ਨੂੰ ਆਪਣੇ ਘਰ ਲੈ ਗਿਆ।...

ਜਦੋਂ ਉਹ ਘਰੋਂ ਗਈ ਤਾਂ ਕੁੰਦਨ ਨੇ ਸੋਚਿਆ ਕਿ ਬਲਾ ਗਈ। ਅਮਰਜੋਤ ਉਸ ਵੇਲੇ ਘਰ ਹੀ ਸੀ। ਉਹ ਕਹਿਣ ਲੱਗਿਆ,

"ਡੈਡ, ਇਹ ਮੋਹਣੀ ਕਿਤੇ ਵੀ ਚਲੇ ਜਾਵੇ ਪਰ ਏਸ ਘਰ ਵਿਚ ਉਹਦਾ ਅੱਧ ਰਹਿਣਾ ਈ ਰਹਿਣਾ।"

"ਇਹਦਾ ਮੈਂ ਕੋਈ ਤੋੜ ਲੱਭਣ ਦੀ ਕੋਸ਼ਿਸ਼ ਕਰ ਰਿਹਾਂ ਤੂੰ ਫਿਕਰ ਨਾ ਕਰ।"

"ਡੈਡ, ਜੇ ਤੁਸੀਂ ਉਸ ਤੋਂ ਗਲਤ ਸਾਈਨ ਕਰਾ ਲਏ ਜਾਂ ਕੁਝ ਹੋਰ ਤਾਂ ਇਹ ਤੁਹਾਡੇ ਲਈ ਹਾਨੀਕਾਰਕ ਹੋਏਗਾ, ਚੇਤੇ ਰੱਖਣਾ, ਇਹ ਇੰਡੀਆ ਨਹੀਂ!"

ਅਮਰਜੋਤ ਨੂੰ ਪਤਾ ਸੀ ਕਿ ਕੁੰਦਨ ਮਨ ਹੀ ਮਨ ਵਿਚ ਕਈ ਕਿਸਮ ਦੀਆਂ ਸਕੀਮਾਂ ਬਣਾ ਰਿਹਾ ਹੈ। ਕਈ ਵਾਰ ਸ਼ਰਾਬੀ ਹੋਇਆ ਸਾਂਝੀਆਂ ਵੀ ਕਰ ਲਿਆ ਕਰਦਾ ਸੀ ਕਿ ਪੇਪਰਾਂ ਦੇ ਹੇਠਾਂ ਕੋਈ ਹੋਰ ਪੇਪਰ ਰੱਖ ਕੇ ਦਸਤਖਤ ਕਰਵਾ ਲਵੇਗਾ। ਕੁੰਦਨ ਬੋਲਿਆ,

"ਅਖੀਰ ਵਿਚ ਇਕ ਗੱਲ ਤਾਂ ਸਿੱਧੀ ਜਿਹੀ ਹੈਗੀ ਏ ਕਿ ਸਾਡੇ ਕੋਲ ਦੋ ਘਰ ਨੇ, ਇਕ ਦਿੱਲੀ ਤੇ ਇਕ ਇਹ, ਦਿੱਲੀ ਵਾਲਾ ਉਹ ਰੱਖੇ ਤੇ ਇਹ ਮੈਨੂੰ ਛੱਡ ਦੇਵੇ, ...ਪਰ ਤੇਰਾ ਪਿਓ ਵੀ ਕੱਚੀਆਂ ਗੋਲ਼ੀਆਂ ਨਹੀਂ ਖੇਡਿਆ, ਮੈਂ ਕਿਸੇ ਨਾ ਕਿਸੇ ਤਰ੍ਹਾਂ ਏਸ ਘਰ ਵਿਚੋਂ ਉਹਦਾ ਰਾਈਟ ਖਾਰਜ ਕਰ ਦੇਣਾ ਏਂ ਤੇ ਦਿੱਲੀ ਵਾਲੇ ਘਰ 'ਤੇ ਆਪਣਾ ਹੱਕ ਨਹੀਂ ਜੇ ਛੱਡਣਾਂ।"

"ਗੁੱਡ ਲੱਕ ਡੈਡ! ਪਰ ਇਹ ਪੌਸੀਬਲ ਨਹੀਂ।"

ਜਦ ਦੋ ਕੁ ਦਿਨ ਮੋਹਣੀ ਨਾ ਆਈ ਤਾਂ ਕੁੰਦਨ ਨੂੰ ਫਿਕਰ ਹੋਣ ਲਗ ਪਿਆ ਕਿ ਕਿਤੇ ਸੱਚ ਹੀ ਨਾ ਬਾਹਰ ਰਹਿ ਕੇ ਉਸ ਦੇ ਘਰ ਉਪਰ ਕਬਜ਼ਾ ਕਰਨ ਦੀ ਕੋਸ਼ਿਸ਼ ਕਰਨ ਲੱਗ ਪਵੇ। ਹਾਲੇ ਤਾਂ ਉਸ ਨੂੰ ਇਸ ਮੁਲਕ ਬਾਰੇ ਬਹੁਤਾ ਕੁਝ ਨਹੀਂ ਸੀ ਪਤਾ ਜੇ ਕਿਸੇ ਨੇ ਗਲਤ ਪੱਟੀ ਪੜ੍ਹ ਦਿਤੀ ਤਾਂ ਉਹ ਖਤਰਨਾਕ ਸਿੱਧ ਹੋ ਸਕਦੀ ਹੈ। ਉਸ ਨੇ ਮੋਹਣੀ ਦੀ ਤਾਲਾਸ਼ ਸ਼ੁਰੂ ਕਰ ਦਿਤੀ। ਉਸ ਨੇ ਬਨਫੂਲ ਨੂੰ ਫੋਨ ਕੀਤਾ ਤੇ ਫਿਰ ਪਰਵਾਨਾ ਜੀ ਨੂੰ। ਉਹ ਦੋਵੇਂ ਇੰਡੀਆ ਗਏ ਦਿੱਲੀ ਉਹਨਾਂ ਦੇ ਘਰ ਰਹਿ ਆਏ ਸਨ। ਉਸ ਨੇ ਉਹਨਾਂ ਨੂੰ ਸਿੱਧੇ ਨਾ ਦੱਸਿਆ ਕਿ ਮੋਹਣੀ ਘਰੋਂ ਚਲੇ ਗਈ ਹੈ ਬਸ ਤਰੀਕੇ ਤਰੀਕੇ ਨਾਲ ਟੋਹਣ ਲੱਗਿਆ ਪਰ ਮੋਹਣੀ ਉਥੇ ਨਹੀਂ ਸੀ। ਸ਼ਾਮ ਤਕ ਬਾਜਵੇ ਦਾ ਫੋਨ ਆ ਗਿਆ। ਕੁੰਦਨ ਨੇ ਸੁੱਖ ਦਾ ਸਾਹ ਲਿਆ। ਉਸ ਨੂੰ ਪਤਾ ਸੀ ਕਿ ਬਾਜਵਾ ਚੰਗਾ ਬੰਦਾ ਸੀ, ਉਸ ਨੇ ਮੋਹਣੀ ਨੂੰ ਗਲਤ ਰਾਹੇ ਨਹੀਂ ਸੀ ਲਾਉਣਾ। ਉਸ ਨੇ ਮੋਹਣੀ ਨੂੰ ਹਾਲ ਦੀ ਘੜੀ ਬਾਜਵੇ ਦੇ ਘਰ ਹੀ ਰਹਿਣ ਦਿਤਾ। ਉਹਨਾਂ ਦਿਨਾਂ ਵਿਚ ਹੀ ਵਿਲਨਹਾਲ ਦੀ ਲਿਖਾਰੀ ਸਭਾ ਵਲੋਂ ਕਵੀ ਦਰਬਾਰ ਕਰਾਇਆ ਗਿਆ। ਇਸ ਸਭਾ ਦਾ ਪ੍ਰਧਾਨ ਨਿਰਮਲ ਨਾਕਸ ਪੰਜਾਬੀ ਦਾ ਵਧੀਆ ਕਵੀ ਸੀ। ਪੰਜਾਬੀ ਲੇਖਕ ਸਭਾ ਵਿਲਨਹਾਲ ਮਿਡਲੈਂਡ ਦੀ ਸਭ ਤੋਂ ਵੱਡੀ ਲਿਖਾਰੀ ਸਭਾ ਸੀ। ਨਿਰਮਲ ਨਾਕਸ ਨੂੰ ਸਾਰੇ ਹੀ ਬਹੁਤ ਸ਼ਰੀਫ ਬੰਦਾ ਸਮਝਦੇ ਸਨ। ਕੁੰਦਨ ਵੀ ਉਸ ਦੀ ਕਦਰ ਕਰਦਾ ਸੀ। ਨਿਰਮਲ ਨਾਕਸ ਨੇ ਮੋਹਣੀ ਨੂੰ ਕਵੀ ਦਰਬਾਰ ਵਿਚ ਸੱਦਿਆ। ਮੋਹਣੀ ਨੇ ਆਪਣੀ ਸਾਰੀ ਕਹਾਣੀ ਉਸ ਨਾਲ ਸਾਂਝੀ ਕੀਤੀ। ਨਿਰਮਲ ਨਾਕਸ ਉਹਨਾਂ

ਦੋਨਾਂ ਦਾ ਵਿਚੋਲਾ ਬਣਿਆਂ ਤੇ ਸਮਝੌਤਾ ਕਰਾ ਕੇ ਉਹ ਮੋਹਣੀ ਨੂੰ ਵਾਪਸ ਕੁੰਦਨ ਕੋਲ ਛੱਡ ਗਿਆ। ਕੁੰਦਨ ਨੂੰ ਵੀ ਜਾਪਿਆ ਕਿ ਹੁਣ ਉਸ ਨੇ ਮੋਹਣੀ ਤੋਂ ਪਿੱਛਾ ਨਹੀਂ ਛੁਡਵਾ ਸਕਣਾ। ਇਹਨਾਂ ਦਿਨਾਂ ਵਿਚ ਹੀ ਪਾਇਲ ਕਈ ਦਿਨ ਤਕ ਉਸ ਨੂੰ ਮਿਲਣ ਨਾ ਆਈ ਤੇ ਨਾ ਹੀ ਫੋਨ ਕੀਤਾ ਤੇ ਅਮਰਜੋਤ ਨਾਲ ਵੀ ਕਿਸੇ ਗੱਲ ਨੂੰ ਲੈ ਕੇ ਜ਼ਬਰਦਸਤ ਝੜਪ ਹੋ ਗਈ। ਕੁੰਦਨ ਇਕ ਵਾਰ ਫਿਰ ਇਕੱਲ ਮਹਿਸੂਸ ਕਰਨ ਲੱਗਿਆ। ਹੁਣ ਉਸ ਦਾ ਝੁਕਾਅ ਮੋਹਣੀ ਵੱਲ ਹੋ ਰਿਹਾ ਸੀ।

ਕਈ ਵਾਰ ਕੁੰਦਨ ਬ੍ਰੌਡਵੇਅ ਦਾ ਗੇੜਾ ਮਾਰਨ ਨਿਕਲਦਾ। ਉਹ ਮੋਹਣੀ ਨੂੰ ਨਾਲ ਲੈ ਜਾਂਦਾ ਜਿਵੇਂ ਕਿਸੇ ਵੇਲੇ ਮਨਜੀਤ ਕੋਰ ਨੂੰ ਨਾਲ ਲੈ ਜਾਇਆ ਕਰਦਾ ਸੀ। ਵੈਸੇ ਉਹਨਾਂ ਦੇ ਆਪਸ ਵਿਚ ਕਿਹੋ ਜਿਹੇ ਵੀ ਸਬੰਧ ਸਨ ਪਰ ਮੋਹਣੀ ਸਜਦੀ-ਫਬਦੀ ਸੀ ਤੇ ਨਾਲ ਤੁਰੀ ਜਾਂਦੀ ਵੀ ਸੁਹਣੀ ਲਗਦੀ ਸੀ। ਉਸ ਵਿਚ ਹਰ ਬੰਦੇ ਨਾਲ ਗੱਲ ਕਰਨ ਦਾ ਆਤਮ ਵਿਸ਼ਵਾਸ਼ ਵੀ ਸੀ। ਕਦੇ ਕਦੇ ਉਹ ਕਿਸੇ ਨਾ ਕਿਸੇ ਦੋਸਤ ਦੇ ਘਰ ਵੀ ਚਲੇ ਜਾਂਦੇ। ਇਕ ਦਿਨ ਮੋਹਣੀ ਨੇ ਹੀ ਸੁਝਾ ਦਿਤਾ,

"ਕਿਸੇ ਲਿਖਾਰੀ ਸਭਾ ਵਿਚ ਜਾਣਾ ਸ਼ੁਰੂ ਕਰੋ ਤਾਂ ਜੋ ਤੁਹਾਡਾ ਕੋਈ ਰੁਝੇਵਾਂ ਬਣੇ।"

"ਬਨਫੂਲ ਦੱਸ ਰਿਹਾ ਸੀ ਕਿ ਮਿਡਲਸੈਕਸ ਦੀ ਕੋਈ ਵੀ ਲਿਖਾਰੀ ਸਭਾ ਰੈਗੂਲਰ ਕੰਮ ਨਹੀਂ ਕਰ ਰਹੀ, ਸਾਰੇ ਲੰਗੇ-ਡੰਗ ਈ ਪ੍ਰੋਗਰਾਮ ਕਰਾਉਂਦੀਆਂ ਨੇ।"

"ਕੋਈ ਆਪਣੀ ਬਣਾ ਲਓ।"

"ਇਹ ਹੋ ਸਕਦਾ ਪਰ ਨਾਲ ਕੌਣ ਰਲ਼ਗਾ?"

"ਬਨਫੂਲ ਹੈਗਾ ਨਾ।"

ਕੁੰਦਨ ਨੂੰ ਉਸ ਦੀ ਰਾਏ ਚੰਗੀ ਲਗੀ ਤੇ ਉਹ ਬਨਫੂਲ ਦੇ ਘਰ ਚਲੇ ਗਿਆ। ਬਨਫੂਲ ਨੇ ਕਿਹਾ,

"ਸਿੱਧੀ ਜਿਹੀ ਗੱਲ ਐ ਭਾਈ ਕੁੰਦਨ, ਤੇਰੇ ਨਾਲ਼ ਤੁਰਨ ਤੋਂ ਸਾਰੇ ਝਿਜਕਦੇ ਆ। ਇਕ ਤਾਂ ਤੂੰ ਪਹਿਲਾਂ ਈ ਡੌਮੀਨੇਟ ਕਰਨ ਦੇ ਚੱਕਰ ਵਿਚ ਹੁੰਦਾ ਸੀ, ਹੁਣ ਜਿਵੇਂ ਗਧੀ ਤਸੀਲੋਂ ਮੁੜਨ ਤੋਂ ਬਾਅਦ ਸਭ ਨੂੰ ਟਿੱਚ ਸਮਝਦੀ ਐ ਇਵੇਂ ਈ ਤੂੰ ਦਿੱਲੀ ਜਾ ਆਉਣ ਤੋਂ ਬਾਅਦ ਆਪਣੇ ਆਪ ਨੂੰ ਪਤਾ ਨਹੀਂ ਕੀ ਸਮਝਦਾ ਹੋਏਂਗਾ!"

"ਤੂੰ ਯਾਰ ਮੈਨੂੰ ਈ ਟਿੱਚਰਾਂ ਕਰਨ ਡਹਿ ਪਿਆਂ, ਮੇਰਾ ਮਕਸਦ ਤਾਂ ਇਹ ਵੇ ਕਿ ਕੋਈ ਕੰਮ ਹੋਵੇ, ਸਾਰੇ ਪਾਸੇ ਸਾਹਿਤ ਵਿਚ ਚੁੱਪ ਛਾਈ ਪਈ ਏ।"

"ਏਨੀ ਵੀ ਚੁੱਪ ਨਹੀਂ, ਆਹ ਹੁਣੇ ਜਿਹੇ ਈ ਜੋਗੇਂਦਰ ਦੀ ਨਵੀਂ ਕਿਤਾਬ 'ਤੇ ਪ੍ਰੋਗਰਾਮ ਸੀ, ਤੈਨੂੰ ਨਹੀਂ ਸੀ ਸੱਦਿਆ ਓਹਨੇ?"

"ਸੱਦਿਆ ਤਾਂ ਸੀ ਪਰ ਇਕ ਤਾਂ ਉਹ ਦੂਰ ਬਹੁਤ ਸੀ, ਸਾਊਥ-ਈਸਟ ਲੰਡਨ ਨੂੰ ਕੌਣ ਜਾਵੇ ਤੇ ਦੂਜੇ ਜੋਗੇਂਦਰ ਕਿਹੜਾ ਕੋਈ ਐਡਾ ਰਾਈਟਰ ਏ!"

"ਨਹੀਂ, ਉਹਨੇ ਇਹਨਾਂ ਦੋ ਕੁ ਸਾਲਾਂ ਵਿਚ ਬਹੁਤ ਤਰੱਕੀ ਕੀਤੀ ਐ, ਉਹਦੀ ਕਹਾਣੀ ਨੇ ਆਪਣੀ ਖਾਸ ਥਾਂ ਬਣਾਈ ਐ, ਉਹਦੀ ਇਸ ਕਿਤਾਬ ਦੀਆਂ ਕਹਾਣੀਆਂ ਵੀ ਠੀਕ ਐਂ।"

"ਅੱਛਾ! ਮੈਨੂੰ ਵੀ ਲਗਦਾ ਸੀ ਕਿ ਮੁੰਡਾ ਮਿਹਨਤੀ ਏ।"

"ਮੈਂ ਦੇਵਿੰਦਰ ਸਿੰਘ ਤੇ ਕੁਲਦੀਪ ਨਾਲ ਗੱਲ ਕਰਾਂਗਾ, ਸ਼ਾਇਦ ਤੈਨੂੰ ਆਪਣੀ ਸਭਾ ਵਿਚ ਲੈਣ ਲਈ ਤਿਆਰ ਹੋ ਜਾਣ।"

"ਆਪੇ ਤਾਂ ਕਹਿੰਨਾ ਵੇਂ ਕਿ ਤੁਹਾਡੀ ਸਭਾ ਵੀ ਚੁੱਪ ਏ, ਨਾਲੇ ਦੇਵਿੰਦਰ ਸਿੰਘ ਨੇ ਤਾਂ ਮੈਨੂੰ ਕੱਢਿਆ ਸੀ, ਹੁਣ ਕਿਤਰਾਂ ਸੱਦ ਲਏਗਾ?"

"ਹੁਣ ਪਹਿਲਾਂ ਜਿਹੀਆਂ ਗੱਲਾਂ ਨਹੀਂ ਰਹੀਆਂ, ਸਭ ਕੁਝ ਬਦਲ ਗਿਆ ਐ। ਦੋਸਤੀਆਂ ਬਦਲ ਗਈਆਂ ਤੇ ਗਰੁੱਪ ਵੀ।"

ਦੋ ਕੁ ਦਿਨ ਬਾਅਦ ਬਨਫੂਲ ਦਾ ਫੋਨ ਆ ਗਿਆ, ਕਹਿਣ ਲੱਗਿਆ,

"ਓ ਬਈ, ਗੱਲ ਹੋਈ ਸੀ, ਨਾ ਤਾਂ ਉਹ ਤੈਨੂੰ ਆਪਣੀ ਸਭਾ ਵਿਚ ਲੈਣਾ ਚਾਹੁੰਦੇ ਆ ਤੇ ਨਾ ਹੀ ਤੇਰੇ ਨਾਲ ਰਲ਼ ਕੇ ਕੋਈ ਪ੍ਰੋਗਰਾਮ ਕਰਾਉਣਾ ਚਾਹੁੰਦੇ ਆ।"

## 27-ਸਮਾਜਕ ਜ਼ਿੰਮੇਵਾਰੀ

ਇਕ ਦਿਨ ਉਸ ਨੂੰ ਜੋਗੇਂਦਰ ਅਚਾਨਕ ਹਾਈ ਸਟ੍ਰੀਟ 'ਤੇ ਮਿਲ ਪਿਆ। ਉਸ ਨਾਲ ਉਸ ਦੇ ਬੱਚੇ ਵੀ ਸਨ। ਉਸ ਨੂੰ ਬੱਚੇ ਬਹੁਤ ਹੀ ਪਿਆਰੇ ਲੱਗੇ। ਕਦੇ ਇਵੇਂ ਹੀ ਪਾਇਲ ਤੇ ਅਮਰਜੋਤ ਵੀ ਨਿਕੇ ਨਿਕੇ ਹੋਇਆ ਕਰਦੇ ਸਨ। ਉਹ ਜੋਗੇਂਦਰ ਨੂੰ ਜ਼ੋਰ ਪਾਉਣ ਲੱਗਿਆ ਕਿ ਉਹਦੇ ਨਾਲ ਘਰ ਨੂੰ ਚੱਲੇ। ਘਰ ਵਿਚ ਰੌਲਾ ਪਾਉਂਦੇ ਤੇ ਦੌੜੇ ਫਿਰਦੇ ਬੱਚੇ ਉਸ ਨੂੰ ਹੋਰ ਵੀ ਚੰਗੇ ਲੱਗੇ। ਮੋਹਣੀ ਰਸੋਈ ਵਿਚ ਸੀ ਤੇ ਉਸ ਨੇ ਜੋਗਿੰਦਰ ਨੂੰ ਕਿਹਾ,

"ਤੇਰੇ ਬੱਚਿਆਂ ਨੇ ਤਾਂ ਬਈ ਮੇਰੇ ਸੁੰਨੇ ਘਰ ਵਿਚ ਰੌਣਕਾਂ ਲਾ ਦਿਤੀਆਂ।"

"ਡਾਕਟਰ ਸਾਹਿਬ, ਤੁਸੀਂ ਵੀ ਲੈ ਲਓ ਬੱਚੇ, ਹਾਲੇ ਕਿਹੜੀ ਦੇਰ ਹੋਈ ਐ।"

"ਬੰਜਰ ਧਰਤੀ ਵਿਚ ਕਮਾਈ ਬੀਜਣ ਦੀ ਗੱਲ ਕਰਦਾ ਏਂ!"

ਕੁੰਦਨ ਨੇ ਬਹੁਤ ਹੀ ਆਹਿਸਤੇ ਜਿਹੇ ਜੋਗੇਂਦਰ ਦੇ ਕੰਨ ਕੋਲ ਜਾ ਕੇ ਆਖਿਆ। ਜੋਗੇਂਦਰ ਨੂੰ ਮੋਹਣੀ ਦੇ ਗਰਭ ਗਿਰਾਉਣ ਬਾਰੇ ਕੁਝ ਨਹੀਂ ਸੀ ਪਤਾ। ਜੋਗੇਂਦਰ ਨੂੰ ਕੀ ਇੰਗਲੈਂਡ ਦੇ ਬਹੁਤਿਆਂ ਲੇਖਕਾਂ ਨੂੰ ਨਹੀਂ ਸੀ ਖ਼ਬਰ। ਉਸੇ ਸ਼ਾਮ ਬਨਫੂਲ ਦਾ ਫੋਨ ਆਇਆ ਤਾਂ ਉਹ ਜੋਗੇਂਦਰ ਦੇ ਬੱਚਿਆਂ ਬਾਰੇ ਗੱਲਾਂ ਕਰਨ ਲੱਗਿਆ। ਬਨਫੂਲ ਨੇ ਆਖਿਆ,

"ਕੁੰਦਨ, ਤੂੰ ਤੇ ਕਮਲ਼ਾ ਹੋਇਆ ਫਿਰਦਾਂ! ਮੈਂ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਮੁੰਡੇ ਨੂੰ ਆਪਣੇ ਕੋਲ ਰੱਖ, ਉਹਨੂੰ ਵਿਆਹ, ਉਹਦੇ ਬੱਚੇ ਹੋਣਗੇ ਤਾਂ ਤੈਨੂੰ ਆਪਣਾ ਘਰ ਭਰਿਆ ਭਰਿਆ ਲਗੇਗਾ ਪਰ ਤੈਨੂੰ ਮੇਰੀ ਗੱਲ ਸਮਝ ਹੀ ਨਹੀਂ ਲੱਗਦੀ।"

"ਬਨਫੂਲ ਭਾਊ, ਇਕ ਗੱਲ ਤਾਂ ਪੱਕੀ ਜੇ, ਮੇਰੇ ਮੁੰਡੇ ਨੇ ਆਪਣੇ ਲਈ ਕੋਈ ਕੁੜੀ ਨਹੀਂ ਲੱਭ ਸਕਣੀ, ਸਾਲ਼ਾ ਕਿਤੇ ਗੇਅ ਹੀ ਨਾ ਬਣ ਜਾਵੇ।"

ਕਹਿ ਕੇ ਉਹ ਹੱਸਿਆ। ਬਨਫੂਲ ਨੇ ਕਿਹਾ,

"ਤੂੰ ਪਿਓ ਐਂ, ਆਪਣੀ ਸਾਮਜਕ ਜ਼ਿੰਮੇਵਾਰੀ ਵੀ ਸਮਝ, ਮੁੰਡੇ ਨੂੰ ਵਾਈਫ ਲੱਭਣ ਵਿਚ ਮੱਦਦ ਕਰ। ਹੋਰ ਪਿਓ ਕਿਹੜੀ ਗੱਲ ਲਈ ਹੁੰਦੇ ਆ? ਮੁੰਡੇ ਨੂੰ ਆਪਣੇ ਹੱਥੀਂ ਵਿਆਹ। ਬੱਚਿਆਂ ਦੇ ਵਿਆਹ ਕਰਨ ਦਾ ਵੀ ਆਪਣਾ ਇਕ ਅਨੰਦ ਹੁੰਦੈ।"

ਬਨਫੂਲ ਨਾਲ ਗੱਲਾਂ ਕਰਦਾ ਹੀ ਕੁੰਦਨ ਸੁਫਨੇ ਦੇਖਣ ਲੱਗਿਆ ਕਿ ਅਮਰਜੋਤ ਦਾ ਵਿਆਹ ਹੋਏਗਾ, ਉਸ ਦੀ ਪਤਨੀ ਆਏਗੀ, ਅਮਰਜੋਤ ਤਾਂ ਉਹਦੀ ਉਹ ਵੁੱਕਤ ਨਹੀਂ ਪਾਉਂਦਾ ਜਿਹੜੀ ਇਕ ਪਿਓ ਦੀ ਪੈਣੀ ਚਾਹੀਦੀ ਹੈ ਪਰ ਉਸ ਦੀ ਪਤਨੀ ਜ਼ਰੂਰ ਉਸ ਨੂੰ ਸਮਝੇਗੀ। ਉਸ ਦੇ ਬੱਚੇ ਹੋਣੇਗੇ, ਘਰ ਫਿਰ ਚਹਿਕਣ ਲੱਗੇਗਾ। ਅਜਿਹੀਆਂ ਵਿਓਂਤਾਂ ਬਣਾਉਂਦਾ ਉਹ ਅਮਰਜੋਤ ਨਾਲ ਕੁਝ ਜ਼ਿਆਦਾ ਹੀ ਸਲਾਹਾਂ ਕਰਨ ਲਗਦਾ। ਉਹ ਆਖਦਾ,

"ਮੈਨੂੰ ਚਾਰ ਬੱਚੇ ਚਾਹੀਦੇ ਨੇ, ਦੋ ਜਾਂ ਤਿੰਨ ਨਹੀਂ, ਮੈਂ ਦੋ ਹੀ ਰੱਖੇ, ਜੇ ਮੇਰੇ ਤਿੰਨ ਬੱਚੇ ਹੁੰਦੇ ਤਾਂ ਸ਼ਾਇਦ ਤੀਜਾ ਹੀ ਚੰਗਾ ਹੁੰਦਾ।"

ਆਖਦਾ ਉਹ ਹੱਸਣ ਲੱਗਦਾ। ਅਮਰਜੋਤ ਮਨ ਹੀ ਮਨ ਖੁਸ਼ ਹੋ ਜਾਂਦਾ। ਕਈ ਵਾਰ ਕੁੰਦਨ ਕਹਿੰਦਾ,

"ਯਾਰ, ਮੈਨੂੰ ਇਹ ਨਹੀਂ ਸਮਝ ਲਗਦੀ ਕਿ ਤੂੰ ਹਾਲੇ ਤਕ ਕੋਈ ਕੁੜੀ ਕਿਉਂ ਨਹੀਂ ਫਸਾ ਸਕਿਆ?"

"ਡੈਡ, ਮੇਰੇ ਦੁਆਲੇ ਸਾਰੀਆਂ ਕੁੜੀਆਂ ਗੋਰੀਆਂ ਨੇ।"

"ਗੋਰੀਆਂ ਤਾਂ ਸੌਖੀਆਂ ਫਸ ਜਾਂਦੀਆਂ।"

"ਪਰ ਉਹ ਮਹਿੰਗੀਆਂ ਵੀ ਬਹੁਤ ਪੈਂਦੀਆਂ, ਯੂ ਨੋ!"

"ਦੇਖ ਯੰਗ ਮੈਨ, ਏਸ ਧਰਤੀ 'ਤੇ ਕੁਝ ਵੀ ਫਰੀ ਨਹੀਂ ਏ। ਆਪਣੀ ਘਰਵਾਲੀ ਵੀ ਤਨਖਾਹ ਫੜੀ ਬਿਨਾਂ ਆਖੇ ਨਹੀਂ ਲਗਦੀ।"

ਉਹ ਅਮਰਜੋਤ ਨੂੰ ਸਮਝਾਉਣ ਲੱਗ ਪੈਂਦਾ। ਇਕ ਦਿਨ ਸ਼ਰਾਬ ਪੀਂਦਿਆਂ ਉਸ ਨੇ ਅਮਰਜੋਤ ਨੂੰ ਆਹਿਸਤੇ ਜਿਹੇ ਕਿਹਾ,

"ਦੇਖ, ਮੇਰੇ ਪੱਲੇ ਵੀ ਆਹ ਬਿਮਾਰੀ ਜਿਹੀ ਪਈ ਹੋਈ ਏ, ਮੈਂ ਵੀ ਤੇਰੇ ਵਾਂਗੂ ਇਕੱਲਾ ਈ ਆਂ, ਚੱਲ ਪੈਸੇ ਤੂੰ ਖਰਚ ਕੋਈ ਔਰਤ ਲਿਆਉਂਨੇ ਆਂ।"

ਅਮਰਜੋਤ ਪਹਿਲਾਂ ਤਾਂ ਜ਼ਰਾ ਕੁ ਸ਼ਰਮਾਇਆ ਪਰ ਗੱਲ ਕਰ ਸਕਣਾ ਜੋਗੇ ਨਸ਼ੇ ਵਿਚ ਉਹ ਆ ਚੁੱਕਿਆ ਸੀ। ਉਸ ਨੇ ਆਖਿਆ,

"ਮੋਹਣੀ ਹਰ ਵੇਲੇ ਘਰ ਵਿਚ ਹੁੰਦੀ ਐ, ਇਹ ਅਗੇ ਰੌਲ਼ਾ ਪਾਏਗੀ, ਮੇਰੇ ਦੋਸਤ ਕੀ ਕਹਿਣਗੇ।"

"ਗੱਲ ਤਾਂ ਤੇਰੀ ਸੱਚੀ ਏ, ਏਹ ਤਾਂ ਸਾਨੂੰ ਬਦਨਾਮ ਕਰਨ ਦਾ ਬਹਾਨਾ ਲੱਭਦੀ ਹੋਏਗੀ, ਏਤਰਾਂ ਕਰਾਂਗੇ ਕਿ ਅਕਸਬ੍ਰਿਜ ਰੋਡ ਤੇ ਚਾਰ ਸੌ ਬਵੰਜਾ ਨੰਬਰ ਵਿਚ ਇਕ ਬ੍ਰੌਥਲ ਹੈਗਾ, ਮੈਂ ਪਤਾ ਕਰਦਾਂ, ਉਥੇ ਚੱਲਾਂਗੇ, ...ਪਰ ਪੈਸੇ ਤੈਨੂੰ ਖਰਚਣੇ ਪੈਣਗੇ, ਤੈਨੂੰ ਪਤਾ ਕਿ ਮੈਂ ਪੈਨਸ਼ਨਰ ਆਂ, ਮੇਰੇ ਕੋਲ ਤਾਂ ਪੈਸੇ ਹੈ ਨਹੀਂ।"

"ਨਹੀਂ ਡੈਡ, ਪੈਸੇ ਆਪੋ ਆਪਣੇ।"

"ਸਾਲਿਆ ਬੈਹੜਿਆਂ ਦਿਆ, ਮੈਂ ਤੇਰਾ ਪਿਓ ਆਂ, ਤੈਨੂੰ ਟਰੇਨਿੰਗ ਦੇ ਰਿਹਾਂ, ਕੋਈ ਅਕਲ ਕਰ, ਥੋੜੇ ਜਿਹੇ ਪੈਸੇ ਖਰਚਦਾਂ ਤੂੰ ਮਰਦਾਂ?"

ਇਵੇਂ ਪੈਸੇ ਖਚਰਣ ਲਈ ਕੁੰਦਨ ਨੇ ਅਮਰਜੋਤ ਨੂੰ ਮਨਾ ਲਿਆ। ਇਕ ਦਿਨ ਘਰੋਂ ਬਹਾਨਾ ਕਰਕੇ ਦੋਵੇਂ ਖਿਸਕ ਗਏ। ਕੁੰਦਨ ਨੇ ਬ੍ਰੌਥਲ ਦੀ ਮੈਡਮ ਨਾਲ ਪਹਿਲਾਂ ਹੀ ਫੋਨ ਉਪਰ ਗੱਲ ਕਰ ਲਈ ਹੋਈ ਸੀ। ਉਸ ਨੇ ਮੈਡਮ ਨੂੰ ਕਿਹਾ ਸੀ ਕਿ ਉਹ ਡਰਦਾ ਹੈ ਕਿ ਮੁੰਡਾ ਗੇਅ ਨਾ ਬਣ ਜਾਵੇ।

ਮੈਡਮ ਦਿਓਂ ਵਾਪਸ ਮੁੜ ਕੇ ਆਇਆ ਤਾਂ ਕੁੰਦਨ ਨੇ ਅਮਰਜੋਤ ਨੂੰ ਪੁੱਛਿਆ,

"ਠੀਕ ਸੀ ਸਭ? ...ਲਈਕ ਕੀਤਾ?"

"ਹਾਂ, ਠੀਕ ਸੀ।"

"ਬਸ ਏਨਾ ਈ ਕੰਮ ਹੁੰਦਾ, ਹੁਣ ਇਹ ਜਗਾਹ ਚੇਤੇ ਰੱਖੀਂ, ਜਦੋਂ ਦਿਲ ਕਰੇ ਆ ਗਿਆ।"

ਗੱਲ ਕਰਦਾ ਕੁੰਦਨ ਬਹੁਤ ਖੁਸ਼ ਸੀ।...

ਉਸ ਨੇ ਸਾਰੇ ਦੋਸਤਾਂ ਵਿਚ ਇਹ ਗੱਲ ਫੈਲਾ ਦਿਤੀ ਸੀ ਕਿ ਉਸ ਨੇ ਆਪਣੇ ਮੁੰਡੇ ਦਾ ਰਿਸ਼ਤਾ ਕਰਨਾ ਹੈ। ਇਕ ਤਾਂ ਮੁੰਡਾ ਸੁਹਣਾ ਸੀ ਦੂਜੇ ਉਹ ਅਕਾਊਂਟੈਂਟ ਸੀ। ਤਨਖਾਹ ਚੰਗੀ ਲੈ ਰਿਹਾ ਸੀ। ਕੁੰਦਨ ਨੇ ਟੈਲੀਫੋਨਾਂ ਵਾਲੀ ਡਾਇਰੀ ਚੁੱਕ ਲਈ ਤਾਂ ਜੋ ਪੁਰਾਣੇ ਦੋਸਤਾਂ ਨੂੰ ਦੱਸੇ ਕਿ ਉਸ ਦਾ ਮੁੰਡਾ ਵਿਆਹੁਣ ਵਾਲਾ ਹੈ। ਉਸ ਨੂੰ ਮੁੰਡਾ ਵਿਆਹੁਣ ਦਾ ਚਾਅ ਵੀ ਚੜ੍ਹ ਰਿਹਾ ਸੀ। ਡਾਇਰੀ ਵਿਚੋਂ ਇਕ ਇਕ ਨੰਬਰ ਲੱਭ ਕੇ ਉਹ ਫੋਨ ਕਰਨ ਲੱਗਿਆ। ਬਹੁਤੇ ਨੰਬਰਾਂ ਉਪਰ ਤਾਂ ਉਸ ਨੇ ਆਪਣੇ ਸੁਭਾਅ ਅਨੁਸਾਰ ਟਿਪਿਕਸ ਫੇਰ ਕੇ ਉਹਨਾਂ ਨੂੰ ਮਿਟਾ ਦਿਤਾ ਹੋਇਆ ਸੀ। ਉਸ ਨੇ ਈਸਟ ਲੰਡਨ ਦੇ ਇਕ ਕੌਂਸਲਰ ਜਿੰਦਰ ਸਿੰਘ ਨੂੰ ਫੋਨ ਕੀਤਾ ਉਸ ਨੂੰ ਪਤਾ ਸੀ ਕਿ ਉਹ ਵੀ ਕੰਬੋਅ ਬਰਾਦਰੀ ਵਿਚੋਂ ਹੀ ਸੀ। ਜਿੰਦਰ ਸਿੰਘ ਨੇ ਆਖਿਆ,

“ਕੁੰਦਨ ਜੀ, ਮੇਰੀ ਤਾਂ ਆਪਣੀ ਬੇਟੀ ਵਿਆਹੁਣ ਵਾਲੀ ਏ, ਜਿਹੜੇ ਗੁਣ ਤੁਸੀਂ ਆਪਣੇ ਬੇਟੇ ਵਿਚ ਦੱਸ ਰਹੇ ਹੋ ਅਜਿਹਾ ਹੀ ਮੁੰਡਾ ਸਾਨੂੰ ਚਾਹੀਦਾ ਏ, ਸਾਡੀ ਕੁੜੀ ਵੀ ਘੱਟ ਨਹੀਂ, ਲੋਕਲ ਟੀਵੀ ਦੇ ਇਕ ਚੈਨਲ ਉਪਰ ਖਬਰਾਂ ਪੜ੍ਹਦੀ ਏ।”

“ਲਓ ਜਿੰਦਰ ਸਿੰਘ ਜੀ, ਅਸੀਂ ਪੁਰਾਣੇ ਦੋਸਤ ਆਂ, ਜਲਦੀ ਮਿਲੀਏ ਤੇ ਬੱਚਿਆਂ ਦਾ ਵਿਆਹ ਕਰ ਦੇਈਏ।”

ਕੁੰਦਨ ਪ੍ਰਸੰਨ ਹੋ ਗਿਆ। ਉਹ ਅਮਰਜੋਤ ਨੂੰ ਕਿਹਾ,

“ਇਹ ਨੇ ਤੇਰੇ ਪਿਓ ਦੀ ਬਣੀ ਦੀਆਂ ਗੱਲਾਂ, ਦੇਖ ਪੈਂਦੀ ਸੱਟੇ ਹੀ ਕੌਂਸਲਰ ਦੀ ਧੀ ਦਾ ਰਿਸ਼ਤਾ ਆ ਗਿਆ, ਕੁੜੀ ਵੀ ਬਹੁਤ ਸੁਹਣੀ ਏਂ, ਟੈਲੀ ਦੀ ਅਨਾਊਂਸਰ ਹੋਈ, ਸੋਹਣੀ ਤਾਂ ਹੋਏਗੀ ਈ!”

ਅਮਰਜੋਤ ਦੇ ਮਨ ਵਿਚ ਲੱਡੂ ਭੁਰਨ ਲੱਗੇ। ਅਗਲੇ ਹਫਤੇ ਉਹ ਤਿਆਰ ਹੋ ਕੇ ਕੁੜੀ ਦੇਖਣ ਗਏ। ਮੋਹਣੀ ਨੂੰ ਜਾਣ ਕੇ ਉਹ ਨਾਲ ਨਹੀਂ ਸਨ ਲੈ ਕੇ ਗਏ। ਉਹ ਸਿੱਧੇ ਜਿੰਦਰ ਸਿੰਘ ਦੇ ਘਰ ਹੀ ਚਲੇ ਗਏ। ਜਿੰਦਰ ਸਿੰਘ ਤੇ ਉਸ ਦੀ ਪਤਨੀ ਉਹਨਾਂ ਨੂੰ ਬਹੁਤ ਪਿਆਰ ਨਾਲ ਮਿਲੇ। ਉਹਨਾਂ ਨੂੰ ਫਰੰਟ ਰੂਮ ਵਿਚ ਬੈਠਾਇਆ ਦਿਤਾ ਗਿਆ। ਅਮਰਜੋਤ ਨੂੰ ਦੋਸਤਾਂ ਤੋਂ ਕੁਝ ਕੁਝ ਪਤਾ ਚੱਲ ਚੁੱਕਿਆ ਸੀ ਕਿ ਮੁੰਡਾ ਕੁੜੀ ਇਕ ਦੂਜੇ ਨੂੰ ਕਿਵੇਂ ਦੇਖਦੇ ਹਨ। ਉਸ ਨੇ ਕੁਝ ਸਵਾਲ ਤਿਆਰ ਕੀਤੇ ਹੋਏ ਸਨ ਪਰ ਉਹ ਕਿਸੇ ਕੁੜੀ ਨਾਲ ਪਹਿਲੀ ਵਾਰ ਇੰਨੀ ਨੇੜਿਓਂ ਗੱਲ ਕਰਨ ਜਾ ਰਿਹਾ ਸੀ। ਯੂਨੀਵਰਸਟੀ ਵਿਚ ਕਿਸੇ ਕੁੜੀ ਨਾਲ ਗੱਲ ਕਰਨ ਦੀ ਉਸ ਦੀ ਹਿੰਮਤ ਹੀ ਨਹੀਂ ਸੀ ਹੁੰਦੀ। ਜਿੰਦਰ ਸਿੰਘ ਦੀ ਪਤਨੀ ਤੇ ਇਕ ਹੋਰ ਕੁੜੀ ਆ ਕੇ ਅਮਰਜੋਤ ਨੂੰ ਲੈ ਗਈਆਂ। ਉਸ ਨੂੰ ਕੁੜੀ ਮਿਲਾਉਂਦਿਆਂ ਕਿਹਾ,

“ਇਹ ਸਾਡੀ ਇੰਦਰਪ੍ਰੀਤ ਏ, ਤੁਸੀਂ ਹੁਣ ਆਪਸ ਵਿਚ ਗੱਲਾਂ ਕਰ ਲਓ।”

ਇੰਦਰਪ੍ਰੀਤ ਉਸ ਨੂੰ ਇਕ ਕਮਰੇ ਵਲ ਲੈ ਤੁਰੀ। ਪਹਿਲੀ ਨਜ਼ਰੇ ਹੀ ਅਮਰਜੋਤ ਨੂੰ ਕੁੜੀ ਪਸੰਦ ਆ ਗਈ। ਕਮਰੇ ਵਿਚ ਦੋ ਕੁਰਸੀਆਂ ਪਈਆਂ ਸਨ। ਅਮਰਜੋਤ ਨਰਵਸ ਹੋਣ ਲੱਗ ਪਿਆ। ਉਸ ਦੇ ਬੁਲ੍ਹ ਕੰਬ ਰਹੇ ਸਨ। ਇੰਦਰਪ੍ਰੀਤ ਨੇ ਉਸ ਦਾ ਨਾਂ ਪੁੱਛਿਆ ਤਾਂ ਉਹ ਥਥਲਾਉਣ ਲੱਗਿਆ। ਦੋ ਕੁ ਗੱਲਾਂ ਵਿਚ ਹੀ ਇੰਦਰਪ੍ਰੀਤ ਉਠ ਖੜੀ ਹੋਈ। ਉਸ ਨੇ ਅਮਰਜੋਤ ਨੂੰ ਕਿਹਾ,

“ਮੈਨੂੰ ਲੱਗਦਾ ਏ ਅੱਜ ਤੁਹਾਡੀ ਸਿਹਤ ਠੀਕ ਨਹੀਂ, ਆਪਾਂ ਫਿਰ ਕਿਸੇ ਦਿਨ ਮਿਲਾਂਗੇ।”

ਜਿੰਦਰ ਸਿੰਘ ਨੇ ਕੁੰਦਨ ਨੂੰ ਖੁਸ਼ੀ ਖੁਸ਼ੀ ਵਿਦਾ ਕੀਤਾ ਕਿ ਮੁੰਡਾ-ਕੁੜੀ ਦੋ ਕੁ ਦਿਨ ਸੋਚ ਕੇ ਆਪਣੀ ਰਾਏ ਦੇ ਦੇਣ। ਜੇ ਇਕ ਦੂਜੇ ਨੂੰ ਪਸੰਦ ਕਰਦੇ ਹੋਏ ਤਾਂ ਇਕ ਵਾਰ ਇਹਨਾਂ ਨੂੰ ਫਿਰ ਮਿਲਾ ਦਿਤਾ ਜਾਵੇਗਾ। ਉਹ ਪਿਓ-ਪੁੱਤ ਉਠ ਕੇ ਬਹਾਰ ਆ ਗਏ। ਕੁੰਦਨ ਜਾਨਣ ਲਈ ਕਾਹਲਾ ਸੀ ਕਿ ਅੰਦਰ ਕੀ ਕੀ ਗੱਲ ਹੋਈ। ਅਮਰਜੋਤ ਨੇ ਕਿਹਾ,

“ਡੈਡ, ਮੈਨੂੰ ਲਗਦੈ ਕਿ ਕੁੜੀ ਮੇਰੇ ਲਈ ਟੂ-ਮੱਚ ਐ।”

“ਕੋਈ ਕੁੜੀ ਟੂ-ਮੱਚ ਨਹੀਂ ਹੁੰਦੀ, ਕੁੜੀ ਨੂੰ ਇਕੋ ਚੀਜ਼ ਚਾਹੀਦੀ ਹੁੰਦੀ ਏ, ਬਹੁਤੀ ਗੱਲ ਹੋਏਗੀ ਤਾਂ ਡਾਕਟਰ ਤੋਂ ਵਿਆਗਰਾ ਲਿਖਵਾ ਦੇਵਾਂਗਾ। ...ਡਰ ਨਾ!”

ਉਹ ਘਰ ਪਹੁੰਚੇ ਤਾਂ ਜਿੰਦਰ ਸਿੰਘ ਦਾ ਫੋਨ ਆ ਗਿਆ। ਉਹ ਆਖਣ ਲੱਗਿਆ,

“ਕੁੰਦਨ ਜੀ, ਗੁੱਸਾ ਨਾ ਕਰਨਾ, ਕੁੜੀ ਮੰਨੀ ਨਹੀਂ, ਮੇਰੀ ਨਜ਼ਰ ਵਿਚ ਇਕ ਦੋ ਹੋਰ ਕੁੜੀਆਂ ਵੀ ਨੇ।”

“ਨੈਵਰ ਮਾਈਂਡ ਜਿੰਦਰ ਸਿੰਘ ਜੀ, ਐਨੀਵੇਅ ਥੈਂਕਿਊ!”

ਕੁੰਦਨ ਨੇ ਫੋਨ ਰੱਖ ਦਿਤਾ ਤੇ ਗੁੱਸੇ ਵਿਚ ਆਉਣ ਲੱਗਿਆ। ਉਸ ਨੇ ਵਿਸਕੀ ਦੇ ਦੋ ਪੈੱਗ ਲਾਏ ਤੇ ਜਿੰਦਰ ਸਿੰਘ ਤੇ ਉਸ ਦੀ ਕੁੜੀ ਨੂੰ ਗਾਲ੍ਹਾਂ ਕੱਢਣ ਲੱਗ ਪਿਆ,

“ਹੀਰੇ ਵਰਗਾ ਮੇਰਾ ਮੁੰਡਾ, ਹੋਰ ਸਾਲ਼ੀ ਬੈਹੜਿਆਂ ਦੀ ਨੂੰ ਕੀ ਚਾਹੀਦਾ ਸੀ, ਇਹ ਸਾਲ਼ੀ ਔਰਤ ਜ਼ਾਤ ਹੀ ਘਟੀਆ ਹੁੰਦੀ ਏ, ਇਹ ਕੁਦਰਤ ਦੀ ਘਟੀਆ ਪਰੋਡੱਕਟ!”

ਮੋਹਣੀ ਹੈਰਾਨ ਹੁੰਦੀ ਸੁਣੀ ਜਾ ਰਹੀ ਸੀ ਕਿ ਏਡਾ ਵੱਡਾ ਲੇਖਕ ਇਹ ਕੀ ਬਿਆਨ ਦੇ ਰਿਹਾ ਸੀ। ਉਸ ਨੂੰ ਕਾਣਤ ਜਿਹੀ ਆਉਣ ਲੱਗੀ ਪਰ ਉਹ ਚੁੱਪ ਰਹੀ। ਕਾਫੀ ਦਿਨਾਂ ਤੋਂ ਘਰ ਵਿਚ ਸੁਲਾਹ ਜਿਹੀ ਚੱਲੀ ਆ ਰਹੀ ਸੀ ਤੇ ਉਹ ਇਸੇ ਤਰ੍ਹਾਂ ਚੱਲਦੀ ਰਹਿਣ ਦੇਣਾ ਚਾਹੁੰਦੀ ਸੀ।

ਆਪਣੇ ਆਪ ਨੂੰ ਨਾਕਾਰ ਦਿਤੇ ਜਾਣ ਤੋਂ ਬਾਅਦ ਅਮਰਜੋਤ ਨੂੰ ਹੀਣ ਭਾਵਨਾ ਮਹਿਸੂਸ ਹੋ ਰਹੀ ਸੀ। ਪਹਿਲੀ ਕੁੜੀ ਦੇਖੀ ਤੇ ਉਸੇ ਨੇ ਹੀ ਸਿਰ ਫੇਰ ਦਿਤਾ। ਉਹ ਬਹੁਤ ਦੁਖੀ ਸੀ। ਮੋਹਣੀ ਅਮਰਜੋਤ ਦੇ ਮੋਢੇ 'ਤੇ ਹੱਥ ਰੱਖਦੀ ਬੋਲੀ,

“ਐਵੇਂ ਦਿਲ ਨੂੰ ਨਾ ਲਾ, ਤੇਰੇ ਵਰਗੇ ਸੁਹਣੇ ਮੁੰਡੇ ਨੂੰ ਕੁੜੀਆਂ ਦਾ ਕੋਈ ਘਾਟਾ ਨਹੀਂ!”

ਕੁੰਦਨ ਉਸ ਵੱਲ ਦੇਖਦਾ ਬੋਲ ਉਠਿਆ,

“ਸਾਲ਼ੀਏ ਬੈਹੜਿਆਂ ਦੀਏ, ਤੂੰ ਵੀ ਏਦਾਂ ਦੀ ਈ ਏਂ, ਸਾਰੀ ਔਰਤ ਜ਼ਾਤ ਈ ਏਦਾਂ ਦੀ ਏ, ਮੇਰਾ ਹੀਰੇ ਵਰਗਾ ਮੁੰਡਾ ਓਸ ਸ਼ਿੱਟ ਨੇ ਇਕ ਮਿੰਟ ਵਿਚ ਰਿਜੈਕਟ ਕਰ ਦਿਤਾ!”

ਮੋਹਣੀ ਉਠ ਕੇ ਆਪਣੇ ਕਮਰੇ ਵਿਚ ਚਲੇ ਗਈ। ਦੋਵੇਂ ਪਿਓ-ਪੁੱਤਰ ਸ਼ਰਾਬੀ ਹੋਏ ਥੱਲੇ ਕਾਰਪੈੱਟ ਉਪਰ ਹੀ ਟੇਡੇ ਹੋ ਗਏ।...

ਕੁੰਦਨ ਨੇ ਸਵੇਰੇ ਉਠ ਕੇ ਅਮਰਜੋਤ ਨੂੰ ਹੌਂਸਲਾ ਦਿਤਾ ਤੇ ਆਪ ਵੀ ਦੋ ਹਾੜੇ ਲਾ ਕੇ ਰੁਕ ਸਿਰ ਹੋ ਗਿਆ। ਕਿਸੇ ਹੋਰ ਦੋਸਤ ਨੇ ਇਕ ਕੁੜੀ ਦੀ ਦੱਸ ਪਾਈ ਪਰ ਉਹ ਕੁੜੀ ਅਮਰਜੋਤ ਨੂੰ ਪਸੰਦ ਨਾ ਆਈ। ਫਿਰ ਇਹੋ ਚੱਕਰ ਚੱਲ ਪਿਆ, ਕਦੇ ਅਮਰਜੋਤ ਨੂੰ ਕੁੜੀ ਪਸੰਦ ਨਾ ਆਉਂਦੀ ਤੇ ਕਦੇ ਕੁੜੀ ਨੂੰ ਅਮਰਜੋਤ। ਪੰਦਰਾਂ ਰਿਸ਼ਤੇ ਦੇਖੇ ਹੋਣਗੇ ਪਰ ਕੋਈ ਵੀ ਸਿਰੇ ਨਾ ਚੜ੍ਹਿਆ। ਕੁੰਦਨ ਉਦਾਸ ਰਹਿਣ ਲੱਗਿਆ ਤੇ ਅਮਰਜੋਤ ਉਸ ਤੋਂ ਵੀ ਵੱਧ। ਕੁੰਦਨ ਨੂੰ ਇਸ ਵਿਚ ਆਪਣੀ ਹਾਰ ਜਾਪਦੀ ਇਸ ਲਈ ਉਹ ਜ਼ਿਆਦਾ ਖਿਝਦਾ। ਜ਼ਾਤ-ਪਾਤ ਦੀ ਪ੍ਰਵਾਹ ਕੀਤੇ ਬਿਨਾਂ ਉਸ ਨੇ ਕਈ ਕੁੜੀਆਂ ਤਕ ਪਹੁੰਚ ਕੀਤੀ ਪਰ ਗੱਲ ਨਹੀਂ ਸੀ ਬਣ ਰਹੀ। ਉਸ ਨੇ ਆਪਣੀ ਡਾਇਰੀ ਵਿਚੋਂ ਬਹੁਤ ਸਾਰੇ ਮਿਟਾਏ ਹੋਏ ਨੰਬਰਾਂ ਨੂੰ ਦੁਬਾਰਾ ਲੱਭ ਕੇ ਵੀ ਫੋਨ ਕੀਤੇ ਪਰ ਸਭ ਕੁਝ ਅਸਫਲ ਰਹਿ ਰਿਹਾ ਸੀ। ਅਮਰਜੋਤ ਉਦਾਸ ਹੋਣ ਲੱਗਦਾ ਤਾਂ ਕੁੰਦਨ ਆਖਦਾ,

“ਓ ਪੁੱਤਰਾ, ਤੂੰ ਫਿਕਰ ਕਿਉਂ ਕਰਦਾਂ, ਹਾਲੇ ਸਾਰਾ ਇੰਡੀਆ ਪਿਆ ਐਕਪਲੋਰ ਕਰਨ ਵਾਲਾ, ਹਾਲੇ ਮੈਂ ਆਪਣੇ ਪਿੰਡ ਰੋਹੜੂ ਵੀ ਜਾ ਕੇ ਤੇਰੇ ਲਈ ਰਿਸ਼ਤਾ ਲੱਭ ਸਕਦਾਂ, ਹਾਲੇ ਮੈਂ ਜਲੰਧਰ ਦੇ ਠੱਗਾਂ, ਤੇਰੇ ਨਾਨਕਿਆਂ ਕੋਲ ਵੀ ਜਾ ਸਕਦਾਂ, ਹਾਲੇ ਮੇਰੇ ਹਜ਼ਾਰਾਂ ਦੋਸਤ ਪਏ ਨੇ, ਤੂੰ ਘਬਰਾ ਨਾ।”

“ਡੈਡ, ਮੈਨੂੰ ਫ੍ਰੈੱਸ਼ੀ ਨਹੀਂ ਚਾਹੀਦੀ!”

ਅਮਰਜੋਤ ਦਾ ਕਹਿਣਾ ਸੀ ਕਿ ਉਸ ਨੂੰ ਇੰਡੀਆ ਦਾ ਰਿਸ਼ਤਾ ਮਨਜ਼ੂਰ ਨਹੀਂ ਸੀ। ਉਸ ਨੂੰ ਸੋਚਦਾ ਸੀ ਕਿ ਇੰਡੀਆ ਦੀ ਕੁੜੀ ਆ ਕੇ ਇਸ ਸਮਾਜ ਵਿਚ ਸੈੱਟਲ ਨਹੀਂ ਹੋ ਸਕਣੀ।....

ਇਕ ਦਿਨ ਉਹ ‘ਵਿਦੇਸ਼’ ਦਾ ਦਿਵਾਲੀ-ਵਿਸ਼ੇਸ਼ ਅੰਕ ਦੇਖ ਰਿਹਾ ਸੀ ਕਿ ਜੋਗੇਂਦਰ ਦੀ ਕਹਾਣੀ ਛਪੀ ਹੋਈ ਸੀ। ਉਹ ਇਕ ਦਮ ਪੜ੍ਹਨ ਲੱਗਿਆ। ਕਹਾਣੀ ਉਸ ਨੂੰ ਬਹੁਤ ਪਸੰਦ ਆਈ। ਉਸ ਨੇ ਮੋਹਣੀ ਨੂੰ ਕਿਹਾ ਕਿ ਕਹਾਣੀ ਪੜ੍ਹੇ। ਮੋਹਣੀ ਨੇ ਵੀ ਕਹਾਣੀ ਪੜ੍ਹੀ ਤੇ ਉਹ ਕਾਫੀ ਦੇਰ ਤਕ ਕਹਾਣੀ ਨੂੰ ਵਿਚਾਰਦੇ ਰਹੇ। ਮੋਹਣੀ ਨੂੰ ਕੁੰਦਨ ਦੇ ਸਾਥ ਵਿਚੋਂ ਇਕੋ ਗੱਲ ਲੱਭੀ ਸੀ; ਸਾਹਿਤਕ ਵਿਚਾਰ ਚਰਚਾ। ਇਹੋ ਉਸ ਦੀ ਰੂਹ ਦੀ ਖੁਰਾਕ ਸੀ। ਜੋਗੇਂਦਰ ਦੀ ਗੱਲ ਕਰਦਿਆਂ ਮੋਹਣੀ ਨੇ ਆਖਿਆ,

“ਕਿਉਂ ਨਹੀਂ ਉਸ ਨੂੰ ਫੋਨ ਕਰਦੇ, ਤੁਹਾਡੀ ਕਿੰਨੀ ਇੱਜ਼ਤ ਕਰਦਾ ਏ ਉਹ! ਨਾਲ਼ੇ ਸ਼ਾਇਦ ਅਮਰਜੋਤ ਦੇ ਰਿਸ਼ਤੇ ਵਿਚ ਸਹਾਈ ਹੋ ਜਾਵੇ।”

“ਉਹ ਮੁੰਡਾ ਤਾਂ ਚੰਗਾ ਏ ਪਰ ਜੱਟ ਏ।”

“ਤੁਸੀਂ ਵੀ ਤਾਂ ਜੱਟ ਈ ਓ!”

“ਹਾਂ, ਹਾਂ ਹੈਗੇ ਤਾਂ ਅਸੀਂ ਵੀ ਜੱਟ ਪਰ...., ਹਾਂ, ਉਹਨੂੰ ਫੋਨ ਕਰਦਾਂ ਕਿਸੇ ਵੇਲੇ।”

ਕੁੰਦਨ ਨੇ ਜੋਗੇਂਦਰ ਨੂੰ ਫੋਨ ਕਰਕੇ ਉਸ ਨੂੰ ਵਧੀਆ ਕਹਾਣੀ ਲਿਖਣ ਲਈ ਵਧਾਈ ਦਿਤੀ ਤੇ ਕਦੇ ਮਿਲਣ ਆਉਣ ਲਈ ਕਿਹਾ। ਜੋਗੇਂਦਰ ਦੋ ਕੁ ਦਿਨਾਂ ਬਾਅਦ ਹੀ ਮਿਲਣ ਆ ਗਿਆ। ਸਾਹਿਤਕ ਗੱਲਾਂ ਹੋਈਆਂ। ਉਹਨਾਂ ਨੂੰ ਰਲ-ਗੱਡ ਹੋ ਗੱਲਾਂ ਕਰਦਿਆਂ ਦੇਖ ਅਚਾਨਕ ਮੋਹਣੀ ਕਹਿਣ ਲਗੀ,

“ਤੁਹਾਡੀ ਆਪਸ ਵਿਚ ਏਨੀ ਬਣਦੀ ਏ ਕਿਉਂ ਨਹੀਂ ਰਲ਼ ਕੇ ਇਕ ਲਿਖਾਰੀ ਸਭਾ ਬਣਾ ਲੈਂਦੇ, ਜਿਹੜੀ ਡਾਕਟਰ ਸਾਹਿਬ ਨੂੰ ਬਿਜ਼ੀ ਵੀ ਰੱਖੇ ਤੇ ਸਾਹਿਤਕ ਵਿਚਾਰ ਵਟਾਂਦਰਾ ਵੀ ਹੋਵੇ।”

“ਮੈਂ ਤਿਆਰ ਹਾਂ।”

ਜੋਗੇਂਦਰ ਨੇ ਝੱਟ ਆਖ ਦਿਤਾ। ਉਹ ਵੀ ਅੰਦਰੋ-ਅੰਦਰ ਸਾਹਿਤਕ ਭੁੱਖ ਨਾਲ ਤੜਫਿਆ ਪਿਆ ਸੀ। ਸਾਹਿਤਕ ਮਿਲਣੀਆਂ ਬਿਲਕੁਲ ਖਤਮ ਸਨ। ਸਾਹਿਤਕ ਵਿਚਾਰ ਵਟਾਂਦਰੇ ਬਹੁਤ ਘੱਟ ਹੁੰਦੇ ਸਨ। ਅਸਲ ਵਿਚ ਇੰਗਲੈਂਡ ਦੇ ਲਗਭਗ ਸਾਰੇ ਹੀ ਲੇਖਕ ਹੁਣ ਠੰਡੇ ਪੈ ਚੁੱਕੇ ਸਨ ਤੇ ਜੋਗੇਂਦਰ ਅਗਲੀ ਪੀੜ੍ਹੀ ਦਾ ਲੇਖਕ ਹੋਣ ਕਰਕੇ ਉਸ ਅੰਦਰ ਹਾਲੇ ਬਹੁਤ ਅੱਗ ਸੀ। ਉਹ ਉਤਰੀ ਲੰਡਨ ਵਿਚ ਰਹਿੰਦਾ ਸੀ ਪਰ ਇੰਗਲੈਂਡ ਭਰ ਵਿਚ ਕਿਤੇ ਵੀ ਕੋਈ ਸਾਹਿਤਕ ਇਕੱਠ ਹੁੰਦਾ ਤਾਂ ਉਹ ਜ਼ਰੂਰ ਪੁੱਜਦਾ। ਉਸ ਦਾ ਬਹੁਤ ਦਿਲ ਕਰਦਾ ਕਿ ਲੰਡਨ ਦੀ ਹੀ ਕੋਈ ਸਭਾ ਸਰਗਰਮ ਹੋ ਜਾਵੇ ਜਿਥੇ ਉਹ ਜਾ ਸਕਿਆ ਕਰੇ। ਹੁਣ ਤਕ ਉਸ ਦੀਆਂ ਚਾਰ ਕਿਤਾਬਾਂ ਆ ਚੁੱਕੀਆਂ ਸਨ। ਉਸ ਦਾ ਪੰਜਾਬੀ ਸਾਹਿਤ ਵਿਚ ਨਾਂ-ਥਾਂ ਬਣ ਚੁੱਕਿਆ ਸੀ ਪਰ ਉਹ ਕਿਸੇ ਵੀ ਸਭਾ ਦਾ ਮੈਂਬਰ ਨਹੀਂ ਸੀ। ਹੁਣ ਜਦ ਕੁੰਦਨ ਨੇ ਇਹ ਗੱਲ ਕੀਤੀ ਤਾਂ ਉਸ ਨੇ ਇਕ ਦਮ ਬੋਚ ਲਈ। ਕੁੰਦਨ ਵੀ ਸੋਚ ਰਿਹਾ ਸੀ ਕਿ ਉਸ ਨੂੰ ਪਹਿਲਾਂ ਹੀ ਬਨਫੂਲ ਨਾਲੋਂ ਜੋਗੇਂਦਰ ਜਿਹੇ ਨਵੇਂ ਲੇਖਕ ਨੂੰ ਨਾਲ ਜੋੜਨ ਬਾਰੇ ਸੋਚਣਾ ਚਾਹੀਦਾ ਸੀ। ਉਸ ਨੇ ਕਿਹਾ,

“ਗੱਲ ਇਹ ਵੇ ਜੋਗੇਂਦਰ ਕਿ ਤੂੰ ਰਹਿੰਨਾ ਏਂ ਨੌਰਥ ਲੰਡਨ ਤੇ ਲਿਖਾਰੀ ਸਭਾ ਹੋਣੀ ਚਾਹੀਦੀ ਏ ਮਿਡਲਸੈਕਸ ਜਾਂ ਇਸ ਦੇ ਨੇੜੇ ਦੇ ਕਿਸੇ ਇਲਾਕੇ ਵਿਚ।”

“ਵੈਸੇ ਮੈਂ ਤਾਂ ਨੌਰਥ ਲੰਡਨ ਵਿਚੋਂ ਵੀ ਪੁੱਜ ਜਾਇਆ ਕਰਾਂਗਾ ਪਰ ਮੈਂ ਛੇਤੀ ਹੀ ਗਰੀਨਫੋਰਡ ਵਿਚ ਮੂਵ ਹੋਣ ਦੀ ਕੋਸ਼ਿਸ਼ ਵਿਚ ਹਾਂ।”

ਜੋਗੇਂਦਰ ਨੇ ਕਿਹਾ। ਮੋਹਣੀ ਇਕ ਦਮ ਬੋਲੀ,

“ਫਿਰ ਤੇ ਸਭਾ ਬਣ ਗਈ, ਤੁਸੀਂ ਇਧਰ ਆ ਜਾਓ, ਡਾਕਟਰ ਸਾਹਿਬ ਪ੍ਰਧਾਨ ਤੇ ਤੁਸੀਂ ਸਕੱਤਰ, ਠੀਕ ਏ?”

“ਬਿਲਕੁਲ ਠੀਕ।”

ਜੋਗੇਂਦਰ ਖੁਸ਼ ਸੀ ਕਿ ਉਸ ਨੂੰ ਸਿੱਧੀ ਸਕੱਤਰੀ ਮਿਲ ਰਹੀ ਸੀ। ਮੋਹਣੀ ਨੇ ਆਖਿਆ,

“ਫਿਰ ਕਿਸੇ ਦਿਨ ਇਕੱਠੇ ਹੋ ਕੇ ਸਭਾ ਦਾ ਐਲਾਨ ਕਰ ਦਿਓ, ਹੋਰ ਕੀ ਚਾਹੀਦਾ ਏ! ਨਾਂ ਕੀ ਰਖੋਂਗੇ?”

“ਨਾਂ ਸਿੱਧਾ ਜਿਹਾ ਹੀ, ਪੰਜਾਬੀ ਲਿਖਾਰੀ ਸਭਾ, ਮਿਡਲਸੈਕਸ।”

ਕੁੰਦਨ ਦੀਆਂ ਅੱਖਾਂ ਵਿਚ ਵੀ ਪ੍ਰਧਾਨ ਬਣ ਜਾਣ ਦੀ ਚਮਕ ਸੀ। ਜੋਗੇਂਦਰ ਫਿਰ ਕਿਸੇ ਦਿਨ ਆਉਣ ਲਈ ਕਹਿ ਕੇ ਚਲੇ ਗਿਆ।...

ਇਕ ਦਿਨ ਵਿਲਨਹਾਲ ਤੋਂ ਸੁਖਚੈਨ ਸਿੰਘ ਦਾ ਫੋਨ ਆਇਆ। ਉਹ ਕਵਿਤਾ ਲਿਖਦਾ ਸੀ ਤੇ ਨਾਲ ਹੀ ਸਕੂਲ ਵਿਚ ਪੰਜਾਬੀ ਦਾ ਅਧਿਆਪਕ ਵੀ ਸੀ। ਕੁੰਦਨ ਤਾਂ ਉਸ ਦਾ ਪਹਿਲਾਂ ਹੀ ਵਾਕਫ ਸੀ, ਜਦੋਂ ਮੋਹਣੀ ਵਿਲਨਹਾਲ ਗਈ ਸੀ ਓਦੋਂ ਉਹ ਵੀ ਉਸ ਦੀ ਚੰਗੀ ਜਾਣਕਾਰ ਬਣ ਗਈ ਸੀ, ਖਾਸ ਤੌਰ ਤੇ ਉਸ ਦੀ ਪਤਨੀ ਬਲਦੇਵ ਕੋਰ ਦੀ। ਫੋਨ ਕੁੰਦਨ ਨੇ ਉਠਾਇਆ। ਸੁਖਚੈਨ ਸਿੰਘ ਬੋਲਿਆ,

“ਕੁੰਦਨ ਜੀ, ਸਾਡੇ ਇਕ ਅਸਾਮੀ ਨਿਕਲੀ ਏ ਜੇ ਤੁਸੀਂ ਚਾਹੋਂ ਤਾਂ ਮੋਹਣੀ ਜੀ ਨੂੰ ਨੌਕਰੀ ਮਿਲ ਸਕਦੀ ਏ।”

“ਕਿਉਂ ਨਹੀਂ, ਕੰਮ ਤਾਂ ਆਖਰ ਕਰਨਾ ਈ ਏ, ਏਸ ਮੁਲਕ ਵਿਚ ਵਿਹਲੇ ਰਹਿ ਕੇ ਤਾਂ ਕੰਮ ਨਹੀਂ ਚਲਦਾ, ਕੈਸੀ ਆਸਾਮੀ ਏ?”

“ਇਹ ਕਿਸੇ ਦਿਨ ਅਸੀਂ ਆ ਜਾਨੇ ਆਂ ਤੇ ਪੂਰੀ ਤਫਸੀਲ ਨਾਲ ਦੱਸਾਂਗੇ, ਜੇ ਤੁਹਾਨੂੰ ਮਨਜ਼ੂਰ ਹੋਇਆ ਤਾਂ ਪਰ ਇਕ ਗੱਲ ਏ ਕਿ ਜੇ ਕੁਮਿਟਮੈਂਟ ਕਰ ਲਈ ਤਾਂ ਪੂਰੀ ਕਰਨੀ ਪਵੇਗੀ।”

"ਸੁਖਚੈਨ ਜੀ, ਤੁਸੀਂ ਮੈਨੂੰ ਏਨੇ ਸਾਲਾਂ ਤੋਂ ਜਾਣਦੇ ਓ, ਮੈਂ ਵਾਅਦਾ ਕਰਕੇ ਕਦੇ ਪਿੱਛੇ ਹਟਿਆਂ ਅੱਜ ਤਕ। ਤੁਸੀਂ ਆ ਜਾਵੋ, ਬੈਠ ਕੇ ਡਿਸਕਸ ਕਰ ਲਵਾਂਗੇ।"

ਅਗਲੇ ਸ਼ਨਿਚਰਵਾਰ ਹੀ ਸੁਖਚੈਨ ਸਿੰਘ ਤੇ ਉਸ ਦੀ ਪਤਨੀ ਆ ਗਏ। ਉਸ ਦੀ ਪਤਨੀ ਵੀ ਟੀਚਰ ਹੋਣ ਕਰਕੇ ਪਤੀ ਦੇ ਸਾਰੇ ਕੰਮਾਂ ਵਿਚ ਦਿਲਚਸਪੀ ਲੈਂਦੀ ਸੀ। ਸੁਖਚੈਨ ਸਿੰਘ ਦੱਸਣ ਲੱਗਿਆ,

"ਕੁੰਦਨ ਜੀ ਤੇ ਮੋਹਣੀ ਜੀ, ਅਸੀਂ ਵਿਲਨਹਾਲ ਦੇ ਕਾਲਜ ਵਿਚ ਪੰਜਾਬ ਦੀ ਇਕ ਯੂਨੀਵਰਸਟੀ ਨਾਲ ਰਲ਼ ਕੇ ਬੀ. ਏ. ਤੇ ਐਮ. ਏ. ਦੀਆਂ ਕਲਾਸਾਂ ਸ਼ੁਰੂ ਕਰਨ ਜਾ ਰਹੇ ਹਾਂ, ਸਾਨੂੰ ਤਜਰਬੇਕਾਰ ਪ੍ਰੋਫੈਸਰ ਦੀ ਲੋੜ ਏ, ਨਿਰਮਲ ਨਾਕਸ ਜੀ ਨੇ ਸੋਚਿਆ ਕਿ ਮੋਹਣੀ ਜੀ ਤੋਂ ਵਧੀਆ ਕੈਂਡੀਡੇਟ ਕਿਹੜਾ ਹੋ ਸਕਦਾ ਏ, ਇਸ ਲਈ ਤੁਹਾਡੀ ਦੋਹਾਂ ਦੀ ਸਲਾਹ ਲੈਣ ਅਸੀਂ ਆਏ ਹਾਂ, ਜੇ ਮਨਜ਼ੂਰ ਏ ਤਾਂ ਦੱਸੋ, ਅਸੀਂ ਜੌਬ ਵਾਸਤੇ ਫਾਰਮ ਵੀ ਲਿਆਏ ਹਾਂ, ਭਰ ਦੇਵੋ।"

ਮੋਹਣੀ ਬਹੁਤ ਖ਼ੁਸ਼ ਸੀ। ਉਹ ਤਾਂ ਜਿਵੇਂ ਹਵਾ ਵਿਚ ਉਡਣ ਲੱਗੀ ਹੋਵੇ। ਏਨੇ ਦਿਨਾਂ ਦੀ ਸੋਚਦੀ ਸੀ ਕਿ ਕੋਈ ਕੰਮ ਮਿਲ ਜਾਵੇ ਪਰ ਮਿਲ ਨਹੀਂ ਸੀ ਰਿਹਾ। ਉਹ ਆਪ ਜਾ ਕੇ 'ਵਿਦੇਸ਼' ਦੇ ਦਫਤਰ ਵਿਚ ਪੁੱਛ ਆਈ ਸੀ ਪਰ ਗੱਲ ਨਹੀਂ ਸੀ ਬਣੀ। ਕੁੰਦਨ ਨੇ ਪੁੱਛਿਆ,

"ਤਨਖਾਹ ਕਿੰਨੀ ਹੋਵੇਗੀ?"

"ਦੇਖੋ, ਹਾਲੇ ਤਾਂ ਬੇਸਿਕ ਰੇਟ ਹੀ ਹੋਵੇਗਾ ਪਰ ਜੌਬ ਪੱਕੀ ਹੁੰਦੇ ਹੀ ਪੂਰੀ ਤਨਖਾਹ ਮਿਲੇਗੀ।"

ਗੱਲ ਕਰਦਿਆਂ ਸੁਖਚੈਨ ਸਿੰਘ ਨੇ ਫਾਰਮ ਕੱਢ ਕੇ ਮੋਹਣੀ ਦੇ ਸਾਹਮਣੇ ਰੱਖ ਦਿਤੇ। ਕੁੰਦਨ ਸਿੰਘ ਨੇ ਫਾਰਮ ਦੇਖੇ। ਮੋਹਣੀ ਇਹਨਾਂ ਨੂੰ ਭਰਨ ਲੱਗੀ। ਭਰ ਕੇ ਤੇ ਦਸਤਖਤ ਕਰਕੇ ਉਸ ਨੇ ਵਾਪਸ ਸੁਖਚੈਨ ਨੂੰ ਫੜਾ ਦਿਤੇ। ਫਾਰਮ ਆਪਣੇ ਬੈਗ ਵਿਚ ਪਾਉਂਦਾ ਸੁਖਚੈਨ ਸਿੰਘ ਬੋਲਿਆ,

"ਲਓ ਮੋਹਣੀ ਜੀ, ਤੁਹਾਡੀ ਨੌਕਰੀ ਪੱਕੀ, ਤੁਸੀਂ ਅਗਲੇ ਮਹੀਨੇ ਦੇ ਪਹਿਲੇ ਮੰਡੇ ਜੁਆਇਨ ਕਰ ਲਿਓ, ਵੀਕ-ਡੇਜ਼ ਵਿਚ ਤੁਹਾਨੂੰ ਉਥੇ ਰਹਿਣਾ ਪਵੇਗਾ ਤੇ ਵੀਕਐਂਡ ਤੇ ਤੁਸੀਂ ਘਰ ਆ ਸਕਦੇ ਹੋ।"

## 28-ਵਿਲਨਹਾਲ

ਵਿਲਨਹਾਲ ਮਿਡਲੈਂਡ ਦਾ ਛੋਟਾ ਜਿਹਾ ਕਸਬਾ ਸੀ। ਬ੍ਰਮੀਘੰਮ ਤੇ ਵੁਲਵਰਹੈਂਪਨ ਦੇ ਵਿਚਕਾਰ ਜਿਹੇ ਪੈਂਦਾ ਕਸਬਾ। ਇਸ ਨੇ ਪਿਛਲੇ ਕੁਝ ਸਮੇਂ ਤੋਂ ਬਹੁਤ ਤਰੱਕੀ ਕੀਤੀ ਸੀ। ਬਹੁਤ ਸਾਰੇ ਨਵੇਂ ਘਰ ਬਣੇ ਸਨ। ਘਰ ਵਧੀਆ ਤੇ ਸਸਤੇ ਸਨ ਇਸ ਲਈ ਮਿਡਲੈਂਡ ਦੇ ਬਹੁਤ ਸਾਰੇ ਪੰਜਾਬੀ ਇਸ ਕਸਬੇ ਵਿਚ ਮੂਵ ਕਰ ਗਏ ਸਨ। ਵਿਲਨਹਾਲ ਦੇਖਦੇ ਹੀ ਦੇਖਦੇ ਕਸਬੇ ਤੋਂ ਸ਼ਹਿਰ ਬਣ ਗਿਆ ਤੇ ਫਿਰ ਜਲਦੀ ਹੀ ਰੁਤਬਾ ਵੱਡੇ ਸ਼ਹਿਰਾਂ ਵਿਚ ਆ ਗਿਆ ਸੀ। ਇਵੇਂ ਹੀ ਇਸ ਦਾ ਕਾਊਂਟੀ ਕਾਲਜ ਇਲਾਕੇ ਵਿਚ ਇਕ ਮਸ਼ਹੂਰ ਕਾਲਜ ਦੇ ਤੌਰ ਤੇ ਉਭਰਨ ਇਸ ਦਾ ਲੱਗਿਆ। ਇਥੇ ਹੀ ਨਿਰਮਲ ਨਾਕਸ ਪੜਾਉਂਦਾ ਸੀ ਤੇ ਨਾਲ ਹੀ ਸੁਖਚੈਨ ਸਿੰਘ ਵੀ। ਨਿਰਮਲ ਨਾਕਸ ਪੰਜਾਬੀ ਦਾ ਸਟੇਜੀ ਕਵੀ ਸੀ ਪਰ ਖੱਬੀ ਸੋਚ ਦਾ ਧਾਰਨੀ ਹੋਣ ਕਰਕੇ ਉਸ ਦੀ ਕਵਿਤਾ ਵਿਚ ਗੰਭੀਰਤਾ ਵੀ ਸੀ। ਪੁਰਾਣਾ ਬੰਦਾ ਹੋਣ ਕਰਕੇ ਉਸ ਦੀ ਪੰਜਾਬ ਦੀਆਂ ਸਾਰੀਆਂ ਹੀ ਯੂਨੀਵਰਸਟੀਆਂ ਵਿਚ ਵਾਹਵਾ ਜਾਣ ਪੱਛਾਣ ਸੀ। ਉਹ ਕਿਸੇ ਨਾ ਕਿਸੇ ਯੂਨੀਵਰਸਟੀ ਦੇ ਮੁਖੀ ਨੂੰ ਆਪਣੇ ਕਾਲਜ ਵਿਚ ਸੱਦੀ ਹੀ ਰੱਖਦਾ। ਇਵੇਂ ਹੀ ਇਕ ਯੂਨੀਵਰਸਟੀ ਦੇ ਨਾਲ ਗੱਠ-ਜੋੜ ਕਰਕੇ ਉਸ ਨੇ ਕਾਊਂਟੀ ਕਾਲਜ ਤੋਂ ਬੀ. ਏ. ਤੇ ਐਮ. ਏ. ਪੰਜਾਬੀ ਕਰਨ ਦੀ ਵਿਵਸਥਾ ਕਾਇਮ ਕਰ ਲਈ ਸੀ। ਜਦ ਇਹ ਵਿਵਸਥਾ ਬਣੀ ਤਾਂ ਹੋਰ ਅਜਿਹੇ ਅਧਿਆਪਕਾਂ ਦੀ ਵੀ ਲੋੜ ਪੈਣੀ ਸੀ ਜਿਹਨਾਂ ਨੇ ਐਮ. ਏ. ਦੀਆਂ ਕਲਾਸਾਂ ਨੂੰ ਪੜ੍ਹਾਇਆ ਹੋਵੇ ਇਸ ਲਈ ਮੋਹਣੀ ਦੀ ਚੋਣ ਕੀਤੀ ਗਈ ਸੀ। ਉਸ ਤੋਂ ਵੱਧ ਢੁਕਵਾਂ ਵਿਅਕਤੀ ਪੂਰੇ ਇੰਗਲੈਂਡ ਵਿਚ ਨਹੀਂ ਸੀ।

ਵਿਦਿਆਰਥੀ ਤਾਂ ਹਾਲੇ ਬਹੁਤੇ ਨਹੀਂ ਸਨ ਮਿਲੇ ਪਰ ਨਿਰਮਲ ਨਾਕਸ ਕਲਾਸਾਂ ਸ਼ੁਰੂ ਕਰਨ 'ਤੇ ਤੁਲਿਆ ਹੋਇਆ ਸੀ। ਉਸ ਨੂੰ ਇੰਗਲੈਂਡ ਦੇ ਵਿਦਿਅਕ-ਅਧਿਕਾਰੀਆਂ ਵਲੋਂ ਇਸ ਦੀ ਇਜਾਜ਼ਤ ਵੀ ਸਹਿਜੇ ਹੀ ਮਿਲ ਗਈ ਸੀ। ਉਸ ਨੂੰ ਪਤਾ ਸੀ ਕਿ ਅਜਿਹੀਆਂ ਡਿਗਰੀਆਂ ਨੇ ਇਸ ਮੁਲਕ ਵਿਚ ਕਿਸੇ ਕੰਮ ਨਹੀਂ ਆਉਣਾ ਪਰ ਫਿਰ ਵੀ ਬੀ. ਏ. ਤੇ ਪੰਜਾਬੀ ਦੀ ਐਮ. ਏ. ਦੀਆਂ ਕਲਾਸਾਂ ਸ਼ੁਰੂ ਹੋ ਰਹੀਆਂ ਸਨ। ਨਾਕਸ ਦੀ ਵਾਕਫੀ ਕਾਫੀ ਸੀ ਉਸ ਨੇ ਕਲਾਸਾਂ ਲਾਉਣ ਜੋਗੇ ਵਿਦਿਆਰਥੀ ਇਕੱਠੇ ਕਰ ਲਏ। ਕੁਝ ਕੁ ਤਾਂ ਸਹੀ ਵਿਦਿਆਰਥੀ ਸਨ ਜਿਹੜੇ ਪੜ੍ਹਨਾ ਚਾਹੁੰਦੇ ਸਨ ਪਰ ਕਾਫੀ ਸਾਰੇ ਉਹ ਲੋਕ ਵੀ ਸਨ ਜਿਹੜੇ ਵਿਹਲੇ ਜਿਹੇ ਸਨ। ਹੋਰ ਕੁਝ ਕਰਨ ਨੂੰ ਨਹੀਂ ਸੀ, ਕਲਾਸਾਂ ਹੀ ਲਗਾ ਲਈਆਂ। ਇਹਨਾਂ ਕਲਾਸਾਂ ਦਾ ਕਿਸੇ ਹੋਰ ਨੂੰ ਕੋਈ ਫਾਇਦਾ ਹੋਵੇ ਜਾਂ ਨਾ ਪਰ ਮੋਹਣੀ ਨੂੰ ਬਹੁਤ ਹੋਇਆ। ਇਕ ਤਾਂ ਨੌਕਰੀ ਮਿਲ ਗਈ, ਦੂਜੇ ਕੁੰਦਨ ਦੀਆਂ ਗਾਲ੍ਹਾਂ, ਸਿਗਰਟਾਂ ਤੇ ਸ਼ਰਾਬ ਤੋਂ ਕਿਸੇ ਹੱਦ ਤਕ ਛੁੱਟਕਾਰਾ ਹੋ ਗਿਆ। ਨਵੇਂ ਨਵੇਂ ਲੋਕ ਮਿਲਣ ਲੱਗੇ। ਉਹ ਆਪਣੇ ਖੋਲ ਵਿਚੋਂ ਬਾਹਰ ਆ ਗਈ ਤੇ ਮੁੜ ਟਹਿਕਣ ਲੱਗ ਪਈ। ਹੁਣ ਉਸ ਦੀਆਂ ਗੋਲ਼ੀਆਂ ਵੀ ਘੱਟਣ ਲੱਗੀਆਂ।

ਸਭ ਤੋਂ ਵੱਡਾ ਲਾਭ ਮੋਹਣੀ ਨੂੰ ਇਹ ਹੋਇਆ ਕਿ ਬਲਦੇਵ ਕੋਰ ਵਰਗੀ ਸਹੇਲੀ ਮਿਲ ਗਈ। ਬਲਦੇਵ ਕੋਰ, ਸੁਖਚੈਨ ਸਿੰਘ ਦੀ ਪਤਨੀ ਦਾ ਮੋਹਣੀ ਨਾਲ ਕਰੂਰਾ ਇਕ ਦਮ ਰਲਣ ਲੱਗ ਪਿਆ ਸੀ। ਜਦ ਮੋਹਣੀ ਨੇ ਆਪਣੀ ਰਾਮ ਕਹਾਣੀ ਬਲਦੇਵ ਕੋਰ ਤੇ ਸਖਚੈਨ ਸਿੰਘ ਨੂੰ ਸੁਣਾਈ ਤੇ ਉਹਨਾਂ ਨੂੰ ਉਸ ਨਾਲ ਹੋਰ ਵੀ ਹਮਦਰਦੀ ਹੋ ਆਈ। ਉਸ ਨੂੰ ਉਹਨਾਂ ਨੇ ਆਪਣੇ ਘਰ ਹੀ ਇਕ ਕਮਰਾ ਵੀ ਰਹਿਣ ਲਈ ਦੇ ਦਿਤਾ। ਹੋਰ ਮੋਹਣੀ ਨੂੰ ਕੀ ਚਾਹੀਦਾ ਸੀ। ਉਹ ਸੋਮਵਾਰ ਸਵੇਰੇ ਪਹਿਲੀ ਬੱਸ ਲੈ ਕੇ ਵਿਲਨਹਾਲ ਪੁੱਜ ਜਾਂਦੀ ਤੇ ਸ਼ੁਕਰਵਾਰ ਸ਼ਾਮ ਨੂੰ ਬਸ ਫੜ ਵਾਪਸ ਮਿਡਲਸੈਕਸ ਆ ਜਾਂਦੀ।

ਕੁੰਦਨ ਉਸ ਨੂੰ ਨੌਕਰੀ ਮਿਲਣ 'ਤੇ ਜ਼ਰਾ ਕੁ ਈਰਖਾ ਕਰਨ ਲੱਗਿਆ ਪਰ ਖੁਸ਼ ਵੀ ਸੀ ਕਿ ਇਕ ਤਨਖਾਹ ਘਰ ਆਵੇਗੀ। ਉਸ ਨੇ ਨਿਰਮਲ ਨਾਕਸ ਨੂੰ ਫੋਨ ਕੀਤਾ ਤੇ ਬੋਲਿਆ,

"ਨਾਕਸ ਜੀ, ਮੈਂ ਵੀ ਡਾਕਟਰ ਆਂ ਤੇ ਦਿੱਲੀ ਯੂਨੀਵਰਸਟੀ ਵਿਚ ਕਲਾਸਾਂ ਵੀ ਲੈਂਦਾ ਰਿਹਾਂ, ਮੈਨੂੰ ਵੀ ਐਡਜਸਟ ਕਰੋ।"

"ਕੁੰਦਨ ਜੀ, ਸਾਡੇ ਕਾਲਜ ਵਿਚ ਤਾਂ ਨਹੀਂ, ਹਾਂ ਮੈਂ ਕੋਸ਼ਿਸ਼ ਕਰਕੇ ਦੇਖਦਾਂ ਕਿ ਸਾਡੇ ਕਾਲਜ ਨਾਲ ਜੁੜ ਕੇ ਤੁਸੀਂ ਮਿਡਲਸੈਕਸ ਵਿਚ ਹੀ ਕਲਾਸਾਂ ਲਗਾ ਲਓਂ ਤਾਂ। ਮਿਡਲਸੈਕਸ ਤਾਂ ਆਪਣੇ ਲੋਕਾਂ ਨਾਲ ਭਰਿਆ ਪਿਐ। ...ਤੁਸੀਂ ਸਟੂਡੈਂਟ ਲੱਭਣੇ ਸ਼ੁਰੂ ਕਰੋ।"

ਨਾਕਸ ਦੀ ਇਸ ਗੱਲ ਨਾਲ ਕੁੰਦਨ ਵਿਚ ਨਵਾਂ ਉਤਸ਼ਾਹ ਭਰ ਗਿਆ। ਕੁੰਦਨ ਭਵਿੱਖ ਵਿਚ ਆਪਣੇ ਆਪ ਨੂੰ ਵੀ ਪ੍ਰੋਫੈਸਰ ਬਣਿਆਂ ਦਿੱਸ ਰਿਹਾ ਸੀ। ਉਸ ਨੇ ਸਭ ਤੋਂ ਪਹਿਲਾਂ ਜੋਗੇਂਦਰ ਨੂੰ ਹੀ ਫੋਨ ਕੀਤਾ ਤੇ ਸਾਰੀ ਗੱਲ ਦਸਦਿਆਂ ਐਮ. ਏ. ਕਰਨ ਲਈ ਤਿਆਰ ਕਰਨ ਲਗਿਆ। ਜੋਗੇਂਦਰ ਨੇ ਇਨਕਾਰ ਕਰਦਿਆਂ ਕਿਹਾ,

"ਡਾਕਟਰ ਸਾਬ, ਮੈਂ ਕਾਫੀ ਬੀਜ਼ੀ ਆਂ, ਹੁਣ ਐਮ. ਏ. ਕਰਕੇ ਕੀ ਕਰੂੰਗਾ! ...ਜਿਹੜੇ ਵਣ ਵਧਣੇ ਸੀ ਵਧੇ ਹੋਏ ਆ!"

"ਓ ਐਮ. ਏ. ਦਾ ਬਹੁਤ ਫਾਇਦਾ ਏ। ਐਮ. ਏ. ਕਰੇਂਗਾ ਤੇ ਪੀ ਐਚ. ਡੀ. ਕਰ ਲਵੇਂਗਾ, ਇੰਡੀਆ ਜਾਏਂਗਾ ਤਾਂ ਤੇਰਾ ਰੋਅਬ ਪਏਗਾ ਕਿ ਆ ਗਿਆ ਜੋਗੇਂਦਰ ਪੀਐਚ. ਡੀ। ...ਲੋਕ ਤੇਰੇ ਅਗੇ ਪਿੱਛੇ ਤੁਰੇ ਫਿਰਨਗੇ।"

"ਤੇ ਇੰਡੀਆ ਦੇ ਲੋਕ ਪਾਗਲਹਾਰ ਵੀ ਕਰ ਦੇਣਗੇ!"

ਆਖਦਾ ਜੋਗੇਂਦਰ ਹੱਸਿਆ। ਕੁੰਦਨ ਸਮਝ ਗਿਆ ਤੇ ਬੋਲਿਆ,

"ਓ ਛੋਟੇ ਭਾਊ, ਤੂੰ ਸ਼ਰੀਫ ਬੰਦਾਂ, ਤੇਰੇ ਨਾਲ ਕੋਈ ਇਤਰਾਂ ਨਹੀਂ ਕਰਨ ਲੱਗਿਆ, ਇਹ ਤਾਂ ਮੈਂ ਹੀ ਸੀ ਜਿਹੜਾ ਉਹਨਾਂ ਨੂੰ ਪਿਓ ਬਣ ਕੇ ਟੱਕਰਿਆਂ!"

ਕਹਿੰਦਾ ਕੁੰਦਨ ਹੱਸਿਆ ਤੇ ਸਮਝ ਵੀ ਗਿਆ ਕਿ ਜੋਗੇਂਦਰ ਐਮ. ਏ. ਨਹੀਂ ਕਰੇਗਾ ਪਰ ਇਸ ਗੱਲ ਨਾਲ ਉਹ ਹੌਸਲਾ ਨਹੀਂ ਸੀ ਹਾਰਿਆ। ਉਸ ਨੂੰ ਪਤਾ ਸੀ ਕਿ ਮਿਡਲਸੈਕਸ ਵਿਚ ਏਨੇ ਪੰਜਾਬੀ ਰਹਿੰਦੇ ਹਨ, ਕਲਾਸਾਂ ਜੋਗੇ ਵਿਦਿਆਰਥੀ ਮਿਲ ਹੀ ਜਾਣਗੇ। ਪਹਿਲਾਂ ਜ਼ਰਾ ਨਿਰਮਲ ਨਾਕਸ ਵਿਲਨਹਾਲ ਵਿਚ ਕਲਾਸਾਂ ਪੱਕੀਆਂ ਕਰ ਲਵੇ। ਇਕ ਅੱਧੀ ਕਲਾਸ ਦੇ ਇਮਤਿਹਾਨ ਹੋ ਜਾਣ ਤੇ ਵਿਦਿਆਰਥੀ ਪਾਸ ਹੋ ਜਾਣ ਜਿਸ ਨਾਲ ਬਾਕੀਆਂ ਨੂੰ ਵੀ ਹੌਂਸਲਾ ਮਿਲੇਗਾ। ਤਨਖਾਹ ਦੇ ਲਾਲਚ ਵਿਚ ਕੁੰਦਨ ਵਿਦਿਆਰਥੀ ਇਕੱਠੇ ਕਰਨ ਲਈ ਹੱਥ-ਪੈਰ ਮਾਰਨੇ ਹੀ ਸਨ। ਡਾਕਖਾਨੇ ਵਿਚੋਂ ਤਾਂ ਉਸ ਨੇ ਕਦੋਂ ਦੀ ਰਿਟਾਇਰਮੈਂਟ ਲੈ ਲਈ ਹੋਈ ਸੀ। ਬੇਸ਼ੱਕ ਉਸ ਦਾ ਗੁਜ਼ਾਰਾ ਪੈਨਸ਼ਨ ਨਾਲ ਵਧੀਆ ਚੱਲ ਰਿਹਾ ਸੀ ਕਿਉਂਕਿ ਇਕੱਲੇ ਬੰਦੇ ਦੇ ਬਹੁਤ ਖਰਚੇ ਨਹੀਂ ਸਨ ਪਰ ਇਕ ਹੋਰ ਤਨਖਾਹ ਕਿਸ ਨੂੰ ਮਾੜੀ ਲੱਗਦੀ ਹੈ। ਤਨਖਾਹ ਤਾਂ ਹੁਣ ਮੋਹਣੀ ਦੀ ਵੀ ਸ਼ੁਰੂ ਹੋ ਗਈ ਜਾਣੀ ਸੀ।

ਪਹਿਲੇ ਸ਼ੁਕਰਵਾਰ ਮੋਹਣੀ ਘਰ ਆਈ ਤਾਂ ਕੁੰਦਨ ਨੇ ਪਹਿਲਾ ਸਵਾਲ ਇਹੋ ਕੀਤਾ ਕਿ ਤਨਖਾਹ ਮਿਲੀ ਪਰ ਮੋਹਣੀ ਨੇ ਨਾ ਤਾਂ ਤਨਖਾਹ ਬਾਰੇ ਕੁਝ ਪੁੱਛਿਆ ਸੀ ਤੇ ਨਾ ਹੀ ਕਿਸੇ ਨੇ ਦੱਸਿਆ ਸੀ। ਅਗਲੇ ਹਫਤੇ ਮੋਹਣੀ ਫਿਰ ਆਈ ਤਾਂ ਕੁੰਦਨ ਨੇ ਤਨਖਾਹ ਬਾਰੇ ਪੁੱਛਿਆ ਤਾਂ ਮੋਹਣੀ ਨੇ ਸਿਰ ਫੇਰ ਦਿਤਾ। ਕੁੰਦਨ ਬੋਲਿਆ,

"ਤੈਨੂੰ ਪਤਾ ਕਿ ਇਸ ਮੁਲਕ ਵਿਚ ਤਨਖਾਹ ਹਫਤਾਵਾਰ ਮਿਲਦੀ ਏ।"

"ਇਹ ਗੱਲ ਤਾਂ ਮੈਨੂੰ ਪਤਾ ਏ ਪਰ ਮੈਂ ਨਾਕਸ ਸਾਹਿਬ ਨੂੰ ਪੁੱਛਿਆ ਨਹੀਂ।"

"ਕਿਉਂ ਨਹੀਂ ਪੁੱਛਿਆ? ਮੁਫਤ ਵਿਚ ਢੂਹਾ ਰਗੜਾਉਣ ਦਾ ਇਰਾਦਾ ਏ?"

"ਦੇਖੋ ਕੁੰਦਨ ਜੀ, ਉਹ ਸਾਰੇ ਮੈਨੂੰ ਏਨਾ ਮੋਹ ਕਰਦੇ ਨੇ, ਕੀ ਮੈਂ ਇਕ ਨਿਗੁਣੀ ਜਿਹੀ ਤਨਖਾਹ ਨੂੰ ਲੈ ਕੇ ਸਬੰਧ ਖਰਾਬ ਕਰ ਲਵਾਂ!"

"ਏਸ ਦੁਨੀਆਂ ਵਿਚ ਮੋਹ ਦਾ ਕੋਈ ਸਬੰਧ ਨਹੀਂ ਹੁੰਦਾ। ਸਾਰੇ ਸਬੰਧ ਪੈਸੇ ਦੇ ਹੁੰਦੇ ਨੇ, ਸਭ ਕੁਝ ਆਰਥਿਕਤਾ ਦੁਆਲੇ ਘੁੰਮਦਾ ਏ, ਏਸ ਲਈ ਅਗਲੀ ਵਾਰ ਤਨਖਾਹ ਬਾਰੇ ਜ਼ਰੂਰ ਪੁੱਛੀਂ।"

ਮੋਹਣੀ ਨੇ ਆਪਣੇ ਮਨ ਨੂੰ ਕਠੋਰ ਕਰਕੇ ਨਿਰਮਲ ਨਾਕਸ ਨੂੰ ਤਨਖਾਹ ਬਾਰੇ ਪੁੱਛ ਹੀ ਲਿਆ ਤਾਂ ਉਹ ਅਗੋਂ ਹੱਸਦਾ ਹੋਇਆ ਬੋਲਿਆ,

"ਕੁੰਦਨ ਨੂੰ ਤਾਂ ਪਤਾ ਏ ਕਈ ਸਰਕਾਰੀ ਅਦਾਰਿਆਂ ਵਿਚ ਮਹੀਨਾਵਾਰ ਤਨਖਾਹ ਵੀ ਮਿਲਦੀ ਏ, ਉਹਨੂੰ ਪੋਟਸਟ ਆਫਿਸ ਵਿਚ ਵੀ ਇਵੇਂ ਹੀ ਮਿਲਦੀ ਹੋਵੇਗੀ।"

ਮੋਹਣੀ ਨੇ ਆ ਕੇ ਕੁੰਦਨ ਨਾਲ ਗਿਲਾ ਕੀਤਾ ਕਿ ਤਨਖਾਹ ਬਾਰੇ ਪੁੱਛ ਕੇ ਉਸ ਨੂੰ ਸ਼ਰਮਿੰਦੇ ਕਿਉਂ ਕਰਾਇਆ ਪਰ ਉਹ ਬਾਰੇ ਹੀ ਨਹੀਂ ਸੀ ਆਉਣ ਦੇ ਰਿਹਾ। ਮਹੀਨੇ ਬਾਅਦ ਮੋਹਣੀ ਨੂੰ ਤਨਖਾਹ ਮਿਲ ਗਈ। ਉਸ ਨੇ ਲਿਆ ਕੇ ਕੁੰਦਨ ਦੇ ਹੱਥ 'ਤੇ ਰੱਖ ਦਿਤੀ ਤੇ ਉਹ ਖੁਸ਼ ਹੋ ਗਿਆ। ਤਨਖਾਹ ਹੱਥ ਆਉਣ ਤੋਂ ਬਾਅਦ ਕੁੰਦਨ ਨੂੰ ਮੋਹਣੀ ਨਾਲ ਪਿਆਰ ਜਿਹਾ ਜਾਗਣ ਲਗ ਪਿਆ। ਉਸ ਨੇ ਸੋਚਿਆ ਕਿ ਹੋਰ ਕਿਸੇ ਕੰਮ ਦੀ ਤਾਂ ਉਹ ਹੈ ਨਹੀਂ, ਚਲੋ ਚਾਰ ਪੈਸੇ ਹੀ ਆਉਣਗੇ। ਮੋਹਣੀ ਤਾਂ ਹੁਣ ਸ਼ਨਿਚਰ-ਐਤ ਹੀ ਘਰ ਹੁੰਦੀ ਸੀ, ਬਾਕੀ ਦਿਨਾਂ ਵਿਚ ਜਦ ਉਸ ਨੂੰ ਲੋੜ ਮਹਿਸੂਸ ਹੁੰਦੀ ਤਾਂ ਕਿਸੇ ਕਾਲ-ਗਰਲ ਨੂੰ ਘਰ ਬੁਲਾ ਲੈਂਦਾ। ਇਸ ਖੇਤਰ ਵਿਚ ਉਸ ਦੀ ਵਾਹਵਾ ਜਾਣ-ਪੱਛਾਣ ਬਣ ਚੁੱਕੀ ਸੀ। ਉਹ ਅਕਸਰ ਅਮਰਜੋਤ ਦਾ ਹਿੱਸਾ ਵੀ ਪੁਆ ਲੈਂਦਾ ਪਰ ਕਈ ਵਾਰ ਪਿਓ-ਪੁੱਤ ਦਾ ਆਪਸ-ਵਿਚ ਪੈਸਿਆਂ ਨੂੰ ਲੈ ਕੇ ਰੌਲਾ ਵੀ ਪੈ ਜਾਂਦਾ।...

ਇਕ ਸ਼ਨਿਚਰਵਾਰ ਮੋਹਣੀ ਵੀ ਆਈ ਹੋਈ ਸੀ ਤੇ ਪਾਇਲ ਵੀ ਆ ਗਈ। ਮੋਹਣੀ ਤਨਖਾਹ ਲੈ ਕੇ ਆਈ ਹੋਣ ਕਰਕੇ ਕੁੰਦਨ ਉਸ ਨਾਲ ਜ਼ਰਾ ਜ਼ਿਆਦਾ ਹੀ ਨੇੜ ਦਿਖਾ ਰਿਹਾ ਸੀ। ਪਾਇਲ ਨੂੰ ਇਹ ਚੰਗਾ ਨਹੀਂ ਲੱਗਿਆ। ਉਹ ਬੋਲੀ,

"ਡੈਡ, ਮੈਨੂੰ ਲਗਦੈ ਤੁਸੀਂ ਮੈਨੂੰ ਹੁਣ ਪਿਆਰ ਨਹੀਂ ਕਰਦੇ।"

"ਕਿਉਂ ਨਹੀਂ ਕਰਦਾ! ਬਿਲਕੁਲ ਕਰਦਾਂ ਤੇ ਬਹੁਤ ਕਰਦਾ ਵਾਂ।"

"ਪਰ ਤੁਸੀਂ ਤਾਂ ਮੈਨੂੰ ਇਗਨੋਅਰ ਕਰੀ ਜਾ ਰਹੇ ਆਂ, ਉਹ ਵੀ ਓਸ ਔਰਤ ਖਾਤਰ ਜਿਹੜੀ ਕੱਲ ਆਈ ਐ।"

ਆਖਦਿਆਂ ਪਾਇਲ ਨੇ ਮੋਹਣੀ ਵੱਲ ਦੇਖਿਆ। ਮੋਹਣੀ ਹੈਰਾਨ ਹੋਈ ਪਾਇਲ ਵਲ ਤੱਕਣ ਲੱਗੀ। ਕੁੰਦਨ ਨੇ ਇਕ ਦਮ ਉਠ ਕੇ ਪਾਇਲ ਨੂੰ ਕਲਾਵੇ ਵਿਚ ਲਿਆ ਤੇ ਬੋਲਿਆ,

"ਤੂੰ ਤੇ ਮੇਰੀ ਧੀ ਏਂ, ਭਲਾ ਤੇਰੇ ਤੋਂ ਪਹਿਲਾਂ ਮੈਨੂੰ ਕੋਈ ਹੋ ਸਕਦਾ ਏ!"

ਪਾਇਲ ਜੇਤੂ ਨਜ਼ਰਾਂ ਨਾਲ ਮੋਹਣੀ ਵਲ ਦੇਖ ਰਹੀ ਸੀ। ਮੋਹਣੀ ਤੋਂ ਵੀ ਇਹ ਬੇਇਜ਼ਤੀ ਸਹੀ ਨਾ ਗਈ। ਉਹ ਬੋਲੀ,

"ਪਾਇਲ, ਤੂੰ ਧੀ ਏਂ, ਸਭ ਤੋਂ ਪਹਿਲਾਂ ਤੂੰ ਹੀ ਏਂ ਪਰ ਤੂੰ ਹੁਣ ਵੱਡੀ ਹੋ ਚੁੱਕੀ ਏਂ, ਤੇਰੀ ਆਪਣੀ ਲਾਈਫ ਏ, ਅਸੀਂ ਪਤੀ-ਪਤਨੀ ਆਂ ਤੇ ਇਸ ਲਈ ਕੁਦਰਤੀ ਸਾਨੂੰ ਕਲੋਜ਼ ਹੋਣਾ ਚਾਹੀਦਾ ਏ।"

"ਤੂੰ ਕਾਹਦੀ ਪਤਨੀ ਏਂ, ਡੈਡ ਨਾਲ ਤੂੰ ਸੌਂਦੀ ਤਾਂ ਹੈ ਨਹੀਂ?"

"ਤੈਨੂੰ ਇਸ ਗੱਲ ਨਾਲ ਕੀ? ...ਇਹ ਸਾਡੇ ਪਤੀ-ਪਤਨੀ ਵਿਚਕਾਰ ਦੀ ਗੱਲ ਏ।"

"ਇਹ ਮੇਰਾ ਡੈਡ ਏ ਇਸ ਕਰਕੇ ਮੈਂ ਏਹਦੀ ਹਰ ਗੱਲ ਨਾਲ ਕਨਸਰਨੰਡ ਆਂ।"

"ਨਹੀਂ, ਤੇਰੇ ਮਨ ਵਿਚ ਕੋਈ ਗੁਲਝ ਏ, ਤੂੰ ਮੇਰੇ ਨਾਲ ਜੈਲਸੀ ਕਰਦੀ ਏਂ, ਕਿਉਂ?"

"ਤੇਰੀ ਇਹ ਮਜ਼ਾਲ ਹਰਾਮਜ਼ਾਦੀ ਪਾਗਲ ਔਰਤ!"

ਆਖਦੀ ਪਾਇਲ ਮਾਰਨ ਲਈ ਮੋਹਣੀ ਵਲ ਵਧੀ ਪਰ ਕੁੰਦਨ ਨੇ ਉਸ ਨੂੰ ਫੜ ਲਿਆ। ਮੋਹਣੀ ਰੋਂਦੀ ਹੋਈ ਆਪਣੇ ਕਮਰੇ ਵਿਚ ਚਲੇ ਗਈ। ਪਾਇਲ ਤਾਂ ਅਗਲੀ ਸਵਰੇ ਚਲੇ ਗਈ ਪਰ ਉਹਨਾਂ ਦੇ ਘਰ ਵਿਚ ਲੜਾਈ ਪੈ ਗਈ। ਕੁਝ ਦੇਰ ਤੋਂ ਸ਼ਾਂਤ ਚਲਦਾ ਮਹੌਲ ਮਹਾਂਭਾਰਤ ਦਾ ਅਖਾੜਾ ਬਣ ਗਿਆ। ਇਸੇ ਲੜਾਈ ਵਿਚ ਹੀ ਮੋਹਣੀ ਸੋਮਵਾਰ ਸਵੇਰ ਵਿਲਨਹਾਲ ਚਲੇ ਗਈ। ਅਗਲੇ ਸ਼ੁਕਰਵਾਰ ਆਈ ਤਾਂ ਕੁੰਦਨ ਨੇ ਫਿਰ ਕਹਿਣ ਸ਼ੁਰੂ ਕਰ ਦਿਤਾ,

"ਦੇਖ ਮੈਡਮ, ਤੈਨੂੰ ਮੇਰੀ ਧੀ ਦਾ ਪੂਰਾ ਸਤਿਕਾਰ ਕਰਨਾ ਪਏਗਾ।"

"ਮੈਂ ਤਾਂ ਕਰਦੀ ਆਂ ਪਰ ਉਹਨੂੰ ਵੀ ਕਹੋ ਕਿ ਮੇਰਾ ਵੀ ਕਰੇ, ਉਸ ਨੂੰ ਕਿਉਂ ਨਹੀਂ ਮਨਜ਼ੂਰ ਹੋ ਰਿਹਾ ਕਿ ਮੈਂ ਤੁਹਾਡੀ ਪਤਨੀ ਆਂ! ਤੁਸੀਂ ਕਿਉਂ ਨਹੀਂ ਉਸ ਨੂੰ ਸਮਝਾਉਂਦੇ ਕਿ ਮੈਂ ਘਰ ਵਿਚ ਆਈ ਹੋਈ ਕੋਈ ਮਹਿਮਾਨ ਨਹੀਂ?"

ਹੁਣ ਮੋਹਣੀ ਕੁੰਦਨ ਦੀ ਬਰਾਬਰੀ ਕਰਨ ਲਈ ਤਿਆਰ ਸੀ। ਮਿਲਦੀ ਤਨਖਾਹ ਨਾਲ ਬੱਲ ਮਿਲ ਰਿਹਾ ਸੀ। ਬਲਦੇਵ ਕੋਰ ਨੇ ਵੀ ਉਸ ਨੂੰ ਮਜ਼ਬੂਤ ਬਣਾ ਦਿਤਾ ਹੋਇਆ ਸੀ। ਬਲਦੇਵ ਕੋਰ ਨੂੰ ਜਦ ਪਤਾ ਚੱਲਿਆ ਕਿ ਕੁੰਦਨ ਉਸ ਨਾਲ ਕਿਵੇਂ ਜ਼ਿਆਦਤੀਆਂ ਕਰਦਾ ਰਿਹਾ ਹੈ ਤਾਂ ਬਲਦੇਵ ਕੋਰ ਨੇ ਕਿਹਾ ਸੀ ਕਿ ਇਹ ਤੇਰੀ ਆਪਣੀ ਲੜਾਈ ਹੈ, ਤੈਨੂੰ ਆਪ ਹੀ ਤਾਕਤਵਰ ਹੋਣਾ ਪਵੇਗਾ ਨਹੀਂ ਤਾਂ ਕੋਈ ਵੀ ਤੇਰੀ ਮੱਦਦ ਨਹੀਂ ਕਰ ਸਕਦਾ। ਬਲਦੇਵ ਕੋਰ ਨੇ ਉਸ ਨੂੰ ਇਸ ਮੁਲਕ ਵਿਚ ਪਤਨੀ ਦੇ ਹੱਕਾਂ ਬਾਰੇ ਵੀ ਜਾਗਰੂਕ ਕਰ ਦਿਤਾ ਸੀ। ਮੋਹਣੀ ਦੇ ਇਵੇਂ ਮੂਹਰੇ ਬੋਲਣ ਕਰਕੇ ਕੁੰਦਨ ਬਹੁਤ ਹੀ ਗੁੱਸੇ ਵਿਚ ਸੀ ਤੇ ਘਰ ਵਿਚ ਕਲੇਸ਼ ਪਿਆ ਰਿਹਾ। ਉਸ ਤੋਂ ਅਗਲੇ ਹਫਤੇ ਆ ਕੇ ਪਾਇਲ ਲੜਾਈ ਹੋਰ ਤਿੱਖੀ ਕਰ ਗਈ। ਪਾਇਲ ਇਥੋਂ ਤਕ ਕਹਿ ਗਈ ਕਿ ਜੇ ਇਹ ਔਰਤ ਇਸ ਘਰ ਵਿਚ ਰਹੇਗੀ ਤਾਂ ਮੈਂ ਨਹੀਂ ਆਵਾਂਗੀ। ਮੋਹਣੀ ਨੇ ਕੁੰਦਨ ਨੂੰ ਪੁੱਛਿਆ,

"ਹੁਣ ਦੱਸੋ ਤੁਸੀਂ ਕੀ ਚਾਹੁੰਦੇ ਓ?"

"ਮੈਂ ਚਾਹੁੰਨਾ ਕਿ ਜੇ ਤੂੰ ਮੇਰੇ ਨਾਲ ਰਹਿਣਾ ਤਾਂ ਮੇਰੀ ਧੀ ਨੂੰ ਝੱਲ।"

"ਜੇ ਉਹ ਮੈਨੂੰ ਨਹੀਂ ਝੱਲਦੀ ਤਾਂ ਫਿਰ ਕੀ ਇਲਾਜ ਏ?"

"ਦੇਖ, ਮੈਨੂੰ ਬਹੁਤੀਆਂ ਗੱਲਾਂ ਨਹੀਂ ਆਉਂਦੀਆਂ ਜੇ ਤੂੰ ਏਸ ਘਰ ਵਿਚ ਰਹਿਣਾ ਤਾਂ ਤੈਨੂੰ ਮੇਰੀ ਕੁੜੀ ਨੂੰ...।"

"ਨਹੀ ਤਾਂ?"

"ਨਹੀਂ ਤਾਂ ਮੇਰੇ ਘਰੋਂ ਬਾਹਰ ਹੋ, ...ਹੁਣੇ, ਇਸੇ ਵਕਤ!"

ਐਤਵਾਰ ਦਾ ਦਿਨ ਸੀ। ਮੋਹਣੀ ਆਪਣਾ ਸਮਾਨ ਬੰਨਣ ਲਗੀ। ਕੁੰਦਨ ਨੇ ਉਸ ਨੂੰ ਨਾ ਰੋਕਿਆ। ਉਸ ਨੇ ਟੈਕਸੀ ਸੱਦੀ ਤੇ ਬਸ ਸਟੌਪ ਤੇ ਜਾ ਕੇ ਵਿਲਨਹਾਲ ਲਈ ਬੱਸ ਲੈ ਲਈ।...

ਵਿਲਨਹਾਲ ਵਿਚ ਵੀ ਲਿਖਾਰੀ ਸਭਾ ਬਣੀ ਹੋਈ ਸੀ। ਇਸ ਦੇ ਕਈ ਮੈਂਬਰ ਸਨ। ਬਲਬੀਰ ਬਾਵਰਾ ਤਾਂ ਨਾਮੀ ਲੇਖਕ ਸੀ ਜਿਸ ਦੇ ਕਈ ਨਾਵਲ ਛਪ ਚੁੱਕੇ ਸਨ ਤੇ ਉਹਨਾਂ ਉਪਰ ਖੋਜ ਕਾਰਜ ਵੀ ਹੋ ਰਿਹਾ ਸੀ। ਇਵੇਂ ਹੀ ਹਰਮੇਸ਼ ਸਿੰਘ ਤੇ ਕਈ ਹੋਰ ਵੀ ਅਜਿਹੇ ਲੇਖਕ ਸਨ ਜਿਹਨਾਂ ਦੀਆਂ ਰਚਨਾਵਾਂ ਇਥੇ ਤੇ ਇੰਡੀਆ ਦੇ ਰਸਾਲਿਆਂ-ਅਖਬਾਰਾਂ ਵਿਚ ਛਪਦੀਆਂ ਰਹਿੰਦੀਆਂ ਸਨ। ਇਸ ਸਭਾ ਦੀ ਹਰ ਮਹੀਨੇ ਬੈਠਕ ਹੋਇਆ ਕਰਦੀ ਸੀ। ਮੋਹਣੀ ਨੂੰ ਹੋਰ ਕੀ ਚਾਹੀਦਾ ਸੀ। ਮਿਡਲਸੈਕਸ ਵਿਚ ਤਾਂ ਹੁਣ ਸਾਹਿਤਕ ਮਹਿਫਲਾਂ ਬਹੁਤ ਘੱਟ ਲੱਗਦੀਆਂ ਸਨ। ਜੋਗੇਂਦਰ ਤੇ ਕੁੰਦਨ ਦੀ ਬਣਾਈ ਸਭਾ ਵੀ ਹਾਲੇ ਸੁਸਤ ਹੀ ਸੀ। ਵਿਲਨਹਾਲ ਦੀ ਲਿਖਾਰੀ ਸਭਾ ਨੇ ਮੋਹਣੀ ਨੂੰ ਭਰਵਾਂ ਜੀ ਆਇਆਂ ਕਿਹਾ। ਉਹ ਵਧੀਆ ਕਵਿਤਰੀ ਸੀ, ਵਕਤਾ ਸੀ ਤੇ ਅਲੋਚਕ ਵੀ। ਉਸ ਦੀ ਕੁਵਤ ਦੇਖਦਿਆਂ ਉਸ ਨੂੰ ਸਭਾ ਦਾ ਸਹਾਇਕ ਸਕੱਤਰ ਵੀ ਬਣਾ ਦਿਤਾ ਗਿਆ। ਉਸ ਦਾ ਦਿਲ ਇਸ ਨਵੇਂ ਸ਼ਹਿਰ ਵਿਚ ਲੱਗ ਗਿਆ। ਛੇਤੀ ਹੀ ਵਿਲਨਹਾਲ ਉਸ ਨੂੰ ਦਿੱਲੀ ਵਾਂਗ ਹੀ ਆਪਣਾ ਆਪਣਾ ਜਾਪਣ ਲਗ ਪਿਆ। ਸਾਰੇ ਹੀ ਉਸ ਦੀ ਬਹੁਤ ਇੱਜ਼ਤ ਕਰਦੇ ਤੇ ਮਾਣ ਵੀ। ਸਭਾ ਦੇ ਆਉਣ ਵਾਲੇ ਸਮਾਗਮ ਵਿਚ 'ਬ੍ਰਤਾਨਵੀ ਪੰਜਾਬੀ ਕਵਿਤਾ' ਉਪਰ ਪਰਚਾ ਲਿਖਣ ਦੀ ਉਸ ਦੀ ਜ਼ਿੰਮੇਵਾਰੀ ਲੱਗ ਗਈ। ਉਸ ਨੂੰ ਬਹੁਤ ਚੰਗਾ ਚੰਗਾ ਮਹਿਸੂਸ ਰਿਹਾ ਸੀ। ਉਹ ਕੁੰਦਨ ਤੋਂ ਦੂਰ ਰਹਿ ਕੇ ਉਂਜ ਹੀ ਬਹੁਤ ਖੁਸ਼ ਸੀ। ਨਿੱਤ ਦੇ ਕਲੇਸ਼ ਤੋਂ ਖਹਿੜਾ ਛੁੱਟ ਗਿਆ ਸੀ। ਕੁੰਦਨ ਦਾ ਦੋ ਕੁ ਵਾਰ ਸ਼ਰਾਬੀ ਹੋਏ ਦਾ ਉਸ ਨੂੰ ਫੋਨ ਆਇਆ ਪਰ ਉਸ ਕੋਲ ਗਾਲ੍ਹਾਂ ਕੱਢਣ ਤੋਂ ਬਿਨਾਂ ਕਰਨ ਵਾਲੀ ਹੋਰ ਕੋਈ ਗੱਲ ਨਾ ਹੁੰਦੀ। ਮੋਹਣੀ ਨੇ ਤਾਂ ਮੁੜ ਕੇ ਮਿਡਲਸੈਕਸ ਵਲ ਨੂੰ ਮੂੰਹ ਹੀ ਨਾ ਕੀਤਾ।

ਛੇਤੀ ਹੀ ਵਿਲਨਹਾਲ ਲਿਖਾਰੀ ਸਭਾ ਨੇ ਆਪਣਾ ਸਾਲਾਨ ਸਮਾਗਮ ਕਰਾਇਆ। ਸਮਾਗਮ ਦੀ ਪ੍ਰਧਾਨਗੀ ਡਾਕਟਰ ਮੋਹਣੀ ਨੇ ਕੀਤੀ। ਕੁੰਦਨ ਵੀ ਆਇਆ ਪਰ ਉਸ ਨੂੰ ਸਿਰਫ ਪ੍ਰਧਾਨਗੀ ਮੰਡਲ ਵਿਚ ਹੀ ਸ਼ਾਮਲ ਕੀਤਾ ਗਿਆ। ਇਹ ਕੁੰਦਨ ਲਈ ਨਮੋਸ਼ੀ ਵਾਲੀ ਗੱਲ ਸੀ। ਇਸ ਸਮਾਗਮ ਵਿਚ ਸ਼ਾਮਲ ਹੋਣ ਵੇਲੇ ਉਸ ਨੂੰ ਯਕੀਨ ਸੀ ਕਿ ਪ੍ਰਧਾਨਗੀ ਉਸੇ ਨੂੰ ਹੀ ਮਿਲੇਗੀ। ਇਕ ਵਾਰ ਤਾਂ ਉਸ ਦਾ ਦਿਲ ਕੀਤਾ ਕਿ ਉਠ ਕੇ ਚਲੇ ਜਾਵੇ ਪਰ ਇਸ ਤਰ੍ਹਾਂ ਉਸ ਦੀ ਬੇਇਜ਼ਤੀ ਹੋ ਜਾਣੀ ਸੀ। ਵੈਸੇ ਮੋਹਣੀ ਉਸ ਨੂੰ ਬੜੇ ਆਦਰ ਨਾਲ ਮਿਲੀ। ਕੁੰਦਨ ਸਮਝਦਾ ਸੀ ਕਿ ਮੋਹਣੀ ਨੂੰ ਨਵੇਂ ਆਸਰੇ ਮਿਲ ਗਏ ਹਨ। ਉਸ ਨੂੰ ਨਿਰਮਲ ਨਾਕਸ ਉਪਰ ਗੁੱਸਾ ਵੀ ਆ ਰਿਹਾ ਸੀ ਜਿਸ ਨੇ ਮੋਹਣੀ ਨੂੰ ਨੌਕਰੀ ਦਵਾਈ ਸੀ ਪਰ ਨਿਰਮਲ ਨਾਕਸ ਦੀ ਉਹ ਕਦਰ ਵੀ ਕਰਦਾ ਸੀ। ਕਿਸੇ ਵੇਲੇ ਉਸ ਦੀ ਵਾਧੂ ਪਈ ਪਰਿੰਟਿੰਗ ਦੀ ਮਸ਼ੀਨ ਨਾਕਸ ਨੇ ਹੀ ਵਿਕਵਾਈ ਸੀ ਤੇ ਉਸ ਦੇ ਇਕ ਕਿਸਮ ਨਾਲ ਮਰੇ ਹੋਏ ਪੈਸੇ ਹਰੇ ਹੋ ਗਏ ਸਨ। ਇਵੇਂ ਹੀ ਇਕ ਵਾਰ ਉਸ ਕੋਲ ਇਕ ਵਾਧੂ ਜਿਹਾ ਕੰਪਿਊਟਰ ਪਿਆ ਸੀ, ਉਹ ਕੰਪਿਊਟਰ ਵੀ ਨਾਕਸ ਨੇ ਹੀ ਆਪਣੇ ਕਾਲਜ ਲਈ ਖਰੀਦ ਲਿਆ ਸੀ। ਇਸ ਤਰ੍ਹਾਂ ਨਾਕਸ ਦੇ ਅਹਿਸਾਨਾਂ ਕਰਕੇ ਉਹ ਉਸ ਦੇ ਵਿਰੁਧ ਨਹੀਂ ਸੀ ਬੋਲਦਾ।

ਉਸ ਦਿਨ ਦੇ ਸਮਾਗਮ ਵਿਚ ਜਦੋਂ ਕੁੰਦਨ ਨੇ ਦੋ ਕੁ ਗਲਾਸੀਆਂ ਪੀ ਲਈਆਂ ਤਾਂ ਉਹ ਮੋਹਣੀ ਕੋਲ ਚਲੇ ਗਿਆ। ਉਸ ਨੂੰ ਇਸ ਨਵੀਂ ਸ਼ੁਰੂਆਤ ਦੀਆਂ ਵਧਾਈਆਂ ਦੇਣ ਲੱਗਿਆ। ਮੋਹਣੀ ਨੂੰ ਪਤਾ ਸੀ ਕਿ ਸ਼ਰਾਬੀ ਹੋਇਆ ਉਹ ਹੋਰ ਬੰਦਾ ਹੁੰਦਾ ਹੈ। ਮੋਹਣੀ ਨੇ ਉਸ ਨਾਲ ਬਹੁਤੀ ਗੱਲਬਾਤ ਨਾ ਕੀਤੀ ਤੇ ਬਹਾਨਾ ਬਣਾ ਕੇ ਕਿਸੇ ਹੋਰ ਕੰਮ ਨੂੰ ਜਾ ਲੱਗੀ।...

ਇਕ ਦਿਨ ਨਾਕਸ ਨੇ ਮੋਹਣੀ ਨੂੰ ਆਖਿਆ,

“ਮੋਹਣੀ ਜੀ, ਤੁਸੀਂ ਕਿਰਾਏ ਤੇ ਕਦੋਂ ਤਕ ਰਹੋਂਗੇ, ਕਿਉਂ ਨਹੀਂ ਆਪਣਾ ਫਲੈਟ ਮੁੱਲ ਹੀ ਲੈ ਲੈਂਦੇ।”

“ਅੱਛਾ ਜੀ! ...ਕਿਵੇਂ ਕਰਨਾ ਏ ਸਭ ਕੁਝ, ਮੈਨੂੰ ਤਾਂ ਕੁਝ ਨਹੀਂ ਪਤਾ!”

ਨਾਕਸ ਨੇ ਉਸ ਲਈ ਇਕ ਫਲੈਟ ਲੱਭ ਦਿਤਾ। ਇਥੇ ਲੰਡਨ ਨਾਲੋਂ ਘਰਾਂ ਦੀਆਂ ਕੀਮਤਾਂ ਬਹੁਤ ਸਸਤੀਆਂ ਸਨ। ਪੱਚੀ ਹਜ਼ਾਰ ਦਾ ਫਲੈਟ ਸੀ ਤੇ ਤਿੰਨ ਕੁ ਹਜ਼ਾਰ ਡਿਪੌਜ਼ਟ ਦੇ ਕੇ ਮਿਲ ਗਿਆ। ਹੁਣ ਮੋਹਣੀ ਕੋਲ ਆਪਣਾ ਘਰ ਸੀ। ਉਸ ਨੇ ਸੋਚਿਆ ਹੀ ਨਹੀਂ ਸੀ ਕਿ ਇੰਗਲੈਂਡ ਵਿਚ ਇਕ ਦਿਨ ਉਸ ਦਾ ਆਪਣਾ ਘਰ ਵੀ ਹੋਵੇਗਾ। ਉਸ ਨੂੰ ਤਾਂ ਲਗਦਾ ਸੀ ਕਿ ਬਾਕੀ ਦੀ ਉਮਰ ਕੁੰਦਨ ਦੇ ਰਹਿਮੋ-ਕਰਮ ‘ਤੇ ਹੀ ਕੱਢਣੀ ਪਵੇਗੀ। ਉਹ ਆਪਣੇ ਫਲੈਟ ਵਿਚ ਪੂਰੀ ਤਰ੍ਹਾਂ ਸੈਟਲ ਹੋ ਗਈ। ਉਹ ਆਪਣੇ ਮਨ ਮਰਜ਼ੀ ਦੇ ਦੋਸਤਾਂ ਨੂੰ ਘਰ ਬੁਲਾਉਣਾ ਸ਼ੁਰੂ ਕਰ ਦਿਤਾ। ਉਸ ਨੂੰ ਜੀਉਣ ਦਾ ਮਜ਼ਾ ਆਉਣ ਲਗਿਆ।...

ਕੁੰਦਨ ਦੂਰੋਂ ਬੈਠਾ ਸਭ ਕੁਝ ਦੇਖ ਰਿਹਾ ਸੀ। ਇਕ ਦਿਨ ਉਸ ਨੇ ਨਿਰਮਲ ਨਾਕਸ ਨੂੰ ਫੋਨ ਕੀਤਾ, ਬੋਲਿਆ,

“ਨਾਕਸ ਜੀ, ਤੁਸੀਂ ਮੇਰਾ ਮੋਹਣੀ ਨਾਲ ਸਮਝੌਤਾ ਕਰਾ ਕੇ ਤਲਾਕ ਕਰਾ ਦਿਓ।”

“ਮੈਂ ਤਾਂ ਕਹਾਂਗਾ ਕੁੰਦਨ ਜੀ, ਤੁਸੀਂ ਇਕ ਦੂਜੇ ਤੋਂ ਅਲੱਗ ਰਹਿ ਕੇ ਦੇਖ ਚੁੱਕੇ ਹੋ ਹੁਣ ਦੁਬਾਰਾ ਇਕੱਠੇ ਹੋ ਜਾਓ।”

“ਨਹੀਂ ਨਾਕਸ ਜੀ, ਸਾਡੀ ਆਪਸ ਵਿਚ ਨਹੀਂ ਬਣ ਸਕਣੀ, ਤੁਸੀਂ ਏਤਰਾਂ ਕਰੋ ਕਿ ਇਹ ਸਮਝੌਤਾ ਕਰਾ ਦਿਓ ਕਿ ਦਿੱਲੀ ਵਾਲਾ ਘਰ ਉਹ ਰੱਖ ਲਵੇ ਤੇ ਮਿਡਲਸੈਕਸ ਵਾਲਾ ਮੈਂ ਰੱਖ ਲੈਂਦਾ ਹਾਂ, ਹੁਣ ਉਹਦੇ ਕੋਲ ਆਪਣਾ ਫਲੈਟ ਤਾਂ ਹੈ ਹੀ।”

## 29-ਪ੍ਰਧਾਨਗੀ

ਆਖਰ ਲਿਖਾਰੀ ਸਭਾ ਮਿਡਲਸੈਕਸ ਨੇ ਕੰਮ ਕਰਨਾ ਸ਼ੁਰੂ ਕਰ ਹੀ ਦਿਤਾ। ਕੁੰਦਨ ਨੂੰ ਲਿਖਾਰੀ ਸਭਾ ਦੀ ਪ੍ਰਧਾਨਗੀ ਮਿਲ ਹੀ ਗਈ। ਪ੍ਰਧਾਨਗੀ ਲਈ ਉਹ ਸਾਰੀ ਉਮਰ ਤੜਫਦਾ ਰਿਹਾ ਸੀ। ਅਗਾਂਹਵਧੂ ਲਿਖਾਰੀ ਸਭਾ ਦੀ ਪ੍ਰਧਾਨਗੀ ਲਈ ਤਾਂ ਉਸ ਨੇ ਬਹੁਤ ਸਾਰੇ ਹੱਥ ਕੰਡੇ ਅਜਮਾਏ ਸਨ ਪਰ ਫੇਹਲ ਹੋ ਗਿਆ ਸੀ। ਉਹ ਬਹੁਤ ਖੁਸ਼ ਸੀ। ਉਸ ਨੇ ਆਪਣੇ ਬਿਆਨ ਨਾਲ ਪ੍ਰੈੱਸ-ਨੋਟ ਜਾਰੀ ਕਰ ਦਿਤਾ। ਪ੍ਰੈੱਸ ਨੋਟ ਵਿਚ ਆਪਣੇ ਵਿਰੋਧੀਆਂ ਨੂੰ ਤਾੜਨਾ ਕੀਤੀ ਕਿ ਸਾਹਿਤ ਵਿਰੋਧੀ ਗਤੀਵਿਧੀਆਂ ਬੰਦ ਕਰਨ। ਬਨਫੂਲ ਨੇ ਨਵੀਂ ਸਭਾ ਬਣਾਉਣ ਦੀ ਖ਼ਬਰ ਪੜ੍ਹੀ ਤਾਂ ਉਸ ਨੇ ਕੁੰਦਨ ਨੂੰ ਫੋਨ ਕਰ ਲਿਆ,

“ਵਧਾਈਆਂ ਬਈ ਪ੍ਰਧਾਨ ਬਣਨ ਦੀਆਂ।”

“ਕਾਹਦਾ ਪ੍ਰਧਾਨ, ਸਾਲੀਆਂ ਬੈਹੜਿਆਂ ਦੀਆਂ ਐਵੇਂ ਸ਼ੁਗਲ ਦੀਆਂ ਗੱਲਾਂ ਨੇ!”

“ਬਿਆਨ ਤਾਂ ਬੜਾ ਠੋਕ ਕੇ ਦਿਤੈ ਕਿ ਸਾਹਿਤ ਵਿਰੋਧੀ ਗਤੀਵਿਧੀਆਂ ਬੰਦ ਕਰਨ, ਇਹ ਕਿਹੜੀਆਂ ਹੋਈਆਂ ਬਈ?”

“ਓਹ ਜਿਹੜੇ ਲੋਕ ਖਾਹਮਖਾਹ ਚੰਗੇ ਸਾਹਿਤ ਦਾ ਵਿਰੋਧ ਕਰੀ ਜਾ ਰਹੇ ਨੇ, ਉਹਨਾਂ ਲਈ ਏ।”

“ਚੰਗੇ ਸਾਹਿਤ ਤੋਂ ਤੇਰਾ ਭਾਵ ਤੇਰੇ ਆਪਣੇ ਨਾਵਲ ਤੋਂ ਏ?”

ਬਨਫੂਲ ਨੇ ਸਿੱਧਾ ਹੀ ਸਵਾਲ ਪੁੱਛ ਲਿਆ। ਕੁੰਦਨ ਹੱਸਦਾ ਹੋਇਆ ਬੋਲਿਆ,

“ਅਸਲ ਗੱਲ ਇਹ ਵੇ ਕਿ ਉਹ ਕਾਹਦਾ ਪ੍ਰਧਾਨ ਜਿਹਨੇ ਕੋਈ ਠੋਕਵਾਂ ਜਿਹਾ ਬਿਆਨ ਨਾ ਦਿਤਾ!”

“ਤੈਨੂੰ ਜੋਗੇਂਦਰ ਚੰਗਾ ਮੁੰਡਾ ਮਿਲ ਗਿਆ ਨਾਲ ਨੂੰ।”

ਬਨਫੂਲ ਸਮਝਦਾ ਸੀ ਕਿ ਜੋਗੇਂਦਰ ਨੇ ਕੁੰਦਨ ਦੀ ਕਿਸੇ ਗੱਲ ਦਾ ਵਿਰੋਧ ਨਹੀਂ ਕਰਨਾ। ਜੋਗੇਂਦਰ ਨੂੰ ਸਾਰੇ ਸ਼ਰੀਫ ਜਿਹਾ ਬੰਦਾ ਕਰਕੇ ਜਾਣਦੇ ਸਨ। ਕਿਸੇ ਲਿਖਾਰੀ ਸਭਾ ਦਾ ਸਕੱਤਰ ਬਣਨਾ ਉਸ ਲਈ ਵੀ ਓਨਾ ਮਹੱਤਵ ਹੀ ਰੱਖਦਾ ਸੀ ਜਿੰਨਾ ਕੁੰਦਨ ਲਈ ਪ੍ਰਧਾਨ ਬਣਨਾ। ਪਿਛਲੇ ਸਾਲਾਂ ਵਿਚ ਉਹ ਦੁਕਾਨ ਚਲਾਉਂਦਾ ਰਿਹਾ ਸੀ ਤੇ ਦੁਕਾਨਦਾਰੀ ਵਿਚੋਂ ਅਚਾਨਕ ਘਾਟਾ ਪੈ ਜਾਣ ਕਾਰਨ ਉਹ ਗਰੀਨਫੋਰਡ

ਆ ਟਿਕਿਆ ਸੀ ਤੇ ਹੁਣ ਵਿਹਲਾ ਹੀ ਸੀ। ਦੂਜੇ ਪਾਸੇ ਕੁੰਦਨ ਵੀ ਵਿਹਲਾ। ਜੋਗੇਂਦਰ ਆਏ ਦਿਨ ਕੁੰਦਨ ਦੇ ਘਰ ਆ ਜਾਂਦਾ। ਉਸ ਨੂੰ ਕੁੰਦਨ ਨਾਲ ਗੱਲਾਂ ਕਰਨੀਆਂ ਬਹੁਤ ਚੰਗਾ ਲਗਦਾ ਕਿਉਂਕਿ ਕੁੰਦਨ ਦੀਆਂ ਗੱਲਾਂ ਵਿਚ ਸਿੱਖਣ ਲਈ ਬਹੁਤ ਕੁਝ ਹੁੰਦਾ। ਕੁੰਦਨ ਸਾਹਿਤ ਦੇ ਸਿਧਾਤਾਂ ਦੀਆਂ ਨਵੀਂਆਂ ਨਵੀਆਂ ਗੱਲਾਂ ਉਸ ਨੂੰ ਦੱਸਦਾ। ਇਵੇਂ ਕੁੰਦਨ ਦਾ ਵੀ ਦਿਲ ਲਗਿਆ ਹੋਇਆ ਸੀ। ਨਹੀਂ ਤਾਂ ਇਕੱਲਤਾ ਹੀ ਹਰ ਵੇਲੇ ਉਸ ਨੂੰ ਘੇਰੀ ਰੱਖਦੀ। ਹੁਣ ਉਹ ਦੋਵੇਂ ਰਲ਼ ਕੇ ਸਾਹਿਤਕ ਸਮਾਗਮ ਰਚਾਉਣ ਦੀਆਂ ਵਿਉਂਤਾ ਬਣਾਉਣ ਲੱਗੇ ਤਾਂ ਜੋ ਉਹਨਾਂ ਦੀ ਸਭਾ ਦੀ ਸਾਹਿਤਕ ਹਲਕਿਆਂ ਵਿਚ ਹਾਜ਼ਰੀ ਪੈ ਸਕੇ। ਕੁੰਦਨ ਨੇ ਆਖਿਆ,

"ਆਪਾਂ ਐਸਾ ਪ੍ਰੋਗਰਾਮ ਕਰਾਈਏ ਕਿ ਸਾਰੇ ਦੇਖਦੇ ਰਹਿ ਜਾਣ। ਤੈਨੂੰ ਆਪਣੇ ਭਾਊ ਦੇ ਸਿਰ ਦਾ ਪਤਾ ਹੀ ਏ, ਮੈਂ ਪਰਚਾ ਅਜਿਹਾ ਲਿਖਾਂਗਾ ਕਿ ਕਿਸੇ ਤੋਂ ਜਵਾਬ ਈ ਨਾ ਦੇ ਹਏਗਾ!"

"ਡਾਕਟਰ ਸਾਹਿਬ, ਗੱਲ ਤੁਹਾਡੀ ਠੀਕ ਏ ਪਰ ਅਜਿਹਾ ਪ੍ਰੋਗਰਾਮ ਹੋਵੇ ਕਿ ਆਪਾਂ ਸਾਰੇ ਲੇਖਕਾਂ ਨੂੰ ਸੱਦੀਏ ਤੇ ਸਾਰੇ ਹੀ ਆਉਣ ਤੇ ਆਪਣੇ ਆਪ ਨੂੰ ਪ੍ਰੋਗਰਾਮ ਦਾ ਹਿੱਸਾ ਵੀ ਸਮਝਣ।"

"ਉਹ ਕਿਵੇਂ?"

"ਪਰਚਾ ਇਹੋ ਜਿਹਾ ਹੋਵੇ ਕਿ ਕਿਸੇ ਨਾ ਕਿਸੇ ਤਰ੍ਹਾਂ ਸਭ ਨੂੰ ਹੀ ਜਮ੍ਹਾਂ ਕਰ ਲਿਆ ਜਾਵੇ। ...ਆਪਣਾ ਮਕਸਦ ਸਭ ਨੂੰ ਜੋੜਨਾ ਹੋਵੇ, ਭੁਰ-ਚੁਰ ਨਾਲ ਜੁੜੀ ਰਹੇਗੀ ਤਾਂ ਅਸੀਂ ਵੱਡੇ ਬਣਾਂਗੇ।"

"ਗੱਲ ਤੇਰੀ ਠੀਕ ਏ ਛੋਟੇ ਭਾਊ, ਤੇਰੇ ਤੋਂ ਵਧੀਆ ਇੰਗਲੈਂਡ ਵਿਚ ਕਹਾਣੀਕਾਰ ਹੈ ਨਈਂ ਤੇ ਮੇਰੇ ਤੋਂ ਉਪਰ ਨਾਵਲਕਾਰ, ....ਸਾਲਾ ਬੈਹੜਿਆਂ ਦਾ ਬਲਵੀਰ ਬਾਵਰਾ ਵਿਲਨਹਾਲ ਵਾਲਾ, ਨਿਰਾ ਈ ਝੁਡੂ ਲੇਖਕ ਏ, ਹੁਣ ਮੋਹਣੀ ਉਹਨੂੰ ਚੁੱਕਣ ਲੱਗ ਪਈ ਏ, ...ਅਸਲ ਵਿਚ ਤੈਨੂੰ ਦੱਸਾਂ, ਮੋਹਣੀ ਦੀ ਇਕ ਪ੍ਰੌਬਲਮ ਏ ਕਿ ਉਹ ਹਰ ਵੇਲੇ ਇਕ ਬੰਦੇ ਦੀ ਵਡਿਆਈ ਕਰਦੀ ਰਹਿੰਦੀ ਏ, ਅੱਜਕੱਲ ਉਹਨੂੰ ਇਹ ਕਮੀਨਾ ਬਾਵਰਾ ਲੱਭ ਪਿਆ, ਮੈਂ ਤਾਂ ਇਹਦੇ ਫੋਨ ਨੰਬਰ 'ਤੇ ਈ ਚਿੱਟੀ ਸਿਆਹੀ ਫੇਰ ਦਿਤੀ!"

"ਹੁਣ ਡਾਕਟਰ ਸਾਹਿਬ, ਸੋਚੋ ਕਿ ਪਰਚਾ ਕਿਹੜੇ ਸਬਜੈਕਟ 'ਤੇ ਲਿਖਣਾਂ।"

ਕੁੰਦਨ ਸਿੰਘ ਨੇ ਸਿਗਰਟ ਲਾ ਲਈ, ਦੋ ਕੁ ਮਿੰਟ ਸੋਚ ਕੇ ਬੋਲਿਆ,

"ਨਾਂ ਹੋਵੇ 'ਪਰਵਾਸੀ ਕਹਾਣੀ ਦੇ ਬ੍ਰਿਤਾਂਤ ਦੇ ਨਵੇਂ ਜਾਵੀਏ।' ਮਤਲਬ ਕਿ ਮੇਰੇ ਇਸ ਸਿਧਾਂਤ ਨੂੰ ਦਿਤਿਆਂ ਅੱਠ ਸਾਲ ਹੋ ਗਏ ਤੇ ਅੱਠਾਂ ਸਾਲਾਂ ਵਿਚ ਕਾਫੀ ਕੁਝ ਬਦਲ ਗਿਆ ਏ, ਅੱਪਗ੍ਰੇਡ ਕਰਨ ਵਾਲਾ ਏ, ਇਸੇ ਬਹਾਨੇ ਹੋ ਵੀ ਜਾਏਗਾ।"

"ਇਹਦਾ ਮਤਲਬ ਤੁਹਾਨੂੰ ਸਾਰੀਆਂ ਕਹਾਣੀਆਂ ਦੁਬਾਰਾ ਪੜ੍ਹਨੀਆਂ ਪੈਣਗੀਆਂ।"

"ਓਹ ਨਹੀਂ, ਪੜ੍ਹਨੀਆਂ ਮੋਇਆਂ ਦਾ ਸਿਰ! ...ਸਭ ਕੁਝ ਮੇਰੇ ਇਥੇ ਹੈਗਾ ਏ, ਤੂੰ ਫਿਕਰ ਨਾ ਕਰ!"

ਕੁੰਦਨ ਨੇ ਆਪਣੇ ਸਿਰ ਨੂੰ ਹੱਥ ਲਾਉਂਦਿਆਂ ਕਿਹਾ। ਜੋਗੇਂਦਰ ਕੁਝ ਸੋਚਦੇ ਬੋਲਿਆ,

"ਮੈਂ ਤਾਂ ਪਹਿਲਾਂ ਕਦੇ ਕੋਈ ਪ੍ਰੋਗਰਾਮ ਔਰਗੇਨਾਈਜ਼ ਨਹੀਂ ਕੀਤਾ, ਕੀ ਪਰੋਸੀਜ਼ਰ ਹੁੰਦੈ?"

"ਕੋਈ ਖਾਸ ਨਹੀਂ, ਤੂੰ ਸਭ ਨੂੰ ਏਜੰਡੇ ਦੀ ਤਫਸੀਲ ਦੱਸਦੇ ਹੋਏ ਚਿੱਠੀਆਂ ਕੱਢ ਦੇ, ਜੇ ਕਿਸੇ ਲੇਖਕ ਦਾ ਸਿਰਨਾਵਾਂ ਨਾ ਮਿਲੇ ਤਾਂ ਦੱਸ ਦੇਵੀਂ ਮੈਂ ਲੱਭ ਦੇਵਾਂਗਾ। ਪ੍ਰੋਗਰਾਮ ਦੇ ਨੇੜੇ ਜਾ ਕੇ ਇਕ ਵਾਰੀ ਸਭ ਨੂੰ ਫੋਨ ਕਰ ਦੇਵੀਂ, ਜੇ ਆਪਾਂ ਪ੍ਰੋਗਰਾਮ ਬੇਕਨਫੀਡਲ ਹਾਲ ਵਿਚ ਕਰਾਈਏ ਤਾਂ ਮਹਿੰਗਾ ਪਵੇਗਾ, ਇਸ ਨਾਲੋਂ ਤਾਂ ਬਿਹਤਰ ਆਪਾਂ ਮਾਰਕਸੀਆਂ ਦੇ ਦਫਤਰ ਵਿਚ ਕਰਾ ਲਈਏ, ਤੀਹ ਪੈਂਤੀ ਬੰਦੇ ਉਥੇ ਬੈਠ ਜਾਂਦੇ ਨੇ, ਇੰਨੇ ਕੁ ਲੋਕ ਬਹੁਤ ਹੁੰਦੇ ਨੇ ਸਾਹਿਤਕ ਪ੍ਰੋਗਰਾਮ ਲਈ।"

ਕਾਮਰੇਡ ਇਕਬਾਲ ਸਿੰਘ ਦਾ ਇਕ ਘਰ ਪਾਰਟੀ ਦੇ ਕੰਮਾਂ ਲਈ ਰੱਖਿਆ ਹੋਇਆ ਸੀ। ਕਾਮਰੇਡ ਇਕਬਾਲ ਸਿੰਘ ਦੀ ਰਿਹਾਇਸ਼ ਕੁੰਦਨ ਦੇ ਘਰ ਦੇ ਨਜ਼ਦੀਕ ਹੀ ਸੀ। ਪੁਰਾਣੇ ਦੋਸਤ ਸਨ। ਕੁੰਦਨ ਨੇ ਇਕਬਾਲ ਨੂੰ ਫੋਨ ਕੀਤਾ ਤਾਂ ਉਸ ਨੇ ਇਕ ਦਮ 'ਹਾਂ' ਕਰ ਦਿਤੀ। ਉਹਨਾਂ ਤਰੀਕ ਤੈਅ ਕਰਕੇ ਪ੍ਰੋਗਰਾਮ ਉਲੀਕ ਲਿਆ ਤੇ ਖ਼ਬਰ ਸਾਰੀਆਂ ਅਖ਼ਬਾਰਾਂ ਨੂੰ ਭੇਜ ਦਿਤੀ ਗਈ। ਜੋਗੇਂਦਰ ਇੰਗਲੈਂਡ ਭਰ ਦੇ ਲੇਖਕਾਂ ਦਾ ਵਾਕਫ ਹੈ ਹੀ ਸੀ। ਉਸ ਨੇ ਤਕਰੀਬਨ ਅੱਸੀ ਚਿੱਠੀਆਂ ਲਿਖੀਆਂ। ਉਹ ਸੋਚਦਾ ਸੀ ਕਿ ਜੇ ਚਾਲੀ ਲੋਕ ਵੀ ਆ ਗਏ ਤਾਂ ਬਹੁਤ ਹੋਣਗੇ। ਪ੍ਰੋਗਰਾਮ ਦੇ ਨਜ਼ਦੀਕ ਜਾ ਕੇ ਜੋਗੇਂਦਰ ਨੇ ਸਭ ਨੂੰ ਫੋਨ ਕਰ ਦਿਤੇ। ਇਵੇਂ ਲੇਖਕਾਂ ਨਾਲ ਸਿੱਧਾ ਰਾਬਤਾ ਜੋੜਨਾ ਜੋਗੇਂਦਰ ਨੂੰ ਚੰਗਾ ਚੰਗਾ ਲੱਗ ਰਿਹਾ ਸੀ। ਇਕ ਦਿਨ ਕੁੰਦਨ ਨੇ ਪੁੱਛਿਆ,

"ਮੋਹਣੀ ਨੂੰ ਵੀ ਪਾਈ ਏ ਚਿੱਠੀ?"

"ਹਾਂ ਪਾਈ ਐ, ਕਿਉਂ, ਪਾਉਣੀ ਨਹੀਂ ਸੀ?"

"ਕਿਉਂ ਨਹੀਂ ਪਾਉਣੀ, ਸਭ ਨੂੰ ਪਾ ਪਰ ਜਿਹੜਾ ਮੇਰੇ ਮੂਹਰੇ ਅਟਕਿਆ, ਸੋ ਮੈਂ ਝਟਕਿਆ!"

ਆਖਦਾ ਕੁੰਦਨ ਹੱਸਿਆ।...

ਇਕ ਦਿਨ ਕੁੰਦਨ ਨੇ ਜੋਗੇਂਦਰ ਨੂੰ ਫੋਨ ਕਰ ਕੇ ਆਖਿਆ,

"ਮੈਂ ਪਰਚਾ ਲਿਖ ਲਿਆ, ਆ ਜਾ, ਤੈਨੂੰ ਸੁਣਾਵਾਂ।"

ਜੋਗੇਂਦਰ ਗਿਆ। ਕੁੰਦਨ ਨੇ ਪਰਚਾ ਸੁਣਾਇਆ। ਜੋਗੇਂਦਰ ਤਾਂ ਪਹਿਲਾਂ ਹੀ ਉਸ ਦੀ ਵਿਦਵਤਾ ਦਾ ਕਾਇਲ ਸੀ। ਇਸ ਪਰਚੇ ਵਿਚ ਉਸ ਦੇ ਸਿੱਖਣ ਲਈ ਬਹੁਤ ਸਾਰੀਆਂ ਗੱਲਾਂ ਸਨ। ਕਹਾਣੀ ਲਿਖਣ ਸਮੇਂ ਖਾਸ ਮਸਲੇ ਨੂੰ ਕਿਵੇਂ ਉਭਾਰਨਾ ਹੈ ਤੇ ਸਹਾਇਕ ਮਸਲਿਆਂ ਨੂੰ ਕਿਵੇਂ ਪਿੱਛੇ ਰੱਖਦੇ ਹੋਏ ਵੀ ਪਾਠਕ ਦੀ ਨਜ਼ਰ ਵਿਚ ਲਿਆਉਣਾ ਹੈ, ਪਾਠਕ ਨੂੰ ਕਹਾਣੀ ਪੜ੍ਹਦੇ ਰਹਿਣ ਲਈ ਕਿਵੇਂ ਉਤੇਜਿਤ ਕਰਨਾ ਹੈ; ਇਹ ਸਭ ਕੁੰਦਨ ਦੇ ਪਰਚੇ ਵਿਚੋਂ ਮਿਲਦਾ ਸੀ। ਜੋਗੇਂਦਰ ਸੋਚ ਰਿਹਾ ਸੀ ਕਿ ਕੋਈ ਹੋਰ ਇਸ ਪਰਚੇ ਤੋਂ ਸਿੱਖੇ ਜਾਂ ਨਾ ਪਰ ਉਸ ਦਾ ਘਰ ਪੂਰਾ ਹੋ ਗਿਆ ਸੀ। ਉਸ ਦੀ ਅਗਲੀ ਕਹਾਣੀ ਲਈ ਇਹ ਗੱਲਾਂ ਬਹੁਤ ਸਹਾਈ ਹੋਣੀਆਂ ਸਨ।

ਪੂਰਾ ਗੱਜ-ਵੱਜ ਕੇ ਸਮਾਗਮ ਹੋਇਆ। ਮੋਹਣੀ ਤੋਂ ਬਿਨਾਂ ਸਾਰੇ ਹੀ ਆਏ। ਕੁੰਦਨ ਨੇ ਆਪਣੇ ਪਰਚੇ ਵਿਚ ਕਿਸੇ ਨਾ ਕਿਸੇ ਤਰ੍ਹਾਂ ਇੰਗਲੈਂਡ ਦੇ ਸਾਰੇ ਕਹਾਣੀਕਾਰਾਂ ਦਾ ਜ਼ਿਕਰ ਕੀਤਾ ਸੀ, ਇਸ ਲਈ ਸਾਰੇ ਖੁਸ਼ ਸਨ। ਨਾਲ ਹੀ ਇਹ ਵੀ ਐਲਾਨ ਕਰ ਦਿਤਾ ਸੀ ਕਿ ਅਗਲੇ ਪ੍ਰੋਗਰਾਮ ਵਿਚ ਬ੍ਰਤਾਨਵੀ ਕਵਿਤਾ ਵਿਚਾਰੀ ਜਾਵੇਗੀ। ਸ਼ਰਾਬ ਦਾ ਇੰਤਜ਼ਾਮ ਜੋਗੇਂਦਰ ਨੇ ਕਰ ਲਿਆ ਸੀ ਤੇ ਨਾਲ ਦੇ ਰੈਸਟੋਰੈਂਟ ਤੋਂ ਖਾਣਾ ਵੀ ਮੰਗਵਾ ਲਿਆ ਸੀ। ਕੁਲ ਮਿਲਾ ਕੇ ਸਾਰੇ ਲੇਖਕ ਇਸ ਪ੍ਰੋਗਰਾਮ ਤੋਂ ਪ੍ਰਸੰਨ ਮੁੜੇ। ਸਭ ਨੇ ਇਸ ਨੂੰ ਇਕ ਕਾਮਯਾਬ ਸਮਾਗਮ ਦੱਸਿਆ। ਕੁੰਦਨ ਨੇ ਇਸ ਦੀ ਰਿਪ੍ਰੋਟ ਆਪ ਤਿਆਰ ਕੀਤੀ। ਖੂਬ ਫੁੰਮਣ ਲਾ ਕੇ ਅਖ਼ਬਾਰਾਂ ਨੂੰ ਭੇਜੀ। ਇੰਗਲੈਂਡ ਤੇ ਇੰਡੀਆ ਦੇ ਸਾਹਿਤਕ ਹਲਕਿਆਂ ਵਿਚ ਵੀ ਇਸ ਸਮਾਗਮ ਦੀਆਂ ਗੱਲਾਂ ਹੋਣ ਲੱਗੀਆਂ। ਕੁੰਦਨ ਖੁਸ਼ ਸੀ। ਉਸ ਨੇ ਮੁੜ ਕੇ ਇੰਗਲੈਂਡ ਵਿਚ ਆਪਣੀ ਝੰਡੀ ਗੱਡ ਦਿਤੀ ਸੀ। ਜੋਗੇਂਦਰ ਵੀ ਖੁਸ਼ ਸੀ, ਨਾਲ ਦੀ ਨਾਲ ਉਸ ਦੀ ਵੀ ਬੱਲੇ-ਬੱਲੇ ਹੋ ਰਹੀ ਸੀ। ਕੁੰਦਨ ਨੇ ਆਪਣੇ ਪਰਚੇ ਵਿਚ ਉਸ ਦੇ ਨਾਂ ਦਾ ਜ਼ਿਕਰ ਕਈ ਵਾਰ ਕੀਤਾ ਸੀ। ਕਈ ਲੇਖਕ ਇਹ ਵੀ ਕਹਿ ਰਹੇ ਸਨ ਕਿ ਕੁੰਦਨ ਨਵਾਂ ਚੇਲਾ ਪਾਲ਼ ਰਿਹਾ ਹੈ ਇਸ ਲਈ ਉਸ ਦੀਆਂ ਵਡਿਆਈਆਂ ਮਾਰੀ ਜਾ ਰਿਹਾ ਹੈ।

ਇਸ ਤੋਂ ਤਿੰਨ ਕੁ ਮਹੀਨੇ ਬਾਅਦ ਹੀ ਉਹਨਾਂ ਨੇ ਕਵਿਤਾ ਉਪਰ ਪ੍ਰੋਗਰਾਮ ਕਰਵਾ ਦਿਤਾ। ਪਹਿਲੇ ਪ੍ਰੋਗਰਾਮ ਵਾਂਗ ਹੀ ਇਸ ਵਿਚ ਵੀ ਇੰਗਲੈਂਡ ਭਰ ਦੇ ਲੇਖਕ ਆਏ। ਐਤਕੀਂ ਤਾਂ ਮੋਹਣੀ ਵੀ ਆਈ। ਜੋਗੇਂਦਰ ਨੇ ਮੋਹਣੀ ਨੂੰ ਖਾਸ ਤੌਰ ਤੇ ਫੋਨ ਕੀਤਾ ਸੀ। ਨਾਲ ਹੀ ਨਾਕਸ ਤੇ ਬਲਵੀਰ ਬਾਵਰੇ ਨੂੰ ਵੀ। ਕੁੰਦਨ ਨੇ ਸਾਰੇ ਕਵੀਆਂ ਨੂੰ ਸ਼ਾਮਲ ਕੀਤਾ ਤੇ ਉਹਨਾਂ ਦੀ ਕਵਿਤਾ ਦਾ ਵਿਸਥਾਰ ਵਿਚ ਨਰੀਖਣ ਵੀ ਕੀਤਾ। ਮੋਹਣੀ ਇਸ ਪਰਚੇ ਦੇ ਹੱਕ ਵਿਚ ਬੋਲੀ। ਪਰਚਾ ਸਭ ਨੂੰ ਪਸੰਦ ਸੀ। ਕੁਝ ਲੋਕਾਂ ਨੇ ਐਵੇਂ ਖਾਹਮ-ਖਾਹ ਦੀਆਂ ਟਿਪਣੀਆਂ ਕੀਤੀਆਂ ਜਿਹਨਾਂ ਦਾ ਵੱਡਾ ਮਕਸਦ ਨਹੀਂ ਸੀ। ਕੁਝ ਫਜ਼ੂਲ ਜਿਹੇ ਸਵਾਲ ਵੀ ਉਠਾਏ। ਕੁੰਦਨ ਨੇ ਮੰਚ ਤੋਂ ਕਹਿ ਵੀ ਦਿਤਾ ਕਿ ਇਹ ਸਵਾਲ ਬਿਲਕੁਲ ਨਿਰ-ਆਧਾਰ ਹਨ ਤੇ ਇਹਨਾਂ ਦੇ ਜਵਾਬ ਦੇਣ ਦੀ ਜ਼ਰੂਰਤ ਨਹੀਂ।

ਇਹਨਾਂ ਦੋ ਪ੍ਰੋਗਰਾਮਾਂ ਨਾਲ ਉਹਨਾਂ ਦੀ ਇਹ ਸਭਾ ਚੱਲ ਪਈ। ਹੁਣ ਜੋਗੇਂਦਰ ਅਕਸਰ ਕੁੰਦਨ ਦੇ ਘਰ ਚਲੇ ਜਾਂਦਾ ਤੇ ਉਥੇ ਹੀ ਉਹ ਦਾਰੂ ਪੀਂਦੇ, ਦੁਨੀਆਂ ਭਰ ਦੀਆਂ ਗੱਲਾਂ ਕਰਦੇ। ਕੁੰਦਨ ਹੀਰੋ ਬਣਦਾ ਤੇ ਜੋਗੇਂਦਰ ਉਸ ਦੀ ਹਰ ਗੱਲ 'ਤੇ ਫੁੱਲ ਚੜ੍ਹਾ ਰਿਹਾ ਹੁੰਦਾ। ਹੁਣ ਕੁਝ ਹੋਰ ਦੋਸਤ ਵੀ ਉਹਨਾਂ ਨਾਲ ਜੁੜਨਾ ਚਾਹੁੰਦੇ ਸਨ। ਇਕ ਦਿਨ ਕੁੰਦਨ ਨੇ ਆਖਿਆ,

"ਕਿਉਂ ਨਾ ਆਪਾਂ ਕੁਝ ਮੈਂਬਰ ਭਰਤੀ ਕਰ ਲਈਏ ਤਾਂ ਜੋ ਪ੍ਰੋਗਰਾਮ ਕਰਾਉਣ ਸਮੇਂ ਖਰਚਾ ਵੀ ਕੁਝ ਵੰਡਿਆ ਜਾਵੇ ਤੇ ਸਾਡੀ ਸਭਾ ਵੀ ਭਰੀ ਭਰੀ ਲੱਗੇ।"

"ਡਾਕਟਰ ਸਾਹਿਬ, ਤੁਹਾਨੂੰ ਚੇਤਾ ਐ ਕਿ ਇਕ ਵਾਰ ਤੁਸੀਂ ਪ੍ਰਧਾਨ ਬਣਨ ਲਈ ਕਿੰਨੇ ਪਾਪੜ ਵੇਲੇ ਸੀ ਪਰ ਪ੍ਰਧਾਨਗੀ ਤਾਂ ਇਕ ਪਾਸੇ ਤੁਹਾਨੂੰ ਮੈਂਬਰ ਦੇ ਤੌਰ ਤੇ ਵੀ ਸਭਾ ਵਿਚੋਂ ਕੱਢ ਦਿਤਾ ਗਿਆ ਸੀ।"

ਸੁਣ ਕੇ ਕੁੰਦਨ ਹੱਸਣ ਲੱਗਿਆ ਤੇ ਬੋਲਿਆ,

"ਬੜਾ ਚੇਤਾ ਬਈ ਤੇਰਾ! ...ਸਾਲ਼ਿਆਂ ਬੈਹੜਿਆਂ ਦਿਆਂ ਨੇ ਸਾਨੂੰ ਕੱਢ ਕੇ ਔਹ ਮਾਰਿਆ!"

"ਹੁਣ ਤੁਹਾਡੇ ਹੱਥ ਪ੍ਰਧਾਨਗੀ ਆਈ ਹੋਈ ਐ ਤੇ ਮੇਰੇ ਹੱਥ ਸਕੱਤਰੀ, ਆਪਾਂ ਹੋਰ ਮੈਂਬਰ ਭਰਤੀ ਕਰ ਲਏ ਤਾਂ ਸਾਡੇ ਦੋਹਾਂ ਕੋਲ ਇਹ ਨਹੀਂ ਰਹਿਣੀਆਂ! ...ਸੋਚ ਲਓ!"

"ਛੱਡ ਯਾਰ, ਸਾਨੂੰ ਨਹੀਂ ਹੋਰ ਮੈਂਬਰ ਚਾਹੀਦੇ, ਹਾਂ ਏਤਰਾਂ ਕਰਦੇ ਆਂ ਕਿ ਕੁਝ ਨਾਂ ਘੜ ਲੈਂਨੇ ਆਂ, ਜਦ ਵੀ ਆਪਣੀ ਕਿਸੇ ਮੀਟਿੰਗ ਦੀ ਰਿਪ੍ਰੋਟਿੰਗ ਕਰਨੀ ਹੋਵੇ ਤਾਂ ਉਹ ਨਾਂ ਪਾ ਦਿਤੇ।"

"ਇਹ ਹੋਈ ਨਾ ਡਾਕਟਰਾਂ ਵਾਲੀ ਗੱਲ, ਸਾਨੂੰ ਇਵੇਂ ਹੀ ਕਰਨਾ ਚਾਹੀਦਾ ਏ, ਅਸੀਂ ਮੀਣੇ ਨੂੰ ਕਾਣਾ ਵਲ਼ ਪਾ ਕੇ ਮਿਲ਼ ਹੋਏ ਆਂ ਤੇ ਏਦਾਂ ਈ ਕੰਮ ਚੱਲੀ ਜਾਣ ਦਿਓ।"

"ਅੱਛਾ! ਇਹ ਗੱਲ ਏ ਤਾਂ ਪਾ ਇਕ ਇਕ ਪਟਿਆਲਾ-ਸ਼ਾਹੀ!"

ਜੋਗੇਂਦਰ ਨੇ ਬਹੁਤਾ ਸਮਾਂ ਸ਼ਰਾਬ ਦੀ ਦੁਕਾਨ ਹੀ ਕੀਤੀ ਸੀ ਇਸ ਲਈ ਉਸ ਨੂੰ ਇਸ ਕਾਰੋਬਾਰ ਦੀ ਕਾਫੀ ਸਮਝ ਸੀ। ਉਸ ਨੂੰ ਸ਼ਰਾਬ ਸਹੀ ਕੀਮਤ 'ਤੇ ਮਿਲ ਜਾਂਦੀ ਸੀ। ਕੁੰਦਨ ਵੀ ਹੁਣ ਕਈ ਵਾਰੀ ਪੂਰੀ ਪੇਟੀ ਹੀ ਇਕੱਠੀ ਖਰੀਦ ਲੈਂਦਾ। ਇਵੇਂ ਸਸਤੀ ਪੈਂਦੀ ਸੀ। ਜੋਗੇਂਦਰ ਸ਼ਰਾਬ ਦਾ ਬਕਸਾ ਉਹਦੇ ਘਰ ਲਿਆ ਰੱਖਦਾ ਤਾਂ ਉਹ ਕਹਿੰਦਾ,

"ਦੇਖ ਛੋਟੇ ਭਾਊ, ਤੂੰ ਅਮਰਜੋਤ ਨੂੰ ਨਾ ਦੱਸੀ ਕਿ ਪੂਰੀ ਪੇਟੀ ਗੈਰਜ ਵਿਚ ਪਈ ਏ ਨਹੀਂ ਤਾਂ ਸਾਲ਼ੇ ਬੈਹੜਿਆਂ ਦੇ ਨੇ ਸਾਰੀ ਈ ਪੀ ਜਾਣੀ ਏਂ।"

ਅਮਰਜੋਤ ਹੁਣ ਪੱਕੇ ਤੌਰ 'ਤੇ ਹੀ ਕੁੰਦਨ ਨਾਲ ਰਹਿੰਦਾ ਸੀ। ਉਸ ਨੇ ਆਪਣਾ ਫਲੈਟ ਕਿਰਾਏ 'ਤੇ ਦੇ ਦਿਤਾ ਹੋਇਆ ਸੀ। ਜੋਗੇਂਦਰ ਦਾ ਉਸ ਦੇ ਘਰ ਹੁਣ ਏਨਾ ਆਉਣ ਜਾਣ ਹੋ ਗਿਆ ਸੀ ਕਿ ਉਹ ਅਮਰਜੋਤ ਨੂੰ ਵੀ ਚੰਗੀ ਤਰ੍ਹਾਂ ਜਾਣਦਾ ਸੀ ਤੇ ਕਈ ਵਾਰ ਪਾਇਲ ਨੂੰ ਵੀ ਮਿਲ ਚੁਕਿਆ ਸੀ ਪਰ ਜਦ ਉਸ ਨੂੰ ਪਤਾ ਹੁੰਦਾ ਕਿ ਪਾਇਲ ਉਸ ਨੂੰ ਮਿਲਣ ਆਈ ਹੋਈ ਹੈ ਤਾਂ ਜੋਗੇਂਦਰ ਨਹੀਂ ਸੀ ਆਉਂਦਾ, ਜੇ ਉਸ ਦੇ ਆਏ ਤੇ ਅਚਾਨਕ ਆ ਜਾਂਦੀ ਤਾਂ ਉਹ ਜਲਦੀ ਉਠ ਜਾਂਦਾ ਸੀ। ਕੁੰਦਨ ਇਕੱਠੀ ਸ਼ਰਾਬ ਲੈ ਕੇ ਅਮਰਜੋਤ ਤੋਂ ਲੁਕਾਉਂਦਾ ਫਿਰਦਾ ਪਰ ਜਦ ਆਪ ਦੋ ਹਾੜੇ ਪੀ ਲੈਂਦਾ ਤਾਂ ਕਹਿਣ ਲੱਗਦਾ,

"ਲੈ ਬਈ ਅਮਰਜੋਤ, ਤੇਰੇ ਅੰਕਲ ਨੇ ਪੇਟੀ ਲੈ ਦਿਤੀ ਬਹੁਤ ਸਸਤੀ ਪਰ ਤੂੰ ਓਹਦੇ ਵਿਚੋਂ ਸਿਰਫ ਇਕ ਬੋਤਲ ਹੀ ਲੈਣੀ ਹੋਊ, ਮੈਂ ਗੈਰਿਜ ਦੇ ਖੱਬੇ ਕੋਨੇ ਵਿਚ ਲੁਕੋ ਕੇ ਰੱਖੀ ਏ, ਇਕ ਬੋਤਲ ਲੈ ਕੇ ਬਾਕੀ ਓਤਰਾਂ ਈ ਰਹਿਣ ਦੇਵੀਂ, ਓ ਕੇਅ!"

ਅਮਰਜੋਤ ਜਾ ਕੇ ਸਿਰਫ ਇਕ ਬੋਤਲ ਹੀ ਕੱਢਦਾ। ਉਹ ਸ਼ਰਾਬ ਦਾ ਲਾਲਚੀ ਨਹੀਂ ਸੀ। ਲਗਤਾਰ ਨਹੀਂ ਸੀ ਪੀਂਦਾ। ਉਸ ਨੂੰ ਯਕੀਨ ਸੀ ਕਿ ਕੁੰਦਨ ਉਸ ਦਾ ਵਿਆਹ ਕਰਵਾ ਦੇਵੇਗਾ ਇਸ ਲਈ ਉਹ ਪਿਓ ਦੀ ਤੱਤੀ-ਠੰਡੀ ਵੀ ਸਹਿ ਜਾਂਦਾ ਸੀ।...

ਇਕ ਦਿਨ ਕੁੰਦਨ ਬਨਫੂਲ ਨੂੰ ਮਿਲਣ ਚਲੇ ਗਿਆ। ਬਨਫੂਲ ਨਾਲ ਗੱਲਾਂ ਕਰਦਾ ਦੱਸਣ ਲੱਗਿਆ,

"ਮੈਂ ਬਹੁਤ ਖੁਸ਼ ਆਂ, ਆਪਣੀ ਨੀਂਦੇ ਸੌਨਾਂ ਤੇ ਆਪਣੀ ਨੀਂਦੇ ਉਠਦਾਂ, ਏਸ ਦਿੱਲੀ ਵਾਲੀ ਨੇ ਆ ਕੇ ਮੇਰੀ ਲਾਈਫ ਹੈੱਲ ਕਰ ਦਿਤੀ ਹੋਈ ਸੀ। ਆਹ ਦੇਖ ਫੰਕਸ਼ਨ ਤੇ ਫੰਕਸ਼ਨ ਹੋ ਰਹੇ ਆ, ਹਰ ਗੱਲ ਵਿਚ ਆਪਣੀ ਮਰਜ਼ੀ ਹੁੰਦੀ ਏ, ਪੂਰੀ ਟੌਹਰ ਏ!"

"ਕੁੰਦਨ, ਤੂੰ ਸਦਾ ਈ ਏਨੀ ਟੌਹਰ ਦਾ ਹੱਕਦਾਰ ਰਿਹੈਂ ਪਰ ਤੇਰੇ ਸੁਭਾਅ ਕਾਰਨ ਸਭ ਗੜਬੜ ਹੋ ਜਾਂਦੀ ਐ, ਇਹ ਤਾਂ ਹੁਣ ਤੈਨੂੰ ਸਕੱਤਰ ਚੰਗਾ ਮਿਲ ਗਿਆ, ਇਕੱਲਾ ਤੂੰ ਤਾਂ ਕਦੇ ਸਭਾ ਨਹੀਂ ਚਲਾ ਸਕਦਾ।"

"ਜੋ ਵੀ ਏ ਬਨਫੂਲ, ਹੁਣ ਮੈਂ ਏਨੀ ਇਕੱਲ ਫੀਲ ਨਹੀਂ ਕਰਦਾ।"

"ਇਕੱਲ ਤੂੰ ਫੀਲ ਨਹੀਂ ਕਰਦਾ ਕਿ ਤੇਰੇ ਮੁੰਡਾ ਤੇਰੇ ਨਾਲ ਰਹਿੰਦੈ ਪਰ ਤੂੰ ਓਹਦੇ ਨਾਲ ਕਿਹੜੀ ਭਲੀ ਗੁਜਾਰਦਾਂ, ਮੈਂ ਤੈਨੂੰ ਪਹਿਲਾਂ ਵੀ ਇਕ ਵਾਰੀ ਕਿਹਾ ਸੀ ਕਿ ਅਸਲ ਵਿਚ ਜਦੋਂ ਮਨਜੀਤ ਕੋਰ ਦੀ ਮੌਤ ਹੋਈ ਉਸ ਤੋਂ ਬਾਅਦ ਤੂੰ ਇਕੱਲਾ ਹੋ ਗਿਆ ਸੀ, ਅਸੀਂ ਸਾਰੇ ਈ ਆਪਣੇ ਅਸਲੀ ਸਾਥੀ ਦੀ ਮੌਤ ਤੋਂ ਬਾਅਦ ਇਕੱਲੇ ਹੋ ਜਾਂਦੇ ਆਂ, ਤੂੰ ਆਪਣੀ ਇਕੱਲ ਨੂੰ ਦੁੜਾਉਣ ਲਈ ਕਈ ਕਿਸਮ ਦੇ ਠੁੰਮਣੇ ਦਿੰਦਾਂ ਰਿਹਾਂ; ਕਦੇ ਵਿਆਹ ਕਰਾ ਲਿਆ ਤੇ ਕਦੇ ਪ੍ਰੋਗਰਾਮ ਕਰਾ ਲਿਆ ਪਰ ਜਿਵੇਂ ਮੈਂ ਕਿਹਾ, ਅਸਲ ਲਾਈਫ ਏਹ ਆ ਕਿ ਆਪਣੇ ਮੁੰਡੇ ਨਾਲ ਖੁਸ਼ ਰਹਿ, ਉਹਨੂੰ ਵਿਆਹ ਲੈ, ਪੋਤੇ-ਪੋਤੀਆਂ ਹੋਣਗੀਆਂ ਤਾਂ ਤੂੰ ਖੁਸ਼ ਰਹੇਂਗਾ।"

"ਓ ਭਾਊ, ਹੁਣ ਮੈਂ ਇਤਰਾਂ ਈ ਕਰਨੀ ਆਂ, ਦੇਖੀ ਚੱਲ।"

"ਤੈਨੂੰ ਪਤੈ ਤੇਰੀ ਪ੍ਰੌਬਲਮ ਦਾ, ਤੂੰ ਆਪ ਹੀ ਕਹਿੰਨਾਂ ਹੁੰਨਾਂ ਕਿ ਅੰਦਰਲਾ ਜੇਠੂ!"

"ਜੇਠੂ ਸਾਲ਼ੇ ਬੈਹੜਿਆਂ ਦੇ ਨੂੰ ਮੈਂ ਸਿੱਧਾ ਕਰ ਲਊਂ!"

ਕੁੰਦਨ ਨੇ ਪੂਰੇ ਆਤਮ ਵਿਸ਼ਵਾਸ ਨਾਲ ਕਿਹਾ। ਉਹ ਸਮਝਦਾ ਸੀ ਕਿਕ ਉਸ ਨੂੰ ਆਮ ਗ੍ਰਿਸਥੀ ਬੰਦੇ ਵਾਂਗ ਟੱਬਰ ਵਿਚ ਰਹਿਣਾ ਚਾਹੀਦਾ ਹੈ ਪਰ ਉਹ ਰਹਿ ਨਹੀਂ ਸੀ ਸਕਦਾ। ਉਸ ਦਾ ਟਬੱਰ ਆਮ ਟੱਬਰ ਵਰਗਾ ਰਿਹਾ ਹੀ ਕਿਥੇ ਸੀ। ਪਾਇਲ ਨੇ ਘਰੋਂ ਭੱਜ ਕੇ ਉਸ ਦੀ ਭਾਈਚਾਰੇ ਵਿਚ ਇੱਜ਼ਤ ਰੋਲ ਕੇ ਰੱਖ ਦਿਤੀ ਸੀ। ਮਨਜੀਤ ਕੋਰ ਨੇ ਵਾਰ ਵਾਰ ਉਸ ਉਪਰ ਪੁਲੀਸ ਸੱਦ ਕੇ ਗ੍ਰਿਸਥੀ ਦੀਆਂ ਕੰਧਾਂ ਹਿਲਾ ਦਿਤੀਆਂ ਸਨ। ਉਪਰੋਂ ਦੀ ਉਸ ਦੇ ਖਿਲਾਫ ਜਾਂਦਿਆਂ ਖਾਲਿਸਤਾਨ ਦੇ ਹੱਕ ਵਿਚ ਭਾਸ਼ਨ ਦੇ ਕੇ ਉਸ ਨੂੰ ਪਰੇਸ਼ਾਨ ਕਰ ਰੱਖਿਆ ਸੀ, ਉਹ ਸਾਰੀ ਉਮਰ ਲੋਕਾਂ ਵਿਚ ਇਹ ਪ੍ਰਚਲਤ ਹੀ ਕਰਦੀ ਰਹੀ ਕਿ ਉਹ ਉਸ ਦਾ ਪਾਲਤੂ ਹੈ। ਹੁਣ ਅਮਰਜੋਤ ਭਾਵੇਂ ਉਸ ਦੇ ਨਾਲ ਰਹਿੰਦਾ ਸੀ ਪਰ ਉਸ ਦਾ ਪੂਰਾ ਕਹਿਣਾ ਨਹੀਂ ਸੀ ਮੰਨਦਾ।

ਉਸ ਦੇ ਅਨੁਸਾਰ ਅਮਰਜੋਤ ਇਸ ਘਰ ਨੂੰ ਆਪਣਾ ਘਰ ਬਿਲਕੁਲ ਨਹੀਂ ਸੀ ਸਮਝਦਾ। ਨਾ ਕਦੇ ਉਹ ਨੇ ਘਰ ਦੀ ਸਫਾਈ ਵਲ ਧਿਆਨ ਦਿਤਾ ਸੀ ਤੇ ਨਾ ਹੀ ਘਰ ਦੀਆਂ ਚੀਜ਼ਾਂ ਵਲ। ਖਾਣ ਪੀਣ ਦੀ ਸਾਰੀ ਸ਼ੌਪਿੰਗ ਅਮਰਜੋਤ ਕਰ ਦਿੰਦਾ ਸੀ ਪਰ ਰਹਿਣ ਦਾ ਕਿਰਾਇਆ ਨਹੀਂ ਸੀ ਦਿੰਦਾ ਜਦ ਕਿ ਉਸ ਨੂੰ ਉਸ ਦੇ ਫਲੈਟ ਦਾ ਚੰਗਾ ਭਲਾ ਕਿਰਾਇਆ ਆ ਰਿਹਾ ਸੀ। ਉਸ ਦੇ ਕਮਰੇ ਦੇ ਪਰਦੇ ਬਦਲਣ ਵਾਲੇ ਸਨ, ਕੁੰਦਨ ਦੇ ਕਿੰਨੀ ਵਾਰ ਕਹਿਣ ਤੇ ਉਹ ਨਵੇਂ ਲੈ ਕੇ ਆਇਆ ਸੀ। ਇਵੇਂ ਹੀ ਕਾਰਪੈੱਟ ਵੀ ਬੜੀ ਮੁਸ਼ਕਲ ਨਾਲ ਬਦਲੀ ਸੀ। ਇਕ ਦਿਨ ਕੁੰਦਨ ਨੇ ਆਖਿਆ,

"ਅਮਰਜੋਤ, ਘਰ ਦੀ ਨਵੀ ਵਿੰਡੋ-ਗਲੇਜ਼ਿੰਗ ਹੋਣ ਵਾਲੀ ਏ।"

"ਹਾਂ ਡੈਡ, ਮੈਂ ਵੀ ਫੀਲ ਕਰ ਰਿਹਾਂ।"

"ਫਿਰ ਕਿਉਂ ਨਹੀਂ ਤੂੰ ਸਾਰੇ ਘਰ ਦੀ ਨਵੀਂ ਗਲੇਜ਼ਿੰਗ ਕਰਾ ਲੈਂਦਾ।"

"ਡੈਡ, ਇਹ ਤੁਹਾਡਾ ਘਰ ਐ, ਤੁਸੀਂ ਕਰਾਓ। ਮੈਂ ਤੁਹਾਡੇ ਘਰ ਦਾ ਕੋਈ ਕੰਮ ਨਹੀਂ ਕਰਾ ਸਕਦਾ।"

"ਮੇਰੇ ਤੋਂ ਬਾਅਦ ਇਹ ਤੇਰਾ ਈ ਤਾਂ ਏ।"

"ਡੈਡ, ਯੂ ਮਸਟ ਬੀ ਜੋਕਿੰਗ, ਏਸ ਘਰ ਵਿਚ ਅੱਧ ਤਾਂ ਮੋਹਣੀ ਦਾ ਐ।"

## 30-ਮਹਿਫਲਾਂ

ਹੁਣ ਖੂਬ ਮਹਿਫਲਾਂ ਜੰਮਦੀਆਂ। ਕਦੇ ਜੋਗੇਂਦਰ ਦੇ ਘਰ ਤੇ ਕਦੇ ਕੁੰਦਨ ਦੇ। ਜੋਗੇਂਦਰ ਦੇ ਘਰ ਵਿਚ ਉਸ ਦੀ ਪਤਨੀ ਤੇ ਬੱਚੇ ਵੀ ਸਨ ਇਸ ਲਈ ਬਹੁਤੀ ਖੁਲ੍ਹ-ਖੇਡ ਨਾ ਹੁੰਦੀ। ਜ਼ਿਆਦਾਤਰ ਉਹ ਕੁੰਦਨ ਵੱਲ ਹੀ ਬੈਠਦੇ। ਕਈ ਵਾਰ ਹੋਰ ਦੋਸਤ ਵੀ ਆ ਜਾਂਦੇ। ਕੋਈ ਨਵਾਂ ਲੇਖਕ ਜਾਂ ਪਾਠਕ ਜਿਹੇ ਲੋਕ। ਕੁੰਦਨ ਦੇ ਸਮਕਾਲੀ ਲੇਖਕਾਂ ਵਿਚੋਂ ਬਨਫੂਲ ਤੋਂ ਬਿਨਾਂ ਕੋਈ ਨਹੀਂ ਸੀ ਆਉਂਦਾ। ਕਦੇ ਕਦਾਈਂ ਭੁੱਲਿਆ ਭਟਕਿਆ ਕਾਮਰੇਡ ਇਕਬਾਲ ਆ ਜਾਵੇ ਤਾਂ ਭਾਵੇਂ ਆ ਜਾਵੇ। ਇੰਡੀਆ ਤੋਂ ਆਏ ਲੇਖਕ ਵੀ ਕੁੰਦਨ ਦੇ ਘਰ ਹਾਜ਼ਰੀ ਲਗਵਾਉਣ ਆ ਜਾਂਦੇ। ਇਹਨਾਂ ਦਿਨਾਂ ਵਿਚ ਅਮਰੀਕਾ ਵਿਚ ਕੋਈ ਕਾਨਫਰੰਸ ਹੋਈ ਸੀ, ਉਥੋਂ ਮੁੜਦੇ ਹੋਏ ਲੇਖਕ ਲੰਡਨ ਵਿਚ ਦੀ ਲੰਘਦੇ, ਉਹਨਾਂ ਤਕ ਪਹੁੰਚ ਕਰਦੇ ਤੇ ਮਹਿਫਲ ਜੰਮ ਜਾਂਦੀ। ਸ਼ਰਾਬ ਜੋਗੇਂਦਰ ਲੈ ਆਉਂਦਾ ਤੇ ਖਾਣ ਦਾ ਇੰਤਜ਼ਾਮ ਕੁੰਦਨ ਕਰ ਲੈਂਦਾ ਤੇ ਫਿਰ ਕਈ ਕਈ ਘੰਟੇ ਗੱਪਾਂ ਚਲਦੀਆਂ। ਸਾਹਿਤਕ ਚੁੰਝ-ਚਰਚਾ, ਸ਼ੇਅਰੋ-ਸ਼ਾਇਰੀ ਤੇ ਲਤੀਫੇਬਾਜ਼ੀ। ਕੁੰਦਨ ਮਹਿਫਲ ਦਾ ਦੂਹਲਾ ਬਣਿਆ ਵਿਚਕਾਰ ਬੈਠਾ ਹੁੰਦਾ। ਜ਼ਰਾ ਕੁ ਨਸ਼ੇ ਵਿਚ ਆ ਕੇ ਉਹ ਬੋਲਦਾ,

"ਬਈ ਦੋਸਤੋ, ਇਹ ਮੇਰੀ ਮਹਿਫਲ ਐ ਸੋ ਆਏ ਵਿੱਲ ਕਰੈਕ ਦਾ ਜੋਕ!"

ਸਾਰੇ ਸਮਝਦੇ ਹੁੰਦੇ ਕਿ ਇਸ ਮਹਿਫਲ ਵਿਚ ਕੁੰਦਨ ਦਾ ਵਿਰੋਧ ਨਹੀਂ ਕੀਤਾ ਜਾ ਸਕਦਾ ਬਲਕਿ ਉਸ ਦੀ ਤਾਰੀਫ ਕਰਨੀ ਜ਼ਰੂਰੀ ਹੋਵੇਗੀ। ਕੁਝ ਦੋਸਤ ਉਸ ਨੂੰ ਇਨਾਮ ਨਾ ਮਿਲਣ ਦਾ ਅਫਸੋਸ ਵੀ ਕਰਦੇ। ਕੁੰਦਨ ਉਹਨਾਂ ਨਾਲ ਇਨਾਮ ਲੈਣ ਦੀਆਂ ਤਰਕੀਬਾਂ ਸਾਂਝੀਆਂ

ਕਰਨ ਲੱਗਦਾ। ਦਿੱਲੀ ਦੇ ਲੇਖਕਾਂ ਨੂੰ ਗਾਲ੍ਹਾਂ ਕੱਢਣੀਆਂ ਤਾਂ ਉਸ ਦਾ ਜਿਵੇਂ ਜ਼ਰੂਰੀ ਖਾੱਜਾ ਹੋਵੇ। ਇਹਨਾਂ ਦਿਨਾਂ ਵਿਚ ਉਸ ਦੇ ਮਨ ਉਪਰ ਇਕ ਹੋਰ ਭੂਤ ਸਵਾਰ ਹੋ ਰਿਹਾ ਸੀ ਕਿ ਕਿਸੇ ਤਰ੍ਹਾਂ ਉਸ ਦੇ ਕਿਸੇ ਨਾਵਲ ਉਪਰ ਫਿਲਮ ਬਣ ਜਾਵੇ। ਜੋਗੇਂਦਰ ਦਾ ਇਕ ਦੋਸਤ ਅਸ਼ੋਕ ਮਲਹੋਤਰਾ ਟੈਲੀਵੀਯਨ ਵਿਚ ਕਲਰਕੀ ਦਾ ਕੰਮ ਕਰਦਾ ਸੀ। ਜਦ ਵੀ ਮਿਲਦਾ ਤਾਂ ਕੁੰਦਨ ਉਸ ਆਖਦਾ ਕਿ ਉਹ ਉਸ ਦੇ ਕਿਸੇ ਨਾਵਲ ਉਪਰ ਕੋਈ ਫਿਲਮ ਜਾਂ ਸੀਰੀਅਲ ਬਣਾਉਣ ਦੀ ਕੋਸ਼ਿਸ਼ ਕਰੇ। ਹੋਰ ਵੀ ਕੋਈ ਮੀਡੀਏ ਨਾਲ ਜੁੜਿਆ ਵਿਅਕਤੀ ਮਿਲ ਜਾਂਦਾ ਤਾਂ ਉਸ ਨਾਲ ਆਪਣੀ ਇਹ ਤਮੰਨਾ ਸਾਂਝੀ ਕਰਨ ਬਹਿ ਜਾਂਦਾ।

ਇਕ ਦਿਨ ਕੁੰਦਨ ਦੇ ਘਰ ਦੀ ਡੋਰ-ਬੈੱਲ ਹੋਈ। ਉਸ ਨੇ ਉਠ ਕੇ ਬੂਹਾ ਖੋਹਲਿਆ। ਇਕ ਲੰਮਾ ਜਿਹਾ ਬੰਦਾ ਬਾਹਰ ਖੜਾ ਸੀ। ਸਾਈਕਲ ਉਸ ਦੇ ਕੋਲ ਸੀ। ਉਹ ਬੋਲਿਆ,

"ਮੈਨੂੰ ਲਗਦੈ ਤੁਸੀਂ ਡਾਕਟਰ ਕੁੰਦਨ ਸਿੰਘ ਕੁੰਦਨ ਹੀ ਓ?"

"ਬਿਲਕੁਲ, ਤੁਸੀਂ?"

"ਮੇਰਾ ਨਾਂ ਰਾਜਕੁਮਾਰ ਐ, ਮੈਂ ਯੈਡਿੰਗ ਰਹਿੰਨਾ, ਮੈਂ ਇਕ ਫਿਲਮ ਬਣਾਉਂਣੀ ਚਾਹੁੰਨਾ ਤੁਹਾਡੇ ਨਾਵਲ 'ਤੇ।"

"ਰਾਜਕੁਮਾਰ ਜੀ, ਤੁਸੀਂ ਬਾਹਰ ਕਿਉਂ ਖੜੇ ਓ, ਅੰਦਰ ਆਓ, ਸਾਈਕਲ ਵੀ ਲੈ ਆਓ। ਹਾਂ, ਇਥੇ ਇਕ ਪਾਸੇ ਖੜਾ ਕਰ ਦਿਓ।"

ਰਾਜਕੁਮਾਰ ਉਸ ਦੇ ਮਗਰ ਕਮਰੇ ਵਿਚ ਆ ਗਿਆ। ਕੁੰਦਨ ਨਿੱਤ ਵਾਂਗ ਰਿਵੌਲਵਿੰਗ ਕੁਰਸੀ 'ਤੇ ਬੈਠ ਗਿਆ ਤੇ ਰਾਜਕੁਮਾਰ ਸਾਹਮਣੇ। ਕੁੰਦਨ ਨੇ ਪੁੱਛਿਆ,

"ਸਿਗਰਟ ਲਵੋਂਗੇ?"

"ਜੀ, ਜ਼ਰੂਰ!"

ਕੁੰਦਨ ਨੇ ਆਪਣੀ ਸਿਗਰਟਾਂ ਦੀ ਡੱਬੀ ਵਿਚੋਂ ਇਕ ਸਿਗਰਟ ਦਾ ਸਿਰ ਬਾਹਰ ਨੂੰ ਕੱਢ ਕੇ ਡੱਬੀ ਉਸ ਦੇ ਅੱਗੇ ਕਰ ਦਿਤੀ। ਰਾਜਕੁਮਾਰ ਨੇ ਸਿਗਰਟ ਖਿੱਚ ਲਈ। ਕੁੰਦਨ ਨੇ ਆਪਣੇ ਲਾਈਟਰ ਨਾਲ ਉਸ ਦੀ ਸਿਗਰਟ ਸੁਲਘਾਈ ਪੁੱਛਿਆ,

"ਜੀ, ਰਾਜਕੁਮਾਰ ਜੀ, ਤੁਸੀਂ ਕੀ ਕਹਿ ਰਹੇ ਸੀ?"

"ਦੇਖੋ ਜੀ, ਮੈਂ ਇਕ ਫਿਲਮ ਬਣਾਉਣ ਬਾਰੇ ਸੋਚ ਰਿਹਾਂ, ਤੁਹਾਡੇ ਨਾਵਲ 'ਨਵੇਂ ਨਾਤੇ' ਉਪਰ। ਇਹ ਬਹੁਤ ਪਾਵਰਫੁੱਲ ਨਾਵਲ ਐ, ਜੇ ਤੁਸੀਂ ਇਜਾਜ਼ਤ ਦਿਓਂ ਤਾਂ।"

"ਲਓ ਜੀ, ਏਹਦੇ ਵਿਚ ਇਜਾਜ਼ਤ ਵਾਲੀ ਕਿਹੜੀ ਗੱਲ ਏ, ਜੰਮ ਜੰਮ ਫਿਲਮ ਬਣਾਓ, ...ਵਿਸਕੀ ਲਵੋਗੇ?"

"ਜੀ, ਲੈ ਲਵਾਂਗਾ ਪਰ ਮੈਂ ਬਹੁਤੀ ਨਹੀਂ ਪੀਂਦਾ, ਸਾਈਕਲ ਵੀ ਚਲਾਉਣੈਂ।"

"ਸਾਈਕਲ ਹੀ ਏ, ਕਿਹੜਾ ਹਵਾਈ ਜਹਾਜ਼ ਏ, ਸਾਈਕਲ ਤੋਂ ਬੰਦਾ ਡਿਗੇ ਵੀ ਤਾਂ ਨੇੜੇ ਈ ਡਿਗਦਾ ਏ।"

ਆਖਦਾ ਕੁੰਦਨ ਦੋ ਗਲਾਸ ਚੁੱਕ ਲਿਆਇਆ ਤੇ ਪਾਣੀ ਦਾ ਜੱਗ ਵੀ। ਥੋੜਾ ਨਮਕੀਨ ਤਾਂ ਉਸ ਦੇ ਮੇਜ਼ 'ਤੇ ਹਰ ਵਕਤ ਹੀ ਪਿਆ ਰਹਿੰਦਾ ਸੀ। ਬੋਤਲ ਵੀ ਮੇਜ਼ ਦੇ ਹੇਠ ਹੀ ਲੁਕਵੀਂ ਜਿਹੀ ਰੱਖੀ ਹੁੰਦੀ। ਉਸ ਨੇ ਦੋ ਪੈੱਗ ਬਣਾਏ ਤੇ ਬੋਲਿਆ,

"ਚੀਅਰਜ਼ ਰਾਜਕੁਮਾਰ ਜੀ!"

"ਚੀਅਰਜ਼ ਡਾਕਟਰ ਸਾਹਿਬ, ਤੁਹਾਡੇ ਨਾਵਲ 'ਤੇ ਬਣਨ ਵਾਲੀ ਫਿਲਮ ਦੇ ਨਾਂ। ਡਾਕਟਰ ਸਾਹਿਬ, ਤੁਸੀਂ ਬਹੁਤ ਵੱਡੇ ਲੇਖਕ ਓ, ਤੁਹਾਡਾ ਮੁਕਾਬਲੇ ਦਾ ਇਥੇ ਕੋਈ ਲੇਖਕ ਨਹੀਂ! ਮੈਂ ਬਲਵੀਰ ਬਾਵਰੇ ਦੇ ਨਾਵਲ ਵੀ ਪੜ੍ਹੇ ਨੇ ਪਰ ਤੁਹਾਡੇ ਮੁਹਰੇ ਤਾਂ ਉਹ ਕੁਝ ਵੀ ਨਹੀਂ!"

"ਓ ਯਾਰ ਕਿਥੇ ਭੋਗਪੁਰ ਕਿਥੇ, ਕਾਲਾ ਬਕਰਾ!"

"ਇਹ ਗੱਲ ਨਹੀਂ ਸਮਝਿਆ ਡਾਕਟਰ ਸਾਹਿਬ?"

"ਓ, ਇਹ ਬਹੁਤ ਪੁਰਾਣੀ ਗੱਲ ਏ, ਮੈਂ ਭੋਗਪੁਰ ਦੀ ਮਿੱਲ ਵਿਚ ਕੰਮ ਕਰਦਾ ਸੀ, ਬੜੀਆਂ ਔਰਤਾਂ ਮਿਲਦੀਆਂ ਹੁੰਦੀਆਂ ਸੀ, ਜਿਹੜੀ ਸੁਹਣੀ ਕੁੜੀ ਹੋਣੀ ਉਹਨੇ ਕਹਿਣਾ ਮੈਂ ਭੋਗ ਪੁਰ ਦੀ ਆਂ ਤੇ ਜਿਹੜੀ ਭੱਦੀ ਜਿਹੀ ਹੋਣੀ ਉਹਨੇ ਕਹਿਣ ਦੇਣਾਂ ਕਿ ਮੈਂ ਪਿੰਡ ਕਾਲੇ ਬੱਕਰੇ ਦੀ ਆਂ, ...ਤੇ ਫੇਰ ਅਸੀਂ ਕੁਝ ਮੁੰਡੇ ਇਕ ਵਾਰੀ ਇਲਤ ਕਰਦੇ ਫੜੇ ਗਏ ਤੇ ਕਾਲੇ ਬੱਕਰੇ ਦੇ ਲੋਕਾਂ ਨੇ ਸਾਨੂੰ ਕੁੱਟ ਧਰਿਆ, ਏਹਦੇ ਮੁਕਾਬਲੇ ਭੋਗ ਪਰੁ ਦੇ ਲੋਕ ਸਾਡੀ ਬਹੁਤ ਇੱਜ਼ਤ ਕਰਦੇ ਸੀ, ਸੋ ਭਾਊ ਮੈ ਆਂ ਭੋਗਪੁਰ ਜਿਹਦਾ ਕੋਈ ਮੁਕਾਬਲਾ ਨਹੀਂ ਤੇ ਇਹ ਸਾਲ਼ੇ ਬੈਹੜਿਆਂ ਦੇ ਕਾਲੇ ਬੱਕਰੇ।"

ਰਾਜਕੁਮਾਰ ਗੱਲ ਸੁਣ ਕੇ ਤਾੜੀ ਮਾਰਦਾ ਹੱਸਿਆ ਤੇ ਫਿਰ ਆਪਣਾ ਪੈੱਗ ਚੁੱਕਦਾ ਬੋਲਿਆ,

"ਮੇਰੀ ਬੜੇ ਦੇਰ ਦੀ ਖਾਹਿਸ਼ ਸੀ ਕਿ ਤੁਹਾਨੂੰ ਮਿਲਾਂ ਤੇ ਏਹਦੇ ਬਾਰੇ ਗੱਲ ਅੱਗੇ ਤੋਰਾਂ ਪਰ ਗੱਲ ਲੇਟ ਹੀ ਹੁੰਦੀ ਗਈ। ਤੁਹਾਡੇ ਕਿਸੇ ਨਾ ਕਿਸੇ ਨਾਵਲ 'ਤੇ ਫਿਲਮ ਤਾਂ ਬਹੁਤ ਸਾਲ ਪਹਿਲਾਂ ਬਣ ਜਾਣੀ ਚਾਹੀਦੀ ਸੀ।"

"ਚਲੋ, ਦੇਰ ਆਏ ਦਰੁਸਤ ਆਏ, ਹੁਣ ਵੀ ਬਣ ਜਾਵੇ ਤਾਂ ਬਹੁਤ ਏ।"

ਕੁੰਦਨ ਬਹੁਤ ਖੁਸ਼ ਸੀ। ਉਸ ਨੇ ਜੋਗੇਂਦਰ ਨੂੰ ਫੋਨ ਘੁਮਾਇਆ ਤੇ ਚਾਅ ਵਿਚ ਬੋਲਿਆ,

"ਓ ਕਿਥੇ ਏਂ? ...ਜਲਦੀ ਆ ਜਾ, ਏਧਰ ਤੇਰੇ ਭਰਾ ਦੇ ਨਾਵਲ 'ਤੇ ਫਿਲਮ ਬਣਨ ਲੱਗੀ ਏ!"

ਪਰ ਜੋਗੇਂਦਰ ਉਸ ਵਕਤ ਵਿਹਲਾ ਨਹੀਂ ਸੀ ਇਸ ਕਰਕੇ ਉਹ ਨਾ ਆ ਸਕਿਆ। ਰਾਜਕੁਮਾਰ ਗੱਲਾਂ ਕਰਦਾ ਗਿਆ। ਘੰਟੇ ਕੁ ਵਿਚ ਹੀ ਬੋਤਲ ਖਾਲੀ ਹੋ ਗਈ। ਰਾਜਕੁਮਾਰ ਬੋਲਿਆ,

"ਡਾਕਟਰ ਸਾਹਿਬ, ਆਪਾਂ ਗਲਤੀ ਕਰ ਲਈ, ਬਹੁਤ ਕਾਹਲੀ ਵਿਚ ਪੀ ਲਈ, ਹੁਣ ਕੋਈ ਗੱਲ ਨਹੀਂ ਕਰ ਹੋਣੀ, ਮੈਂ ਕੱਲ ਅਵਾਂਗਾ।"

"ਠੀਕ ਏ ਭਾਊ, ਕੱਲ ਟਾਈਮ ਸਿਰ ਆ ਜਾਵੀਂ।"

"ਤੁਸੀਂ ਫਿਕਰ ਨਾ ਕਰੋ।"

ਰਾਜਕੁਮਾਰ ਆਪਣਾ ਸਾਇਕਲ ਸੰਭਾਲਦਾ ਹੋਇਆ ਬੋਲਿਆ।

ਅਗਲੇ ਦਿਨ ਫਿਰ ਉਹੀ, ਘੰਟਾ-ਦੋ ਘੰਟੇ ਫਿਲਮ ਬਣਾਉਣ ਦੀਆਂ ਗੱਲਾਂ ਹੁੰਦੀਆਂ ਰਹੀਆਂ। ਕਦੇ ਫਿਲਮ ਦੀ ਕਹਾਣੀ ਬਾਰੇ ਗੱਲਾਂ ਹੁੰਦੀਆਂ ਤੇ ਕਦੇ ਇਸ ਦੀ ਸੂਟਿੰਗ ਬਾਰੇ ਤੇ ਕਦੇ ਇਸ ਵਿਚ ਲਏ ਜਾਣ ਵਾਲੇ ਐਕਟਰਾਂ ਬਾਰੇ। ਸ਼ਰਾਬੀ ਹੋਇਆ ਰਾਜਕੁਮਾਰ ਵਾਰ ਵਾਰ ਹੱਥ ਇਵੇਂ ਫੈਲਾ ਲੈਂਦਾ ਜਿਵੇਂ ਡਾਇਰੈਕਸ਼ਨ ਦੇ ਰਿਹਾ ਹੋਵੇ। ਉਸ ਦੇ ਜਾਣ ਤੋਂ ਬਾਅਦ ਕੁੰਦਨ ਜੋਗੇਂਦਰ ਨਾਲ ਇਸ ਬਣ ਰਹੀ ਫਿਲਮ ਬਾਰੇ ਗੱਲਾਂ ਕਰਨ ਲੱਗਦਾ। ਉਸ ਨੇ ਇਹ ਖੁਸ਼ਖਬਰੀ ਬਨਫੂਲ ਨੂੰ ਵੀ ਦੇ ਦਿਤੀ ਸੀ। ਇਵੇਂ ਦਸ ਦਿਨ ਨਿਕਲ ਗਏ। ਇਕ ਦਿਨ ਰਾਜਕੁਮਾਰ ਆਇਆ ਤਾਂ ਕੁੰਦਨ ਕੋਲ ਸ਼ਰਾਬ ਹੈ ਨਾ ਸੀ। ਜੋਗੇਂਦਰ ਨਵਾਂ ਸਟੌਕ ਛੱਡ ਕੇ ਨਹੀਂ ਸੀ ਗਿਆ। ਰਾਜਕੁਮਾਰ ਨੂੰ ਪਤਾ ਚੱਲਿਆ ਤਾਂ ਉਹ ਬੋਲਿਆ,

"ਡਾਕਟਰ ਸਾਹਿਬ, ਅਜ ਆਪਾਂ ਫਿਲਮ ਬਣਾਉਣ ਨੂੰ ਰਹਿਣ ਦਿੰਨੇ ਆਂ, ਵਿਸਕੀ ਦੇ ਡਰੌਪ ਤੋਂ ਬਿਨਾਂ ਫਿਲਮ ਬਣਾਉਣ ਦਾ ਮਜ਼ਾ ਨਹੀਂ ਆਉਣਾ!"

"ਵਿਸਕੀ ਤਾਂ ਕੱਲ ਨੂੰ ਹੀ ਆ ਜਾਣੀ ਆਂ।"

"ਬਸ ਫਿਰ ਕੱਲ ਨੂੰ ਹੀ ਸਹੀ, ਹੁਣ ਮੈਂ ਚੱਲਦਾਂ।"

ਉਸ ਦੇ ਕਹਿਣ ਦੇ ਤਰੀਕੇ ਤੋਂ ਕੁੰਦਨ ਨੂੰ ਜਾਪਿਆ ਕਿ ਇਹ ਬੰਦਾ ਸਹੀ ਨਹੀਂ ਹੈ। ਕੁੰਦਨ ਉਸ ਵਲ ਸ਼ੱਕੀ ਨਜ਼ਰ ਨਾਲ ਦੇਖਣ ਲਗਿਆ ਤਾਂ ਰਾਜਕੁਮਾਰ ਬੋਲਿਆ,

"ਦੇਖੋ ਡਾਕਟਰ ਸਾਹਿਬ, ਫਿਲਮ ਬਣਾਉਣੀ ਕੋਈ ਖਾਲਾ ਜੀ ਦਾ ਵਾੜ੍ਹਾ ਨਹੀਂ ਹੁੰਦਾ!"

"ਮੈਂ ਸੋਚਦਾਂ ਬਈ ਤੇਰੇ ਕੋਲ ਤਾਂ ਸਾਈਕਲ ਵੀ ਟੁੱਟਾ ਹੋਇਆ ਏ ਤੂੰ ਫਿਲਮ ਕਿਥੋਂ ਬਣਾਏਂਗਾ! ਸਾਲ਼ਿਆ ਬੈਹੜਿਆਂ ਦਿਆ, ਤੂੰ ਕਿਤੇ ਫਰੌਡ ਤਾਂ ਨਹੀਂ?"

ਕੁੰਦਨ ਨੇ ਕਿਹਾ ਤੇ ਰਾਜਕੁਮਾਰ ਪੈਰ ਮਲਦਾ ਉਠ ਖੜਿਆ। ਕੁੰਦਨ ਨੇ ਉਸ ਨੂੰ ਕਾਲਰ ਤੋਂ ਫੜਦਿਆਂ ਕਿਹਾ,

"ਸਾਲ਼ਿਆ ਬੈਹੜਿਆਂ ਦਿਆ, ਕੱਢ ਮੇਰੀ ਸ਼ਰਾਬ ਜਿਹੜੀ ਏਨੇ ਦਿਨ ਪੀਂਦਾ ਰਿਹਾਂ!"

"ਕੁੰਦਨ ਜੀ, ਉਹ ਮੈਂ ਫਿਲਮ ਦੇ ਬੱਜਟ ਵਿਚ ਈ ਪਾ ਦੇਵਾਂਗਾ।"

ਆਖਦਾ ਉਹ ਕਾਲਰ ਛੁਡਵਾ ਕੇ ਦੌੜ ਗਿਆ। ਕੁੰਦਨ ਨੂੰ ਖਿਆਲ ਆਇਆ ਕਿ ਕਈ ਵਾਰ ਉਹ ਆਪਣੇ ਨੇੜੇ ਦੀ ਦੁਕਾਨ ਉਪਰ ਖੜ ਕੇ ਵੀ ਕਿੰਨੀ ਕਿੰਨੀ ਦੇਰ ਗੱਲਾਂ ਕਰਦਾ ਰਹਿੰਦਾ ਹੈ, ਕਿਸੇ ਨੇ ਉਥੋਂ ਹੀ ਉਸ ਦੀਆਂ ਗੱਲਾਂ ਸੁਣ ਕੇ ਇਹ ਸ਼ੈਤਾਨੀ ਖੇਹਲੀ ਹੋਵੇਗੀ। ਜੋਗੇਂਦਰ ਆਇਆ ਤਾਂ ਪੁੱਛਣ ਲੱਗਿਆ,

"ਡਾਕਟਰ ਸਾਹਿਬ, ਮਸੋਸੇ ਜਿਹੇ ਬੈਠੇ ਓ?"

"ਓਹ ਭਾਊ, ਅੱਜਕੱਲ ਲੋਕ ਸਾਲ਼ੇ ਬੈਹੜਿਆਂ ਦੇ, ਬਗੈਰ ਤੇਲ ਤੋਂ ਈ ਰਗੜਨਾ ਚਾਹੁੰਦੇ ਨੇ!"

ਉਸ ਨੇ ਪੂਰੀ ਗੱਲ ਨਾ ਦੱਸੀ ਪਰ ਨਾਵਲ ਉਪਰ ਫਿਲਮ ਦਾ ਭੂਤ ਜ਼ਰੂਰ ਕੁਝ ਠੰਡਾ ਪੈ ਗਿਆ।...

ਇਕ ਦਿਨ ਕੁੰਦਨ ਸਿਗਰਟ ਲਾਈ ਬੈਠਾ ਜੋਗੇਂਦਰ ਨਾਲ ਆਪਣੇ ਲਿਖਣ ਦੇ ਤਰੀਕੇ ਬਾਰੇ ਗੱਲ ਕਰ ਰਿਹਾ ਸੀ। ਉਹ ਬੋਲਿਆ,

"ਮੈਂ ਜਦੋਂ ਨਾਵਲ ਲਿਖਦਾਂ ਉਸ ਵਿਚ ਆਪਣਾ ਸੌ ਫੀ ਸਦੀ ਪਾ ਦਿੰਨਾ, ਕੁਝ ਵੀ ਕੋਲ ਨਹੀਂ ਰੱਖਦਾ, ਨਾਵਲ ਲਿਖ ਕੇ ਮੈਂ ਬਿਲਕੁਲ ਖਾਲੀ ਹੋ ਜਾਨਾ। ਇਸੇ ਨੂੰ ਲਿਖਣਾ ਕਹਿੰਦੇ ਨੇ, ਆਹ ਜਿਹੜਾ ਬਲਵੀਰ ਬਾਵਰਾ ਏ, ਮੋਟੇ ਢਿੱਡ ਵਾਲਾ, ਜਿਹਨੂੰ ਅੱਜਕੱਲ ਮੋਹਣੀ ਬਹੁਤਾ ਚੁੱਕ ਰਹੀ ਏ, ਇਹ ਸਾਲ਼ਾ ਬੈਹੜਿਆਂ ਸਾਲ ਹਰਵਰ੍ਹਿਆਈ ਤੀਂਵੀਂ ਆਗੂੰ ਹਰ ਸਾਲ ਨਾਵਲ ਲਿਖ ਮਾਰਦਾ!"

ਜੋਗੇਂਦਰ ਉਸ ਨੂੰ ਬਹੁਤ ਧਿਆਨ ਨਾਲ ਸੁਣ ਰਿਹਾ ਸੀ। ਅਸਲ ਵਿਚ ਅੱਜਕੱਲ ਉਹ ਵੀ ਇਕ ਨਾਵਲ ਲਿਖਣ ਦੀ ਤਿਆਰੀ ਵਿਚ ਸੀ ਪਰ ਉਸ ਨੇ ਕੁੰਦਨ ਨੂੰ ਨਹੀਂ ਸੀ ਦੱਸਿਆ। ਕੁੰਦਨ ਕਹਿੰਦਾ ਜਾ ਰਿਹਾ ਸੀ,

"ਜਦ ਤਕ ਤੁਹਾਡਾ ਅਨੁਭਵ ਨਾ ਹੋਵੇ ਤਦ ਤਕ ਕੁਝ ਨਹੀਂ ਲਿਖਣਾ ਚਾਹੀਦਾ, ਮੰਟੋ ਨੇ ਏਨਾ ਵਧੀਆ ਕਿਉਂ ਲਿਖਿਆ! ਕਿਉਂਕਿ ਉਸ ਦਾ ਫਸਟ-ਹੈਂਡ ਅਨੁਭਵ ਸੀ। ਮੈਂ ਵੀ ਰੰਡੀਆਂ ਦੇ ਕੋਠਿਆਂ ਤੇ ਸੌਂਦਾ ਰਿਹਾਂ। ਕਦੇ ਲਿਖਾਂਗਾ ਜ਼ਰੂਰ ਪਰ ਲੋਕ ਅਖ਼ਬਾਰਾਂ ਦੀਆਂ ਖ਼ਬਰਾਂ ਪੜ੍ਹ ਕੇ ਕਹਾਣੀ ਲਿਖਣ ਬਹਿ ਜਾਂਦੇ ਨੇ, ਸਾਲ਼ੇ ਘਰਾਂ ਵਿਚੋਂ ਨਿਕਲਦੇ ਨਹੀਂ ਤੇ ਲਿਖਣਗੇ ਜਿੱਤਰਾਂ ਹਰ ਵੇਲੇ ਸਫਰ 'ਤੇ ਹੀ ਰਹਿੰਦੇ ਹੋਣ।"

ਫਿਰ ਉਸ ਨੇ ਮੇਜ਼ ਦੇ ਡਰਾਅ ਵਿਚੋਂ ਇਕ ਫਾਈਲ ਕੱਢੀ ਤੇ ਜੋਗੇਂਦਰ ਨੂੰ ਦਿਖਾਉਂਦਾ ਬੋਲਿਆ,

"ਆਹ ਮੈਂ ਨਾਵਲ ਲਿਖਿਆ, ਆਪਣੇ ਦਿੱਲੀ ਵਿਚਲੇ ਕਿਆਮ ਬਾਰੇ, ਸਾਲ਼ਾ ਬੈਹੜਿਆਂ ਦਾ ਉਥੇ ਮੱਖੀ-ਮੱਛਰ ਹੀ ਬਹੁਤ ਸੀ, ਇਹ ਦਿੱਲੀ ਦੇ ਸੋ ਕਾਲਡ ਲੇਖਕ ਵੀ ਮੱਖੀ-ਮੱਛਰ ਵਾਂਗ ਭੀਂ ਭੀਂ ਕਰਦੇ ਫਿਰਦੇ ਨੇ, ਮੈਂ ਸਾਰਾ ਤਜਰੁਬਾ ਏਹਦੇ ਵਿਚ ਪਾਇਆ, ਲੈ ਜਾ ਤੇ ਪੜ੍ਹ ਕੇ ਦੱਸੀਂ।"

ਜੋਗੇਂਦਰ ਨੇ ਨਾਵਲ ਚੁੱਕ ਕੇ ਦੇਖਿਆ ਤੇ ਬੋਲਿਆ,

"ਡਾਕਟਰ ਸਾਹਿਬ, ਇਹ ਤਾਂ ਛੋਟਾ ਜਿਹਾ ਹੀ ਜਾਪਦਾ।"

"ਰਚਨਾ ਛੋਟੀ-ਵੱਡੀ ਦਾ ਕੋਈ ਫਰਕ ਨਹੀਂ ਹੁੰਦਾ, 'ਓਲਡ ਮੈਨ ਐਂਡ ਦ ਸੀ' ਕਿੱਡਾ ਕੁ ਸੀ ਪਰ ਫਿਰ ਵੀ ਵੱਡੇ ਨਾਵਲ ਦਾ ਰੋਅਬ ਜ਼ਰੂਰ ਹੁੰਦਾ ਪਰ ਛੋਟੇ ਦੀ ਵੀ ਮਹੱਤਤਾ ਹੋ ਸਕਦੀ ਏ।"

"ਤੁਹਾਡੇ ਖਿਆਲ ਵਿਚ ਨਾਵਲ ਦੇ ਕਿੰਨੇ ਕੁ ਸਫੇ ਹੋਣੇ ਚਾਹੀਦੇ ਨੇ?"

ਜੋਗੇਂਦਰ ਨੇ ਸਵਾਲ ਕੀਤਾ। ਕੁੰਦਨ ਨੇ ਉਸ ਵਲ ਧਿਆਨ ਨਾਲ ਦੇਖਿਆ ਤੇ ਕਹਿਣ ਲੱਗਿਆ,

"ਤੂੰ ਕਿਤੇ ਨਾਵਲ ਲਿਖਣ ਬਾਰੇ ਤਾਂ ਨਹੀਂ ਸੋਚ ਰਿਹਾ?"

"ਨਹੀਂ ਨਹੀਂ, ਐਸੀ ਕੋਈ ਗੱਲ ਨਹੀਂ।"

“ਤੂੰ ਚੰਗੀ ਭਲੀ ਕਹਾਣੀ ਲਿਖਦਾ ਏਂ ਤੇ ਕਹਾਣੀ ਹੀ ਲਿਖਦਾ ਰਹਿ! ਵੈਸੇ ਤਾਂ ਹਰ ਬੰਦੇ ਕੋਲ ਇਕ-ਦੋ ਨਾਵਲ ਹੁੰਦੇ ਈ ਨੇ ਪਰ ਲਿਖਣ ਦਾ ਵੱਲ ਆਉਣਾ ਚਾਹੀਦਾ ਏ, ਆਹ ਗੁਰਮੁਖ ਸਿੰਘ ਸੰਧੂ, ਜੇਹਨੂੰ ਮੈਂ ਗੁਰਮੂਰਖ ਸਿੰਘ ਸੰਧੂ ਕਹਿੰਨਾ ਹੁੰਨਾ, ਇਕ ਵਾਰੀ ਮੈਨੂੰ ਕਹਿੰਦਾ ਕਿ ਤੇਰਾ ਨਾਵਲ ਕੀ ਐ, ਮੈਂ ਤੈਨੂੰ ਲਿਖ ਕੇ ਦਿਖਾਊਂ, ...ਅੱਜਤੱਕ ਨਹੀਂ ਦਿਖਾਇਆ, ਸੋ ਭਾਊ ਜੋਗੇਂਦਰ, ਲਿਖਣਾ ਵੀ ਸਾਧਨਾ ਏ, ਖਾਸ ਤੌਰ ਤੇ ਨਾਵਲ!”

ਉਸ ਦੀ ਗੱਲ ਸੁਣ ਜੋਗੇਂਦਰ ਨੇ ਨਾਵਲ ਲਿਖਣ ਵਾਲੀ ਆਪਣੀ ਗੱਲ ਵਿਚੇ ਹੀ ਦੱਬ ਲਈ।...

ਇਹਨਾਂ ਦਿਨਾਂ ਵਿਚ ਹੀ ਇੰਡੀਆ ਤੋਂ ਕ੍ਰਿਸ਼ਨ ਕੁਮਾਰ ਆਇਆ। ਕ੍ਰਿਸ਼ਨ ਕੁਮਾਰ ਪੰਜਾਬੀ ਦਾ ਲੇਖਕ ਵੀ ਸੀ ਤੇ ਕੁੰਦਨ ਦਾ ਦੋਸਤ ਵੀ। ਉਸ ਦੇ ਮਾਣ ਵਿਚ ਗਲਾਸਗੋ ਵਿਚ ਇਕ ਸਮਾਗਮ ਰੱਖਿਆ ਗਿਆ। ਜਿਸ ਦੀ ਪ੍ਰਧਾਨਗੀ ਕੁੰਦਨ ਨੇ ਕਰਨੀ ਸੀ। ਜੋਗੇਂਦਰ ਤੇ ਕੁੰਦਨ ਨੇ ਹੀਥਰੋ ਤੋਂ ਗਲਾਸਗੋ ਲਈ ਬੱਸ ਫੜੀ। ਜੋਗੇਂਦਰ ਦੇ ਬੈਗ ਵਿਚ ਕੋਕੇਕੋਲੇ ਦੀ ਦੋ ਲਿਟਰ ਵਾਲੀ ਬੋਤਲ ਵਿਚ ਵਿਸਕੀ ਦੀ ਬੋਤਲ ਰਲਾਈ ਹੋਈ ਸੀ। ਅੱਠ ਘੰਟੇ ਦਾ ਸਫਰ ਸੀ। ਬੱਸ ਵਿਚ ਬੈਠਦਿਆਂ ਹੀ ਕੁੰਦਨ ਨੇ ਗੱਲ ਛੋਹ ਲਈ,

“ਭਾਊ, ਮੇਰੇ ਏਸ ਸਿਰ ਵਿਚ ਬੜਾ ਕੁਝ ਏ, ਮੈਂ ਬੜਾ ਕੁਝ ਕਰਨਾ ਚਾਹੁੰਨਾ, ਲਿਖਣਾ ਚਾਹੁੰਨਾ ਪਰ ਕੋਈ ਵੈਲਿਊ ਨਹੀਂ ਪੈਂਦੀ, ਆਹ ਦੇਖ ਮੇਰੇ ਨਾਵਲ ਨੂੰ ਕਿਸੇ ਨੇ ਨਹੀਂ ਪੁੱਛਿਆ! ...ਹੁਣ ਮੈਂ ਸਕੀਮ ਬਣਾਈ ਬੈਠਾਂ ਇਕ ਨਾਵਲ ਦੀ, ਨਾਂ ਹੋਵੇਗਾ; ‘ਮੈਂ ਆਜ਼ਾਦ ਹਾਂ’। ਇਹ ਮੈਂ ਮੋਹਣੀ ਵਰਗੀਆਂ ਔਰਤਾਂ ਨੂੰ ਲੈ ਕੇ ਲਿਖਣਾਂ, ਇਹ ਚਾਹੁੰਦੀਆਂ ਆਜ਼ਾਦ ਹੋਣਾ ਪਰ ਕੀ ਹੋ ਜਾਂਦੀਆਂ!”

ਫਿਰ ਉਹ ਨਾਵਲ ਦਾ ਤਾਣਾ-ਬਾਣਾ ਸੁਣਾਉਣ ਲੱਗਿਆ। ਜੋਗੇਂਦਰ ਬਹੁਤ ਧਿਆਨ ਨਾਲ ਸੁਣਦਾ ਜਾ ਰਿਹਾ ਸੀ ਤੇ ਨਾਲ ਦੀ ਨਾਲ ਬਾਕੀ ਮੁਸਾਫਿਰਾਂ ਤੋਂ ਪਰਦੇ ਨਾਲ ਇਕ ਇਕ ਗਲਾਸੀ ਵੀ ਪਾਉਂਦਾ ਜਾ ਰਿਹਾ ਸੀ। ਨਸ਼ੇ ਵਿਚ ਆਏ ਕੁੰਦਨ ਦਾ ਸੁਰ ਉੱਚਾ ਹੁੰਦਾ ਗਿਆ। ਅਚਾਨਕ ਬੱਸ ਰੁਕੀ। ਬੱਸ ਦਾ ਅੰਗਰੇਜ਼ ਡਰਾਈਵਰ ਉਹਨਾਂ ਕੋਲ ਆਇਆ ਤੇ ਬੋਲਿਆ,

“ਚਲੋ, ਤੁਸੀਂ ਦੋਨੋਂ ਹੇਠਾਂ ਉਤਰੋ, ਸ਼ਰਾਬੀ ਬੰਦਿਆਂ ਨੂੰ ਅਸੀਂ ਨਹੀਂ ਲੈ ਜਾ ਸਕਦੇ, ਤੁਸੀਂ ਬਾਕੀ ਦੀਆਂ ਸਵਾਰੀਆਂ ਨੂੰ ਤੰਗ ਕਰ ਰਹੇ ਹੋ।”

ਆਖਦੇ ਡਰਾਈਵਰ ਨੇ ਉਹਨਾਂ ਦਾ ਸਮਾਨ ਚੁੱਕਿਆ ਤੇ ਬੱਸ ਤੋਂ ਹੇਠਾਂ ਲੈ ਆਇਆ। ਪਹਿਲਾਂ ਤਾਂ ਕੁੰਦਨ ਸਮਝਿਆ ਹੀ ਨਹੀਂ ਕਿ ਕੀ ਹੋਇਆ, ਜਦ ਸਮਝਿਆ ਤਾਂ ਡਰਾਈਵਰ ਦੀਆਂ ਮਿੰਨਤਾਂ ਕਰਨ ਲੱਗਿਆ। ਜੋਗੇਂਦਰ ਨੇ ਜਾ ਕੇ ਸਵਾਰੀਆਂ ਦੀ ਮੱਦਦ ਮੰਗੀ ਕਿ ਉਹ ਮੁੜ ਕੇ ਸਾਰਾ ਰਾਹ ਗੱਲ ਨਹੀਂ ਕਰਨਗੇ। ਬੜੀ ਮੁਸ਼ਕਲ ਨਾਲ ਡਰਾਈਵਰ ਉਹਨਾਂ ਨੂੰ ਲੈਜਾਣ ਲਈ ਮੰਨਿਆਂ। ਬੱਸ ਵਿਚ ਵਾਪਸ ਬੈਠਦਾ ਕੁੰਦਨ ਬੋਲਿਆ,

“ਅਸਲ ਵਿਚ ਡਰਾਈਵਰ ਨੂੰ ਪਤਾ ਨਹੀਂ ਕਿ ਇਹ ਡਾਕਟਰ ਕੁੰਦਨ ਸਿੰਘ ਕੁੰਦਨ ਨਾਲ ਗੱਲ ਕਰ ਰਿਹਾ।”

“ਡਾਕਟਰ ਸਾਹਿਬ, ਮੈਨੂੰ ਲਗਦਾ ਕਿ ਇਹ ਡਰਾਈਵਰ ਦਿੱਲੀ ਰਹਿ ਕੇ ਆਇਆ ਤੇ ਤੁਹਾਨੂੰ ਜਾਣਦਾ।”

ਜੋਗੇਂਦਰ ਦੀ ਗੱਲ ਸੁਣ ਕੇ ਕੁੰਦਨ ਹੱਸਣ ਲਗਿਆ ਤੇ ਬੋਲਿਆ,

“ਚੱਲ ਹੁਣ ਚੁੱਪ ਕਰ ਜਾਹ, ਕਿਤੇ ਫੇਰ ਨਾ ਸਾਲ਼ਾ ਬੈਹੜਿਆਂ ਦਾ ਲਾਹ ਮਾਰੇ!”

ਗਲਾਸਗੋ ਬਸ ਸਟੌਪ ਉਪਰ ਰੌਣਕੀ ਸਿੰਘ ਲੈਣ ਆਇਆ ਹੋਇਆ ਸੀ। ਰੋਣਕੀ ਸਿੰਘ ਸ਼ਹਿਰ ਦਾ ਜਾਣਿਆਂ-ਪੱਛਾਣਿਆਂ ਵਿਅਕਤੀ ਸੀ। ਉਹਨਾਂ ਦਾ ਉਤਾਰਾ ਉਸ ਦੇ ਘਰ ਹੀ ਸੀ। ਕ੍ਰਿਸ਼ਨ ਕੁਮਾਰ ਵੀ ਉਥੇ ਹੀ ਠਹਿਰਿਆ ਹੋਇਆ ਸੀ। ਸਵੇਰੇ ਦੇ ਤੁਰੇ ਉਹ ਡੂੰਘੀ ਸ਼ਾਮ ਨੂੰ ਗਲਾਸਗੋ ਪੁੱਜੇ ਸਨ। ਰੌਣਕੀ ਸਿੰਘ ਨੇ ਘਰ ਪੁੱਜਦਿਆਂ ਦੇ ਮੂਹਰੇ ਵਿਸਕੀ ਦੀ ਬੋਤਲ ਤੇ ਕੁਝ ਖਾਣ ਲਈ ਰੱਖ ਦਿਤਾ। ਕੁੰਦਨ ਨੇ ਕਿਹਾ,

“ਰੌਣਕੀ ਸਿੰਘ ਜੀ, ਅਸੀਂ ਤੁਹਾਡਾ ਨਾਂ ਬਹੁਤ ਸੁਣਿਆਂ ਤੇ ਅਜ ਦਰਸ਼ਨ ਵੀ ਹੋ ਗਏ, ਅਸੀਂ ਧੰਨ ਹੋ ਗਏ ਆਂ, ਮੈਨੂੰ ਯਕੀਨ ਏਂ ਕਿ ਤੁਸੀਂ ਵੀ ਮੈਨੂੰ ਮਿਲ ਕੇ ਧੰਨ ਹੋ ਗਏ ਹੋਵੋਂਗੇ।”

“ਬਿਲਕੁਲ ਕੁੰਦਨ ਜੀ, ਤੁਹਾਡਾ ਆਉਣਾ ਧੰਨਭਾਗ, ਵੈਸੇ ਆਪਾਂ ਪਹਿਲਾਂ ਵੀ ਕਈ ਵਾਰ ਮਿਲ ਚੁੱਕੇ ਆਂ, ਜਦੋਂ ਆਲਮੀ ਪੰਜਾਬੀ ਕਾਨਫਰੰਸ ਹੋਈ ਸੀ ਤਾਂ ਮਿਲਦੇ ਰਹੇ ਆਂ।”

“ਉਹ ਤਾਂ ਰੌਣਕੀ ਸਿੰਘ ਜੀ ਠੀਕ ਏ ਪਰ ਧੰਨ ਹੋਣ ਜੋਗੇ ਅੱਜ ਮਿਲੇ ਹਾਂ, ਕਿਉਂ ਬਈ ਕ੍ਰਿਸ਼ਨ ਕੁਮਾਰ?”

ਕੁੰਦਨ ਨੇ ਕ੍ਰਿਸ਼ਨ ਕੁਮਾਰ ਤੋਂ ਹਾਮੀ ਭਰਾਈ। ਕ੍ਰਿਸ਼ਨ ਕੁਮਾਰ ਹੱਸਦਾ ਜਾ ਰਿਹਾ ਸੀ। ਰੌਣਕੀ ਸਿੰਘ ਉਠ ਕੇ ਕੁਝ ਲੈਣ ਗਿਆ। ਕ੍ਰਿਸ਼ਨ ਕੁਮਾਰ ਨੇ ਦੱਸਿਆ,

“ਇਹ ਅੱਜਕੱਲ ਇਕੱਲਾ ਈ ਘਰ ਐ, ਮੈਂ ਤਾਂ ਕਿਹਾ ਸੀ ਕਿ ਰੋਟੀ ਪਾਣੀ ਦੀ ਔਖ ਹੋਏਗੀ, ਅਸੀਂ ਕਿਤੇ ਹੋਰ ਰਹਿ ਲੈਨੇਂ ਆਂ ਪਰ ਬੋਲਿਆ ਕਿ ਨਹੀਂ ਤੁਸੀਂ ਸਾਰੇ ਮੇਰੇ ਕੋਲ ਹੀ ਠਹਿਰੋ।”

“ਇਹਦੇ ਬਾਲ ਬੱਚੇ?”

“ਪਤਾ ਨਹੀਂ, ਮੈਂ ਏਹਦੇ ਬਾਰੇ ਬਹੁਤਾ ਨਹੀਂ ਜਾਣਦਾ, ...ਇਕੱਲਾ ਈ ਲੱਗਦਾ।”

ਕ੍ਰਿਸ਼ਨ ਕੁਮਾਰ ਨੂੰ ਵੀ ਉਸ ਬਾਰੇ ਪੂਰੀ ਜਾਣਕਾਰੀ ਨਹੀਂ ਸੀ। ਕੁੰਦਨ ਨੇ ਕੰਧ ਉਪਰ ਇਕ ਔਰਤ ਦੀ ਤਸਵੀਰ ਦੇਖ ਕੇ ਬੋਲਿਆ,

“ਏਹ ਤਾਂ ਬੜੀ ਸੁਹਣੀ ਰੰਨ ਦੀ ਫੋਟੋ ਏ, ਰੌਣਕੀ ਸਿੰਘ ਦੀ ਵਾਈਫ ਜਾਪਦੀ ਏ।”

ਨਾਲ ਦੀ ਇਕ ਹੋਰ ਤਸਵੀਰ ਤੋਂ ਪਤਾ ਚੱਲ ਗਿਆ ਕਿ ਵਾਕਿਆ ਹੀ ਉਸ ਦੀ ਪਤਨੀ ਦੀ ਤਸਵੀਰ ਹੈ। ਕੁੰਦਨ ਬੋਲਿਆ,

“ਲੱਗਦਾ ਏ ਇਹ ਵੀ ਵਿਚਾਰਾ ਮੇਰੇ ਵਾਂਗ ਟਾਈਮ ਤੋਂ ਪਹਿਲਾਂ ਹੀ ਰੰਡਾ ਹੋ ਗਿਆ।”

“ਤੂੰ ਕਾਹਦਾ ਰੰਡਾ ਬਈ, ਤੂੰ ਤਾਂ ਦਿੱਲੀ ਦੀ ਚੋਟੀ ਦੀ ਡਾਕਟਰ ਵਿਆਹ ਲਿਆਇਆਂ!”

“ਕਾਹਦੀ ਵਿਆਹ ਲਿਆਇਆਂ ਯਾਰ, ਮੇਰੇ ਓਹ ਕਿਸੇ ਕੰਮ ਦੀ ਨਹੀਂ, ਮੈਂ ਤਾਂ ਕਾਲ-ਗਰਲਾਂ ਕੋਲ ਪੈਸੇ ਖਰਚ ਖਰਚ ਕੇ ਆਪਣਾ ਟਾਈਮ ਸਾਰਦਾਂ, ਓਹਨੇ ਤਾਂ ਮੇਰੇ ਚਾਅ ਵੀ ਪੂਰੇ ਨਹੀਂ ਕੀਤੇ!”

ਜਦ ਤਕ ਰੌਣਕੀ ਸਿੰਘ ਵੀ ਉਹਨਾਂ ਵਿਚ ਆ ਰਲਿਆ। ਉਹ ਸ਼ਰਾਬ ਨਹੀਂ ਸੀ ਪੀਂਦਾ ਪਰ ਉਹਨਾਂ ਦੀ ਸੇਵਾ ਪੂਰੀ ਕਰ ਰਿਹਾ ਸੀ। ਕੁੰਦਨ ਉਠ ਕੇ ਉਸ ਦੇ ਗਲ਼ ਗਲ ਕੇ ਰੋਂਦਾ ਬੋਲਿਆ,

"ਸਰਦਾਰ ਰੌਣਕੀ ਸਿੰਘ ਜੀ, ਮੈਨੂੰ ਭੈਣ ਜੀ ਦੇ ਤੁਰ ਜਾਣ ਦਾ ਬਹੁਤ ਦੁੱਖ ਏ, ਮੈਂ ਤਾਂ ਇਹੋ ਸੋਚ ਰਿਹਾਂ ਕਿ ਜੇ ਉਹਨਾਂ ਦੀ ਤਸਵੀਰ ਹੀ ਏਨੀ ਸੁਹਣੀ ਏ ਤਾਂ ਆਪ ਕਿੰਨੇ ਸੁੰਦਰ ਹੋਣਗੇ, ਆਏ'ਮ ਰੀਅਲੀ ਸੌਰੀ!"

"ਕੁੰਦਨ ਜੀ, ਕੀ ਜੱਕੜ ਮਾਰਦੇ ਪਏ ਓ, ਮੇਰੀ ਵਾਈਫ ਤਾਂ ਇੰਡੀਆ ਗਈ ਹੋਈ ਏ!"

## 31-ਕਨੇਡਾ

ਕਈ ਵਾਰ ਉਹ ਦੋਵੇਂ ਇੰਡੀਆ ਜਾਂ ਕਨੇਡਾ ਇਕੱਠੇ ਜਾਣ ਦੀਆਂ ਵਿਓਂਤਾਂ ਗੁੰਦਣ ਲੱਗਦੇ ਪਰ ਸਿਰੇ ਕੋਈ ਨਾ ਚੜ੍ਹਦੀ। ਜੋਗੇਂਦਰ ਸੋਚਦਾ ਕਿ ਕੁੰਦਨ ਦੀ ਵਾਕਫੀ ਦਾ ਫਾਇਦਾ ਉਠਾਉਂਦਾ ਉਹ ਪੰਜਾਬੀ ਦੇ ਹੋਰ ਲੇਖਕਾਂ ਨਾਲ ਦੋਸਤੀ ਬਣਾਵੇ। ਉਸ ਦਾ ਆਪਣਾ ਸੁਭਾਅ ਝਿਜਕ ਭਰਿਆ ਸੀ। ਜੋਗੇਂਦਰ ਨੂੰ ਏਨਾ ਪਤਾ ਸੀ ਕਿ ਉਸ ਦੀਆਂ ਕਹਾਣੀਆਂ ਵਿਚ ਦਮ ਸੀ। ਲੋਕ ਉਸ ਦੇ ਨਾਂ ਤੋਂ ਵਾਕਫੀ ਸਨ ਪਰ ਉਹਨਾਂ ਨਾਲ ਰਾਬਤਾ ਕਾਇਮ ਨਹੀਂ ਸੀ ਕਰ ਸਕਿਆ। ਕੁੰਦਨ ਇਸ ਗੱਲ ਵਿਚ ਉਸ ਲਈ ਸਹਾਈ ਹੋ ਸਕਦਾ ਸੀ।

ਇਕ ਦਿਨ ਉਸ ਨੇ ਜੋਗੇਂਦਰ ਨੂੰ ਫੋਨ ਕੀਤਾ,

"ਕੀ ਹੋ ਰਿਹਾ ਏ?"

"ਕੁਝ ਨਹੀਂ ਐਵੇਂ ਕੋਈ ਕਿਤਾਬ ਪੜ੍ਹ ਰਿਹਾਂ।"

ਅਸਲ ਵਿਚ ਜੋਗੇਂਦਰ ਨਾਵਲ ਲਿਖ ਰਿਹਾ ਸੀ। ਉਹ ਇਸ ਨੂੰ ਤੀਜੀ ਵਾਰ ਸੋਧ ਰਿਹਾ ਸੀ। ਤਿੰਨ ਸੌ ਸਫੇ ਦੇ ਨਾਵਲ ਉਪਰ ਉਹ ਚੁੱਪ ਚਾਪ ਮਿਹਨਤ ਕਰੀ ਜਾ ਰਿਹਾ ਸੀ। ਉਹ ਕੁੰਦਨ ਨੂੰ ਦਿਖਾ ਕੇ ਹੈਰਾਨ ਕਰਨਾ ਚਾਹੁੰਦਾ ਸੀ। ਨਾਵਲ ਤਾਂ ਬਹੁਤ ਦੇਰ ਪਹਿਲਾਂ ਵੀ ਉਸ ਨੇ ਇਕ ਲਿਖਿਆ ਸੀ ਪਰ ਉਦੋਂ ਉਸ ਨੂੰ ਜਾਪਿਆ ਸੀ ਕਿ ਨਾਵਲ ਲਿਖਣ ਜੋਗਾ ਅਨੁਭਵ ਹਾਲੇ ਉਸ ਕੋਲ ਨਹੀਂ ਹੈ ਇਸ ਲਈ ਉਹ ਨਾਵਲ ਉਸ ਨੇ ਸੁੱਟ ਦਿਤਾ ਸੀ। ਕੁੰਦਨ ਨੇ ਫਿਰ ਕਿਹਾ,

"ਮੇਰਾ ਭਤੀਜਾ ਆਇਆ ਹੋਇਆ ਏ, ਆ ਜਾ।"

"ਤੁਹਾਡਾ ਕਿਹੜਾ ਭਤੀਜਾ? ਪਹਿਲਾਂ ਤਾਂ ਕਦੇ ਦੱਸਿਆ ਨਹੀਂ?"

"ਓਹ ਇਹ ਵੇ ਹਿਰਦੇਪਾਲ ਕਹਾਣੀਕਾਰ ਤੇ ਐਕਟਰ।"

"ਅੱਛਾ! ਕਨੇਡੇ ਵਾਲਾ।"

ਜੋਗੇਂਦਰ ਨੇ ਹਿਰਦੇਪਾਲ ਦੀਆਂ ਕਹਾਣੀਆਂ ਪੜ੍ਹੀਆਂ ਹੋਈਆਂ ਸਨ ਤੇ ਪਸੰਦ ਵੀ ਸਨ ਪਰ ਕਦੇ ਮਿਲਿਆ ਨਹੀਂ ਸੀ। ਉਸ ਨੇ ਕਾਰ ਚੁੱਕੀ ਤੇ ਕੁੰਦਨ ਦੇ ਘਰ ਜਾ ਪੁੱਜਾ। ਕਿਸੇ ਫਿਲਮ ਦੇ ਹੀਰੋ ਵਰਗਾ ਹਿਰਦੇਪਾਲ ਉਸ ਨੂੰ ਜੱਫੀ ਪਾ ਕੇ ਮਿਲਿਆ ਤੇ ਬੋਲਿਆ,

"ਜੋਗੇਂਦਰ ਜੀ, ਤੁਹਾਡੀ ਕਹਾਣੀ ਦਾ ਮਦਾਹ ਤਾਂ ਮੈਂ ਹਾਂ ਹੀ ਪਰ ਵੈਸੇ ਵੀ ਮੈਂ ਤੁਹਾਡੀ ਬਹੁਤ ਕਦਰ ਕਰਦਾਂ ਕਿਉਂਕਿ ਮੇਰੀ ਭੈਣ ਤੁਹਾਡੇ ਪਿੰਡ ਤੇ ਤੁਹਾਡੇ ਘਰਾਂ ਵਿਚ ਵਿਆਹੀ ਹੋਈ ਐ, ਗੁਰਿੰਦਰ ਨੂੰ ਜਾਣਦੇ ਓ?"

"ਬਿਲਕੁਲ ਜਾਣਦਾਂ, ਸਾਡਾ ਈ ਮੁੰਡਾ ਐ, ਸਾਡੀ ਇਕ ਈ ਫੈਮਲੀ ਐ।"

"ਮੈਂ ਤਾਂ ਆਉਂਦੇ ਨੇ ਚਾਚੇ ਨੂੰ ਕਿਹਾ ਕਿ ਜੋਗੇਂਦਰ ਜੀ ਨੂੰ ਮਿਲ਼ਾ, ਏਹ ਚਾਚੇ ਨਾਲ ਮੇਰਾ ਬਹੁਤਾ ਈ ਪਿਆਰ ਐ, ਦਿੱਲੀ ਮੈਂ ਏਹਦੇ ਕੋਲ ਦੋ ਦਿਨ ਰਿਹਾ ਸੀ।"

"ਏਹਦਾ ਮਤਲਬ ਤੁਹਾਡੀ ਪੁਰਾਣੀ ਵਾਕਫੀ ਐ।"

"ਏਹਦੇ ਨਾਵਲ, ਕਹਾਣੀਆਂ ਸਭ ਪੜ੍ਹੀਆਂ ਮੈਂ, ਇਕ ਇਕ ਕਹਾਣੀ ਆ ਪਲਾਟ ਯਾਦ ਐ ਪਰ ਚਾਚੇ ਦੀ ਅਲੋਚਨਾ ਦਾ ਕੋਈ ਜਵਾਬ ਨਹੀਂ।"

ਹਿਰਦੇਪਾਲ ਆਖਦਾ ਜਾ ਰਿਹਾ ਸੀ। ਕੁੰਦਨ ਨੇ ਕਿਹਾ,

"ਤੈਨੂੰ ਪਤਾ ਕਿ ਹਿਰਦੇਪਾਲ ਐਕਟਰ ਵੀ ਏ ਤੇ ਇਹਨੇ ਇਕ ਆਰਟ ਫਿਲਮ ਬਣਾਈ ਏ, 'ਓਟਾ'।"

"ਹਾਂ, ਮੈਨੂੰ ਪਤਾ ਐ, ਮੈਂ ਓਸ ਫਿਲਮ ਬਾਰੇ ਕਿਤੇ ਪੜ੍ਹਿਆ ਸੀ।"

"ਮੈਂ ਇਕ ਕਾਪੀ ਚਾਚੇ ਨੂੰ ਦੇ ਦਿਤੀ ਐ, ਇਹਦੇ ਕੋਲੋਂ ਲੈ ਕੇ ਦੇਖ ਲੈਣੀ।"

ਹਿਰਦੇਪਾਲ ਮੋਹ ਵਿਚ ਆਇਆ ਕੁੰਦਨ ਨੂੰ ਚਾਚਾ ਕਹਿ ਕੇ ਬੁਲਾ ਰਿਹਾ ਸੀ ਤੇ 'ਤੂੰ' 'ਤੈਨੂੰ' ਨਾਲ ਮੁਖਾਤਬ ਹੋ ਰਿਹਾ ਸੀ ਤੇ ਕੁੰਦਨ ਇਸ ਗੱਲ ਨੂੰ ਬਰਦਾਸ਼ਤ ਕਰੀ ਜਾ ਰਿਹਾ ਸੀ। ਜੋਗੇਂਦਰ ਜ਼ਰਾ ਕੁ ਹੈਰਾਨ ਸੀ ਪਰ ਸੋਚ ਰਿਹਾ ਸੀ ਕਿ ਉਹਨਾਂ ਦਾ ਪੁਰਾਣਾ ਵਾਹ ਹੈ ਸ਼ਾਇਦ ਅਜਿਹਾ ਹੀ ਹੋਵੇਗਾ। ਹਿਰਦੇਪਾਲ ਨੇ ਆਖਿਆ,

"ਜੇ ਕਦੇ ਮੇਰਾ ਦਾਅ ਲਗਿਆ ਤਾਂ ਮੈਂ ਚਾਚੇ ਦੇ ਕਿਸੇ ਨਾਵਲ 'ਤੇ ਫਿਲਮ ਜ਼ਰੂਰ ਬਣਾਊਂਗਾ ਪਰ ਦਾਅ ਲਗਣੈ ਬਾਪੂ ਦੇ ਮਰਨ 'ਤੇ। ਹੁਸ਼ਿਆਰਪੁਰ ਵਿਚ ਜ਼ਮੀਨ ਅੱਜਕੱਲ ਬਹੁਤ ਮਹਿੰਗੀ ਵਿਕਦੀ ਐ।"

ਕਹਿੰਦਾ ਹਿਰਦੇਪਾਲ ਹੱਸਣ ਲੱਗਿਆ। ਕੁਝ ਦੇਰ ਬਾਅਦ ਕੁੰਦਨ ਬੋਲਿਆ,

"ਮੇਰਾ ਭਤੀਜਾ ਮੈਨੂੰ ਕਨੇਡਾ ਆਉਣ ਦਾ ਸੱਦਾ ਦੇ ਰਿਹਾ, ਚੱਲਣਾਂ?"

"ਚਾਚੇ ਨੂੰ ਵੀ ਤੇ ਜੋਗੇਂਦਰ ਜੀ ਤੁਹਾਨੂੰ ਵੀ, ਖੁਲ੍ਹਾ ਸੱਦਾ। ਆਓ, ਮੇਰੇ ਕੋਲ ਰਹੋ ਜਿੰਨਾ ਚਿਰ ਵੀ ਰਹਿਣਾਂ, ਤੁਹਾਡੇ ਲਈ ਦਰ ਖੁਲ੍ਹੇ ਆ, ਉਥੇ ਦੇ ਰਾਈਟਰ ਵੀ ਤੁਹਾਨੂੰ ਉਡੀਕ ਰਹੇ ਆ, ...ਬਾਹਾਂ ਖੋਹਲ ਕੇ!"

ਹਿਰਦੇਪਾਲ ਪੂਰੇ ਚਾਅ ਵਿਚ ਸੀ। ਕੁੰਦਨ ਵੀ ਕਨੇਡਾ ਜਾਣ ਲਈ ਉਤਸ਼ਾਹ ਵਿਚ ਸੀ। ਉਹ ਜੋਗੇਂਦਰ ਨਾਲ ਤਾਂ ਪਹਿਲਾਂ ਹੀ ਇਸ ਬਾਰੇ ਗੱਲ ਕਰ ਚੁੱਕਿਆ ਸੀ, ਸੋ ਜੋਗੇਂਦਰ ਵੀ ਨਾਲ ਜਾਣ ਲਈ ਤਿਆਰ ਹੋ ਗਿਆ। ਹਿਰਦੇਪਾਲ ਦੋ ਕੁ ਦਿਨ ਕੁੰਦਨ ਕੋਲ ਰਹਿ ਕੇ ਚਲੇ ਗਿਆ। ਮਹੀਨੇ ਕੁ ਬਾਅਦ ਕੁੰਦਨ ਤੇ ਜੋਗੇਂਦਰ ਕਨੇਡਾ ਜਾ ਪੁੱਜੇ। ਹਿਰਦੇਪਾਲ ਨੇ ਉਹਨਾਂ ਦੀ ਖੂਬ ਆਓ ਭਗਤ ਕੀਤੀ ਪਰ ਉਹ ਕਹਿੰਦਾ ਉਸ ਨੂੰ 'ਚਾਚਾ ਕੁੰਦਨ' ਹੀ ਸੀ। ਉਹ ਵੈਨਕੋਵਰ ਸ਼ਹਿਰ ਵਿਚ ਕੁਝ ਦਿਨ ਰਹੇ, ਉਥੋਂ ਦੇ ਪੰਜਾਬੀ ਲੇਖਕਾਂ ਵਿਚ ਵੀ ਕੁੰਦਨ ਦਾ ਕਾਫੀ ਪ੍ਰਭਾਵ ਸੀ। ਜੋਗੇਂਦਰ ਦਾ ਨਾਂ ਉਭਰਦੇ ਕਹਾਣੀਕਾਰਾਂ ਵਿਚ ਆਉਂਦਾ ਸੀ। ਹਰ ਸਮਾਗਮ ਵਿਚ ਕੁੰਦਨ ਨੂੰ ਪ੍ਰਧਾਨਗੀ ਮਿਲਦੀ। ਜੇ ਕਿਸੇ ਸੈਸ਼ਨ ਵਿਚ ਕੁਰਸੀ ਤੇ ਨਾ ਵੀ ਬੈਠਾਇਆ ਜਾਂਦਾ ਤਾਂ ਨਸ਼ੇ ਵਿਚ ਆਇਆ ਉਹ ਆਪ ਹੀ ਬੈਠ ਜਾਂਦਾ। ਇਕ ਦਿਨ ਜੋਗੇਂਦਰ ਨੇ ਕਿਹਾ,

"ਡਾਕਟਰ ਸਾਹਿਬ, ਜ਼ਰਾ ਧਿਆਨ ਰੱਖੋ, ਸ਼ਰਾਬ ਪੀ ਕੇ ਤੁਸੀਂ ਗਲਤ ਚੱਲ ਜਾਂਦੇ ਓ, ਤੁਹਾਡੇ ਰੈਪੂਟੇਸ਼ਨ ਦਾ ਸਵਾਲ ਐ।"

"ਆਹ ਜਿਹੜਾ ਸਾਲ਼ਾ ਬੈਹੜਿਆਂ ਦਾ ਮੈਨੂੰ 'ਚਾਚਾ ਚਾਚਾ' ਕਹਿ ਕੇ ਮੇਰਾ ਸਤਿਆਨਾਸ ਕਰੀ ਜਾਂਦਾ ਏਹਦਾ ਮੈਂ ਕੀ ਕਰਾਂ?"

"ਇਹ ਤਾਂ ਤੁਸੀਂ ਹੀ ਉਹਨੂੰ ਅਲਾਓ ਕੀਤਾ।"

"ਮੈਂ ਕਿਹਾ ਸ਼ਾਇਦ ਇਹ ਫਿਲਮ ਬਣਾਵੇ।"

"ਫੇਰ ਹੁਣ ਚੁੱਪ ਰਹੋ, ਬਣ ਲੈਣ ਦਿਓ ਫਿਲਮ।"

ਜੋਗੇਂਦਰ ਨੇ ਹੱਸਦੇ ਹੋਏ ਆਖਿਆ। ਉਹਨਾਂ ਨੇ ਹਫਤਾ ਕੁ ਵੈਨਕੋਵਰ ਕੱਢਿਆ ਤੇ ਫੇਰ ਟਰੰਟੋ ਚਲੇ ਗਏ। ਟਰੰਟੋ ਵਾਲਾ ਜਹਾਜ਼ ਫੜਨ ਲਈ ਉਹ ਵੈਨਕੋਰਵ ਦੇ ਏਅਰ ਪੋਰਟ 'ਤੇ ਖੜੇ ਸਨ। ਕੁੰਦਨ ਨੇ ਬਹੁਤੀ ਸ਼ਰਾਬ ਵੀ ਨਹੀਂ ਸੀ ਪੀਤੀ ਹੋਈ। ਉਹ ਹਿਰਦੇਪਾਲ ਨੂੰ ਬੋਲਿਆ,

"ਮੇਰਾ ਨਾਂ ਡਾਕਟਰ ਕੁੰਦਨ ਸਿੰਘ ਕੁੰਦਨ ਏ, ਤੂੰ ਮੈਨੂੰ ਆਪਣੇ ਘਰ ਰੱਖਿਆ ਪਰ ਮੇਰੀ ਬੇਇਜ਼ਤੀ ਬਹੁਤ ਕੀਤੀ ਏ, ਅਗਾਂਹ ਨੂੰ ਇਵੇਂ ਕਰਨ ਦੀ ਜੁਅਰਤ ਨਾ ਕਰੀ, ਮੈਨੂੰ ਡਾਕਟਰ ਸਾਹਿਬ ਕਹਿ ਕੇ ਬੁਲਾਉਣਾ ਹੋਏਗਾ, ਨਹੀਂ ਤਾਂ ਤੈਨੂੰ ਪਤਾ ਈ ਏ ਕਿ ਮੈਂ ਕਿੱਡਾ ਵੱਡਾ ਅਲੋਚਕ ਆਂ, ਮੈਂ ਤੈਨੂੰ ਲੇਖਕ ਦੇ ਤੌਰ 'ਤੇ ਤਬਾਹ ਕਰ ਕੇ ਰੱਖ ਦੇਊਂ!"

ਹਿਰਦੇਪਾਲ ਖੜਾ ਉਸ ਦੇ ਮੂੰਹ ਵਲ ਦੇਖਦਾ ਜਾ ਰਿਹਾ ਸੀ। ਜੋਗੇਂਦਰ ਕੋਲ ਖੜਾ ਸ਼ਰਮ ਜਿਹੀ ਮਹਿਸੂਸ ਕਰੀ ਜਾ ਰਿਹਾ ਸੀ।...

ਇਕ ਹਫਤਾ ਉਹ ਟਰੰਟੋ ਰਹੇ। ਉਥੋਂ ਦੇ ਲੇਖਕਾਂ ਨੂੰ ਮਿਲੇ। ਵੈਨਕੋਵਰ ਵਾਂਗ ਹੀ ਪ੍ਰੋਗਰਾਮ ਹੁੰਦੇ ਰਹੇ, ਸ਼ਰਾਬ ਦੇ ਦੌਰ ਚਲਦੇ ਰਹੇ। ਵਾਪਸ ਮੁੜਨ ਵੇਲੇ ਕੁੰਦਨ ਨੇ ਕਿਹਾ,

"ਇਹ ਸਾਲ਼ਾ ਬੈਹੜਿਆਂ ਦਾ ਕਨੇਡਾ ਬਕਵਾਸ ਸੀ, ਆਪਣੇ ਅੱਡੇ ਨਾਲ ਦੀ ਰੀਸ ਨਹੀਂ, ...ਚੱਲ ਤੇਰੀ ਵਾਕਫੀ ਹੋ ਗਈ ਦੋਸਤਾਂ ਨਾਲ।"

ਜਦ ਉਹ ਏਅਰਪੋਰਟ ਦੀ ਡਿਊਟੀਫਰੀ ਦੁਕਾਨ ਤੋਂ ਸਮਾਨ ਖਰੀਦ ਰਹੇ ਸਨ ਤਾਂ ਕੁੰਦਨ ਹੱਸਦਾ ਹੋਇਆ ਬੋਲਿਆ,

"ਲੈ ਬਈ ਆਪਣੀ ਧੀ ਪਾਇਲ ਲਈ ਸਿਗਰਟਾਂ ਦੇ ਦੋ ਬੰਡਲ ਅਲੱਗ ਫੜ ਲੈ, ਨਹੀਂ ਤਾਂ ਉਹਨੇ ਮੇਰੀਆਂ ਚੁੱਕ ਕੇ ਲੈ ਜਾਣੀਆਂ। ...ਕੀ ਕਰੀਏ ਯਾਰ ਜਦ ਨਿਆਣੇ ਵਿਗੜ ਜਾਣ ਤਾਂ ਬੰਦਾ ਕੀ ਕਰ ਸਕਦਾ ਏ!"

ਵਾਪਸ ਲੰਡਨ ਪੁੱਜਦਾ ਕੁੰਦਨ ਇਵੇਂ ਥੱਕਿਆ ਹੋਇਆ ਸੀ ਜਿਵੇਂ ਕਈ ਸਾਲਾਂ ਦੀ ਯਾਤਰਾ ਕਰ ਕੇ ਮੁੜਿਆ ਹੋਵੇ ਪਰ ਉਹ ਖੁਸ਼ ਸੀ।...

ਸ਼ਨਿਚਰਵਾਰ ਦਾ ਦਿਨ ਸੀ। ਜੋਗੇਂਦਰ ਤੇ ਕੁੰਦਨ ਬ੍ਰੌਡਵੇਅ ਉਪਰ ਘੁੰਮਣ ਦਾ ਨਿਕਲ ਤੁਰੇ। ਇਵੇਂ ਉਹ ਕਦੇ ਕਦੇ ਕਰਦੇ ਸਨ। ਬ੍ਰੌਡਵੇਅ ਤੇ ਗੇੜਾ ਮਾਰਨ ਨਾਲ ਕਈ ਜਾਣੂੰ ਮਿਲ ਜਾਇਆ ਕਰਦੇ ਸਨ। ਇਵੇਂ ਹੀ ਕੁਝ ਪੁਰਾਣੇ ਦੋਸਤ ਉਹਨਾਂ ਨੂੰ ਘੁੰਮਦੇ ਫਿਰਦੇ ਮਿਲ ਪਏ। ਫਿਰ ਉਹ ਨਹਿਰ ਕੰਢਲੇ ਪੱਬ ਵਿਚ ਜਾ ਬੈਠੇ। ਉਸ ਵੀ ਕੁਝ ਪੱਛਾਣੂ ਬੈਠੇ ਦਿਸ ਪਏ ਸਨ। ਕੁੰਦਨ ਸਭ ਨਾਲ ਦੋ ਦੋ ਗੱਲਾਂ ਕਰਕੇ ਪ੍ਰਸੰਨ ਚਿੱਤ ਹੋ ਗਿਆ। ਪੱਬ ਵਿਚੋਂ ਉਠ ਜਦ ਜੋਗੇਂਦਰ ਘਰ ਨੂੰ ਜਾਣ ਲਈ ਤੁਰਿਆ ਤਾਂ ਕੁੰਦਨ ਬੋਲਿਆ,

"ਆ ਜਾਹ, ਮੇਰੇ ਵਲ ਈ ਚਲਦੇ ਆਂ, ਅਮਰਜੋਤ ਲੈਂਬ ਬਣਾ ਰਿਹਾ ਏ, ਦੋਨੋਂ ਭਰਾ ਦੋ ਦੋ ਗਲਾਸੀਆਂ ਲਾਵਾਂਗੇ ਤੇ ਨਾਲ ਦੋ ਦੋ ਪੀਸ ਲੈਂਬ ਦੇ।"

"ਡਾਕਟਰ ਸਾਹਿਬ, ਮੈਂ ਜ਼ਰਾ ਵਾਈਫ ਨੂੰ ਲੈ ਕੇ ਕਿਤੇ ਜਾਣਾਂ।"

"ਓਹ ਘੰਟਾ ਠਹਿਰ ਕੇ ਚਲੇ ਜਾਈਂ, ਕਿਹੜੇ ਕਿਸੇ ਕਾਹਲੀ ਦੇ ਕੰਮ ਜਾਣਾਂ!"

ਉਹ ਦੋਵੇਂ ਹੀ ਕੁੰਦਨ ਦੇ ਘਰ ਆ ਗਏ। ਹਾਲੇ ਅੱਧਾ ਕੁ ਘੰਟਾ ਹੀ ਬੈਠਿਆਂ ਨੂੰ ਹੋਇਆ ਸੀ ਕਿ ਪਾਇਲ ਆ ਗਈ। ਜੋਗੇਂਦਰ ਬੋਲਿਆ,

"ਚੰਗਾ ਡਾਕਟਰ ਸਾਹਿਬ, ਮੈਂ ਚਲਦਾਂ, ਤੁਸੀਂ ਹੁਣ ਬੈਠੋ।"

"ਨਹੀਂ ਯਾਰ, ਤੂੰ ਵੀ ਸਾਡਾ ਫੈਮਿਲੀ ਮੈਂਬਰ ਈ ਐਂ, ਓਨਾ ਤਾਂ ਮੈਨੂੰ ਇਹਨਾਂ ਦੋਨਾਂ 'ਤੇ ਯਕੀਨ ਨਹੀਂ ਜਿੰਨਾ ਤੇਰੇ 'ਤੇ ਏ।"

ਕੁੰਦਨ ਨੇ ਜੋਗੇਂਦਰ ਦਾ ਹੱਥ ਫੜ ਕੇ ਬੈਠਾ ਲਿਆ। ਪਾਇਲ ਨੂੰ ਉਹ ਪਹਿਲਾਂ ਵੀ ਮਿਲ ਚੁੱਕਿਆ ਸੀ। ਉਸ ਦੀ ਬੋਲਬਾਣੀ ਵਧੀਆ ਸੀ। ਪੰਜਾਬੀ ਵੀ ਸੁਹਣੀ ਬੋਲ ਲੈਂਦੀ ਸੀ। ਉਸ ਨੇ ਕਪੜੇ ਹਮੇਸ਼ਾ ਦੀ ਤਰ੍ਹਾਂ ਅਜੀਬ ਜਿਹੇ ਪਾਏ ਹੋਏ ਸਨ, ਲੱਕ ਤਕ ਜੰਪਰ ਤੇ ਲੱਤਾਂ ਵਿਚ ਕਾਲੇ ਰੰਗ ਦੀਆਂ ਟਾਈਟਸ। ਪਿਛਲੇ ਦਿਨੀ ਰਸ਼ਪਾਲ ਉਸ ਨੂੰ ਮਿਲਿਆ ਸੀ ਤਾਂ ਦੱਸਦਾ ਸੀ ਕਿ ਟੈਕਸੀ ਚਲਾਉਂਦੇ ਸਮੇਂ ਪਾਇਲ ਨੂੰ ਅਕਸਰ ਉਹ ਲਾਲ ਬੱਤੀ ਵਾਲੇ ਇਲਾਕੇ ਵਿਚ ਦੇਖਦਾ ਹੈ। ਜੋਗੇਂਦਰ ਨੂੰ ਲੱਗਦਾ ਸੀ ਕਿ ਰਸ਼ਪਾਲ ਦਾ ਇਲਜ਼ਾਮ ਕਿਸੇ ਈਰਖਾ ਜਾਂ ਗੁੱਸੇ ਵਿਚੋਂ ਨਿਕਲਿਆ ਹੋਇਆ ਹੈ। ਕਿਉਂਕਿ ਪਾਇਲ ਕੋਲ ਤਾਂ ਚੰਗੀ ਭਲੀ ਕੌਂਸਲ ਵਿਚ ਨੌਕਰੀ ਸੀ, ਆਪਣਾ ਫਲੈਟ ਵੀ ਸੀ, ਉਸ ਨੂੰ ਅਜਿਹੇ ਕੰਮਾਂ ਵਿਚ ਪੈਣ ਦੀ ਕੀ ਲੋੜ ਸੀ।

ਪਾਇਲ ਤੇ ਅਮਰਜੋਤ ਦੂਜੇ ਕਮਰੇ ਵਿਚ ਸਨ ਤੇ ਕਿਸੇ ਗੱਲੋਂ ਲੜਨ ਲੱਗੇ। ਕੁੰਦਨ ਜੋਗੇਂਦਰ ਨੂੰ ਦੱਸਣ ਲੱਗਿਆ,

"ਇਹ ਮੁੰਡਾ ਆਪਣੀ ਭੈਣ ਨੂੰ ਭੋਰਾ ਨਹੀਂ ਝੱਲਦਾ।"

ਪਾਇਲ ਉਹਨਾਂ ਕੋਲ ਆ ਕੇ ਬੈਠ ਗਈ ਤੇ ਕੁੰਦਨ ਨੂੰ ਬੋਲੀ,

"ਡੈਡ, ਤੁਸੀਂ ਫੇਰ ਸ਼ਰਾਬ ਪੀ ਲਈ, ਮੈਂ ਤੁਹਾਨੂੰ ਰੋਕਿਆ ਸੀ, ਫੇਰ ਕਿਉਂ?"

"ਕੋਈ ਗੱਲ ਨਹੀਂ ਕੁੜੀਏ, ਅਜ ਤੇਰਾ ਅੰਕਲ ਆ ਗਿਆ ਏਸ ਕਰਕੇ, ਇਸੇ ਅੰਕਲ ਨੇ ਤੈਨੂੰ ਸਿਗਰਟਾਂ ਲਿਆ ਕੇ ਦਿਤੀਆਂ ਸੀ।"

"ਓ, ਥੈਂਕਸ ਅੰਕਲ!"

ਪਾਇਲ ਜੋਗੇਂਦਰ ਨੂੰ ਬੋਲੀ। ਜੋਗੇਂਦਰ ਨੇ ਇਸ਼ਾਰੇ ਨਾਲ ਹੀ ਕਿਹਾ ਕਿ ਇਸ ਵਿਚ ਕਿਹੜੀ ਗੱਲ ਹੈ। ਕੁੰਦਨ ਨੇ ਇਕ ਪੈੱਗ ਪਾਇਲ ਲਈ ਬਣਾਇਆ ਤੇ ਉਸ ਦੇ ਹੱਥ ਵਿਚ ਦਿੰਦਾ ਬੋਲਿਆ,

"ਮੇਰੀ ਕੁੜੀ ਬਹੁਤ ਵਿਗੜੀ ਹੋਈ ਏ, ਬਹੁਤ ਨੌਟੀ ਏ! ਛੋਟੀ ਹੁੰਦੀ ਤਾਂ ਬਹੁਤ ਈ ਸ਼ਰਾਰਤੀ ਹੁੰਦੀ ਸੀ!"

"ਡੈਡ, ਤੁਸੀਂ ਵੀ ਘੱਟ ਨਹੀਂ ਸੀ ਹੁੰਦੇ, ਕਹੋਂ ਤਾਂ ਤੁਹਾਡੀ ਕੋਈ ਸ਼ਰਾਰਤ ਚੇਤੇ ਕਰਾਵਾਂ?"

"ਨਹੀਂ, ਅੱਜ ਰਹਿਣ ਦੇ, ਫੇਰ ਕਿਸੇ ਦਿਨ ਸਹੀ।"

ਹੱਸਦਾ ਹੋਇਆ ਕੁੰਦਨ ਸਿੰਘ ਬੋਲਿਆ ਤੇ ਫਿਰ ਪੁੱਛਿਆ,

"ਅਮਰਜੋਤ ਕਿਉਂ ਲੜ੍ਹਦਾ ਏ?"

ਪਾਇਲ ਨੇ ਇਕ ਵਾਰੀ ਜੋਗੇਂਦਰ ਵੱਲ ਦੇਖਿਆ ਕਿ ਘਰ ਦੀ ਕੋਈ ਗੱਲ ਉਸ ਦੇ ਸਾਹਮਣੇ ਕੀਤੀ ਜਾਵੇ ਜਾਂ ਨਾ। ਉਸ ਨੂੰ ਪਤਾ ਸੀ ਕਿ ਕੁੰਦਨ ਹਰ ਵੇਲੇ ਹੀ ਜੋਗੇਂਦਰ ਦੀਆਂ ਗੱਲਾਂ ਕਰਦਾ ਰਹਿੰਦਾ ਸੀ, ਇਸ ਲਈ ਹੁਣ ਉਹ ਕੋਈ ਓਪਰਾ ਨਹੀਂ ਸੀ। ਉਹ ਬੋਲੀ,

"ਕਹਿੰਦੈ ਕਿ ਡੈਡੀ ਮੇਰੇ ਵਿਆਹ ਲਈ ਫਿਕਰਵੰਦ ਨਹੀਂ।"

"ਓ ਯਾਰ, ਮੈਂ ਬਹੁਤ ਫਿਕਰਵੰਦ ਆਂ, ਪਿਓ ਆਂ ਆਖਰ, ਹੁਣ ਮੈਂ ਆਪ ਤਾਂ ਇਹਦੇ ਲਈ ਲਾਲ ਸੂਟ ਪਾਉਣੋਂ ਰਿਹਾ!"

ਉਸ ਦੀ ਗੱਲ ਸੁਣ ਕੇ ਅਮਰਜੋਤ ਵੀ ਆ ਗਿਆ। ਉਸ ਨੇ ਕਿਹਾ,

"ਡੈਡ, ਮੈਂ ਇਹ ਗੱਲ ਨਹੀਂ ਕਹਿੰਦਾ, ਮੈਂ ਕਹਿੰਨਾਂ ਕਿ ਜੇ ਮੌਮ ਜੀਉਂਦੀ ਹੁੰਦੀ ਤਾਂ ਹੁਣ ਤਕ ਮੇਰਾ ਵਿਆਹ ਹੋ ਗਿਆ ਹੋਣਾ ਸੀ।"

"ਓ ਸਾਲ਼ਿਆ ਬੈਹੜਿਆਂ ਦਿਆ, ਤੂੰ ਓਸ ਗੰਦੀ ਜਨਾਨੀ ਨੂੰ ਹਾਲੇ ਵੀ ਚੇਤੇ ਕਰਦਾ ਏਂ, ਓਹ ਤਾਂ ਤੇਰੀ ਪੱਕੀ ਦੁਸ਼ਮਣ ਸੀ, ਯਾਦ ਭੁੱਲ ਗਿਆ! ਮਹੀਨਾ ਮਹੀਨਾ ਭਰ ਤਾਂ ਉਹ ਤੇਰੀ ਰੋਟੀ ਨਹੀਂ ਸੀ ਬਣਾਉਂਦੀ, ਕਪੜੇ ਨਹੀਂ ਸੀ ਧੋਂਦੀ, ਭੁੱਲ ਗਿਆਂ?"

ਕੁੰਦਨ ਦਾ ਗੁੱਸਾ ਵਧ ਰਿਹਾ ਸੀ। ਉਹ ਕਹਿੰਦਾ ਜਾ ਰਿਹਾ ਸੀ,

"ਤੂੰ ਤਾਂ ਮੇਰਾ ਕੀਤਾ ਕਰਾਇਆ ਖੂਹ ਵਿਚ ਪਾ ਦਿਤਾ, ਕਿੰਨੇ ਰਿਸ਼ਤੇ ਤੈਨੂੰ ਆਏ, ਤੂੰ ਠਕਰਾਉਂਦਾ ਰਿਹਾ, ਸਾਲ਼ਿਆ ਬੈਹੜਿਆਂ ਦਿਆ, ਤੇਰੀ ਸ਼ਕਲ ਹੈਗੀ ਗੁਲਸ਼ਨ ਗਰੋਵਰ ਵਰਗੀ ਤੇ ਸਮਝਦਾ ਤੂੰ ਆਪਣੇ ਆਪ ਨੂੰ ਹੀਰੋ ਏਂ, ...ਬਈ ਬੰਦਾ ਜਿਹੋ ਜਿਹੀ ਕੁੜੀ ਮਿਲ ਗਈ ਵਿਆਹ ਕਰਾ ਕੇ ਵਿਹਲਾ ਹੋਵੇ, ਹੁਣ ਨੂੰ ਤਾਂ ਦੋ ਨਿਆਣਿਆਂ ਦਾ ਪਿਓ ਹੁੰਦਾ!"

ਕੁੰਦਨ ਉੱਚੀ ਆਵਾਜ਼ ਵਿਚ ਬੋਲ ਰਿਹਾ ਸੀ। ਹੁਣ ਅਮਰਜੋਤ ਵੀ ਉਸ ਦੇ ਬਰਾਬਰ ਬੋਲਣ ਲੱਗਿਆ ਤੇ ਪੁਰਾਣੇ ਤਾਹਨੇ ਮਿਹਣੇ ਦੇਣ ਰਿਹਾ ਸੀ। ਜੋਗੇਂਦਰ ਕੁੰਦਨ ਨੂੰ ਉਠਾ ਕੇ ਮੂਹਰਲੇ ਕਮਰੇ ਵਿਚ ਲੈ ਗਿਆ ਤੇ ਪਾਇਲ ਅਮਰਜੋਤ ਨੂੰ ਚੁੱਪ ਕਰਾਉਣ ਲੱਗੀ। ਜੋਗੇਂਦਰ ਨੇ ਕਿਹਾ,

"ਇੰਡੀਆ ਤੋਂ ਕੁੜੀ ਲੱਭਣ ਦੀ ਕੋਸ਼ਿਸ਼ ਕਰੋ, ਬਹੁਤ ਮਿਲ ਜਾਣਗੀਆਂ।"

"ਪਰ ਇਹ ਸਾਲ਼ਾ ਬੈਹੜਿਆਂ ਦਾ ਕਹਿੰਦਾ ਕਿ ਫ੍ਰੈੱਸ਼ੀ ਨਹੀਂ ਚਾਹੀਦੀ।"

"ਹੁਣ ਏਹਨੇ ਮੰਨ ਜਾਣਾਂ, ਇਹਨੇ ਇਥੇ ਬਥੇਰੀ ਟਰਾਈ ਮਾਰ ਲਈ ਐ।"

"ਜਿੰਦਾਂ ਇਹ ਮੂਹਰੇ ਬੋਲਦਾ, ਮੇਰਾ ਨਹੀਂ ਦਿਲ ਕਰਦਾ ਕਿ ਏਹਦੇ ਲਈ ਕੁਝ ਵੀ ਕਰਾਂ।"

"ਡਾਕਟਰ ਸਾਹਿਬ, ਫੇਰ ਵੀ ਤੁਹਾਡਾ ਹੀ ਪੁੱਤਰ ਐ, ਕੋਈ ਗੱਲ ਨਹੀਂ, ਜ਼ਰਾ ਜਿਗਰੇ ਤੋਂ ਕੰਮ ਲਵੋ।"

ਆਖਦਾ ਜੋਗੇਂਦਰ ਚਲੇ ਗਿਆ।

ਉਸ ਦੇ ਜਾਣ ਤੋਂ ਬਾਅਦ ਕੁੰਦਨ ਫਿਰ ਅਮਰਜੋਤ ਨਾਲ ਲੜ੍ਹਨ ਲੱਗਿਆ। ਉਹ ਬੋਲਿਆ,

"ਨਾ ਤੂੰ ਘਰ ਦਾ ਕੋਈ ਕੰਮ ਕਰ ਕੇ ਖੁਸ਼ ਏਂ, ਨਾ ਤੂੰ ਏਸ ਘਰ ਦੀ ਕਿਸੇ ਮੁਰੰਮਤ ਵਲ ਧਿਆਨ ਦਿੰਦਾ ਏਂ।"

"ਡੈਡ, ਮੈਂ ਪਹਿਲਾਂ ਕਈ ਵਾਰ ਕਹਿਣ ਚੁੱਕਿਆਂ ਕਿ ਇਹ ਘਰ ਮੇਰਾ ਨਹੀਂ, ਮੋਹਣੀ ਦਾ ਏ।"

"ਉਹਨੂੰ ਦਿੱਲੀ ਵਾਲਾ ਫਲੈਟ ਦੇ ਦੇਣਾ ਏਂ।"

"ਦਿੱਲੀ ਵਾਲੇ ਫਲੈਟ ਦੀ ਕੀਮਤ ਕੁਝ ਨਹੀਂ, ਏਸ ਕਰਕੇ ਮੋਹਣੀ ਉਹ ਨਹੀਂ ਲੈਣ ਲੱਗੀ, ਜੇ ਤੁਸੀਂ ਏਸ ਘਰ ਨੂੰ ਬਚਾਉਣਾ ਚਾਹੁੰਦੇ ਓ ਤਾਂ ਏਹ ਮੇਰੇ ਨਾਂ ਕਰਾ ਦਿਓ।"

"ਤੂੰ ਸਾਲ਼ਿਆ ਬੈਹੜਿਆਂ ਦਿਆ, ਮੁਫਤ ਵਿਚ ਮੇਰੇ ਤੋਂ ਘਰ ਹੜੱਪਣਾ ਚਾਹੁੰਨਾਂ! ਤੂੰ ਕੀ ਮੈਨੂੰ ਪਾਗਲ ਸਮਝਿਆ ਏ?"

ਅਮਰਜੋਤ ਆਪਣੇ ਕਮਰੇ ਵਿਚ ਚਲੇ ਗਿਆ ਪਰ ਕੁੰਦਨ ਸਾਰੀ ਰਾਤ ਉਸ ਨੂੰ ਗਾਲ੍ਹਾਂ ਕੱਢਦਾ ਰਿਹਾ। ਇਸੇ ਗੁੱਸੇ ਵਿਚ ਉਹ ਅਗਲੇ ਦਿਨ ਵੀ ਸ਼ਰਾਬ ਪੀਂਦਾ ਰਿਹਾ। ਸਵੇਰੇ ਉਠ ਕੇ ਉਸ ਨੇ ਡਾਕਟਰ ਮਹਿਰੋਕ ਦਾ ਨੰਬਰ ਲੱਭਣਾ ਸ਼ੁਰੂ ਕਰ ਦਿਤਾ। ਇਹ ਮਹਿਰੋਕ ਉਹੀ ਸੀ ਜਿਸ ਤੋਂ ਉਸ ਨੇ ਆਪਣੀ ਡਾਕਟਰੇਟ ਕੀਤੀ ਸੀ ਪਰ ਬਾਅਦ ਵਿਚ ਉਸ ਦੇ ਫੋਨ ਨੰਬਰ ਉਪਰ ਟਿਪਕਸ ਫੇਰ ਮਾਰੀ ਸੀ। ਹੁਣ ਉਸ ਦੇ ਨੰਬਰ ਦੀ ਜ਼ਰੂਰਤ ਪੈ ਗਈ ਸੀ। ਉਸ ਨੂੰ ਪਤਾ ਸੀ ਕਿ ਇਸ ਵੇਲੇ ਮਹਿਰੋਕ ਹੀ ਓਸ ਦੇ ਬਹੁਤਾ ਕੰਮ ਆ ਸਕਦਾ ਹੈ। ਉਹ ਪਰਿਵਾਰਕ ਜਿਹਾ ਬੰਦਾ

ਸੀ ਤੇ ਉਸ ਦੀਆਂ ਦੂਰ ਤਕ ਰਿਸ਼ਤੇਦਾਰੀਆਂ ਵੀ ਸਨ। ਅਮਰਜੋਤ ਨੂੰ ਰਿਸ਼ਤਾ ਕਰਵਾਉਣ ਲਈ ਉਹ ਸਭ ਤੋਂ ਢੁਕਵਾਂ ਵਿਅਕਤੀ ਸੀ। ਉਸ ਨੇ ਕਈ ਹੋਰ ਦੋਸਤਾਂ ਨੂੰ ਫੋਨ ਕਰਕੇ ਮਹਿਰੋਕ ਦਾ ਨੰਬਰ ਲੱਭਿਆ ਤੇ ਸਾਰੀ ਗੱਲ ਉਸ ਨੂੰ ਦੱਸੀ। ਮਹਿਰੋਕ ਬੋਲਿਆ,

"ਕੁੰਦਨ ਜੀ, ਮੇਰੀ ਨਜ਼ਰ ਵਿਚ ਇਸ ਵੇਲੇ ਕੋਈ ਰਿਸ਼ਤਾ ਨਹੀਂ ਏ ਪਰ ਇਕ ਵਾਰ ਤੁਸੀਂ ਅਖ਼ਬਾਰ ਵਿਚ ਦੇ ਦਿਓ, ਬਹੁਤ ਸਾਰੇ ਰਿਸ਼ਤੇ ਉਠ ਖੜਨਗੇ, ਤੁਹਾਡੇ ਬੇਟੇ ਜਿੰਨੇ ਪੜ੍ਹੇ ਲਿਖੇ ਤੇ ਚੰਗੀ ਨੌਕਰੀ ਵਾਲੇ ਮੁੰਡਿਆਂ ਨੂੰ ਰਿਸ਼ਤਿਆਂ ਦਾ ਕੋਈ ਘਾਟਾ ਨਹੀਂ ਏ।"

ਕੁੰਦਨ ਚਾਹੁੰਦਾ ਸੀ ਕਿ ਇਥੇ ਬੈਠੇ ਬੈਠਾਏ ਹੀ ਕੁਝ ਹੋ ਜਾਵੇ। ਮੁੰਡੇ ਦੇ ਰਿਸ਼ਤੇ ਲਈ ਇੰਡੀਆ ਜਾਣ ਤੋਂ ਉਹ ਕੁਝ ਝਿਜਕਦਾ ਸੀ।...

ਕੁਝ ਦਿਨ ਬਾਅਦ ਹੀ ਨੌਨੀਟਨ ਲਿਖਾਰੀ ਸਭਾ ਵਲੋਂ ਸਾਹਿਤਕ ਸਮਾਗਮ ਪ੍ਰੋਗਰਾਮ ਕਰਾਇਆ ਜਾ ਰਿਹਾ ਸੀ। ਜੋਗੇਂਦਰ ਨਹੀਂ ਸੀ ਜਾਣਾ ਚਾਹੁੰਦਾ ਪਰ ਉਸ ਨੂੰ ਕੁੰਦਨ ਕਰਕੇ ਜਾਣਾ ਪਿਆ। ਕੁੰਦਨ ਨੇ ਆਖਿਆ,

"ਉਥੇ ਮੋਹਣੀ ਵੀ ਆਈ ਹੋਣੀ ਏਂ, ਸਾਲ਼ੀ ਬੈਹੜਿਆਂ ਦੀ ਬਿਮਾਰ ਔਰਤ! ਚੱਲ ਓਹਨੂੰ ਈ ਦੇਖ ਲਵਾਂਗੇ, ਦੇਖੀਂ ਤੂੰ ਓਹਦਾ ਬੈਗ ਚ' ਮਾੜੇ ਕੈਮਿਸਟ ਜਿੰਨੀਆਂ ਦਵਾਈਆਂ ਹੁੰਦੀਆਂ, ਰੇੜੀਆਂ ਵਾਂਗੂੰ ਤਾਂ ਉਹ ਗੋਲ਼ੀਆਂ ਚਬਦੀ ਏ ਉਹ।"

ਸਮਾਗਮ ਉਪਰ ਸਾਰੇ ਹੀ ਲੇਖਕ ਆਏ ਹੋਏ ਸਨ। ਵਿਲਨਹਾਲ ਵਾਲੀ ਸਾਰੀ ਸਭਾ ਦੋ ਕਾਰਾਂ ਵਿਚ ਆਈ ਸੀ। ਮੋਹਣੀ ਸਾੜ੍ਹੀ ਲਾ ਰੱਖੀ ਸੀ। ਬਹੁਤ ਸੁਹਣੀ ਲੱਗ ਰਹੀ ਸੀ। ਕੁੰਦਨ ਨੇ ਉਸ ਨੂੰ ਜਾ ਕੇ ਸਤਿ ਸ੍ਰੀ ਆਕਾਲ ਬੁਲਾਈ। ਮੋਹਣੀ ਨੇ ਪਿਆਰ ਨਾਲ ਜਵਾਬ ਦਿਤਾ। ਮੋਹਣੀ ਨੇ ਸਟੇਜ ਤੋਂ ਕਵਿਤਾ ਬਾਰੇ ਪਰਚਾ ਪੜ੍ਹਿਆ। ਕੁੰਦਨ ਨੇ ਪਰਚੇ ਉਪਰ ਸਵਾਲ ਉਠਾਉਂਦਿਆਂ ਕਿਹਾ,

"ਮੋਹਣੀ ਜੀ ਕਹਿ ਰਹੇ ਨੇ ਕਿ ਕਵਿਤਾ ਲਿਖਣ ਤੋਂ ਪਹਿਲਾਂ ਹੀ ਲਿਖੀ ਪਈ ਹੁੰਦੀ ਏ, ਕਿੰਨੀ ਅਜੀਬ ਗੱਲ ਏ! ਜਿਸ ਚੀਜ਼ ਦਾ ਹਾਲੇ ਜਨਮ ਹੀ ਨਹੀਂ ਹੋਇਆ ਉਹ ਕਿਵੇਂ ਜੰਮੀ ਪਈ ਹੋਈ?"

ਮੋਹਣੀ ਦੀ ਦੁਬਾਰਾ ਬੋਲਣ ਦੀ ਵਾਰੀ ਆਈ ਤਾਂ ਕਹਿਣ ਲੱਗੀ,

"ਮੈਂ ਇਹ ਗੱਲ ਸਿੱਧ ਕਰ ਸਕਦੀ ਹਾਂ ਕਿ ਕਵਿਤਾ ਪੇਪਰ 'ਤੇ ਉਤਰਨ ਤੋਂ ਪਹਿਲਾਂ ਜਨਮ ਧਾਰ ਚੁੱਕੀ ਹੁੰਦੀ ਏ...।"

ਉਹ ਆਪਣੀ ਗੱਲ ਦੇ ਹੱਕ ਵਿਚ ਦਲੀਲਾਂ ਦੇਣ ਲੱਗੀ। ਸਾਰੇ ਸਰੋਤੇ ਉਹਨਾਂ ਦੋਨਾਂ ਦੇ ਆਪਸ ਵਿਚ ਫਸਣ ਕਰਕੇ ਹੈਰਾਨ ਵੀ ਸਨ ਤੇ ਖ਼ੁਸ਼ ਵੀ। ਸਮਾਗਮ ਤੋਂ ਬਾਅਦ ਖਾਣ-ਪੀਣ ਦਾ ਦੌਰ ਚੱਲਿਆ। ਕੁੰਦਨ ਆਪਣਾ ਪੈੱਗ ਪੀਂਦਾ ਜੋਗੇਂਦਰ ਨੂੰ ਬੋਲਿਆ,

"ਤੇਰੀ ਭਰਜਾਈ ਤਾਂ ਬਈ ਹੁਣ ਪੈਂਦੀ ਏ!"

ਵਾਪਸ ਮੁੜਦੇ ਸਮੇਂ ਕੁੰਦਨ ਕੁਝ ਵਧੇਰੇ ਹੀ ਪੀ ਗਿਆ ਸੀ। ਕਾਰ ਵਿਚ ਬੈਠਦਿਆਂ ਹੀ ਉਹ ਅਚਾਨਕ ਰੋਣ ਲਗਿਆ ਤੇ ਬੋਲਿਆ,

"ਛੋਟੇ ਭਾਊ, ਇਹ ਔਰਤ ਤੇਰੇ ਭਾਊ ਦੇ ਨਲ਼ ਫੜੀ ਬੈਠੀ ਏ, ਯਾਰ ਛੁਡਾ ਕਿਸੇ ਤਰਾਂ!"

## 32-ਇੰਡੀਆ ਫੇਰੀ

ਕੁੰਦਨ ਦੇ ਮਨ ਵਿਚ ਆ ਰਿਹਾ ਸੀ ਕਿ ਬਨਫੂਲ ਦੀ ਗੱਲ ਠੀਕ ਹੈ ਕਿ ਜੇਕਰ ਅਮਰਜੋਤ ਦਾ ਜਲਦੀ ਵਿਆਹ ਹੋ ਜਾਂਦਾ ਹੈ, ਬੱਚੇ ਹੋ ਜਾਂਦੇ ਹਨ ਤਾਂ ਉਸ ਦਾ ਮਨ ਪੋਤੇ-ਪੋਤੀਆਂ ਵਿਚ ਵਿਚਰ ਜਾਵੇਗਾ। ਹੁਣ ਤਕ ਦੀਆਂ ਦੇਖੀਆਂ ਕੁੜੀਆਂ ਤੋਂ ਸਾਬਤ ਹੋ ਗਿਆ ਸੀ ਕਿ ਅਮਰਜੋਤ ਨੂੰ ਇੰਗਲੈਂਡ ਵਿਚ ਕੋਈ ਕੁੜੀ ਨਹੀਂ ਮਿਲਣੀ। ਇੰਡੀਆ ਤੋਂ ਕੁੜੀ ਮਿਲ ਵੀ ਜਾਣੀ ਹੈ ਤੇ ਮਿਲੇਗੀ ਵੀ ਖਾਨਦਾਨੀ। ਉਸ ਨੇ ਪਾਇਲ ਨਾਲ ਸਲਾਹ ਕੀਤੀ। ਪਾਇਲ ਵੀ ਇਹੋ ਕਹਿ ਰਹੀ ਸੀ ਕਿ ਡੈਡ ਤੁਸੀਂ ਇੰਡੀਆ ਹੋ ਆਓ, ਜੇ ਕੋਈ ਚੰਗਾ ਰਿਸ਼ਤਾ ਮਿਲਣ ਦੀ ਆਸ ਹੋਈ ਤਾਂ ਅਮਰਜੋਤ ਨੂੰ ਸੱਦ ਲੈਣਾ। ਕੁੰਦਨ ਨੇ ਛੇਤੀ ਹੀ ਫੈਸਲਾ ਕਰ ਲਿਆ ਕਿ ਇੰਡੀਆ ਜਾਵੇਗਾ। ਡਾਕਟਰ ਮਹਿਰੋਕ ਨਾਲ ਫੋਨ ਉਪਰ ਗੱਲ ਵੀ ਕਰ ਲਈ। ਉਹ ਚਾਹੁੰਦਾ ਸੀ ਕਿ ਡਾਕਟਰ ਮਹਿਰੋਕ ਦੇ ਘਰ ਰਹਿ ਕੇ ਅਖ਼ਬਾਰ ਵਿਚ ਰਿਸ਼ਤੇ ਦਾ ਇਸ਼ਤਿਹਾਰ ਦੇ ਦੇਵੇਗਾ। ਮਹਿਰੋਕ ਦੇ ਘਰ ਹੀ ਕੁੜੀਆਂ ਦੀ ਦੇਖ-ਦਿਖਾਈ ਹੋਵੇਗੀ। ਉਸ ਨੇ ਸੋਚਿਆ ਕਿ ਕਿਉਂ ਨਾ ਜੋਗੇਂਦਰ ਨੂੰ ਵੀ ਨਾਲ ਤਿਆਰ ਕਰ ਲਿਆ ਜਾਵੇ। ਜੋਗੇਂਦਰ ਵਧੀਆ ਸਲਾਹਕਾਰ ਵੀ ਸੀ ਤੇ ਫਿਰ ਉਸ ਦਾ ਬਾਪੂ ਵੀ ਇੰਡੀਆ ਰਹਿੰਦਾ ਸੀ ਜਿਸ ਨੂੰ ਕੁੰਦਨ ਇੰਗਲੈਂਡ ਆਏ ਨੂੰ ਮਿਲਦਾ ਰਹਿੰਦਾ ਸੀ। ਉਸ ਨੇ ਜੋਗੇਂਦਰ ਨੂੰ ਆਖਿਆ,

"ਚੱਲ ਛੋਟੇ ਭਾਊ, ਇੰਡੀਆ ਚੱਲੀਏ।"

ਜੋਗੇਂਦਰ ਕੁੰਦਨ ਨਾਲ ਇੰਡੀਆ ਜਾਣਾ ਤਾਂ ਚਾਹੁੰਦਾ ਸੀ ਪਰ ਉਸ ਨੂੰ ਪੈਸੇ ਵਲੋਂ ਕੁਝ ਕੁ ਸਮੱਸਿਆ ਸੀ। ਹੱਥ ਜ਼ਰਾ ਤੰਗ ਸੀ। ਉਸ ਨੇ ਬਹਾਨਾ ਬਣਾਉਂਦਿਆਂ ਆਖਿਆ,

"ਮੈਨੂੰ ਕੋਈ ਉਥੇ ਕੰਮ ਤਾਂ ਹੈ ਨਹੀਂ, ਹੁਣੇ ਈ ਕਨੇਡਾ ਜਾ ਕੇ ਆਏ ਆਂ।"

"ਕਨੇਡਾ ਜਾਣਾ ਤਾਂ ਟਾਈਮ ਖਰਾਬ ਕਰਨ ਵਾਲੀ ਕਹਾਣੀ ਸੀ ਪਰ ਇੰਡੀਆ ਆਪਣਾ ਮੁਲਕ ਏ, ਨਾਲੇ ਮੈਂ ਤੇਰੇ ਭਤੀਜੇ ਲਈ ਕੁੜੀ ਲੱਭਣੀ ਏਂ, ਤੂੰ ਨਾਲ ਹੋਏਂਗਾ ਤਾਂ ਸੌ ਸਲਾਹਾਂ ਹੋਣਗੀਆਂ। ...ਨਾਲੇ ਤੂੰ ਕਹਿੰਦਾ ਸੀ ਕਿ ਤੇਰੀ ਕਹਾਣੀਆਂ ਦੀ ਕਿਤਾਬ ਤਿਆਰ ਏ, ਛਪਵਾਵਾਂਗੇ ਤੇ ਇਹਨੂੰ ਪ੍ਰੋਮੋਟ ਵੀ ਕਰ ਲਵਾਂਗੇ, ਨਾਲੇ ਤੈਨੂੰ ਸਾਰੇ ਲੇਖਕਾਂ ਨੂੰ ਮਿਲਾਵਾਂਗਾ, ਦੇਖੀਂ ਆਪਣੇ ਭਰਾ ਦੀ ਬੱਲੇ ਬੱਲੇ! ਤੇ ਨਾਲ਼ੇ ਹੀ ਤੇਰੀ ਵੀ ਕਰਾ ਦੇਊਂ!"

ਜੋਗੇਂਦਰ ਦੇ ਮਨ ਵਿਚ ਲਾਲਚ ਆਉਣ ਲੱਗਿਆ। ਜੋਗੇਂਦਰ ਵੀ ਤਿਆਰ ਹੋ ਗਿਆ। ਦੋਨਾਂ ਨੇ ਹੀ ਸੀਟਾਂ ਬੁੱਕ ਕਰਾ ਲਈਆਂ ਤੇ ਜਹਾਜ਼ੇ ਜਾ ਬੈਠੇ। ਆਪਣੀ ਆਦਤ ਮੁਜਬ ਉਹਨਾਂ ਨੇ ਆਪਣੀਆਂ ਸੀਟਾਂ 'ਤੇ ਬੈਠਦਿਆਂ ਨੇ ਹੀ ਬੋਤਲ ਖੋਹਲ ਲਈ। ਦੋ ਕੁ ਹਾੜੇ ਪੀ ਕੇ ਕੁੰਦਨ ਬਹਿਕਣ ਲੱਗਿਆ। ਉਸ ਦੀ ਸੁਰ ਉੱਚੀ ਹੋ ਗਈ। ਜੋਗੇਂਦਰ ਨੇ ਕਿਹਾ,

"ਡਾਕਟਰ ਸਾਹਿਬ, ਹੌਲੀ ਬੋਲੋ, ਕਿਤੇ ਗਲਾਸਗੋ ਜਾਂਦਿਆਂ ਵਾਲੀ ਗੱਲ ਨਾ ਹੋਵੇ!"

"ਹੁਣ ਕਿਹੜੇ ਸਾਲ਼ੇ ਬੈਹੜਿਆਂ ਦੇ ਜਹਾਜ਼ ਵਿਚੋਂ ਲਾਹ ਦੇਣਗੇ! ਲਾਹੁਣਗੇ ਵੀ ਤਾਂ ਦਿੱਲੀ ਜਾ ਕੇ ਹੀ।"

ਉਸ ਨੇ ਹੱਸ ਕੇ ਆਖਿਆ। ਦਿੱਲੀ ਦਾ ਨਾਂ ਮੂੰਹ ਵਿਚ ਆਉਂਦਿਆਂ ਹੀ ਦਿੱਲੀ ਵਾਲੇ ਦੋਸਤ ਉਸ ਦੇ ਸਾਹਮਣੇ ਆ ਗਏ। ਉਹ ਰੌਸ਼ਨ ਤੇ ਹਰੀ ਸਿੰਘ ਨੂੰ ਗਾਲ੍ਹਾਂ ਕੱਢ ਹੀ ਰਿਹਾ ਸੀ ਕਿ ਏਅਰ-ਹੋਸਟ ਨੇ ਆ ਕੇ ਉਹਨਾਂ ਕੋਲੋਂ ਬੋਤਲ ਖੋਹ ਲਈ। ਕੁੰਦਨ ਜੋਗੇਂਦਰ ਦੇ ਕੰਨ ਵਿਚ ਬੋਲਿਆ,

"ਫਿਕਰ ਨਾ ਕਰ, ਇਕ ਹੋਰ ਹੈਗੀ।"

"ਹੁਣ ਸੌਂ ਜਾਈਏ, ਬਾਕੀ ਦਿੱਲੀ ਜਾ ਕੇ ਸਹੀ।"

ਜੋਗੇਂਦਰ ਨੇ ਆਖਿਆ। ਨਾਲ ਦੀਆਂ ਸੀਟਾਂ ਉਪਰ ਵੀ ਦੋ ਪੰਜਾਬੀਆਂ ਨੇ ਬੋਤਲ ਖੋਹਲੀ ਹੋਈ ਸੀ ਪਰ ਉਹ ਪਰਦੇ ਨਾਲ ਪੀਂਦੇ ਰਹੇ। ਉਹਨਾਂ ਨੇ ਜਹਾਜ਼ ਦੇ ਸਟਾਫ ਤੋਂ ਅੱਖ ਬਚਾ ਕੇ ਕੁੰਦਨ ਨੂੰ ਇਕ ਪੈੱਗ ਹੋ ਦੇ ਦਿਤਾ ਜਿਸ ਨਾਲ ਕੁੰਦਨ ਸੌਂ ਗਿਆ ਤੇ ਜੋਗੇਂਦਰ ਸਾਰੇ ਰਾਹ ਨਵੇਂ ਬਣੇ ਦੋਸਤਾਂ ਨਾਲ ਗੱਲਾਂ ਕਰਦਾ ਰਿਹਾ।

ਦਿੱਲੀ ਪੁੱਜ ਕੇ ਉਹਨਾਂ ਨੇ ਇਕ ਹੋਟਲ ਵਿਚ ਕਮਰਾ ਬੁੱਕ ਕਰਾ ਲਿਆ। ਕੁੰਦਨ ਤਾਂ ਦਿੱਲੀ ਦਾ ਮਾਹਰ ਸੀ। ਉਹ ਬੋਲਿਆ,

"ਦਿੱਲੀ ਵਿਚ ਇਕੋ ਬੰਦਾ ਸ਼ਰੀਫ ਏ; ਡਾਕਟਰ ਸੁਰਾਇਣ ਸਿੰਘ, ਉਹਦੇ ਕੋਲ ਮੈਂ ਰਾਤ ਵੀ ਰਹਿ ਸਕਦਾਂ ਪਰ ਮੈਂ ਬਾਅਦ ਵਿਚ ਆਵਾਂਗਾ, ਮੈਂ ਉਸ ਨੂੰ ਅਮਰਜੋਤ ਲਈ ਕੁੜੀਆਂ ਦੇਖਣ ਲਈ ਕਿਹਾ ਹੋਇਆ ਏ।"

ਉਹ ਦੋ ਦਿਨ ਦਿੱਲੀ ਠਹਿਰੇ। ਜੋਗੇਂਦਰ ਨੇ ਆਪਣੀ ਕਿਤਾਬ ਛਪਣ ਲਈ ਦਿਤੀ। ਕੁੰਦਨ ਨੇ ਉਸ ਦੇ ਬਾਹਰਲੇ ਸਫੇ ਉਪਰ ਆਪਣੇ ਵਿਚਾਰ ਲਿਖੇ। ਜੋਗੇਂਦਰ ਨੇ ਆਪਣਾ ਲਾਲਚ ਮੂਹਰੇ ਰੱਖਦਿਆਂ ਕਿਹਾ,

"ਡਾਕਟਰ ਸਾਹਿਬ, ਆਪਾਂ ਕਿਸੇ ਲੇਖਕ ਨੂੰ ਹੀ ਮਿਲ ਲੈਂਦੇ।"

"ਯਾਰ, ਇਥੇ ਕੋਈ ਵੀ ਮਿਲਣਯੋਗ ਨਹੀਂ, ਸਭ ਬਾਸਟ੍ਰਡ ਨੇ!"

ਕੁੰਦਨ ਨੇ ਦੇਖਿਆ ਕਿ ਜੋਗੇਂਦਰ ਮਾਯੂਸ ਜਿਹਾ ਹੋ ਗਿਆ ਹੈ ਤਾਂ ਉਹ ਬੋਲਿਆ,

"ਵੈਸੇ, ਤੂੰ ਫੋਨ ਕਰ ਲੈ ਜਿਹਨੂੰ ਵੀ ਕਰਨਾ ਏਂ।"

ਜੋਗੇਂਦਰ ਨੇ ਸੋਚਿਆ ਕਿ ਹਾਲੇ ਉਸ ਨੇ ਕਾਫੀ ਸਮਾਂ ਰਹਿਣਾ ਹੈ, ਕਿਤਾਬ ਛਪਣ 'ਤੇ ਲੈਣ ਵੀ ਆਉਣਾ ਹੈ, ਤਦ ਮਿਲ ਲਵੇਗਾ। ਪਬਲਿਸ਼ਰ ਦੇ ਗਿਆਂ ਉਹਨਾਂ ਨੂੰ ਇਕ ਪ੍ਰੋਗਰਾਮ ਦੀ ਕੰਨਸੋਅ ਮਿਲ ਗਈ। ਸ਼ਰਾਬ ਪੀਂਦਿਆਂ ਜੋਗੇਂਦਰ ਨੇ ਲੇਖਕਾਂ ਨੂੰ ਮਿਲਣ ਦੀ ਲਾਲਸਾ ਜਿਹੀ ਦਿਖਾਈ ਤਾਂ ਕੁੰਦਨ ਬੋਲਿਆ,

"ਚੱਲ, ਗੇੜਾ ਕੱਢ ਕੇ ਆਉਨੇ ਆਂ।"

ਉਹਨਾਂ ਦੇ ਜਾਂਦਿਆਂ ਨੂੰ ਪ੍ਰੋਗਰਾਮ ਸ਼ੁਰੂ ਸੀ। ਆਸ ਮੁਤਾਬਕ ਕੁੰਦਨ ਨੂੰ ਕਿਸੇ ਨੇ ਬਹੁਤਾ ਨਾ ਬੁਲਾਇਆ। ਜੋਗੇਂਦਰ ਨੂੰ ਕੁਝ ਲੇਖਕ ਬਹੁਤ ਚਾਹ ਕੇ ਮਿਲੇ। ਕੁੰਦਨ ਉਸ ਪ੍ਰੋਗਰਾਮ ਵਿਚੋਂ ਵਾਪਸ ਮੁੜਨ ਲਈ ਕਾਹਲਾ ਪੈਣ ਲੱਗਿਆ। ਜੋਗੇਂਦਰ ਨੂੰ ਉਸ ਦੇ ਨਾਲ ਹੀ ਉਠਣਾ ਪਿਆ।

ਜਿੰਨੇ ਦਿਨ ਉਹ ਹੋਟਲ ਵਿਚ ਰਹੇ ਕੁੰਦਨ ਹਰ ਸ਼ਾਮ ਔਰਤ ਸੱਦਣ ਲਈ ਜ਼ੋਰ ਪਾਉਣ ਲਗਦਾ ਪਰ ਜੋਗੇਂਦਰ ਇਸ ਦੇ ਹੱਕ ਵਿਚ ਨਾ ਹੁੰਦਾ। ਸ਼ਾਮ ਨੂੰ ਉਹ ਸ਼ਰਾਬੀ ਵੀ ਬਹੁਤ ਹੋ ਜਾਂਦੇ। ਦਿੱਲੀ ਵਿਚ ਕੁੰਦਨ ਦੇ ਬੈਂਕ ਦੇ ਕੁਝ ਕੰਮ ਕਰਨ ਵਾਲੇ ਵੀ ਸਨ। ਉਸ ਨੇ ਫਲੈਟ ਨਾਲ ਜੁੜੇ ਕੁਝ ਕੰਮ ਵੀ ਕਰਨੇ ਸਨ ਪਰ ਉਸ ਦਾ ਦਿੱਲੀ ਵਿਚ ਦਿਲ ਨਹੀਂ ਸੀ ਲੱਗ ਰਿਹਾ।

ਦਿੱਲੀ ਤੋਂ ਉਹ ਜੋਗੇਂਦਰ ਦੇ ਪਿੰਡ ਆ ਗਏ। ਬਣੇ ਹੋਏ ਪ੍ਰੋਗਰਾਮ ਮੁਤਾਬਕ ਇਥੇ ਕੁੰਦਨ ਨੇ ਕੁਝ ਦਿਨ ਰਹਿਣਾ ਸੀ। ਜਲੰਧਰ ਦੇ ਲੇਖਕਾਂ ਨੂੰ ਮਿਲਣਾ ਸੀ ਤੇ ਫਿਰ ਚੰਡੀਗੜ ਡਾਕਟਰ ਮਹਿਰੋਕ ਕੋਲ ਚਲੇ ਜਾਣਾ ਸੀ। ਜੇ ਸੁਰਾਇਣ ਸਿੰਘ ਨੇ ਕੋਈ ਕੁੜੀ ਦੱਸੀ ਤਾਂ ਉਸ ਨੇ ਦਿੱਲੀ ਵੀ ਜਾਣਾ ਸੀ। ਜੋਗੇਂਦਰ ਦੇ ਪਿੰਡ ਉਸ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਗਿਆ। ਇਕ ਤਾਂ ਗਰਮ ਪਾਣੀ ਲਈ ਗੀਜ਼ਰ ਨਹੀਂ ਸੀ। ਜੋਗੇਂਦਰ ਦੀ ਮਾਤਾ ਦੀ ਮੌਤ ਹੋ ਚੁੱਕੀ ਸੀ। ਬਾਪੂ ਨੇ ਕੁਝ ਨੌਕਰਾਣੀਆਂ ਰੱਖੀਆਂ ਹੋਈਆਂ ਸਨ ਜੋ ਘਰ ਦਾ ਕੰਮ ਕਰਦੀਆਂ। ਉਹੀ ਸਵੇਰੇ ਸਵੇਰੇ ਨਹਾਉਣ ਲਈ ਪਾਣੀ ਗਰਮ ਕਰ ਦਿੰਦੀਆਂ। ਦੂਜੇ ਉਥੇ ਸ਼ਰਾਬ ਵੀ ਬਹੁਤ ਪੀਤੀ ਜਾਂਦੀ। ਜੋਗੇਂਦਰ ਦੀ ਦੇਹ ਭਾਰੀ ਸੀ ਤੇ ਸ਼ਰਾਬ ਜ਼ਿਆਦਾ ਹਜ਼ਮ ਕਰ ਜਾਂਦਾ ਪਰ ਕੁੰਦਨ ਬਹੁਤ ਸ਼ਰਾਬੀ ਹੋ ਜਾਂਦਾ। ਘਰ ਵਿਚ ਉਹ ਜਿੰਨਾ ਮਰਜ਼ੀ ਸ਼ਰਾਬੀ ਹੋ ਜਾਵੇ ਉਸ ਨੂੰ ਪ੍ਰਵਾਹ ਨਹੀਂ ਸੀ ਪਰ ਬੇਗਾਨੇ ਲੋਕਾਂ ਵਿਚ ਸ਼ਰਾਬੀ ਹੋ ਕੇ ਡਿਗ ਪੈਣ ਨਾਲ ਉਸ ਦੀ ਬੇਇਜ਼ਤੀ ਹੁੰਦੀ ਸੀ। ਸਵੇਰੇ ਉਠ ਕੇ ਉਹ ਰਾਤ ਦੀਆਂ ਗੱਲਾਂ ਚੇਤੇ ਕਰਦਾ ਬਹੁਤ ਨਮੋਸ਼ੀ ਮੰਨਦਾ। ਉਹ ਚਾਹੁੰਦਾ ਸੀ ਕਿ ਸ਼ਰਾਬ ਤੋਂ ਬਚਿਆ ਜਾਵੇ ਕਿਉਂਕਿ ਉਸ ਦਾ ਮੁੱਖ ਕੰਮ ਤਾਂ ਮੁੰਡੇ ਲਈ ਕੁੜੀ ਲੱਭਣਾ ਸੀ।

ਜੋਗੇਂਦਰ ਦੇ ਘਰ ਕੰਮ ਕਰਨ ਵਾਲੀ ਕੁੜੀ ਗੀਤਾ ਵਲ ਕੁੰਦਨ ਨੇ ਦੇਖਿਆ ਤੇ ਪੁੱਛਿਆ,

"ਯਾਰ ਆਹ ਤਰ ਜਿਹੀ ਕੌਣ ਏਂ?"

"ਇਹ ਕੁੜੀ ਆਪਣੇ ਘਰ ਕੰਮ ਕਰਦੀ ਏ ਗੀਤਾ।"

"ਯਾਰ, ਮਾਲ ਬਹੁਤ ਸੁਹਣਾ ਏ! ਮੇਰਾ ਤਾਂ ਦਿਲ ਆ ਗਿਆ ਏਹਦੇ ਤੇ।"

"ਡਾਕਟਰ ਸਾਹਿਬ, ਨਿਆਣੀ ਐਂ।"

"ਓ, ਇਹ ਨਿਆਣੀਆਂ ਨਹੀਂ ਹੁੰਦੀਆਂ, ਸਭ ਸਮਝਦੀਆਂ ਹੁੰਦੀਆਂ, ਪੁੱਛ ਏਹਨੂੰ ਕਿੰਨੇ ਪੈਸੇ ਲੈਣੇ ਨੇ!"

"ਡਾਕਟਰ ਸਾਹਿਬ, ਇਹ ਹੋਟਲ ਨਹੀਂ ਆਪਣਾ ਘਰ ਐ, ਬਾਪੂ ਦੀ ਪਿੰਡ ਵਿਚ ਇੱਜ਼ਤ ਵੀ ਐ, ਪਲੀਜ਼ ਏਦਾਂ ਦਾ ਕੋਈ ਕੰਮ ਨਾ ਕਰਿਓ ਜਿਹਦੇ ਨਾਲ ਬਣੀ ਬਣਾਈ ਖਰਾਬ ਹੋ ਜਾਏ।"

"ਤੂੰ ਐਵੇਂ ਡਰੀ ਜਾਨਾ, ਜੱਟ ਬਣ!"

“ਏਸ ਕੰਮ ਵਿਚ ਜੱਟ ਨਹੀਂ ਬਣ ਹੋਣਾਂ।”

ਆਖਦਾ ਜੋਗੇਂਦਰ ਹੱਸਣ ਲਗਿਆ। ਗੀਤਾ ਵੀ ਕੁੰਦਨ ਦੀ ਨਜ਼ਰ ਸਮਝਦੀ ਸੀ। ਉਹ ਜੋਗੇਂਦਰ ਨੂੰ ਬੋਲੀ,

“ਭਾ ਜੀ, ਏਹ ਭਾਈ ਏਨੀਆਂ ਸਿਗਰਟਾਂ ਕਿਉਂ ਪੀਂਦਾ, ਕਿਤੇ ਮੁਸਲਮਾਨ ਤਾਂ ਨਹੀਂ?”

“ਸਿਗ੍ਰਟਾਂ ਤਾਂ ਸਾਰੇ ਹੀ ਪੀਂਦੇ ਆ। ਮੁਸਲਮਾਨ ਕਿੱਦਾਂ...?”

“ਮੇਰੇ ਭਰਾ ਦੇ ਸੁਹਰੀ ਇਕ ਏਦਾਂ ਦਾ ਬੰਦਾ ਹੈਗਾ, ਉਹ ਏਦਾਂ ਹੀ ਸਿਗਰਟਾਂ ਪੀਂਦਾ ਪਰ ਉਹ ਮੁਸਲਮਾਨ ਆਂ।”

“ਹਾਂ, ਇਹ ਵੀ ਮੁਸਲਮਾਨ ਹੀ ਐ।”

ਮੈਂ ਹੱਸਦਿਆਂ ਆਖਿਆ। ਉਸ ਨੇ ਅੱਗੇ ਦੱਸਿਆ,

“ਭਾ ਜੀ, ਕੱਲ ਇਹ ਮੁਸਲਮਾਨ ਮੈਨੂੰ ਇਸ਼ਾਰੇ ਕਰਦਾ ਸੀ, ਨੋਟ ਵੀ ਦਿਖਾਉਂਦਾ ਸੀ।”

“ਕੋਈ ਗੱਲ ਨਹੀਂ ਗੀਤਾ, ਤੂੰ ਫਿਕਰ ਨਾ ਕਰ, ਤੂੰ ਏਹਦੇ ਤੋਂ ਦੂਰ ਰਹੀਂ, ...ਇਹਨੇ ਦੋ ਕੁ ਦਿਨ ਈ ਰਹਿਣਾ।”

ਜੋਗੇਂਦਰ ਨੂੰ ਮਿਲਣ ਪਿੰਡ ਦੇ ਲੋਕ ਵੀ ਆਉਂਦੇ ਤੇ ਰਿਸ਼ਤੇਦਾਰ ਵੀ। ਕੁਝ ਲੇਖਕਾਂ ਨੂੰ ਪਤਾ ਚੱਲਿਆ ਕਿ ਕੁੰਦਨ ਵੀ ਜੋਗੇਂਦਰ ਦੇ ਘਰ ਹੀ ਠਹਿਰਿਆ ਹੈ ਤਾਂ ਕੁਝ ਲੇਖਕ ਉਸ ਨੂੰ ਮਿਲਣ ਵੀ ਆ ਜਾਂਦੇ। ਉਹ ਦੋਵੇਂ ਵੀ ਜਲੰਧਰ ਲੇਖਕਾਂ ਨੂੰ ਮਿਲਣ ਚਲੇ ਜਾਂਦੇ। ਪਿੰਡ ਵਿਚ ਹੀ ਇਕ ਲੇਖਕ ਸੋਹਣਬੀਰ ਸਿੰਘ ਰਹਿੰਦਾ ਸੀ ਜੋ ਸਟੇਜੀ ਕਵਿਤਾ ਲਿਖਦਾ ਸੀ। ਹੁਣ ਤਾਂ ਉਹ ਰਿਟਾਇਰ ਹੋ ਚੁੱਕਿਆ ਸੀ ਪਰ ਜੋਗੇਂਦਰ ਨੂੰ ਉਹ ਹਰ ਸ਼ਾਮ ਮਿਲਣ ਆ ਜਾਂਦਾ। ਕਈ ਵਾਰ ਦੇਰ ਰਾਤ ਤਕ ਬੈਠਾ ਗੱਲਾਂ ਕਰਦਾ ਰਹਿੰਦਾ। ਇਕ ਦਿਨ ਇਵੇਂ ਹੀ ਵਾਹਵਾ ਦੋਸਤ ਇਕੱਠੇ ਹੋ ਗਏ। ਜੋਗੇਂਦਰ ਦਾ ਅਸਟਰੇਲੀਆ ਰਹਿੰਦਾ ਰਿਸ਼ਤੇਦਾਰ ਜਰਨੈਲ ਵੀ ਆਇਆ ਹੋਇਆ ਸੀ। ਅੱਧੀ ਰਾਤ ਨੂੰ ਅਚਾਨਕ ਕੁੰਦਨ ਕਹਿਣ ਬੋਲਿਆ,

“ਮੈਨੂੰ ਤਾਂ ਬਈ ਔਰਤ ਚਾਹੀਦੀ ਏ, ਆਹ ਦੇਖੋ; ਮੇਰੇ ਡੌਲ੍ਹੇ ਫੜਕ ਰਹੇ ਨੇ, ਮੈਂ ਤਾਂ ਹਿੜਿਆ ਪਿਆਂ!”

ਉਸ ਦੀ ਗੱਲ ‘ਤੇ ਸਾਰੇ ਹੱਸਣ ਲਗੇ ਪਰ ਜੋਗੇਂਦਰ ਘਬਰਾ ਗਿਆ ਕਿ ਇਸ ਦਾ ਕੀ ਕੀਤਾ ਜਾਵੇ। ਜਰਨੈਲ ਬੋਲਿਆ,

“ਡਾਕਟਰ ਸਾਹਿਬ, ਮਾਹਿਲਪੁਰ ਮੇਰੇ ਕੋਲ ਇਕ ਦੋਸਤ ਹੈਗੀ ਐ, ਕਹੋਂ ਤਾਂ ਲੈ ਚਲਦਾਂ।”

“ਚੱਲ ਯਾਰ, ਪੈਸੇ ਮੈਂ ਜਿੰਨੇ ਕਹੇਂਗਾ ਖਰਚ ਦੇਵਾਂਗਾ।”

“ਜੇ ਪੈਸੇ ਈ ਖਰਚਣੇ ਹੋਏ ਫੇਰ ਦੋਸਤ ਕਾਹਦੀ ਹੋਈ!”

ਜੋਗੇਂਦਰ ਨੂੰ ਜਰਨੈਲ ਉਪਰ ਗੁੱਸਾ ਆਉਣ ਲੱਗਿਆ। ਉਹ ਨਹੀਂ ਸੀ ਚਾਹੁੰਦਾ ਕਿ ਕੁੰਦਨ ਇਸ ਵੇਲੇ ਕਿਧਰੇ ਜਾਵੇ ਪਰ ਉਹ ਚੁੱਪ ਰਿਹਾ। ਉਸ ਨੇ ਰੋਕਣ ਦਾ ਬਹਾਨਾ ਕਰਦਿਆਂ ਲਈ ਕਿਹਾ,

“ਦੇਖੋ, ਡਾਕਟਰ ਸਾਹਿਬ, ਓਪਰੀ ਔਰਤ ਕੋਲ ਕੌਂਡਮ ਤੋਂ ਬਿਨਾਂ ਕਿੱਦਾਂ ਜਾਓਂਗੇ?”

ਕੁੰਦਨ ਸੋਚਾਂ ਵਿਚ ਪੈ ਗਿਆ ਕਿ ਗੱਲ ਤਾਂ ਠੀਕ ਹੈ ਪਰ ਉਸੇ ਵਕਤ ਸੋਹਣਬੀਰ ਨੇ ਆਪਣਾ ਪਰਸ ਖੋਹਲਿਆ ਤੇ ਇਕ ਪੈਕਟ ਕੱਢਦਾ ਹੋਇਆ ਆਖਣ ਲੱਗਿਆ,

“ਆਹ ਲਓ ਜੀ, ਕੌਂਡਮ ਵਜੋਂ ਕੋਈ ਕੰਮ ਨਹੀਂ ਅੜਨਾ ਚਾਹੀਦਾ।”

ਜੋਗੇਂਦਰ ਸੋਚ ਰਿਹਾ ਸੀ ਕਿ ਕਿਸ ਮੁਸੀਬਤ ਵਿਚ ਫਸ ਗਏ। ਇਕ ਤਾਂ ਅੱਧੀ ਰਾਤ ਸੀ, ਦੂਜੇ ਪੰਜਾਬ ਦੇ ਹਾਲਾਤ ਬਹੁਤੇ ਵਧੀਆ ਨਹੀਂ ਸਨ। ਥਾਂ ਥਾਂ ਸੀ. ਆਰ. ਪੀ. ਦੇ ਨਾਕੇ ਸਨ। ਜਰਨੈਲ ਨੇ ਉਸ ਨੂੰ ਆਪਣੀ ਕਾਰ ਵਿਚ ਬੈਠਾਇਆ ਤੇ ਲੈ ਤੁਰਿਆ। ਜੋਗੇਂਦਰ ਫਿਕਰ ਵਿਚ ਸੁੱਕਦਾ ਜਾ ਰਿਹਾ ਸੀ। ਵੀਹ ਪੱਚੀ ਮੀਲ ਉਥੋਂ ਮਾਹਿਲਪੁਰ ਸੀ। ਤੜਕਸਾਰ ਜਰਨੈਲ ਮੁੜ ਆਇਆ। ਉਸ ਨੇ ਕੁੰਦਨ ਨੂੰ ਮਸਾਂ ਕਾਰ ਵਿਚੋਂ ਲਾਹਿਆ ਤੇ ਹੱਸਦੇ ਹੋਏ ਨੇ ਕਿਹਾ,

“ਲਓ ਭਾਜੀ, ਸਾਂਭੋ ਆਪਣਾ ਡਾਕਟਰ, ਘੰਟਾ ਮੇਰਾ ਜਾਣ ਨੂੰ ਲੱਗਿਆ ਤੇ ਘੰਟਾ ਆਉਣ ਨੂੰ ਤੇ ਏਹਨੇ ਉਥੇ ਇਕ ਮਿੰਟ ਵੀ ਨਹੀਂ ਲਾਇਆ!”

“ਸਾਲ਼ਿਆ ਬੈਹੜਿਆਂ ਦਿਆ, ਜਿਹੜਾ ਤੂੰ ਫੀਮ ਖਾ ਕੇ ਘੰਟਾ ਲਾਇਆ, ਉਹ ਗਿਣਦਾ ਈ ਨਹੀਂ!”

ਹੱਸਦਾ ਹੋਇਆ ਕੁੰਦਨ ਬੋਲਿਆ।...

ਉਹ ਸ਼ਰਾਬੀ ਹੋਇਆ ਜਗੇਂਦਰ ਲਈ ਸਿਰ ਦਰਦੀ ਬਣਨ ਲੱਗਿਆ। ਇਕ ਦਿਨ ਜੋਗੇਂਦਰ ਦੀ ਰਿਸ਼ਤੇ ਵਿਚੋਂ ਲਗਦੀ ਭੈਣ ਮਿਲਣ ਆਈ। ਜੋਗੇਂਦਰ ਨੇ ਉਸ ਨਾਲ ਤੁਆਰਫ ਕਰਾਉਂਦਿਆਂ ਕਿਹਾ ਕਿ ਇਹ ਮੇਰੀ ਭੈਣ ਹੈ। ਕੁੰਦਨ ਨੇ ਉਸ ਵਲ ਬਾਂਹ ਕੱਢੀ ਤੇ ਬੋਲਿਆ,

“ਸਾਲੀਏ ਬੈਹੜਿਆਂ ਦੀਏ, ਮੇਰੇ ਵੀ ਬੰਨ ਰੱਖੜੀ!”

ਉਸ ਦੀ ਗਾਲ੍ਹ ਤੋਂ ਸਾਰੇ ਹੀ ਹੈਰਾਨ ਹੋਏ ਜੋਗੇਂਦਰ ਵਲ ਦੇਖਣ ਲੱਗੇ। ਇਵੇਂ ਨਸ਼ਾ ਵਿਚ ਆ ਕੇ ਕੁੰਦਨ ਸਹਿਜੇ ਹੀ ਜੋਗੇਂਦਰ ਲਈ ਮੁਸੀਬਤ ਖੜੀ ਕਰ ਦਿੰਦਾ। ਇਕ ਵਾਰ ਉਹਨਾਂ ਦੀ ਸਭਾ ਵਲੋਂ ਸਮਾਗਮ ਕਰਾਇਆ ਜਾ ਰਿਹਾ ਸੀ। ਕੁਦਰਤੀ ਉਹਨਾਂ ਦਿਨਾਂ ਵਿਚ ਪਟਿਆਲੇ ਤੋਂ ਡਾਕਟਰ ਸਰਬਜੋਤ ਡੱਲੇਵਾਲੀਆ ਵੀ ਆਈ ਹੋਈ ਸੀ। ਉਹ ਸੁਹਣੀ ਔਰਤ ਸੀ ਜਿਸ ਨੂੰ ਗਹਿਣੇ ਪਾਉਣ ਦਾ ਬਹੁਤ ਸ਼ੌਂਕ ਸੀ। ਸ਼ਰਾਬੀ ਹੋਇਆ ਕੁੰਦਨ ਉਸ ਦੇ ਗਹਿਣਿਆਂ ਨੂੰ ਦੇਖਦਾ ਦੇਖਦਾ ਉਹਨਾਂ ਉਪਰ ਹੱਥ ਫੇਰਨ ਲੱਗਦਾ, ਕਦੇ ਕਾਂਟਿਆਂ ਉਪਰ ਤੇ ਕਦੇ ਗਲ਼ ਵਿਚ ਪਾਏ ਪੈਂਡਲ ਉਪਰ। ਸਭ ਨੇ ਬਹੁਤ ਹੀ ਬੁਰਾ ਮਨਾਇਆ ਸੀ ਪਰ ਕੁੰਦਨ ਨੂੰ ਕੋਈ ਪ੍ਰਵਾਹ ਨਹੀਂ ਸੀ।...

ਅਗਲੇ ਦਿਨ ਉਹ ਲੁਧਿਆਣੇ ਚਲੇ ਗਏ। ਗਏ ਤਾਂ ਜੋਗੇਂਦਰ ਦੇ ਨਿੱਜੀ ਜਿਹੇ ਕੰਮ ਸਨ ਪਰ ਕੁੰਦਨ ਨੇ ਆਖਿਆ,

“ਯਾਰ ਏਥੇ ਆਪਣੇ ਕਈ ਯਾਰ ਰਹਿੰਦੇ ਨੇ, ਕਿਉਂ ਨਾ ਆਤਮਾ ਸਿੰਘ ਨੂੰ ਮਿਲ ਚੱਲੀਏ।”

“ਕਿਹੜਾ ਆਤਮਾ ਸਿੰਘ, ਓ ਜਿਹੜਾ ਡਾਕਟਰ ਰੌਸ਼ਨ ਦਾ ਦੋਸਤ ਐ, ਯੂਨੀਵਰਸਟੀ ਵਾਲਾ?”

“ਉਹੀ ਸਾਲ਼ਾ ਬੈਹੜਿਆਂ ਦਾ, ਮੇਰੇ ਕੋਲ ਦਿੱਲੀ ਆ ਕੇ ਬਥੇਰਾ ਰਿਹਾ, ਚੱਲ ਉਹਦੇ ਕੋਲ ਦੱਸ ਮਿੰਟ ਜਾ ਆਉਂਨੇ ਆਂ।”

ਕੁੰਦਨ ਨੇ ਫੋਨ ਕਰਕੇ ਪਤਾ ਕੀਤਾ। ਆਤਮਾ ਸਿੰਘ ਘਰ ਹੀ ਸੀ। ਉਹ ਉਸ ਦੇ ਘਰ ਪੁੱਜੇ ਤਾਂ ਕੁੰਦਨ ਨੇ ਇਕ ਮਿੰਟ ਲਈ ਤਾਂ ਆਤਮਾ ਸਿੰਘ ਨੂੰ ਪੱਛਾਣਿਆਂ ਹੀ ਨਾ। ਕਿਸੇ ਵੇਲੇ ਆਤਮਾ ਸਿੰਘ ਕਲੀਨ-ਸ਼ੇਵਡ ਹੁੰਦਾ ਤੇ ਹੁਣ ਸਿੰਘ ਸਜਿਆ ਪਿਆ ਸੀ। ਉਹ ਬਹੁਤ ਹੀ ਮੋਹ ਨਾਲ ਉਹਨਾਂ ਨੂੰ ਮਿਲਿਆ। ਕੁੰਦਨ ਨੇ ਪੁੱਛਿਆ,

"ਸਾਲ਼ਿਆ ਬੈਹੜਿਆਂ ਦਿਆ, ਏਹ ਭੇਸ ਕਦੋਂ ਬਦਲ ਲਿਆ?"

"ਡਾਕਟਰ ਸਾਹਿਬ, ਭੇਸ ਤਾਂ ਨਹੀਂ ਬਦਲਿਆ, ਮੈਂ ਇਥੇ ਇਕ ਗੁਰਦਵਾਰਾ ਕਮੇਟੀ ਦਾ ਸਲਾਹਕਾਰ ਹਾਂ, ਕਮੇਟੀ ਵਲੋਂ ਅਸੀਂ ਕਈ ਸਾਹਿਤਕ ਸਮਾਗਮ ਵੀ ਰਚਾਏ ਨੇ, ਪੱਗ ਬੰਨ ਲਈ ਬੱਸ, ਵੈਸੇ ਮੈਂ ਕਿਹੜਾ ਤੇਰੇ ਵਾਂਗ ਕਾਮਰੇਡ ਆਂ, ਮੈਂ ਤਾਂ ਰੱਬ ਤੋਂ ਡਰਨ ਵਾਲਾ ਬੰਦਾਂ। ਵਾਈਫ ਮੇਰੀ ਪਾਠ-ਪੂਜਾ ਵਾਲੀ ਔਰਤ ਏ।"

ਕੁਝ ਹੋਰ ਗੱਲਾਂ ਹੋਈਆਂ ਤੇ ਫਿਰ ਕੁੰਦਨ ਬੋਲਿਆ,

"ਏਸ ਸਾਲੇ ਬੈਹੜਿਆਂ ਦੇ ਰੌਸ਼ਨ ਨੇ ਮੇਰੇ ਨਾਲ ਬਹੁਤ ਜ਼ਿਆਦਤੀ ਕੀਤੀ ਏ, ਮੈਨੂੰ ਇਨਾਮ ਨਹੀਂ ਲੈਣ ਦਿਤਾ।"

"ਦੇਖੋ ਡਾਕਟਰ ਸਾਹਿਬ, ਤੁਸੀਂ ਆਪਸ ਵਿਚ ਦੋਸਤ ਓ ਪਰ ਮੇਰਾ ਡਾਕਟਰ ਰੌਸ਼ਨ ਗੁਰੂ ਏ, ਏਸ ਲਈ ਮੈਂ ਕੁਝ ਨਹੀਂ ਕਹਿ ਸਕਦਾ।"

"ਬੜਾ ਘਟੀਆ ਬੰਦਾ ਉਹ!"

"ਡਾਕਟਰ ਸਾਹਿਬ, ਮੈਂ ਉਹਦੇ ਖਿਲਾਫ ਕੋਈ ਗੱਲ ਨਹੀਂ ਸੁਣ ਸਕਦਾ।"

ਉਹ ਗੱਲਾਂ ਕਰ ਹੀ ਰਹੇ ਸਨ ਕਿ ਚਾਹ ਆ ਗਈ। ਕੁੰਦਨ ਨੇ ਸਿਗਟਰ ਸੁਲਘਾ ਲਈ। ਆਤਮਾ ਸਿੰਘ ਬੋਲਿਆ,

"ਡਾਕਟਰ ਸਾਹਿਬ, ਪਲੀਜ਼, ਸਿਗਰਟ ਨਾ ਪੀਓ, ਨਾਲ ਦੇ ਕਮਰੇ ਵਿਚ ਪਾਠ ਚੱਲ ਰਿਹਾ ਏ।"

ਕੁੰਦਨ ਨੇ ਸਿਗਰਟ ਬੁਝਾ ਦਿਤੀ ਤੇ ਬੋਲਿਆ,

"ਸਾਲ਼ਿਆ ਬੈਹੜਿਆਂ ਦਿਆ, ਮੇਰੇ ਘਰ ਆ ਕੇ ਤੂੰ ਸਿਗਰਟਾਂ ਪੀਂਦਾ ਸੀ, ਸ਼ਰਾਬ ਪੀਂਦਾ ਸੀ, ਵਾਈਨ ਦੀ ਮੰਗ ਰੱਖਿਆ ਕਰਦਾ ਸੀ ਤੇ ਮੇਰੀ ਵਾਰ ਨੂੰ ਤੇਰਾ ਢੂਹਾ ਪਾਟਦਾ ਏ?"

ਆਤਮਾ ਸਿੰਘ ਪਰੇਸ਼ਾਨ ਹੋਇਆ ਪਿਆ ਸੀ। ਉਸ ਨੇ ਜੋਗੇਂਦਰ ਵਲ ਦੇਖਿਆ ਤੇ ਕਿਹਾ,

"ਚਲੋ, ਆਪਾਂ ਬਾਹਰ ਕਿਸੇ ਹੋਟਲ ਵਿਚ ਬੈਠਦੇ ਹਾਂ, ਮੈਂ ਘਰ ਵਿਚ ਤਾਂ ਸ਼ਰਾਬ ਵੀ ਨਹੀਂ ਵਾੜਦਾ।"

"ਜਿੰਦਾਂ ਦਾ ਤੇਰਾ ਗੁਰੂ ਘਟੀਆ ਓਦਾਂ ਦਾ ਤੂੰ, ਮੇਰੇ ਨਾਵਲ ਨੂੰ ਤੂੰ ਵੀ ਇਗਨੋਅਰ ਕੀਤਾ ਏ।"

"ਡਾਕਟਰ ਸਾਹਿਬ, ਬਿਲਕੁਲ ਕੀਤਾ ਏ, ਨਾਵਲ ਵਧੀਆ ਸੀ ਪਰ ਤੁਸੀਂ ਬੰਦੇ ਮਾੜੇ ਓ, ਦੇਖੋ ਕਿਸੇ ਦੇ ਘਰ ਆ ਕੇ ਕੀ ਕੜ੍ਹੀ ਘੋਲ਼ ਰਹੇ ਓ!"

ਆਤਮਾ ਸਿੰਘ ਗੁੱਸੇ ਵਿਚ ਆਉਣ ਲੱਗਿਆ। ਕੁੰਦਨ ਵੀ ਉਠ ਕੇ ਖੜ ਗਿਆ ਤੇ ਉਸ ਨੂੰ ਗਾਲ੍ਹੀਂ ਉਤਰ ਆਇਆ। ਜੋਗੇਂਦਰ ਨੇ ਬੜੀ ਹੀ ਮੁਸ਼ਕਲ ਨਾਲ ਕੁੰਦਨ ਨੂੰ ਉਥੋਂ ਲਿਆਂਦਾ।...

ਸ਼ਰਾਬੀ ਹੋਏ ਕੁੰਦਨ ਨੂੰ ਨਾ ਤਾਂ ਪਤਾ ਚੱਲਦਾ ਸੀ ਕਿ ਕੋਈ ਔਰਤ ਵੀ ਕੋਲ ਬੈਠੀ ਹੈ ਤੇ ਨਾ ਹੀ ਕਿਸੇ ਸਿਆਣੇ ਬੰਦੇ ਦਾ। ਇਕ ਦਿਨ ਜੋਗੇਂਦਰ ਨੂੰ ਮਿਲਣ ਕੋਈ ਬਿਜ਼ੁਰਗ ਆ ਗਿਆ। ਕੁੰਦਨ ਸਿਗਰਟ ਪੀ ਰਿਹਾ ਸੀ। ਉਹ ਬਿਜ਼ੁਰਗ ਨੱਕ ਸੁਕੋੜਨ ਲਗਿਆ। ਕੁੰਦਨ ਨੇ ਪੁੱਛਿਆ,

"ਕੀ ਜ਼ਿਆਦਾ ਈ ਤਕਲੀਫ ਹੋ ਰਹੀ ਏ?"

ਜੋਗੇਂਦਰ ਸੋਚਣ ਲੱਗਿਆ ਸੀ ਕਿ ਇਸ ਤੋਂ ਪਹਿਲਾਂ ਕਿ ਕੋਈ ਹੋਰ ਬਦਮਗਜ਼ੀ ਪੈਦਾ ਹੋਵੇ ਕੁੰਦਨ ਇਥੋਂ ਚਲੇ ਜਾਵੇ। ਉਸ ਨੇ ਕੁੰਦਨ ਨੂੰ ਆਖਿਆ,

"ਡਾਕਟਰ ਸਾਹਿਬ, ਤੁਸੀਂ ਮੁੰਡੇ ਲਈ ਇਸ਼ਤਿਹਾਰ ਵੀ ਦੇਣੇ ਆਂ। ਡਾਕਟਰ ਮਹਿਰੋਕ ਵਲ ਵੀ ਜਾਣਾਂ।"

ਕੁੰਦਨ ਵੀ ਆਪਣੀ ਸ਼ਰਾਬ ਤੋਂ ਡਰਨ ਲੱਗਿਆ ਸੀ। ਉਹ ਚੰਡੀਗੜ੍ਹ ਜਾਣ ਦੀ ਤਿਆਰੀ ਕਰਨ ਲਗਿਆ। ਉਸ ਦੀ ਤਿਆਰੀ ਤੋਂ ਸਾਰੇ ਖੁਸ਼ ਸਨ। ਕੁੰਦਨ ਤਿਆਰ ਹੋ ਕੇ ਬੈਠਾ ਸੀ ਤੇ ਕਾਰ ਵਾਲੇ ਦੀ ਉਡੀਕ ਕਰ ਰਿਹਾ ਸੀ। ਉਸ ਸਿਗਟਰ ਲਾ ਲਈ ਤੇ ਕਾਹਲੀ ਕਾਹਲੀ ਸੂਟੇ ਖਿੱਚਣ ਲੱਗਿਆ। ਏਨੇ ਸੂਟੇ ਕਿ ਸਾਰਾ ਕਮਰਾ ਧੂੰਏਂ ਨਾਲ ਭਰ ਗਿਆ। ਏਨਾ ਧੂੰਆਂ ਕਿ ਉਹ ਬੈਠਾ ਵੀ ਦਿਖਾਈ ਨਹੀਂ ਸੀ ਦੇ ਰਿਹਾ। ਗੀਤਾ ਚਾਹ ਲੈ ਕੇ ਆਈ ਤੇ ਜੋਗੇਂਦਰ ਨੂੰ ਪੁੱਛਣ ਲਗੀ,

"ਭਾ ਜੀ, ਉਹ ਮੁਸਲਮਾਨ ਚਲੇ ਗਿਆ?"

ਕੁੰਦਨ ਸਮਝ ਗਿਆ ਤੇ ਜ਼ੋਰ ਜ਼ੋਰ ਨਾਲ ਹੱਸਣ ਲੱਗਿਆ।...

ਡਾਕਟਰ ਮਹਿਰੋਕ ਦੇ ਘਰ ਆ ਕੇ ਉਸ ਨੂੰ ਟਿਕਾਅ ਜਿਹਾ ਨਹੀਂ ਸੀ ਆ ਰਿਹਾ। ਇਹ ਗੱਲ ਨਹੀਂ ਕਿ ਉਸ ਦੀ ਸੇਵਾ ਜਾਂ ਇੱਜ਼ਤ ਨਹੀਂ ਸੀ ਹੋ ਰਹੀ ਪਰ ਨਾ ਤਾਂ ਮਹਿਰੋਕ ਸ਼ਰਾਬ ਪੀਂਦਾ ਸੀ ਤੇ ਨਾ ਹੀ ਸਿਗਰਟ। ਜਦ ਉਸ ਨੇ ਜੇਬ੍ਹ ਵਿਚੋਂ ਸਿਗਰਟਾਂ ਦੀ ਡੱਬੀ ਕੱਢੀ ਤਾਂ ਮਹਿਰੋਕ ਇਕ ਦਮ ਬੋਲ ਪਿਆ,

"ਕੁੰਦਨ ਜੀ, ਸਾਡੇ ਘਰ ਹਰ ਵੇਲੇ ਮਹਾਂਰਾਜ ਦਾ ਪ੍ਰਕਾਸ਼ ਰਹਿੰਦਾ ਏ, ਨਾ ਅਸੀਂ ਘਰ ਸ਼ਰਾਬ ਵਾੜਦੇ ਹਾਂ ਤੇ ਨਾ ਹੀ ਸਿਗਰਟ, ਸੋ ਪਲੀਜ਼...।"

ਕੁੰਦਨ ਨੇ ਉਥੋਂ ਆਪਣਾ ਅਟੈਚੀ ਚੁੱਕਿਆ ਤੇ ਨਿਸ਼ਾਨ ਹੋਟਲ ਵਿਚ ਕਮਰਾ ਬੁੱਕ ਕਰਾ ਲਿਆ ਤੇ ਅਖਬਾਰਾਂ ਵਿਚ ਇਸ਼ਤਿਹਾਰ ਦੇ ਆਇਆ। ਅਗਲੇ ਦਿਨ ਹੀ ਲੋਕਾਂ ਨੇ ਨਿਸ਼ਾਨ ਹੋਟਲ ਪੁੱਜਣੇ ਸ਼ੁਰੂ ਹੋ ਗਏ। ਉਹ ਖੁਸ਼ ਸੀ ਕਿ ਇਸ਼ਤਿਹਾਰ ਕੰਮ ਕਰ ਰਹੇ ਸਨ। ਕੁੰਦਨ ਨੇ ਕੁਝ ਕੁੜੀਆਂ ਦੇਖੀਆਂ ਵੀ। ਉਸ ਨੂੰ ਯਕੀਨ ਹੋ ਗਿਆ ਕਿ ਇਥੇ ਮੁੰਡੇ ਦੇ ਰਿਸ਼ਤੇ ਲਈ ਗੱਲ ਬਣ ਜਾਵੇਗੀ। ਦੋ ਕੁ ਦਿਨ ਉਹ ਚੰਡੀਗੜ੍ਹ ਰੁਕਿਆ। ਉਸ ਨੇ ਅਮਰਜੋਤ ਨੂੰ ਫੋਨ ਕਰ ਦਿਤਾ ਕਿ ਉਹ ਜਲਦੀ ਪੁੱਜ ਜਾਵੇ। ਅਮਰਜੋਤ ਨੇ ਵੀ ਟਿਕਟ ਬੁੱਕ ਕਰਾ ਲਈ। ਕੁੰਦਨ ਹੋਟਲ ਦੇ

ਮੈਨੇਜਰ ਨੂੰ ਸਾਰੀ ਗੱਲ ਸਮਝਾ ਕੇ ਦਿੱਲੀ ਤੁਰ ਗਿਆ। ਉਸ ਨੇ ਡਾਕਟਰ ਸੁਰਾਇਣ ਸਿੰਘ ਨੂੰ ਫੋਨ ਕਰ ਕੇ ਕੁੜੀਆਂ ਬਾਰੇ ਪਤਾ ਕਰਨ ਲਈ ਵੀ ਕਹਿ ਦਿਤਾ ਹੋਇਆ ਸੀ। ਅਮਰਜੋਤ ਵੀ ਦਿੱਲੀ ਪੁੱਜ ਗਿਆ। ਉਹਨਾਂ ਨੇ ਦਿੱਲੀ ਵਿਚ ਕੁਝ ਕੁੜੀਆਂ ਦੇਖੀਆਂ ਪਰ ਗੱਲ ਨਾ ਬਣੀ। ਉਹ ਦੋਵੇਂ ਚੰਡੀਗੜ੍ਹ ਆ ਗਏ। ਚੰਡੀਗੜ੍ਹ ਵੀ ਪੰਦਰਾਂ ਦੇ ਕਰੀਬ ਕੁੜੀਆਂ ਦੇਖੀਆਂ ਪਰ ਅਮਰਜੋਤ ਨੂੰ ਕੋਈ ਵੀ ਪਸੰਦ ਨਹੀਂ ਸੀ ਆ ਰਹੀ। ਚੰਡੀਗੜ ਵਿਚ ਹੀ ਇਕ ਪੰਜਾਬੀ ਦੇ ਲੇਖਕ ਅਮਰੀਕ ਸਿੰਘ ਦੀ ਕੁੜੀ ਵੀ ਵਿਆਹੁਣ ਵਾਲੀ ਸੀ। ਜਦ ਕੁੰਦਨ ਨੂੰ ਇਸ ਗੱਲ ਦਾ ਪਤਾ ਚੱਲਿਆ ਤਾਂ ਉਸ ਦੀਆਂ ਵਾਛਾਂ ਖਿੜ ਗਈਆਂ। ਅਮਰੀਕ ਸਿੰਘ ਅਜਿਹਾ ਬੰਦਾ ਸੀ ਜੇ ਉਹ ਉਸ ਦੇ ਨਾਵਲ 'ਕੁਆਰੀਆਂ' ਬਾਰੇ ਕੁਝ ਲਿਖੇ ਤਾਂ ਨਾਵਲ ਦਾ ਨੋਟਿਸ ਲਿਆ ਜਾਣਾ ਬਹੁਤ ਮਹਿਨੇ ਰੱਖਾਉਂਦਾ ਸੀ। ਅਮਰੀਕ ਸਿੰਘ ਰਾਜਨੀਤਕ ਪ੍ਰਭਾਵ ਵਾਲਾ ਬੰਦਾ ਵੀ ਸੀ। ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਲੈਣ ਵਿਚ ਵੀ ਉਸ ਦੀ ਧਿਰ ਬਣ ਸਕਦਾ ਸੀ। ਉਹ ਅਮਰਜੋਤ ਨੂੰ ਇਸ ਰਿਸ਼ਤੇ ਲਈ ਮਨਾਉਣ ਲੱਗਿਆ। ਉਸ ਨੇ ਕਿਹਾ,

"ਅਮਰਜੋਤ, ਮੇਰੀ ਕੁੜੀ ਦੇਖੀ ਹੋਈ ਏ, ਤੂੰ ਵੀ ਦੇਖ ਲੈ, ਜੇ ਇਹ ਰਿਸ਼ਤਾ ਹੋ ਗਿਆ ਤਾਂ ਸਮਝ ਲੈ ਕਿ ਤੇਰਾ ਪਿਓ ਵੀ ਜੀਉਂਦਿਆਂ ਵਿਚ ਜੋ ਜਾਏਗਾ!"

ਅਗਲੇ ਦਿਨ ਹੀ ਉਹ ਅਮਰੀਕ ਸਿੰਘ ਦੇ ਘਰ ਉਸ ਦੀ ਕੁੜੀ ਦੇਖਣ ਚਲੇ ਗਏ। ਕੁੜੀ ਚੰਡੀਗੜ ਦੀ ਜੰਮੀ ਹੋਈ ਸੀ। ਉਸ ਨੂੰ ਗੱਲਬਾਤ ਵੀ ਕਰਨੀ ਆਉਂਦੀ ਸੀ ਤੇ ਪਹਿਨਣਾ-ਪਚਰਨਾ ਵੀ। ਓਸ ਦਾ ਕੱਦ ਜ਼ਰੂਰ ਕੁਝ ਛੋਟਾ ਸੀ। ਕੁੜੀ ਮੁੰਡੇ ਨੂੰ ਗੱਲਾਂ ਕਰਨ ਲਈ ਇਕੱਲਿਆਂ ਛੱਡ ਦਿਤਾ ਗਿਆ। ਕੁੜੀ ਗੱਲਾਂ ਗੱਲਾਂ ਵਿਚ ਅਮਰਜੋਤ ਦੇ ਮਨ ਵਿਚ ਜਗਾਹ ਬਣਾਉਣ ਲੱਗੀ।

ਦੂਜੇ ਪਾਸੇ ਅਮਰੀਕ ਸਿੰਘ ਤੇ ਕੁੰਦਨ ਆਪਣੀਆਂ ਵਿਉਂਤਾਂ ਘੜ ਰਹੇ ਸਨ। ਕੁੰਦਨ ਨੇ ਉਸ ਨੂੰ ਕਿਹਾ,

"ਮੈਂ ਬਹੁਤ ਸਾਲ ਆਪਣੇ ਇਸ ਨਾਵਲ 'ਕੁਆਰੀਆਂ' ਲਈ ਖਰਾਬ ਕੀਤੇ, ਬਹੁਤ ਮਿਹਨਤ ਕੀਤੀ ਪਰ ਇਹ ਸਾਹਿਤ ਦੀ ਸਿਆਸਤ ਦੇ ਢਹੇ ਚੜ੍ਹ ਗਿਆ।"

"ਡਾਕਟਰ ਸਾਹਿਬ, ਤੁਹਾਡਾ ਨਾਵਲ ਤੇ ਬਹੁਤ ਚੰਗਾ ਏ, ਮੈਂ ਤਾਂ ਉਦੋਂ ਹੀ ਕਿਹਾ ਸੀ, ਕਈ ਸਮਾਗਮਾਂ ਵਿਚ ਇਸ ਦਾ ਜ਼ਿਕਰ ਵੀ ਕੀਤਾ, ਆਪਾਂ ਇਸੇ ਹਫਤੇ ਹੀ ਇਸ ਉਪਰ ਵੱਡੇ ਸਮਾਗਮ ਦਾ ਅਯੋਯਨ ਕਰ ਲੈਨੇ ਆਂ, ਗੱਲ ਈ ਕੋਈ ਨਹੀਂ।"

ਅਮਰੀਕ ਸਿੰਘ ਨੇ ਆਖਿਆ ਜੋ ਨਾਵਲ ਬਾਰੇ ਚੁੱਪ ਧਾਰਨ ਵਿਚ ਬਾਕੀ ਲੋਕਾਂ ਨਾਲ ਹੀ ਸ਼ਾਮਲ ਸੀ। ਕੁੰਦਨ ਵੀ ਪਹਿਲਾਂ ਉਸ ਦੇ ਖਿਲਾਫ ਬੋਲਦਾ ਰਿਹਾ ਸੀ। ਦਿੱਲੀ ਵਿਚ ਹੋਏ ਇਕ ਸਮਾਗਮ ਵਿਚ ਕੁੰਦਨ ਨੇ ਅਮਰੀਕ ਸਿੰਘ ਦੇ ਇਕ ਲੇਖ ਦਾ ਮਜ਼ਾਕ ਉਡਾਇਆ ਸੀ। ਪਿਛਲੇ ਸਾਰੇ ਗਿਲੇ-ਸ਼ਿਕਵੇ ਭੁੱਲ ਕੇ ਹੁਣ ਉਹ ਰਿਸ਼ਤੇਦਾਰ ਬਣ ਰਹੇ ਸਨ। ਅਮਰਜੋਤ ਨੂੰ ਵਿਆਹ ਦਾ ਜਿਹੜਾ ਚਾਅ ਹੋਣਾ ਹੋਵੇਗਾ ਉਹ ਅਲੱਗ ਹੋਵੇਗਾ ਪਰ ਕੁੰਦਨ ਨੂੰ ਆਪਣੇ ਉਪਰ ਕਰਾਏ ਜਾਣ ਵਾਲੇ ਸਮਾਗਮ ਦਾ ਬਹੁਤ ਚਾਅ ਸੀ। ਮੁੰਡੇ ਨੂੰ ਕੁੜੀ ਪਸੰਦ ਆ ਗਈ। ਕੁੰਦਨ ਤੇ ਅਮਰੀਕ ਸਿੰਘ ਨੇ ਆਪਸ ਵਿਚ ਜੱਫੀਆਂ ਪਾਈਆਂ ਤੇ ਫਿਰ ਗਲਾਸੀਆਂ ਵੀ ਖੜਕਾਈਆਂ। ਦੋ ਗਲਾਸੀਆਂ ਤੋਂ ਬਾਅਦ ਕੁੰਦਨ ਬੋਲਿਆ,

"ਦੇਖ ਭਾਊ ਅਮਰੀਕ ਸਿੰਘ, ਜੋ ਪਿੱਛੇ ਹੋਇਆ ਉਸ 'ਤੇ ਪਾ ਮਿੱਟੀ ਤੇ ਮੇਰੇ ਨਾਵਲ ਦਾ ਕੁਝ ਕਰੋ, ਤੁਸੀਂ ਹੁਣ ਮੈਨੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਵੀ ਦੁਆਓ, ਮੈਨੂੰ ਪਤਾ ਏ ਤੁਹਾਡੇ ਹੱਥ ਵਿਚ ਬਹੁਤ ਕੁਝ ਏ।"

"ਦੇਖੋ ਕੁੰਦਨ ਜੀ, ਮੈਂ ਆਪਣੇ ਵਲੋਂ ਪੂਰੀ ਵਾਹ ਲਾਵਾਂਗਾ, ਹੁਣ ਆਪਾਂ ਰਿਸ਼ਤੇਦਾਰ ਆਂ, ਤੁਹਾਨੂੰ ਮਿਲੇ ਅਵਾਰਡ ਨਾਲ ਮੇਰੀ ਵੀ ਇੱਜ਼ਤ ਵਧੇਗੀ।"

ਅਮਰੀਕ ਸਿੰਘ ਨੇ ਉਸੇ ਵੇਲੇ ਹੀ ਕੁੰਦਨ ਉਪਰ ਸਮਾਗਮ ਕਰਾਉਣ ਲਈ ਚੰਡੀਗੜ ਦੇ ਲੇਖਕਾਂ ਨੂੰ ਫੋਨ ਕਰਨੇ ਸ਼ੁਰੂ ਕਰ ਦਿਤੇ। ਤਿੰਨ ਆਲੋਚਕਾਂ ਨੂੰ ਨਾਵਲ ਉਪਰ ਪੇਪਰ ਲਿਖਣ ਲਈ ਵੀ ਆਖ ਦਿਤਾ। ਅਮਰੀਕ ਸਿੰਘ ਦੀ ਸਾਰੇ ਹੀ ਮੰਨਦੇ ਸਨ। ਉਹ ਨਾਲ ਦੀ ਨਾਲ ਕੁੰਦਨ ਨੂੰ ਵੀ ਦੱਸਦਾ ਰਹਿੰਦਾ ਕਿ ਸਮਾਗਮ ਦੀ ਤਿਆਰੀ ਕਿਵੇਂ ਜਾ ਰਹੀ ਹੈ। ਅਮਰਜੋਤ ਕੁੜੀ ਨੂੰ ਲਗਭੱਗ ਰੋਜ਼ ਹੀ ਮਿਲਣ ਲੱਗਿਆ। ਉਹ ਖੁਸ਼ ਸੀ।

ਇਕ ਦਿਨ ਅਮਰੀਕ ਸਿੰਘ ਦੀ ਕੁੜੀ ਕਵਿਤਾ ਉਸ ਨੂੰ ਮਿਲਣ ਹੋਟਲ ਆਈ। ਅਜ ਕੁੜੀ ਨੇ ਜੀਨ ਪਾਈ ਹੋਈ ਸੀ। ਛੋਟਾ ਕੱਦ ਤੇ ਪਤਲਾ ਜਿਹੇ ਸਰੀਰ ਨੂੰ ਉਸ ਦੇ ਤੰਗ ਕਪੜੇ ਅਜੀਬੋ-ਗਰੀਬ ਬਣਾ ਕੇ ਪੇਸ਼ ਕਰ ਰਹੇ ਸਨ। ਪਹਿਲਾਂ ਤਾਂ ਉਸ ਨੇ ਆਪਣੇ ਕਮਰੇ ਦੀ ਖਿੜਕੀ ਵਿਚ ਦੀ ਕੁੜੀ ਨੂੰ ਆਉਂਦਿਆਂ ਦੇਖਿਆ, ਉਸ ਨੇ ਉਸੇ ਵੇਲੇ ਹੀ ਕੁੰਦਨ ਨੂੰ ਕਿਹਾ,

"ਡੈਡ, ਦੇਖੋ ਉਹ ਕਵਿਤਾ ਆ ਰਹੀ ਐ, ਕਿੰਨੀ ਛੋਟੀ ਜਿਹੀ ਲੱਗਦੀ ਐ!"

"ਇਹ ਤਾਂ ਹੀ ਕਿ ਉਹਦਾ ਕੱਦ ਜ਼ਰਾ ਛੋਟਾ ਏ ਪਰ ਅਕਲਵੰਦ ਕੁੜੀ ਏ, ਦੇਖ ਉਹਦਾ ਪਿਓ ਮੇਰੇ ਉਪਰ ਕਿੱਡਾ ਵੱਡਾ ਫੰਕਸ਼ਨ ਕਰਾਉਣ ਜਾ ਰਿਹਾ ਏ!"

"ਡੈਡ, ਤੁਹਾਡੇ ਉਪਰ ਕਰਾਏ ਜਾਣ ਵਾਲੇ ਫੰਕਸ਼ਨ ਦਾ ਮੇਰੇ ਵਿਆਹ ਨਾਲ ਕੀ ਸਬੰਧ?"

ਉਹ ਦੋਵੇਂ ਗੱਲਾਂ ਕਰ ਹੀ ਰਹੇ ਸਨ ਕਿ ਕਵਿਤਾ ਉਹਨਾਂ ਦੇ ਕਮਰੇ ਵਿਚ ਆ ਗਈ। ਕੁੰਦਨ ਨੇ ਵੀ ਕੁੜੀ ਵਲ ਦੇਖਿਆ। ਉਸ ਨੇ ਵੀ ਮਨ ਵਿਚ ਕਿਹਾ ਕਿ ਪਾਈਆ ਕੁ ਭਾਰ ਵਾਲੀ ਕੁੜੀ ਅਮਰਜੋਤ ਦੇ ਬਰਾਬਰ ਦੀ ਨਹੀਂ ਸੀ ਪਰ ਉਹ ਚੁੱਪ ਰਿਹਾ। ਕਵਿਤਾ ਤੇ ਅਮਰਜੋਤ ਘੰਟੇ ਕੁ ਲਈ ਬਾਹਰ ਗਏ। ਮੁੜ ਕੇ ਆਇਆ ਤਾਂ ਅਮਰਜੋਤ ਨੇ ਆਖਿਆ,

"ਡੈਡ, ਮੈਨੂੰ ਇਹ ਕੁੜੀ ਬਿਲਕੁਲ ਪਸੰਦ ਨਹੀਂ, ਮੈਂ ਏਹਦੇ ਨਾਲ ਵਿਆਹ ਨਹੀਂ ਕਰਾਉਣਾ।"

ਇਹ ਗੱਲ ਸੁਣ ਕੇ ਹੈਰਾਨ ਹੋਏ ਕੁੰਦਨ ਨੇ ਕਿਹਾ,

"ਸਾਲ਼ਿਆ ਬੈਹੜਿਆਂ ਦਿਆ, ਇਹ ਗੱਲ ਓਦਣ ਕਿਉਂ ਨਹੀਂ ਕਹੀ ਜਿੱਦਣ ਕੁੜੀ ਦੇਖਣ ਗਏ ਸੀ? ਹੁਣ ਤਿੰਨ ਦਿਨ ਹੋ ਗਏ ਤਾਂ ਗੱਲ ਕਿਤੇ ਦੀ ਕਿਤੇ ਜਾ ਪੁੱਜੀ ਏ, ਸਾਰੇ ਦੋਸਤਾਂ ਵਿਚ ਏਸ ਰਿਸ਼ਤੇ ਦਾ ਪਤਾ ਚੱਲ ਚੁੱਕਿਆ ਏ! ਉਹਨੇ ਮੇਰੇ ਉਪਰ ਫੰਕਸ਼ਨ...!"

"ਡੈਡ, ਹੈੱਲ ਵਿਦ ਯੋਅਰ ਫੰਕਸ਼ਨ! ...ਵਿਆਹ ਮੈਂ ਕਰਾਉਣ ਕਿ ਤੁਸੀਂ, ਮੈਂ ਅੱਜ ਈ ਵਾਪਸ ਇੰਗਲੈਂਡ ਚਲਿਆਂ!"

# 33-ਅਮਰਜੋਤ

"ਡੈਡ, ਅਸਲ ਵਿਚ ਤੁਹਾਡੀ ਇਕ ਪਰੌਬਲਮ ਐ, ਤੁਹਾਨੂੰ ਕਿੱਕ ਅਰਾਊਂਡ ਕਰਨ ਲਈ ਹਰ ਵੇਲੇ ਇਕ ਬੰਦਾ ਚਾਹੀਦਾ ਏ, ਮੌਮ ਤੋਂ ਬਾਅਦ ਤੁਹਾਡਾ ਇਹ ਸੁਭਾਅ ਬਣ ਗਿਐ।"

"ਕੀ ਮਤਲਬ ਤੇਰਾ?"

"ਪਹਿਲਾਂ ਇਥੇ ਕਿਸੇ ਨਾ ਕਿਸੇ ਲੇਖਕ ਨਾਲ ਤੁਹਾਡਾ ਪੰਗਾ ਪਿਆ ਰਹਿੰਦਾ ਸੀ, ਫੇਰ ਦਿੱਲੀ ਜਾ ਕੇ ਵੀ, ਫੇਰ ਕਿੱਕ ਅਰਾਊਂਡ ਕਰਨ ਲਈ ਮੋਹਣੀ ਆ ਗਈ, ਮੋਹਣੀ ਤਾਂ ਆਪਣੀ ਜਾਨ ਬਚਾ ਕੇ ਵਿਲਨਹਾਲ ਜਾ ਵੜੀ ਤੇ ਹੁਣ ਤੁਸੀਂ ਮੈਨੂੰ ਘੇਰ ਲਿਆ, ਪੈਰ ਪੈਰ ਤੇ ਮੈਨੂੰ ਕੋਸੀ ਜਾ ਰਹੇ ਓ, ਕਿਉਂ?"

"ਤੈਨੂੰ ਆਪਣੇ ਪਿਓ ਦੀ ਇੰਪੋਰਟੈਂਸ ਦਾ ਪਤਾ ਈ ਨਹੀਂ, ਇਕ ਤੈਨੂੰ ਵਿਆਹੁਣ ਖਾਤਰ ਦੇਖ ਮੇਰੀ ਕਿੰਨੀ ਬੇਇਜ਼ਤੀ ਹੋ ਰਹੀ ਏ, ਇੰਡੀਆ ਤੂੰ ਮੇਰੇ ਖਾਸ ਦੋਸਤ ਦੀ ਕੁੜੀ 'ਹਾਂ' ਕਰਕੇ ਠੁਕਰਾਈ, ਇਥੇ ਵੀ ਸੁਹਣੀਆਂ-ਸੁਹਣੀਆਂ ਕੁੜੀਆਂ ਰਿਜੈਕਟ ਕੀਤੀਆਂ, ਇਹਦੇ ਵਿਚ ਮੇਰੀ ਬੇਇੱਜ਼ਤੀ ਕਿੰਨੀ ਏਂ, ਪਤਾ ਕੁਝ?"

"ਡੈਡ, ਅਸਲ ਵਿਚ ਤੁਹਾਨੂੰ ਆਪਣੇ ਪੁੱਤ ਦੀਆਂ ਫੀਲਿੰਗਜ਼ ਦੀ ਬਿਲਕੁਲ ਪ੍ਰਵਾਹ ਨਹੀਂ।"

"ਸਾਲ਼ਿਆ ਬੈਹੜਿਆਂ ਦਿਆ, ਮੇਰੀ ਰਾਤਾਂ ਦੀ ਨੀਂਦ ਖਰਾਬ ਹੋਈ ਪਈ ਏ ਤੇਰੀ ਖਾਤਰ ਤੇ ਤੂੰ ਕਹਿ ਰਿਹਾਂ ਕਿ ਮੈਨੂੰ ਤੇਰੀ ਪ੍ਰਵਾਹ ਨਹੀਂ!"

ਹੁਣ ਅਜਿਹੀ ਤਕਰਾਰ ਪਿਓ-ਪੁੱਤਰ ਵਿਚਕਾਰ ਰੋਜ਼ਾਨਾ ਚਲਦੀ ਰਹਿੰਦੀ। ਕੁੰਦਨ ਨੂੰ ਅਮਰੀਕ ਸਿੰਘ ਦੀ ਕੁੜੀ ਨੂੰ ਪਸੰਦ ਕਰਕੇ ਨਕਾਰ ਦੇਣਾ ਬਹੁਤ ਬੁਰਾ ਲੱਗ ਰਿਹਾ ਸੀ। ਰਿਸ਼ਤੇ ਨੂੰ 'ਨਾਂਹ' ਹੋਈ ਤਾਂ ਅਮਰੀਕ ਸਿੰਘ ਨੇ ਕੁੰਦਨ ਉਪਰ ਹੋਣ ਵਾਲਾ ਸਮਾਗਮ ਵੀ ਮਨਸੂਖ ਕਰ ਦਿਤਾ ਸੀ। ਇਸ ਗੱਲ ਦਾ ਵੀ ਉਸ ਨੂੰ ਬਹੁਤ ਝੋਰਾ ਸੀ। ਉਸ ਨੂੰ ਇਸ ਗੱਲ ਦਾ ਵੀ ਗੁੱਸਾ ਸੀ ਕਿ ਅਮਰਜੋਤ ਕਿਸੇ ਕੁੜੀ ਨੂੰ ਪਸੰਦ ਨਹੀਂ ਸੀ ਕਰ ਰਿਹਾ ਜਦ ਕਿ ਕੁਝ ਕੁੜੀਆਂ ਬਹੁਤ ਸੁਹਣੀਆਂ ਸਨ। ਉਹ ਅਮਰਜੋਤ ਨੂੰ ਕਹਿੰਦਾ,

"ਦੇਖ, ਤੇਰੇ ਕੋਲ ਇੰਡੀਆ ਤੋਂ ਲਿਆਂਦੀਆਂ ਪੰਦਰਾਂ ਕੁੜੀਆਂ ਦੀਆਂ ਫੋਟੋ ਹੈਗੀਆਂ, ਕੀ ਇਹਨਾਂ ਵਿਚੋਂ ਇਕ ਵੀ ਪਸੰਦ ਨਹੀਂ? ਤੂੰ ਸਾਲ਼ਾ ਬੈਹੜਿਆਂ ਦਾ, ਏਡਾ ਈ ਹੀਰੋ ਸਮਝੀ ਬੈਠਾਂ ਆਪਣੇ ਆਪ ਨੂੰ?"

ਅਮਰਜੋਤ ਸਾਰੀਆਂ ਫੋਟੋ ਲੈ ਕੇ ਬਹਿ ਜਾਂਦਾ, ਹਰ ਕੁੜੀ ਨੂੰ ਨੰਬਰ ਦਿੰਦੇ ਜਾਂਦਾ ਪਰ ਉਸ ਦੇ ਦਿਲ ਨੂੰ ਕੋਈ ਨਾ ਲਗਦੀ। ਇਕ ਦਿਨ ਪਾਇਲ ਆਈ। ਉਸ ਨੇ ਸਾਰੀਆਂ ਫੋਟੋ ਦੇਖੀਆਂ ਤੇ ਇਕ ਫੋਟੋ ਛਾਂਟ ਕੇ ਕਿਹਾ,

"ਅਮਰਜੋਤ, ਆਹ ਕੁੜੀ ਮੈਨੂੰ ਪਸੰਦ ਐ, ਕਿਉਂ ਡੈਡ?"

ਕੁੰਦਨ ਨੇ ਵੀ ਉਹ ਫੋਟੋ ਫੜ ਕੇ ਦੇਖੀ ਤੇ ਕਹਿਣ ਲੱਗਿਆ,

"ਇਹ ਕੁੜੀ ਮੈਨੂੰ ਵੀ ਪਸੰਦ ਸੀ, ਇਹੀ ਕਹੀ ਜਾਂਦਾ ਸੀ ਕਿ ਬਹੁਤ ਪਤਲੀ ਏ, ਮੈਂ ਕਿਹਾ ਸੀ ਇੰਗਲੈਂਡ ਦਾ ਪਾਣੀ ਲਗਿਆ ਤਾਂ ਆਪੇ ਮੋਟੀ ਜਾ ਜਾਏਗੀ ਪਰ ਇਹ ਸਿਰ ਫੇਰ ਗਿਆ।"

ਅਮਰਜੋਤ ਨੇ ਵੀ ਉਹ ਫੋਟੋ ਦੁਬਾਰਾ ਦੇਖੀ ਤੇ ਸੋਚਾਂ ਵਿਚ ਪੈ ਗਿਆ। ਪਾਇਲ ਬੋਲੀ,

"ਦੇਖ ਅਮਰਜੋਤ, ਜੇ ਤੈਨੂੰ ਇੰਡੀਆ ਤੋਂ ਵੀ ਕੁੜੀ ਨਾ ਮਿਲੀ ਤਾਂ ਫਿਰ ਤੇਰਾ ਵਿਆਹ ਨਹੀਂ ਹੋਣਾਂ, ਹੁਣ ਮੌਕਾ ਏ, ਸੋਚ ਲੈ!"

ਅਮਰਜੋਤ ਨੇ ਸੋਚ ਕੇ ਉਸੇ ਕੁੜੀ ਨੂੰ 'ਹਾਂ' ਕਰ ਦਿਤੀ ਪਰ ਉਸ ਦਾ ਮਨ ਹਾਲੇ ਵੀ ਦੁਚਿੱਤੀ ਵਿਚ ਸੀ। ਕੁੰਦਨ ਨੇ ਕਾਹਲੀ ਕਰਦਿਆਂ ਕੁੜੀ ਦੇ ਪਿਓ ਨੂੰ ਉਸੇ ਵੇਲੇ ਫੋਨ ਕਰ ਲਿਆ। ਫੋਨ ਉਪਰ ਹੀ ਸਭ ਕੁਝ ਤੈਅ ਹੋ ਗਿਆ। ਵਿਆਹ ਦੀ ਤਾਰੀਕ ਰੱਖ ਲਈ ਗਈ। ਸਧਾਰਨ ਜਿਹਾ ਵਿਆਹ ਕਰਨਾ ਸੀ। ਕੁੰਦਨ ਦਾ ਪਰਿਵਾਰ ਵਾਪਸ ਇੰਡੀਆ ਜਾਣ ਦੀ ਤਿਆਰੀ ਕਰਨ ਲੱਗਿਆ। ਇਸ ਵਾਰ ਉਸ ਨੇ ਪਾਇਲ ਨੂੰ ਵੀ ਨਾਲ ਲੈ ਲਿਆ ਕਿ ਜੇ ਅਮਰਜੋਤ ਉਥੇ ਜਾ ਕੇ ਮੁਕਰਿਆ ਤਾਂ ਉਹ ਸੰਭਾਲ ਲਵੇਗੀ। ਸਾਦਾ ਜਿਹਾ ਵਿਆਹ ਹੋ ਗਿਆ, ਕੁੰਦਨ ਨੇ ਆਪਣੇ ਕੁਝ ਖਾਸ ਦੋਸਤ ਸੱਦ ਲਏ। ਸਭ ਕੁਝ ਠੀਕ-ਠਾਕ ਰਿਹਾ। ਕੁੜੀ ਦਾ ਪਿਓ ਸੁਰਿੰਦਰ ਸਿੰਘ ਬੋਲਿਆ,

"ਡਾਕਟਰ ਸਾਹਿਬ, ਕੁੜੀ-ਮੁੰਡੇ ਹਨੀਮੂਨ ਲਈ ਗੋਆ ਭੇਜ ਦਿੰਨੇ ਆਂ, ਕੀ ਖਿਆਲ ਏ ਤੁਹਾਡਾ?"

ਕੁੰਦਨ ਦੀਆਂ ਦੋ ਗਲਾਸੀਆਂ ਲੱਗੀਆਂ ਹੋਈਆਂ ਸਨ। ਉਹ ਦਾਹੜੀ ਵਿਚ ਖਾਜ ਕਰਦਾ ਬੋਲਿਆ,

"ਸੁਰਿੰਦਰ ਸਿੰਘ ਜੀ, ਕੰਮ ਤਾਂ ਇਹਨਾਂ ਨੇ ਇਕੋ ਕਰਨਾ, ਚਾਹੇ ਗੋਆ ਭੇਜ ਦਿਓ ਜਾਂ ਕਿਤੇ ਹੋਰ! ਮੇਰਾ ਖਿਆਲ ਏ ਕਿ ਇਥੇ ਹੀ ਹੋਟਲ ਵਿਚ ਠੀਕ ਏ, ਗੋਆ ਗਏ ਤੋਂ ਜੇ ਕੋਈ ਏਹਦੇ ਤੋਂ ਤੁਹਾਡੀ ਕੁੜੀ ਖੋਹ ਲੈ ਗਿਆ ਤਾਂ ਮੈਨੂੰ ਨਾ ਕਹਿਣਾ!"

ਸੁਰਿੰਦਰ ਸਿੰਘ ਸ਼ਰਮਿੰਦਾ ਜਿਹਾ ਹੋ ਗਿਆ ਤੇ ਚੁੱਪ ਕਰ ਗਿਆ।...

ਕੁੰਦਨ ਨੇ ਵਾਪਸ ਇੰਗਲੈਂਡ ਪੁੱਜਦਿਆਂ ਹੀ ਜੋਗੇਂਦਰ ਨੂੰ ਫੋਨ ਕੀਤਾ ਤੇ ਕਿਹਾ,

"ਵਧਾਈਆਂ ਬਈ, ਤੇਰੇ ਭਤੀਜੇ ਦਾ ਵਿਆਹ ਹੋ ਗਿਆ।"

"ਕਿਥੇ ਵਿਆਹਿਆ?"

"ਚੰਡੀਗੜ ਦੀ ਕੁੜੀ ਏ, ਬੜੀ ਮੁਸ਼ਕਲ ਨਾਲ ਪਸੰਦ ਆਈ ਤੇ ਬਹੁਤ ਹੀ ਔਖੇ ਹੋ ਕੇ ਵਿਆਹ ਨੂੰ ਮੰਨਿਆਂ, ਸਾਨੂੰ ਤਾਂ ਡਰ ਸੀ ਕਿ ਕਿਤੇ ਫੇਰਿਆਂ ਤੇ ਬੈਠਣ ਵੇਲੇ ਹੀ ਜਵਾਬ ਨਾ ਦੇ ਦੇਵੇ, ਤੂੰ ਜਾਣਦਾ ਈ ਏਂ ਆਪਣੇ ਭਤੀਜੇ ਨੂੰ!"

"ਵਧੀਆ ਹੋ ਗਿਆ, ਪਾਰਟੀ ਕਦੋਂ ਕਰ ਰਹੇ ਓ?"

"ਸਰਬੀ ਸਰੀਰ ਦੀ ਜ਼ਰਾ ਕਮਜ਼ੋਰ ਏ, ਮੈਂ ਕਿਹਾ ਛੇ ਕੁ ਮਹੀਨੇ ਵਿਚ ਉਹਦਾ ਜਿਸਮ ਭਰ ਲਵੇ ਫੇਰ ਕਰਾਂਗੇ।"

"ਏਨੀ ਹੀ ਕਮਜ਼ੋਰ ਏ?"

"ਓ ਜਿੱਦਾਂ ਅੱਜਕੱਲ ਦੀਆਂ ਕੁੜੀਆਂ ਜ਼ੀਰੋ ਫਿੱਗਰ ਬਣਾਉਂਦੀਆਂ ਫਿਰਦੀਆਂ, ਬੱਸ ਹੱਡੀਆਂ ਦੀ ਮੁੱਠ ਏ, ਮੈਂ ਤਾਂ ਤੇਰੇ ਭਤੀਜੇ ਨੂੰ ਕਿਹਾ ਸੀ ਬਈ ਧਿਆਨ ਨਾਲ, ਕਿਤੇ ਹੱਡੀਆਂ ਵਿਚ ਮਾਰ ਕੇ ਕੁਝ ਆਪਣਾ ਨਾ ਤੁੜਾ ਬੈਠੀਂ!"

ਆਖਦਾ ਕੁੰਦਨ ਹੱਸਣ ਲੱਗਿਆ। ਜੋਗੇਂਦਰ ਨੇ ਪੁੱਛਿਆ,

"ਵੈਸੇ ਅਮਰਜੋਤ ਤਾਂ ਖੁਸ਼ ਐ ਨਾ?"

"ਤੂੰ ਜਾਣਦਾ ਈ ਏਂ ਆਪਣੇ ਭਤੀਜੇ ਨੂੰ, ਉਹਦੀ ਦੌੜ ਤਾਂ ਇਕੋ ਚੀਜ਼ ਤਕ ਏ, ਤਿੰਨ ਦਿਨ ਸਾਲਾ ਬੈਹੜਿਆਂ ਦਾ ਆਪਣੇ ਕਮਰੇ ਵਿਚੋਂ ਈ ਨਹੀਂ ਸੀ ਨਿਕਲਿਆ, ਅਖੇ ਭੁੱਖੇ ਜੱਟ ਕਟੋਰਾ ਲੱਭਾ, ਪਾਈ ਪੀ ਪੀ ਆਫਰੇ!"

ਕੁੰਦਨ ਵਧੀਆ ਰੌਂਅ ਵਿਚ ਸੀ। ਇਕ ਤਾਂ ਉਸ ਨੂੰ ਮੁੰਡਾ ਵਿਆਹੁਣ ਦੀ ਖੁਸ਼ੀ ਸੀ ਤੇ ਦੂਜੇ ਇਹ ਸੀ ਕਿ ਹੁਣ ਘਰ ਵਿਚ ਰੌਣਕਾਂ ਲੱਗਣਗੀਆਂ। ਉਹ ਸੋਚਣ ਲੱਗਦਾ ਕਿ ਸਰਬੀ ਦੇ ਆਉਣ ਨਾਲ ਘਰ ਕਿੰਨਾ ਬਦਲ ਜਾਵਗੇ। ਕੁੰਦਨ ਤੋਂ ਹਫਤਾ ਕੁ ਬਾਅਦ ਅਮਰਜੋਤ ਵੀ ਮੁੜ ਆਇਆ ਤੇ ਜਲਦੀ ਹੀ ਸਰਬੀ ਵੀ ਪੁੱਜ ਗਈ। ਸਰਬੀ ਖੁਸ਼ ਮਿਜਾਜ਼ ਕੁੜੀ ਸੀ। ਹਰ ਵੇਲੇ ਚਹਿਕਦੀ ਫਿਰਦੀ। ਅਮਰਜੋਤ ਉਸ ਉਪਰ ਪੂਰੀ ਤਰ੍ਹਾਂ ਡੁਲ੍ਹਿਆ ਪਿਆ ਸੀ। ਕੁੰਦਨ ਉਹਨਾਂ ਨੂੰ ਦੇਖ ਦੇਖ ਕੇ ਖੁਸ਼ ਹੁੰਦਾ। ਸ਼ਾਮ ਨੂੰ ਦੋ ਗਲਾਸੀਆਂ ਪੀ ਕੇ ਉਹ ਸਰਬੀ ਨੂੰ ਆਪਣੇ ਕੋਲ ਬੈਠਾ ਲੈਂਦਾ ਤੇ ਗੱਲਾਂ ਕਰਨ ਲੱਗਦਾ, ਆਖਦਾ,

"ਤੂੰ ਬਹੁਤ ਕਿਸਮਤ ਵਾਲੀ ਕੁੜੀ ਏਂ ਕਿ ਤੂੰ ਮੇਰੇ ਘਰ ਦੀ ਨੂੰਹ ਬਣ ਕੇ ਆਈ ਏਂ! ਮੈਂ, ਕੁੰਦਨ ਸਿੰਘ ਕੁੰਦਨ, ਡਾਕਟਰ! ...ਤੇਰੇ ਡੈਡੀ ਮੈਨੂੰ ਜਾਣਦੇ ਨੇ।"

"ਡੈਡੀ ਦਸਦੇ ਸੀ, ਉਹਨਾਂ ਨੂੰ ਪੜ੍ਹਨ ਦਾ ਬਹੁਤ ਸ਼ੌਂਕ ਏ।"

"ਬਸ ਤੂੰ ਹੁਣ ਏਹਨੂੰ ਅਮਰਜੋਤ ਨੂੰ ਸੰਭਾਲ, ਏਹਨੂੰ ਸੰਭਾਲਣਾਂ ਔਖਾ ਕੰਮ ਨਹੀਂ, ਇਹ ਸਾਲ਼ਾ ਬੈਹੜਿਆਂ ਦਾ ਲੋਲ੍ਹਾ ਬੰਦਾ ਏ, ਬਸ ਇਹਨੂੰ ਇਕੋ ਚੀਜ਼ ਚਾਹੀਦੀ ਏ ਤੇ ਉਸ ਤੋਂ ਬਾਅਦ ਤੇਰਾ ਗੁਲਾਮ ਬਣਿਆਂ ਰਹੇਗਾ!"

ਸਰਬੀ ਸਮਝਦੀ ਹੋਈ ਸੰਗਣ ਲੱਗਦੀ। ਹੌਲੀ ਹੌਲੀ ਉਸ ਨੂੰ ਪਤਾ ਚੱਲ ਗਿਆ ਸੀ ਕਿ ਕੁੰਦਨ ਦੀ ਤਾਂ ਆਦਤ ਹੀ ਅਜਿਹੀ ਹੈ। ਇਕ ਦਿਨ ਸਰਬੀ ਬੋਲੀ,

"ਡੈਡ, ਮੇਰਾ ਦਿਲ ਗੁਰਦਵਾਰੇ ਜਾਣ ਨੂੰ ਕਰਦਾ ਏ।"

"ਕਿਉਂ?"

"ਅਸੀਂ ਤਾਂ ਬਹੁਤ ਮੰਨਦੇ ਆਂ, ਮੈਂ ਤਾਂ ਹਰ ਰੋਜ਼ ਪਾਠ ਕਰਦੀ ਆਂ, ਬਹੁਤ ਸਾਰਾ ਗਰੰਥ ਸਾਹਿਬ ਮੈਨੂੰ ਮੂੰਹ ਜ਼ੁਬਾਨੀ ਯਾਦ ਏ, ਮੈਂ ਅਮਰਜੋਤ ਨੂੰ ਗੁਰਦਵਾਰੇ ਜਾਣ ਲਈ ਕਿਹਾ ਸੀ ਪਰ ਉਹ ਕਹਿੰਦਾ ਕਿ ਡੈਡ ਨਾਲ ਚਲੇ ਜਾਈਂ।"

ਕੁੰਦਨ ਨੇ ਸਰਬੀ ਵਲ ਦੇਖਿਆ ਤੇ ਹੱਸਦਾ ਹੋਇਆ ਬੋਲਿਆ,

"ਜਿਹੜਾ ਵੀ ਆਉਂਦਾ ਏ ਸਿੱਧਾ ਵਾਹਿਗੁਰੂ ਦੀ ਬੁੱਕਲ ਵਿਚੋਂ ਨਿਕਲ ਕੇ ਈ ਆਉਂਦਾ ਏ।"

"ਕੀ ਡੈਡ?"

"ਇਹ ਕਿ ਅਮਰਜੋਤ ਦੀ ਮਾਂ ਸੀ ਉਹ ਵੀ ਵਾਹਿਗੁਰੂ ਦੀ ਭਗਤਣ ਸੀ, ਫੇਰ ਮੋਹਣੀ ਵੀ ਤੇ ਹੁਣ ਤੂੰ ਵੀ।"

"ਪਰ ਡੈਡ, ਸਿਗਰਟਾਂ ਤੁਸੀਂ ਫੇਰ ਵੀ ਨਹੀਂ ਛੱਡ ਸਕੇ।"

"ਹਾਂ ਸਰਬੀ ਪੁੱਤਰ, ਅਸਲ ਵਿਚ ਇਹ ਐਸੀਆਂ ਲੱਗੀਆਂ ਕਿ ਛੁੱਟਦੀਆਂ ਨਹੀਂ, ਬੜੀ ਕੋਸ਼ਿਸ਼ ਕਰ ਚੁੱਕਾਂ, ਮੈਨੂੰ ਪਤਾ ਕਿ ਮੇਰੇ ਸਮੋਕ ਕਰਨ ਨਾਲ ਸਾਰੇ ਤੰਗ ਹੁੰਦੇ ਨੇ, ਇਸੇ ਲਈ ਮੈਂ ਆਪਣੇ ਲਈ ਅਲੱਗ ਕਮਰਾ ਰੱਖਿਆ ਹੋਇਆ ਏ।"

"ਫੇਰ ਮੈਨੂੰ ਲੈ ਚਲੋਗੇ ਗੁਰਦਵਾਰੇ?"

"ਇਥੋਂ ਬਾਹਰੋਂ ਮੇਨ ਰੋਡ ਤੋਂ ਦੋ ਸੌ ਸੱਤ ਬੱਸ ਸਿੱਧੀ ਓਥੇ ਜਾਂਦੇ ਏ, ਮੈਂ ਗਿਆ ਤਾਂ ਮੇਰੀ ਬਹੁਤ ਬਦਨਾਮੀ ਹੋਵੇਗੀ, ਵਾਹਿਗੁਰੂ ਵੀ ਨਾਰਜ਼ ਹੋਏਗਾ ਕਿ ਇਹ ਨਾਸਤਿਕ ਏਥੇ ਕੀ ਕਰਦਾ ਏ।"

ਕੁੰਦਨ ਨੇ ਹੱਸ ਕੇ ਕਿਹਾ।...

ਐਤਵਾਰ ਵਾਲੇ ਦਿਨ ਅਮਰਜੋਤ ਸਰਬੀ ਨੂੰ ਗੁਰਦਵਾਰੇ ਲੈ ਗਿਆ। ਅਮਰਜੋਤ ਨੂੰ ਆਪ ਵੀ ਗੁਰਦਵਾਰੇ ਜਾਣਾ ਚੰਗਾ ਲਗਿਆ ਤੇ ਫਿਰ ਉਹ ਹਰ ਐਤਵਾਰ ਦੁਪਿਹਰ ਦਾ ਖਾਣਾ ਲੰਗਰ ਵਿਚ ਹੀ ਖਾਂਦੇ। ਦੋਨਾਂ ਦਾ ਆਪਸ ਵਿਚ ਪਿਆਰ ਪੈ ਗਿਆ ਸੀ। ਕੁੰਦਨ ਨੂੰ ਇਹ ਬਹੁਤ ਚੰਗਾ ਲੱਗਦਾ ਪਰ ਕਦੇ ਕਦੇ ਉਸ ਨੂੰ ਗੁੱਸਾ ਜਿਹਾ ਵੀ ਆਉਣ ਲੱਗਦਾ ਕਿ ਉਹ ਆਪਸ ਵਿਚ ਹੀ ਗਿਟ-ਮਿਟ ਜਿਹੀ ਕਰੀ ਜਾਂਦੇ ਸਨ ਤੇ ਉਹ ਇਕੱਲਾ ਰਹਿ ਜਾਂਦਾ ਸੀ। ਸ਼ਾਮ ਨੂੰ ਵੀ ਕਈ ਵਾਰ ਉਹ ਜਲਦੀ ਹੀ ਉਠ ਕੇ ਸੌਣ ਲਈ ਚਲੇ ਜਾਂਦੇ ਤੇ ਬਾਅਦ ਵਿਚ ਕੁੰਦਨ ਇਕੱਲਾ ਬੈਠਾ ਹੁੰਦਾ। ਇਕ ਦਿਨ ਉਹ ਉਠ ਕੇ ਜਾਣ ਲੱਗੇ ਤਾਂ ਕੁੰਦਨ ਬੋਲਿਆ,

"ਯਾਰ, ਤੁਸੀਂ ਹੋਰ ਬੈਠ ਲਵੋ ਜ਼ਰਾ, ਚੰਗਾ ਲੱਗਦਾ ਏ।"

ਉਹ ਅੱਧਾ ਘੰਟਾ ਹੋਰ ਬੈਠੇ ਰਹੇ ਪਰ ਅਣਮੰਨੇ ਮਨ ਨਾਲ ਹੀ।...

ਨਸ਼ੇ ਵਿਚ ਆ ਕੇ ਕਦੇ ਕਦੇ ਕੁੰਦਨ ਅਮਰਜੋਤ ਦੇ ਸੁਭਾਅ ਦੇ ਨੁਕਸਾਂ ਨੂੰ ਲੈ ਕੇ ਟਿੱਚਰਾਂ ਵੀ ਕਰਨ ਲੱਗਦਾ। ਅਜਿਹੇ ਸਮੇਂ ਅਮਰਜੋਤ ਉਸ ਕੋਲ ਬੈਠਣ ਤੋਂ ਕੰਨੀ ਕਤਰਾਉਂਦਾ। ਇਕ ਦਿਨ ਅਮਰਜੋਤ ਨੇ ਆਖਿਆ,

"ਡੈਡ, ਤੁਸੀਂ ਕਿਉਂ ਸਰਬੀ ਸਾਹਮਣੇ ਮੇਰੀ ਬੇਇੱਜ਼ਤੀ ਕਰਨ ਲੱਗਦੇ ਓ?"

"ਸਾਲ਼ਿਆ ਬੈਹੜਿਆਂ ਦਿਆ, ਅੱਗੇ ਬੜੀ ਤੇਰੀ ਇੱਜ਼ਤ ਦੇ ਝੰਡੇ ਗੱਡੇ ਹੋਏ ਨੇ!"

"ਮੇਰੀ ਵੀ ਓਨੀ ਈ ਰਿਸਪੈਕਟ ਐ ਜਿੰਨੀ ਤੁਹਾਡੀ।"

"ਮੈਂ ਡਾਕਟਰ ਕੁੰਦਨ ਸਿੰਘ ਕੁੰਦਨ ਵਾਂ।"

"ਮੈਂ ਅਮਰਜੋਤ ਸਿੰਘ ਅਕਾਉਂਟੈਂਟ ਆਂ।"

ਅਮਰਜੋਤ ਨੇ ਆਪਣੇ ਪਿਓ ਨਾਲੋਂ ਵੀ ਉੱਚੀ ਆਵਾਜ਼ ਵਿਚ ਕਿਹਾ। ਕੁੰਦਨ ਨੇ ਉਸ ਵਲ ਦੇਖਿਆ ਤੇ ਫਿਰ ਚੁੱਪ ਕਰ ਗਿਆ। ਉਸ ਨੂੰ ਅੰਦਰੋਂ ਇਕ ਹੁੱਝ ਜਿਹੀ ਤਾਂ ਵੱਜੀ ਪਰ ਜਦ ਤਕ ਸਰਬੀ ਆ ਗਈ ਸੀ। ਕੁੰਦਨ ਉਠ ਕੇ ਆਪਣੇ ਕਮਰੇ ਵਿਚ ਚਲੇ ਗਿਆ ਤੇ ਉਸ ਨੇ ਸਿਗਰਟ ਸੁਲਘਾ ਲਈ।...

ਕੁਝ ਦਿਨਾਂ ਬਾਅਦ ਕੁੰਦਨ ਨੇ ਸ਼ਾਮ ਨੂੰ ਆਪਣੀ ਬੋਤਲ ਖੋਹਲੀ ਹੋਈ ਸੀ। ਅਮਰਜੋਤ ਹੁਣ ਸ਼ਰਾਬ ਬਿਲਕੁਲ ਹੀ ਛੱਡ ਗਿਆ ਸੀ। ਅੱਠ ਕੁ ਵੱਜੇ ਤਾਂ ਅਮਰਜੋਤ ਬੋਲਿਆ,

"ਗੁੱਡ ਨਾਈਟ ਡੈਡ, ਮੈਂ ਤਾਂ ਸੌਂਨਾ ਹੁਣ।"

"ਹਾਲੇ ਤਾਂ ਯਾਰ ਕੁਝ ਵੀ ਟਾਈਮ ਨਹੀਂ ਹੋਇਆ।"

"ਮੈਂ ਬਹੁਤ ਥੱਕਿਆ ਹੋਇਆਂ।"

"ਤੂੰ ਤੇ ਹਮੇਸ਼ਾ ਹੀ ਥੱਕਿਆ ਰਹਿੰਨਾਂ, ਬੈਠਣ ਦਾ ਕੰਮ ਏ ਤੇਰਾ ਪਰ ਘਰ ਪੁੱਜਣ ਤਕ ਵੱਜੀ ਪਈ ਹੁੰਦੀ ਏ!"

"ਡੈਡ, ਮੇਰਾ ਕੰਮ ਬਹੁਤ ਈ ਮੈਂਟਲ ਪ੍ਰੈੱਸ਼ਰ ਵਾਲਾ ਐ।"

"ਮੇਰੇ ਕੰਮ ਨਾਲੋਂ ਵੀ ਜ਼ਿਆਦਾ? ਦੇਖ, ਮੈਂ ਹਜ਼ਾਰਾਂ ਸਫੇ ਲਿਖ ਮਾਰੇ ਨੇ, ਉਹ ਵੀ ਕਰੀਏਟ ਕੀਤੇ ਨੇ!"

ਕੁੰਦਨ ਆਖ ਰਿਹਾ ਸੀ। ਅਮਰਜੋਤ ਨੇ ਗੁੱਸੇ ਵਿਚ ਸਿਰ ਹਿਲਾਇਆ ਤੇ ਚੁੱਪ ਕਰਕੇ ਚਲੇ ਗਿਆ ਤੇ ਜਾਂਦਾ ਹੋਇਆ ਸਰਬੀ ਨੂੰ ਵੀ ਇਸ਼ਾਰਾ ਕਰ ਗਿਆ ਕਿ ਉਹ ਵੀ ਜਲਦੀ ਆ ਜਾਵੇ। ਕੁੰਦਨ ਉਹਨਾਂ ਜਾਂਦਿਆਂ ਨੂੰ ਦੇਖਦਾ ਰਿਹਾ। ਉਸ ਨੇ ਦੋ ਕੁ ਪਟਿਆਲਾ-ਸ਼ਾਹੀ ਖਿੱਚੇ ਤੇ ਸੋਚਣ ਲੱਗਿਆ ਕਿ ਜੇ ਉਸ ਦਾ ਨੂੰਹ-ਪੁੱਤ ਉਸ ਦੇ ਕੋਲ ਹੀ ਨਹੀਂ ਬੈਠ ਸਕਦੇ ਤਾਂ ਇਹਨਾਂ ਦਾ ਕੀ ਫਾਇਦਾ। ਉਹ ਕਿੰਨਾ ਚਿਰ ਬੈਠਾ ਇਹੋ ਕੁਝ ਸੋਚਦਾ ਰਿਹਾ ਤੇ ਆਪਣੇ ਆਪ ਵਿਚ ਖਫਾ ਹੁੰਦਾ ਰਿਹਾ। ਫਿਰ ਅਚਾਨਕ ਉਠਿਆ ਤੇ ਉਪਰ ਜਾ ਕੇ ਉਹਨਾਂ ਦੇ ਦਰਵਾਜ਼ੇ ਵਿਚ ਕਿੱਕਾਂ ਮਾਰਦਾ ਬੋਲਿਆ,

"ਸਾਲ਼ਿਓ ਬੈਹੜਿਆਂ ਦਿਓ, ਤੁਹਾਡਾ ਪਿਓ ਹੇਠਾਂ ਇਕੱਲਾ ਬੈਠਾ ਤੇ ਤੁਸੀਂ ਲੱਤਾਂ ਵਿਚ ਲੱਤਾਂ ਫਸਾ ਕੇ ਪਏ ਓ, ਤੁਹਾਨੂੰ ਭੋਰਾ ਸ਼ਰਮ ਹੈ ਕਿ ਨਹੀਂ?"

ਪਹਿਲਾਂ ਤਾਂ ਕੁਝ ਦੇਰ ਅਮਰਜੋਤ ਚੁੱਪ ਰਿਹਾ ਪਰ ਜਦ ਕੁੰਦਨ ਨਾ ਹੀ ਹਟਿਆ ਤਾਂ ਉਹ ਬਾਹਰ ਨਿਕਲ ਆਇਆ ਤੇ ਬੋਲਿਆ,

"ਡੈਡ, ਤੂੰ ਕੀ ਚਾਹੁੰਨੈਂ? ...ਮੇਰੇ ਥਾਂ 'ਤੇ ਤੂੰ ਪੈਣਾ ਚਾਹੁੰਨੈਂ?"

ਅਮਰਜੋਤ ਪੂਰੇ ਗੁੱਸੇ ਵਿਚ ਸੀ। ਸਰਬੀ ਨੇ ਬੜੀ ਮੁਸ਼ਕਲ ਨਾਲ ਉਸ ਨੂੰ ਚੁੱਪ ਕਰਾਇਆ ਤੇ ਸਮਝਾ-ਬੁਝਾ ਕੇ ਕੁੰਦਨ ਨੂੰ ਵੀ ਸੁਲਾਇਆ।...

ਇਸ ਘਟਨਾ ਤੋਂ ਬਾਅਦ ਦੋ ਕੁ ਦਿਨ ਪਿਓ-ਪੁੱਤਰ ਆਪਸ ਵਿਚ ਨਾ ਬੋਲੇ ਪਰ ਫਿਰ ਠੀਕ ਹੋ ਗਏ। ਜਦ ਅਮਰਜੋਤ ਕੰਮ ਤੇ ਹੁੰਦਾ ਤਾਂ ਕੁੰਦਨ ਸਰਬੀ ਕੋਲ ਉਸ ਦੀਆਂ ਬਦਖੋਹੀਆਂ ਕਰਦਾ ਰਹਿੰਦਾ। ਸਰਬੀ ਕੁਝ ਅੱਗੇ ਅਮਰਜੋਤ ਨੂੰ ਦੱਸ ਦਿੰਦੀ ਤੇ ਕੁਝ ਕੁ ਨੂੰ ਅਣਗੌਲ ਵੀ ਦਿੰਦੀ। ਇਕ ਦਿਨ ਸ਼ਾਮ ਉਹ ਤਿੰਨੋ ਬੈਠੇ ਗੱਲਾਂ ਕਰ ਰਹੇ ਸਨ ਕਿ ਕੁੰਦਨ ਨੇ ਆਖਿਆ,

"ਘਰ ਦੇ ਮੁਹਰਲਾ ਦਰਵਾਜ਼ਾ ਬਦਲਣ ਵਾਲਾ ਏ, ਬਦਲਾ ਇਹਨੂੰ।"

"ਡੈਡ, ਮੈਂ ਘਰ ਦਾ ਸਾਰਾ ਖਰਚ ਕਰਦਾਂ, ਤੁਹਾਨੂੰ ਚੰਗੀ ਭਲੀ ਪੈਨਸ਼ਨ ਮਿਲਦੀ ਐ, ਤੁਸੀਂ ਬਦਲਵਾਓ।"

"ਤੂੰ ਵੀ ਤਾਂ ਘਰ ਦਾ ਹਿੱਸਾ ਏਂ।"

"ਪਰ ਏਹ ਘਰ ਮੇਰਾ ਨਹੀਂ ਨਾ, ਇਹ ਘਰ ਜਾਂ ਤਾਂ ਤੁਹਾਡਾ ਐ ਜਾਂ ਫਿਰ ਮੋਹਣੀ ਦਾ।"

"ਮੇਰੇ ਤੋਂ ਬਾਅਦ ਸਭ ਤੇਰਾ ਈ ਏ।"

"ਉਹ ਤਾਂ ਠੀਕ ਐ ਪਰ ਉਹ ਜਿਹੜੀ ਮੋਹਣੀ ਬੈਠੀ ਐ, ਉਹ ਵੀ ਤਾਂ ਲੈ ਕੇ ਜਾਵੇਗੀ, ਮੈਂ ਪਹਿਲਾਂ ਵੀ ਕਿਹਾ ਸੀ ਕਿ ਘਰ ਮੇਰੇ ਨਾਂ ਕਰਵਾ ਦਿਓ, ਇਕ ਤਾਂ ਮੋਹਣੀ ਤੋਂ ਬਚ ਜਾਵੇਗਾ ਤੇ ਦੂਜੇ ਇਹਦੀ ਸਾਰੀ ਸੰਭਾਲ ਮੈਂ ਕਰਾਂਗਾ।"

ਅਮਰਜੋਤ ਨੇ ਆਪਣੀ ਗੱਲ ਸਾਫ ਕਰਦਿਆਂ ਆਖਿਆ। ਕੁੰਦਨ ਹੈਰਾਨੀ ਵਿਚ ਸਿਰ ਮਾਰਦਾ ਬੋਲਿਆ,

"ਦੇਖ ਸਰਬੀ, ਇਹ ਮੁੰਡਾ ਕਿੰਨਾ ਸੈੱਲਫ-ਸੈਂਟਰ੍ਰਡ ਬੰਦਾ ਏ, ਸਿਰਫ ਆਪਣੇ ਬਾਰੇ ਹੀ ਸੋਚਦਾ ਏ!"

"ਮੈਂ ਨਹੀਂ ਡੈਡ, ਤੁਸੀਂ ਸਿਰਫ ਆਪਣੇ ਬਾਰੇ ਸੋਚਦੇ ਓ, ਮੈਂ ਤਾਂ ਹਰ ਵੇਲੇ ਤੁਹਾਡੇ ਬਾਰੇ ਸੋਚਦਾਂ।"

"ਸਰਬੀ, ਏਹਨੂੰ ਮੈਂ ਪੜ੍ਹਾਇਆ-ਲਿਖਾਇਆ ਤੇ ਨੌਕਰੀ ਕਰਨਯੋਗ ਬਣਾਇਆ ਤੇ ਏਹਦੇ ਮੁਕਾਬਲੇ ਮੈਂ ਸੈੱਲਫ-ਮੇਡ ਆਂ, ਮੈਂ ਯਤੀਮ ਸੀ ਪਰ ਫਿਰ ਵੀ ਇਸ ਮੁਕਾਮ ਤੇ ਪਹੁੰਚਿਆਂ!"

"ਮੈਂ ਵੀ ਸੈੱਲਫ-ਮੇਡ ਆਂ ਡੈਡ, ਯਾਦ ਐ ਜਦ ਮੈਨੂੰ ਘਰੋਂ ਕੱਢਿਆ ਸੀ, ਮੈਂ ਯੂਨੀਵਰਸਟੀ ਜਾਂਦਾ ਸੀ, ਜਦ ਮੈਨੂੰ ਹੈੱਲਪ ਦੀ ਲੋੜ ਸੀ, ਸਾਰੀ ਦੁਨੀਆਂ ਦੇ ਮਾਂਪੇ ਬੱਚਿਆਂ ਦੀ ਹੈੱਲਪ ਕਰਦੇ ਆ ਤੇ ਤੁਸੀਂ ਮੈਨੂੰ ਘਰੋਂ ਕੱਢਿਆ ਸੀ। ਮੈਂ ਟੈਕਸੀ ਕੀਤੀ, ਦੋ ਸਾਲ ਖਰਾਬ ਜ਼ਰੂਰ ਕਰ ਲਏ ਪਰ ਪੜ੍ਹਾਈ ਪੂਰੀ ਕੀਤੀ, ਤੁਸੀਂ ਮੇਰੀ ਕੋਈ ਹੈੱਲਪ ਨਹੀਂ ਕੀਤੀ, ਮੈਂ ਆਪਣੇ ਬਲਬੂਤੇ 'ਤੇ ਫਲੈਟ ਖਰੀਦਿਆ ਸੀ ਤੇ ਆਪ ਹੀ ਨੌਕਰੀ ਲੱਭੀ ਸੀ, ...ਤੁਸੀਂ ਤਾਂ ਯਤੀਮ ਹੋਵੋਂਗੇ ਪਰ ਮੈਂ ਵੀ ਯਤੀਮ ਈ ਸੀ।"

ਅਮਰਜੋਤ ਦੀਆਂ ਗੱਲਾਂ ਨੇ ਜਿਵੇਂ ਕੁੰਦਨ ਨੂੰ ਸੁੰਨ ਕਰ ਕੇ ਰੱਖ ਦਿਤਾ ਹੋਵੇ। ਉਹ ਬਿਨਾਂ ਪੀਤਿਆਂ ਹੀ ਕ੍ਰੋਧ ਵਿਚ ਪਾਗਲ ਹੋ ਉਠਿਆ ਤੇ ਬੋਲਿਆ,

“ਸਾਲ਼ਿਓ ਬੈਹੜਿਆਂ ਦਿਓ, ਨਿਕਲੋ ਮੇਰੇ ਘਰੋਂ, ਹੁਣੇ, ਇਸੇ ਵਕਤ!”

## 34-ਮੇਰਾ ਨਾ ਕੋਈ

ਕੁੰਦਨ ਨੇ ਜੋਗੇਂਦਰ ਨੂੰ ਫੋਨ ਕੀਤਾ। ਉਸ ਦੀ ਪਤਨੀ ਨੇ ਦਸਿਆ ਕਿ ਉਹ ਤਾਂ ਕੰਮ ਤੇ ਗਿਆ ਹੋਇਆ ਹੈ। ਜੋਗੇਂਦਰ ਨੇ ਲੰਡਨ ਵਿਚ ਕੇਕ ਡਿਲਿਵਰ ਕਰਨ ਦਾ ਕੰਮ ਸ਼ੁਰੂ ਕਰ ਲਿਆ ਹੋਇਆ ਸੀ। ਉਹ ਵੇਲੇ ਸਿਰ ਨਿਕਲ ਜਾਂਦਾ ਤੇ ਦੇਰ ਨਾਲ ਮੁੜਦਾ। ਸਪਤਾਹ-ਅੰਤ ਦੀ ਛੁੱਟੀ ਤਾਂ ਕਰਦਾ ਪਰ ਇਹ ਦਿਨ ਉਸ ਨੇ ਪਰਿਵਾਰ ਨਾਲ ਬਿਤਾਉਣੇ ਹੁੰਦੇ। ਇਸ ਲਈ ਉਹ ਹੁਣ ਕੁੰਦਨ ਵਲ ਨਹੀਂ ਸੀ ਆ ਸਕਦਾ। ਬਨਫੂਲ ਦੇ ਮੁੰਡੇ ਨੇ ਦੀ ਦੁਕਾਨ ਖਰੀਦ ਲਈ ਸੀ ਇਸ ਲਈ ਉਹ ਵੀ ਉਸ ਦੀ ਮੱਦਦ ਕਰਨ ਚਲੇ ਜਾਂਦਾ। ਪੂਰਬੀ ਲੰਡਨ ਵਾਲੇ ਮਿੱਤਰ ਰਾਜਾ ਰਾਮ ਨੂੰ ਉਸ ਨੇ ਫੋਨ ਕੀਤਾ ਤਾਂ ਉਹ ਵੀ ਰੁਝਿਆ ਹੋਇਆ ਸੀ। ਉਸ ਨੇ ਕਾਮਰੇਡ ਇਕਬਾਲ ਸਿੰਘ ਨੂੰ ਫੋਨ ਕੀਤਾ, ਉਹ ਕਿਸੇ ਮੁਜਾਹਰੇ ‘ਤੇ ਜਾ ਰਿਹਾ ਸੀ। ਕੁੰਦਨ ਉਦਾਸ ਹੋ ਗਿਆ ਕਿ ਪੂਰੇ ਇੰਗਲੈਂਡ ਵਿਚ ਕੋਈ ਵੀ ਨਹੀਂ ਜਿਹੜਾ ਉਸ ਨਾਲ ਗੱਲ ਕਰ ਸਕੇ।

ਸ਼ਨਿਚਰਵਾਰ ਸ਼ਾਮ ਨੂੰ ਜੋਗੇਂਦਰ ਆ ਗਿਆ। ਉਸ ਨੇ ਆਪਣੇ ਨਾ ਆ ਸਕਣ ਦੀ ਮਜਬੂਰੀ ਦੱਸੀ ਤੇ ਪੁੱਛਿਆ,

“ਨੂੰਹ-ਪੁੱਤ ਕਿਧਰ ਗਏ?”

“ਓਹ ਮੂਵ ਹੋ ਗਏ ਆਪਣੇ ਫਲੈਟ ਵਿਚ, ਬਹੁਤ ਬੋਲਣ ਲੱਗ ਪਿਆ ਸੀ ਤੇਰਾ ਭਤੀਜਾ!”

“ਕੁੜੀ ਤਾਂ ਠੀਕ ਈ ਮਿਲੀ ਐ ਨਾ?”

“ਕੁੜੀ ਤਾਂ ਵਿਚਾਰੀ ਠੀਕ ਏ ਪਰ ਉਹ ਉਹਦੀ ਤਾਕਤ ਬਣ ਗਈ ਏ, ਹੁਣ ਉਹ ਬਹੁਤ ਆਕੜਨ ਲੱਗ ਪਿਆ ਏ। ...ਮੈਂ, ਜੇਠੂ, ਭਲਾ ਉਹਦੇ ਤੋਂ ਆਪਣੀ ਬੇਇਜ਼ਤੀ ਕਿਵੇਂ ਕਰਾ ਸਕਦਾਂ?”

“ਲਗਦਾ ਤਾਂ ਬੀਬਾ ਜਿਹਾ ਐ, ਮੈਂ ਤਾਂ ਅਮਰਜੋਤ ਨੂੰ ਕਦੇ ਬੋਲਦੇ ਨੂੰ ਵੀ ਘੱਟ ਸੁਣਿਆਂ।”

“ਉਹ ਬੰਦਾ ਤਾਂ ਉਹ ਐਵੇਂ ਹੀ ਏ, ਨਾ ਉਹਨੂੰ ਲਾਈਫ ਦਾ ਪਤਾ ਨਾ ਕਿਸੇ ਹੋਰ ਗੱਲ ਦਾ। ...ਇਕ ਦਿਨ ਬਾਹਰ ਜਾ ਰਹੇ ਸੀ, ਮੈਂ ਕਿਹਾ ਕਿਥੇ ਚੱਲੇ, ਕਹਿੰਦੇ ਜਹਾਜ਼ ਚੜ੍ਹਦੇ ਦੇਖਣ। ...ਬਈ ਸਾਲਿਓ ਬੈਹੜਿਆਂ ਦਿਓ, ਇਹ ਵੀ ਕੋਈ ਦੇਖਣ ਵਾਲੀ ਚੀਜ਼ ਏ, ਚਲੋ ਇਕ ਦਿਨ ਦੇਖ ਵੀ ਲਏ ਪਰ ਹਰ ਸ਼ਾਮ ਇਹੋ ਕੰਮ! ...ਹੈ ਕਿ ਨਹੀਂ ਦਿਮਾਗ ਵਿਚ ਨੁਕਸ!”

ਆਖਦਾ ਕੁੰਦਨ ਹੱਸਣ ਲੱਗਿਆ। ਉਹਨਾਂ ਨੇ ਬੋਤਲ ਖੋਹਲ ਲਈ। ਜ਼ਰਾ ਕੁ ਨਸ਼ੇ ਵਿਚ ਆਇਆ ਕੁੰਦਨ ਬੋਲਿਆ,

“ਯਾਰ ਇਕੱਲ ਖਾਣ ਲੱਗ ਪਈ ਏ, ਕਰੀਏ ਕੁਝ, ਕੋਈ ਪ੍ਰੋਗਰਾਮ ਈ ਕਰਾ ਲਈਏ।”

“ਉਹ ਤਾਂ ਠੀਕ ਏ ਪਰ ਸਰਦੀਆਂ ਸ਼ੁਰੂ ਹੋ ਗਈਆਂ, ਅੱਜਕੱਲ ਪ੍ਰੋਗਰਾਮ ‘ਤੇ ਕੌਣ ਆਏਗਾ!”

“ਗੱਲ ਤਾਂ ਤੇਰੀ ਠੀਕ ਏ, ਅਜਿਹੇ ਮੌਸਮ ਵਿਚ ਤਾਂ ਲੋਕ ਓਤਰਾਂ ਹੀ ਅੰਦਰੀਂ ਵੜੇ ਹੋਏ ਨੇ।”

“ਨਾਵਲ ਕਿਉਂ ਨਹੀਂ ਕੋਈ ਲਿਖ ਲੈਂਦੇ”

“ਨਾਵਲ ਤਾਂ ਲਿਖ ਲਵਾਂ, ਮੇਰੇ ਕੋਲ ਜੇਠੂ ਦੀ ਪੂਰੀ ਕਹਾਣੀ ਪਈ ਏ ਲਿਖਣ ਵਾਲੀ, ਵੱਡਾ ਨਾਵਲ ਹੋਏਗਾ, ਹਜ਼ਾਰ ਸਫੇ ਦਾ, ਮੈਂ ਨੋਟਸ ਵੀ ਲਏ ਪਏ ਨੇ ਪਰ ਕਿਸੇ ਨੇ ਕਦਰ ਨਹੀਂ ਪਾਉਣੀ। ਲਿਖਣ ਨੂੰ ਵੀ ਉਦੋਂ ਈ ਦਿਲ ਕਰਦਾ ਜਦੋਂ ਉਸ ਨੂੰ ਹੁੰਘਾਰਾ ਮਿਲੇ, ਕੋਈ ਉਤਸ਼ਾਹ ਮਿਲੇ।”

“ਤੁਸੀਂ ਲਿਖੋ ਸਹੀ, ਆਪਾਂ ਇਥੇ ਕੋਈ ਪ੍ਰੋਗਰਾਮ ਕਰਵਾਵਾਂਗੇ।”

“ਪਰ ਪਰਚਾ ਕੌਣ ਲਿਖੇਗਾ?”

“ਮੋਹਣੀ ਤੋਂ ਲਿਖਾ ਲਵਾਂਗੇ।”

ਜੋਗੇਂਦਰ ਨੇ ਮਜ਼ਾਕ ਵਿਚ ਕਿਹਾ। ਕੁੰਦਨ ਹਾਲੇ ਗੰਭੀਰ ਸੀ। ਉਹ ਆਖਣ ਲੱਗਿਆ,

“ਮੋਹਣੀ ਤਾਂ ਕਵਿਤਾ ਦੀ ਔਰਤ ਏ, ਨਾਵਲ ਦਾ ਉਹਨੂੰ ਕੀ ਪਤਾ!”

ਉਹ ਕਾਫੀ ਦੇਰ ਤਕ ਬੈਠੇ ਰਹੇ। ਜੋਗੇਂਦਰ ਆਪਣੇ ਕੰਮ ਬਾਰੇ ਗੱਲਾਂ ਕਰਦਾ ਰਿਹਾ। ਕਰਨੀ ਤਾਂ ਉਹ ਆਪਣੇ ਨਾਵਲ ਬਾਰੇ ਵੀ ਸੀ ਕਿ ਉਸ ਦਾ ਨਾਵਲ ਪੂਰਾ ਹੋ ਗਿਆ ਹੈ ਪਰ ਉਹ ਚੁੱਪ ਰਿਹਾ ਕਿ ਕਿਸੇ ਦਿਨ ਲਿਆ ਕੇ ਉਸ ਦੇ ਮੇਜ਼ ‘ਤੇ ਰੱਖ ਦੇਵੇਗਾ ਤਾਂ ਜੋ ਉਸ ਨੂੰ ਸਰਪ੍ਰਾਈਜ਼ ਦੇਵੇ।

ਅਗਲੇ ਸ਼ਨਿਚਰਵਾਰ ਜੋਗੇਂਦਰ ਫਿਰ ਆਇਆ। ਇਕ ਫਾਈਲ ਉਸ ਦੇ ਹੱਥ ਵਿਚ ਸੀ। ਕੁੰਦਨ ਬੋਲਿਆ,

“ਇਹ ਕੀ ਏ ਬਈ?”

“ਤੁਹਾਡੇ ਲਈ ਕੁਝ ਹੈ, ਦੇਖੋ ਜ਼ਰਾ!”

ਕੁੰਦਨ ਨੇ ਫਾਈਲ ਫੜੀ, ਖੋਹਲੀ ਤੇ ਪੜ੍ਹਨ ਲੱਗਿਆ,

“ਨਾਵਲ, ਇਕ ਤਰਫਾ ਰਾਹ, ਲੇਖਕ; ਜੋਗੇਂਦਰ। ...ਇਹ ਕਦੋਂ ਲਿਖਿਆ?”

“ਚਾਰ ਸਾਲ ਹੋ ਗਏ ਲਿਖਦੇ ਨੂੰ, ਮੈਂ ਦੱਸਿਆ ਨਹੀਂ ਕਿ ਪੂਰਾ ਕਰਕੇ ਹੀ ਗੱਲ ਕਰਾਂਗਾ, ਹੁਣ ਵਕਤ ਮਿਲੇ ਤੇ ਇਹਨੂੰ ਪੜ੍ਹਨਾ।”

"ਜ਼ਰੂਰ।"

ਆਖ ਕੇ ਕੁੰਦਨ ਨੇ ਸਿਗਰਟ ਲਾ ਲਈ ਤੇ ਪਲ ਕੁ ਲਈ ਕਿਧਰੇ ਦੂਰ ਗਵਾਚ ਗਿਆ।...

ਕੁਝ ਦਿਨਾਂ ਬਾਅਦ ਜੋਗੇਂਦਰ ਉਸ ਨੂੰ ਮਿਲਣ ਗਿਆ। ਉਹ ਸੋਚਦਾ ਸੀ ਕਿ ਹੁਣ ਤਕ ਕੁੰਦਨ ਨੇ ਨਾਵਲ ਪੜ੍ਹ ਲਿਆ ਹੋਵੇਗਾ। ਉਸ ਦੇ ਜਾਂਦਿਆਂ ਹੀ ਕੁੰਦਨ ਬੋਲਿਆ,

"ਲੈ ਬਈ ਆਪਣਾ ਨਾਵਲ, ਏਹਨੂੰ ਬਿਨ ਵਿਚ ਪਾ ਦੇ, ਬਕਵਾਸ ਨਾਵਲ ਏ, ਤੂੰ ਚੰਗੀ ਭਲੀ ਕਹਾਣੀ ਲਿਖੀ ਜਾਨਾ ਏਂ, ਉਹਦੇ ਵਿਚ ਤੇਰਾ ਨਾਂ ਵੀ ਬਣ ਗਿਆ ਏ, ਮੈਂ ਤੇਰਾ ਆਲੋਚਕ ਤੇਰੇ ਹੱਕ ਵਿਚ ਵੀ ਖੜਾਂ ਫੇਰ ਤੈਨੂੰ ਨਾਵਲ ਲਿਖਣ ਦੀ ਕੀ ਲੋੜ ਪੈ ਗਈ?"

"ਡਾਕਟਰ ਸਾਹਿਬ, ਮੈਂ ਤਾਂ ਬਸ ਇਕ ਤਜਰਬਾ ਈ ਕੀਤਾ ਐ।"

ਜੋਗੇਂਦਰ ਗੁਨਾਹਗਾਰ ਬਣਿਆਂ ਖੜਾ ਸੀ। ਉਸ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਕੁੰਦਨ ਉਸ ਦੇ ਨਾਵਲ ਨੂੰ ਇਵੇਂ ਨਕਾਰ ਕੇ ਰੱਖ ਦੇਵੇਗਾ। ਇਕ ਪਲ ਲਈ ਤਾਂ ਉਸ ਨੂੰ ਲੱਗਿਆ ਕਿ ਸੱਚ-ਮੁੱਚ ਹੀ ਉਸ ਦਾ ਨਾਵਲ ਮਾੜਾ ਹੋਵੇਗਾ। ਉਸ ਨੇ ਆਪਣੀ ਫਾਈਲ ਚੁੱਕ ਲਿਆਂਦੀ।

ਕੁੰਦਨ ਨੇ ਅਗਲੇ ਦਿਨ ਹੀ ਨਾਵਲ ਲਿਖਣਾ ਸ਼ੁਰੂ ਕਰ ਦਿਤਾ ਤੇ ਫੋਨ ਕਰਕੇ ਜੋਗੇਂਦਰ ਨੂੰ ਬੋਲਿਆ,

"ਲੈ ਬਈ, ਮੈਂ ਤੇਰਾ ਕਹਿਣਾ ਮੰਨ ਲਿਆ, ਮੈਂ ਆਪਣੀ ਇਕੱਲਤਾ ਦੂਰ ਕਰਨ ਲਈ ਨਾਵਲ ਅਰੰਭ ਲਿਆ, ਬਸ ਹੁਣ ਲਿਖ ਕੇ ਹੀ ਸਾਹ ਲੈਣਾਂ ਪਰ ਤੂੰ ਆਪਣਾ ਨਾਵਲ ਭੁੱਲ ਜਾਹ। ਨਾਵਲ ਮੈ ਲਿਖੀ ਈ ਜਾਣਾਂ, ਤੂੰ ਕਹਾਣੀ ਵਲ ਧਿਆਨ ਦੇਹ।"

ਜੋਗੇਂਦਰ ਨੇ ਆਪਣੇ ਨਾਵਲ ਨੂੰ ਅਲਮਾਰੀ ਦੇ ਹੇਠਾਂ ਰੱਖ ਦਿਤਾ ਜਿਵੇਂ ਕਿ ਇਸ ਨੂੰ ਮੁੜ ਕੇ ਚੁੱਕਣਾ ਹੀ ਨਾ ਹੋਵੇ। ਕੁਝ ਮਹੀਨਿਆਂ ਬਾਅਦ ਇੰਡੀਆ ਤੋਂ ਆਇਆ ਉਸ ਦਾ ਇਕ ਦੋਸਤ ਡਾਕਟਰ ਗੁਰਦੇਵ ਸਿੰਘ ਮਿਲਣ ਆਇਆ ਜੋ ਕਿ ਨਾਵਲ ਬਾਰੇ ਕਾਫੀ ਸਮਝ ਰੱਖਦਾ ਸੀ। ਉਹ ਜੋਗੇਂਦਰ ਨੂੰ ਬੋਲਿਆ,

"ਯਾਰ ਤੂੰ ਕਹਾਣੀ ਤਾਂ ਚੰਗੀ ਲਿਖਦਾਂ ਪਰ ਨਾਵਲ ਲਿਖ। ਗੱਲ ਨਾਵਲ ਲਿਖੇ ਤੇ ਈ ਬਣਦੀ ਏ, ਲੇਖਕ ਦੀ ਅਸਲੀ ਮੁਕਤੀ ਨਾਵਲ ਵਿਚ ਹੀ ਏ। ...ਕਹਾਣੀ ਛੋਟੀ ਚੀਜ਼ ਹੁੰਦੀ ਏ।"

"ਨਾਵਲ ਤਾਂ ਯਾਰ ਮੈਂ ਇਕ ਲਿਖਿਆ ਸੀ ਪਰ ਕੁੰਦਨ ਨੇ ਰਿਜੈਕਟ ਕਰ ਦਿਤਾ।"

"ਕੁੰਦਨ ਕੌਣ ਹੁੰਦਾ ਰਿਜੈਕਟ ਕਰਨ ਵਾਲਾ? ਤੇਰਾ ਨਾਵਲ ਏ, ਤੇਰੇ ਤੋਂ ਵਧੀਆ ਇਸ ਨਾਵਲ ਦਾ ਆਲੋਚਕ ਕੋਈ ਹੋਰ ਕਿਵੇਂ ਹੋ ਸਕੇਗਾ!"

"ਫਿਰ ਇਵੇਂ ਕਰ, ਤੇਰੇ ਕੋਲ ਵਕਤ ਤਾਂ ਹੈਗਾ ਈ ਐ, ਇਹਨੂੰ ਪੜ੍ਹ ਕੇ ਸਲਾਹ ਦੇਹ।"

ਡਾਕਟਰ ਗੁਰਦੇਵ ਸਿੰਘ ਨੇ ਦੋ ਕੁ ਦਿਨ ਲਾ ਕੇ ਉਸ ਦਾ ਨਾਵਲ ਪੜ੍ਹ ਮਾਰਿਆ ਤੇ ਕਹਿਣ ਲੱਗਿਆ,

"ਜੋਗੇਂਦਰ, ਯਾਰ ਇਹ ਤਾਂ ਕਮਾਲ ਦੀ ਰਚਨਾ ਏ, ਅਸੀਂ ਤਾਂ ਅਜਿਹੇ ਇੰਗਲੈਂਡ ਦੇ ਪਹਿਲਾਂ ਕਦੇ ਦਰਸ਼ਨ ਹੀ ਨਹੀਂ ਕੀਤੇ, ਤੂੰ ਏਹਨੂੰ ਛਪਵਾ, ਦੇਖੀਂ ਕਿੰਨਾ ਵਧੀਆ ਰਿਸਪੌਂਸ ਮਿਲੇਗਾ, ਕੁੰਦਨ ਤਾਂ ਐਵੇਂ ਜੈਲਸੀ ਦਾ ਮਾਰਿਆ ਕਹੀ ਜਾਂਦਾ ਹੋਵੇਗਾ।"

ਜੋਗੇਂਦਰ ਨੇ ਕੁੰਦਨ ਨਾਲ ਹੋਰ ਗੱਲ ਕੀਤੇ ਬਿਨਾਂ ਨਾਵਲ ਪਬਲਿਸ਼ਰ ਨੂੰ ਭੇਜ ਦਿਤਾ। ਨਾਵਲ ਕੁੰਦਨ ਨੇ ਵੀ ਪੂਰਾ ਕਰ ਲਿਆ। ਇਸ ਦੀਆਂ ਤਿੰਨ ਕਿਸ਼ਤਾਂ ਸਨ। ਜੇਠੂ ਦਾ ਬਚਪੱਨ, ਜਵਾਨੀ ਤੇ ਉਸ ਦਾ ਇੰਗਲੈਂਡ ਪੁੱਜਣਾ ਤੇ ਵਾਪਸ ਜਾ ਕੇ ਆਪਣੇ ਨਾਲ ਹੋਈਆਂ ਵਧੀਕੀਆਂ ਦਾ ਬਦਲਾ ਲੈਣ ਦੀ ਕੋਸ਼ਿਸ਼ ਕਰਨਾ। ਉਸ ਨੇ ਵੀ ਪਹਿਲੀ ਕਿਸ਼ਤ ਛਪਣ ਲਈ ਭੇਜ ਦਿਤੀ। ਨਾਵਲ ਲਿਖਣ ਤੋਂ ਬਾਅਦ ਕੁੰਦਨ ਇਕ ਵਾਰ ਫਿਰ ਵਿਹਲਾ ਹੋ ਗਿਆ। ਇਕੱਲ ਫਿਰ ਉਸ ਨੂੰ ਤੰਗ ਕਰਨ ਲੱਗੀ। ਕਈ ਵਾਰ ਉਹ ਸਵੇਰੇ ਹੀ ਸ਼ਰਾਬ ਪੀ ਲੈਂਦਾ ਤੇ ਲੋਕਾਂ ਨੂੰ ਫੋਨ ਕਰਦਾ ਰਹਿੰਦਾ। ਕਦੇ ਕਿਸੇ ਨੂੰ ਇੰਡੀਆ ਨੂੰ ਫੋਨ ਘੁਮਾ ਲੈਂਦਾ ਤੇ ਕਿੰਨੀ ਕਿੰਨੀ ਦੇਰ ਗੱਲਾਂ ਕਰਦਾ ਰਹਿੰਦਾ। ਸ਼ਾਮ ਨੂੰ ਤਾਂ ਉਸ ਨੇ ਸ਼ਰਾਬ ਪੀਣੀ ਹੀ ਹੁੰਦੀ ਸੀ।...

ਇਹਨਾਂ ਦਿਨਾਂ ਵਿਚ ਉਸ ਦੀ ਦੋਸਤੀ ਇਕ ਪਾਕਿਸਤਾਨੀ ਲੇਖਕ ਮੁਸ਼ਤਾਕ ਮਲਿਕ ਨਾਲ ਹੋਈ। ਮੁਸ਼ਤਾਕ ਦੀ ਪਤਨੀ ਵੀ ਨਜ਼ਮ ਕਹਿੰਦੀ ਸੀ। ਮੁਸ਼ਤਾਕ ਆਪ ਹੀ ਉਸ ਨੂੰ ਲਿਖ ਦਿਆ ਕਰਦਾ। ਉਸ ਨੂੰ ਵੀ ਹੋਰ ਕਈ ਪਾਕਿਸਤਾਨੀ ਲੇਖਕਾਂ ਨੂੰ ਪੰਜਾਬੀ ਨਾਲ ਬਹੁਤਾ ਹੀ ਮੋਹ ਦਿਖਾਉਣ ਦਾ ਸ਼ੌਂਕ ਸੀ। ਸ਼ਰਾਬੀ ਹੋਇਆ ਕੁੰਦਨ ਉਸ ਨਾਲ ਆਪਣਾ ਦਿਲ ਫਰੋਲਦਾ ਰਹਿੰਦਾ। ਉਹ ਕੁੰਦਨ ਨੂੰ ਬਹੁਤਾ ਜਾਣਦਾ ਨਹੀਂ ਸੀ। ਕਈ ਵਾਰ ਉਹ ਤੇ ਉਸ ਦੀ ਪਤਨੀ ਕੁੰਦਨ ਨੂੰ ਮਿਲਣ ਆ ਜਾਂਦੇ। ਕੁੰਦਨ ਵੀ ਦੋ ਕੁ ਵਾਰ ਉਹਨਾਂ ਦੇ ਘਰ ਜਾ ਆਇਆ ਸੀ। ਇਕ ਦੂਜੇ ਨੂੰ ਆਪਣੀਆਂ ਕਵਿਤਾਵਾਂ ਸੁਣਾ ਕੇ ਦੋਵੇਂ ਧਿਰਾਂ ਖੁਸ਼ ਹੋ ਲੈਂਦੀਆਂ। ਉਹਨਾਂ ਨੂੰ ਮਿਲ ਕੇ ਕੁੰਦਨ ਨੂੰ ਕੁਝ ਦੇਰ ਲਈ ਰਾਹਤ ਮਿਲ ਜਾਂਦੀ ਪਰ ਮੁਸ਼ਤਾਕ ਮਲਿਕ ਤੁਅਸਬੀ ਜਿਹਾ ਬੰਦਾ ਸੀ, ਉਸ ਨੂੰ ਕੁੰਦਨ ਦੀ ਸ਼ਰਾਬ ਪਸੰਦ ਨਹੀਂ ਸੀ। ਕੁਝ ਇਕ ਵਾਰ ਆ ਕੇ ਉਸ ਨੇ ਆਉਣਾ ਵੀ ਬੰਦ ਕਰ ਦਿਤਾ।...

ਹੁਣ ਕੁੰਦਨ ਬਹੁਤ ਇਕੱਲਾ ਸੀ। ਅਮਰਜੋਤ ਵੀ ਮੁੜ ਕੇ ਉਸ ਨੂੰ ਮਿਲਣ ਨਾ ਆਇਆ। ਜੋਗੇਂਦਰ ਵੀ ਵਿਹਲਾ ਨਹੀਂ ਸੀ। ਖਾਸ ਤੌਰ 'ਤੇ ਜਦ ਤੋਂ ਕੁੰਦਨ ਨੇ ਉਸ ਦੇ ਨਾਵਲ ਨੂੰ ਨਕਾਰਿਆ, ਉਹ ਜ਼ਰਾ ਵੱਟਿਆ ਜਿਹਾ ਰਹਿੰਦਾ ਸੀ। ਕੁੰਦਨ ਨੇ ਪਾਇਲ ਤੋਂ ਅਮਰਜੋਤ ਦਾ ਫੋਨ ਨੰਬਰ ਲੈ ਲਿਆ ਤੇ ਜਦ ਉਸ ਦਾ ਮਨ ਹੁੰਦਾ ਤਾਂ ਉਸ ਨੂੰ ਫੋਨ ਕਰਕੇ ਗਾਲ੍ਹਾਂ ਕੱਢਣ ਲੱਗਦਾ। ਜੇ ਉਹ ਫੋਨ ਨਾ ਚੁੱਕਦੇ ਤਾਂ ਅਨਸਰਿੰਗ ਮਸ਼ੀਨ ਵਿਚ ਹੀ ਗੰਦੀਆਂ ਗੰਦੀਆਂ ਗਾਲ੍ਹਾਂ ਭਰ ਦਿੰਦਾ। ਇਕ ਦਿਨ ਸਰਬੀ ਉਸ ਨੂੰ ਦੇਖਣ ਆਈ। ਕੁੰਦਨ ਸ਼ਰਾਬੀ ਹੋਇਆ ਸੈਟੀ ਤੇ ਇਕ ਪਾਸੇ ਨੂੰ ਡਿਗਿਆ ਪਿਆ ਸੀ। ਸਾਰਾ ਘਰ ਹੀ ਸ਼ਰਾਬ ਦੇ ਮੁਸ਼ਕ ਨਾਲ ਡਾਡਾਂ ਮਾਰ ਰਿਹਾ ਸੀ। ਉਹ ਸਰਬੀ ਨੂੰ ਦੇਖ ਕੇ ਰੋਣ ਲੱਗਿਆ, ਬੋਲਿਆ,

"ਸਰਬੀ, ਮੈਂ ਬਹੁਤ ਇਕੱਲਾ ਵਾਂ, ਮੇਰਾ ਕੋਈ ਨਹੀਂ, ਤੁਸੀਂ ਤਾਂ ਮੈਨੂੰ ਮਰਿਆ ਹੀ ਸਮਝਦੇ ਓ, ਹੁਣ ਪਾਇਲ ਵੀ ਨਹੀਂ ਆਉਂਦੀ, ਦੱਸੋ ਮੈਂ ਕਾਹਦੇ ਲਈ ਜੀਊਨਾਂ!"

"ਡੈਡ, ਤੁਸੀਂ ਸ਼ਰਾਬ ਛੱਡੋ, ਸ਼ਰਾਬ ਈ ਤੁਹਾਡੀ ਪ੍ਰੋਬਲਮ ਏ।"

"ਮੈਂ ਇਕੱਲਾ ਕੀ ਕਰਾਂ, ਸ਼ਰਾਬ ਨਾ ਪੀਵਾਂ ਤਾਂ ਹੋਰ ਕੀ ਕਰਾਂ?"

ਉਸ ਦੀ ਹਾਲਤ ਦੇਖ ਕੇ ਸਰਬੀ ਨੇ ਪਾਇਲ ਤੇ ਅਮਰਜੋਤ ਨੂੰ ਸੱਦ ਲਿਆ। ਅਗਲੇ ਦਿਨ ਹੀ ਸਾਰਾ ਟੱਬਰ ਕੁੰਦਨ ਕੋਲ ਪਹੁੰਚ ਗਿਆ। ਪਾਇਲ ਬੋਲੀ,

"ਡੈਡ, ਤੁਸੀਂ ਅਲਕੋਹਲਕ ਹੋ ਚੁੱਕੇ ਓ। ਤੁਹਾਨੂੰ ਹੈੱਲਪ ਦੀ ਲੋੜ ਐ, ਚਲੋ ਤੁਹਾਨੂੰ ਸਪੈਸ਼ਲਿਸਟ ਨੂੰ ਦਿਖਾਈਏ।"

"ਤੁਹਾਡਾ ਦਿਮਾਗ ਸਹੀ ਨਹੀਂ ਜਾਪਦਾ, ਮੈਂ ਡਾਕਟਰ ਕੁੰਦਨ ਸਿੰਘ ਕੁੰਦਨ ਅਲਕੋਹਲਕ ਕਿਵੇਂ ਹੋ ਸਕਦਾਂ!"

"ਡੈਡ, ਜਿੰਨੀ ਤੁਸੀਂ ਸ਼ਰਾਬ ਪੀਂਦੇ ਓ ਤੇ ਜਿੱਦਾਂ ਪੀਂਦੇ ਓ ਇਹ ਕੋਈ ਅਲਕੋਹਕਲ ਹੀ ਕਰ ਸਕਦੈ।"

"ਲਓ ਬਈ ਮੈਂ ਮੁੜ ਕੇ ਸ਼ਰਾਬ ਨਹੀਂ ਪੀਂਦਾ, ਤੁਸੀਂ ਬੇਫਿਕਰ ਰਹੋ।"

"ਡੈਡ, ਤੁਹਾਡੇ ਵਾਂਗ ਕੋਈ ਨਹੀਂ ਕਰਦਾ, ਹੁਣ ਜੋਗੇਂਦਰ ਅੰਕਲ ਨੂੰ ਈ ਦੇਖੋ।"

"ਓਹਦਾ ਟੱਬਰ ਹੈਗਾ। ...ਮੈਂ ਇਕੱਲਾਂ! ...ਹੁਣ ਇਹ ਸਰਬੀ ਤੇ ਅਮਰਜੋਤ ਮੈਨੂੰ ਛੱਡ ਕੇ ਈ ਚਲੇ ਗਏ।"

"ਡੈਡ, ਤੁਸੀਂ ਗਲਤ ਓ, ਅਸੀਂ ਛੱਡ ਕੇ ਨਹੀਂ ਗਏ, ਤੁਸੀਂ ਸਾਨੂੰ ਘਰੋਂ ਕੱਢਿਆ! ਤੁਸੀਂ ਪੈਰ ਪੈਰ 'ਤੇ ਤਾਂ ਮੇਰੀ ਬੇਇਜ਼ਤੀ ਕਰਨ ਲੱਗਦੇ ਓ। ਨਹੀਂ ਤਾਂ ਡੈਡ, ਸਾਨੂੰ ਤੁਹਾਡਾ ਹਰ ਵੇਲੇ ਹੀ ਫਿਕਰ ਰਹਿੰਦੈ।"

ਅਮਰਜੋਤ ਨੇ ਕਿਹਾ। ਕੁੰਦਨ ਨੇ ਉਹਨਾਂ ਨੂੰ ਫੈਸਲਾ ਸੁਣਾਉਣ ਵਾਂਗ ਕਿਹਾ,

"ਦੇਖੋ, ਇਸ ਟੌਪਿਕ ਨੂੰ ਇਥੇ ਹੀ ਛੱਡ ਦਿਓ, ਮੈਂ ਹੁਣ ਬਹੁਤ ਹਿਸਾਬ ਨਾਲ ਸ਼ਰਾਬ ਪੀਆਂਗਾ, ਪ੍ਰੌਮਿਜ਼!"

ਉਸ ਦਿਨ ਤੋਂ ਬਾਅਦ ਕੁੰਦਨ ਕੁਝ ਸੁਧਰ ਗਿਆ। ਉਹ ਸ਼ਾਮ ਨੂੰ ਸੱਤ ਵਜੇ ਹੀ ਬੋਤਲ ਚੁੱਕਦਾ। ਬੋਤਲ ਵਿਚੋਂ ਵੀ ਇਕ ਪਾਈਆ ਭਰ ਲੈਂਦਾ ਤੇ ਉਸ ਨੂੰ ਹੌਲੀ ਹੌਲੀ ਪੀਂਦਾ ਰਹਿੰਦਾ। ਕਈ ਵਾਰ ਦੋ ਪਾਈਏ ਵੀ ਪੀ ਜਾਂਦਾ। ਜੇ ਦੋ ਪੀ ਲਵੇ ਤਾਂ ਤੀਜਾ ਪੀ ਹੀ ਹੋ ਜਾਂਦਾ ਸੀ। ਕਦੇ ਕਦੇ ਚੌਥਾ ਵੀ ਪਰ ਬਹੁਤੀ ਵਾਰ ਉਹ ਆਪਣੇ ਆਪ ਉਪਰ ਕਾਬੂ ਹੀ ਰੱਖਦਾ।

ਹੁਣ ਉਸ ਨੇ ਇਕ ਰੁਟੀਨ ਬਣਾ ਲਿਆ ਸੀ। ਉਸ ਨੇ ਇਕ ਕੰਪਿਊਟਰ ਖਰੀਦ ਲਿਆ ਤੇ ਉਸ ਉਪਰ ਟਾਈਪ ਕਰਨ ਦੀ ਕੋਸ਼ਿਸ਼ ਕਰਦਾ ਰਹਿੰਦਾ। ਸਵੇਰੇ ਉਠ ਕੇ ਅਖ਼ਬਾਰ ਲੈ ਆਉਂਦਾ। ਦੁਪਿਹਰ ਤਕ ਉਸ ਦੀ ਅਖ਼ਬਾਰ ਹੀ ਮੁਕਦੀ, ਦੁਪਿਹਰ ਦਾ ਖਾਣਾ ਬਣਾ ਕੇ ਕੁਝ ਦੇਰ ਟੈਲੀ ਦੇਖਦਾ ਤੇ ਸੈਟੀ ਤੇ ਹੀ ਸੌਂ ਲੈਂਦਾ। ਫਿਰ ਕੁਝ ਦੇਰ ਕੰਪਿਊਟਰ ਉਪਰ ਗੁਜ਼ਾਰਦਾ। ਜਦ ਤਕ ਸ਼ਾਮ ਹੋ ਜਾਂਦੀ। ਉਸ ਕੋਲ ਪਾਈਏ ਦੇ ਮੇਚੇ ਵਾਲੀ ਬੋਤਲ ਪਈ ਹੀ ਸੀ, ਪੂਰੀ ਬੋਤਲ ਵਿਚੋਂ ਪਾਈਆ ਭਰਦਾ ਤੇ ਪਾਈਏ ਵਿਚੋਂ ਇਕ ਨਿੱਕੀ ਜਿਹੀ ਗਲਾਸੀ, ਉਸ ਗਲਾਸੀ ਦਾ ਪੈੱਗ ਬਣਾ ਕੇ ਪੀ ਲੈਂਦਾ। ਪਾਈਏ ਵਿਚੋਂ ਚਾਰ ਪੈੱਗ ਨਿਕਲਦੇ ਸਨ। ਰੋਟੀ ਖਾਣ ਤਕ ਉਹ ਚਾਰ ਪੈੱਗ ਪੀ ਲੈਂਦਾ ਤੇ ਕਦੇ ਕਦੇ ਇਕ ਪੈੱਗ ਹੋਰ ਬੋਤਲ ਵਿਚੋਂ ਪਾ ਲੈਂਦਾ ਨਹੀਂ ਤਾਂ ਉਂਝ ਹੀ ਸੌਂ ਜਾਂਦਾ। ਇਸ ਤਰ੍ਹਾਂ ਉਸ ਦਾ ਆਪਣੇ ਆਪ ਉਪਰ ਕੰਟਰੋਲ ਹੋਣ ਲੱਗਿਆ। ਕਦੇ ਕਦੇ ਕੋਈ ਹੋਰ ਦੋਸਤ ਆ ਜਾਂਦਾ ਤਾਂ ਉਹ ਜ਼ਿਆਦਾ ਸ਼ਰਾਬੀ ਹੋ ਜਾਂਦਾ ਪਰ ਹੁਣ ਉਹ ਅਮਰਜੋਤ ਜਾਂ ਪਾਇਲ ਨੂੰ ਫੋਨ ਨਾ ਕਰਦਾ। ਉਸ ਨੂੰ ਡਰ ਸੀ ਕਿ ਉਹ ਮੁੜ ਕੇ ਉਸ ਨੂੰ ਅਲਕੋਹਲਕ ਨਾ ਕਹਿਣ ਲੱਗ ਪੈਣ।

ਇਕ ਦਿਨ ਉਸ ਨੇ ਜੋਗੇਂਦਰ ਨੂੰ ਸੱਦਿਆ ਤੇ ਕੋਈ ਸਾਹਿਤਕ ਪ੍ਰੋਗਰਾਮ ਕਰਾਉਣ ਦੀ ਸਲਾਹ ਕਰਨ ਲੱਗੇ। ਸਮਾਗਮ ਦੀ ਤਿਆਰੀ ਨਾਲ ਉਸ ਨੂੰ ਰੁਝੇਵਾਂ ਮਿਲ ਗਿਆ। ਸਮਾਗਮ ਵਿਚ ਸਾਰੇ ਦੋਸਤ ਵੀ ਆਏ। ਚਤਰਥ ਸਿੰਘ ਵੀ ਆਇਆ। ਕੁੰਦਨ ਉਸ ਨਾਲ ਮਜ਼ਾਕ ਕਰਦਾ ਕਹਿਣ ਲਗਿਆ,

"ਬੁੜ੍ਹਿਆ, ਤੂੰ ਫੇਰ ਮੇਰੇ ਨਾਵਲ ਬਾਰੇ ਇਕ ਅੱਖਰ ਨਾ ਲਿਖਿਆ, ਖੂਬ ਦੁਸ਼ਮਣੀ ਪੁੱਗਾਈ!"

"ਤੇਰਾ ਨਾਵਲ ਮਾੜਾ ਐ।"

"ਕੁਝ ਵੀ ਤੈਨੂੰ ਚੰਗਾ ਨਹੀਂ ਲੱਗਿਆ ਮੇਰੇ ਨਾਵਲ ਵਿਚੋਂ?"

"ਲੱਗਿਆ, ਜਿਹੜਾ ਤੂੰ ਇਹਦੀ ਮੁੱਖ ਕਿਰਦਾਰ ਦਾ, ਕੀ ਨਾਂ ਤੂੰ ਰੱਖਿਆ ਨਾਵਲ ਵਿਚ ਓਸ ਕੁੜੀ ਦਾ, ਓਹਦਾ ਰੇਪ ਸੀਨ ਪੇਸ਼ ਕੀਤਾ ਉਹ ਬਹੁਤ ਕਮਾਲ ਦਾ ਐ।"

ਆਖਦਾ ਚਤਰਥ ਸਿੰਘ ਹੱਸਣ ਲੱਗਿਆ। ਕੁੰਦਨ ਨੂੰ ਜਾਪਿਆ ਕਿ ਗੱਲ ਕਿਸੇ ਗਲਤ ਪਾਸੇ ਚਲੇ ਜਾਵੇਗੀ ਇਸ ਲਈ ਚੁੱਪ ਕਰ ਗਿਆ। ਇਕ ਹੋਰ ਫੰਕਸ਼ਨ ਵਿਚ ਉਹ ਤੇ ਜੋਗੇਂਦਰ ਗਏ ਤਾਂ ਉਥੇ ਵੀ ਚਤਰਥ ਸਿੰਘ ਮਿਲ ਪਿਆ। ਉਸ ਦੇ ਨਾਲ ਭਗਵਾਨ ਖਹਿਰਾ ਵੀ ਸੀ। ਭਗਵਾਨ ਖਹਿਰਾ ਕਵਿਤਾ ਸੁਹਣੀ ਲਿਖਦਾ ਸੀ ਪਰ ਉਵੇਂ ਅਪਰਾਧ-ਬ੍ਰਿਤੀ ਵਾਲਾ ਬੰਦਾ ਸੀ, ਕਈ ਵਾਰ ਜੇਲ੍ਹ ਵੀ ਜਾ ਆਇਆ ਸੀ। ਉਸੇ ਸਮਾਗਮ ਵਿਚ ਐਸ਼ਫੋਰਡ ਦੀ ਇਕ ਕਹਾਣੀਕਾਰ ਅਨੀਤਾ ਸ਼ਰਮਾ ਵੀ ਗਈ ਹੋਈ ਸੀ ਜਿਹੜੀ ਕਾਮ ਨਾਲ ਲਿਬਰੇਜ਼ ਕਹਾਣੀਆਂ ਲਿਖਣ ਵਿਚ ਮਾਹਿਰ ਮੰਨੀ ਜਾਂਦੀ ਸੀ। ਨਸ਼ੇ ਵਿਚ ਆਇਆ ਚਤਰਥ ਸਿੰਘ ਅਨੀਤਾ ਸ਼ਰਮਾ ਨੂੰ ਕਹਿਣ ਲੱਗਿਆ,

"ਬੇਟਾ, ਤੂੰ ਬਹੁਤ ਸੁਹਣੀ ਕਹਾਣੀ ਲਿਖਦੀ ਐਂ, ਵਧਾਈ!"

ਅਨੀਤਾ ਸ਼ਰਮਾ ਤਾਂ ਸ਼ੁਕਰੀਆ ਕਹਿ ਕੇ ਚਲੇ ਗਈ। ਉਸ ਵੇਲੇ ਕੁੰਦਨ ਵੀ ਕੋਲ ਹੀ ਖੜਾ ਸੀ। ਉਹ ਸੀ ਵੀ ਪੂਰੇ ਨਸ਼ੇ ਵਿਚ। ਉਹ ਕਹਿਣ ਲੱਗਿਆ,

"ਯਾਰ ਚਤਰਥ, ਅਸੀਂ ਤਾਂ ਏਸ ਸਾਲੀ ਬੈਹੜਿਆਂ ਦੀ ਮਗਰ ਹਿੜੇ ਫਿਰਦੇ ਆਂ ਤੇ ਤੂੰ ਏਹਨੂੰ...!"

"ਓ ਯਾਰ, ਮੇਰੀਆਂ ਤਾਂ ਕੁੜੀਆਂ ਵਰਗੀ ਐ!"

"ਜੇ ਇਹ ਤੇਰੀ ਕੁੜੀਆਂ ਵਰਗੀ ਏ ਤਾਂ ਅਸੀਂ ਤੇਰੇ ਕੀ ਹੋਏ?"

ਇਸੇ ਗੱਲ 'ਤੇ ਝਗੜਾ ਵਧ ਗਿਆ। ਭਗਵਾਨ ਖਹਿਰਾ ਵਿਚ ਆ ਗਿਆ। ਉਹ ਕੁੰਦਨ ਨੂੰ ਕਹਿਣ ਲੱਗਿਆ,

"ਹਾਲ ਤੋਂ ਬਾਹਰ ਆ, ਤੈਨੂੰ ਵੱਡੇ ਲੇਖਕ ਨੂੰ ਦੇਖਾਂ ਕਿ ਕਿੰਨੇ ਕੁ ਪਾਣੀ ਵਿਚ ਐਂ ਤੂੰ!"

ਆਖਦਾ ਭਗਵਾਨ ਖਹਿਰਾ ਆਪਣੀਆਂ ਬਾਹਾਂ ਚੜ੍ਹਾਉਣ ਲੱਗ ਪਿਆ। ਕੁੰਦਨ ਵੀ ਅਗਿਓਂ ਗਾਲ੍ਹੀਂ ਉਤਰ ਆਇਆ। ਕੁੰਦਨ ਖਹਿਰੇ ਵੱਲ ਇਵੇਂ ਮੁੱਕੇ ਹਵਾ ਵਿਚ ਚਲਾਉਣ ਲੱਗਿਆ ਜਿਵੇਂ ਬੌਕਸਿੰਗ ਕਰ ਰਿਹਾ ਹੋਵੇ। ਉਹ ਮੁੱਕਾ ਚਲਾਉਣ ਨਾਲੋਂ ਆਪਣਾ ਮੂੰਹ ਜ਼ਿਆਦਾ ਬਚਾ ਰਿਹਾ ਸੀ। ਭਗਵਾਨ ਖਹਿਰੇ ਇਕ ਪਾਸੇ ਥੁੱਕਿਆ ਤੇ ਬੋਲਿਆ,

"ਵੱਡਿਆ ਬੌਕਸਰਾ, ਤੂੰ ਇਕ ਥੱਪੜ ਦੀ ਮਾਰ ਨਹੀਂ ਤੇ ਗੱਲਾਂ ਕਰਦਾਂ ਵੱਡੀਆਂ ਵੱਡੀਆਂ।"

ਕੁੰਦਨ ਹਾਲੇ ਵੀ ਹਵਾ ਵਿਚ ਮੁੱਕੇ ਜਿਹੇ ਚਲਾਈ ਜਾ ਰਿਹਾ ਸੀ। ਜੋਗੇਂਦਰ ਨੇ ਭਗਵਾਨ ਖਹਿਰੇ ਨੂੰ ਸ਼ਾਤ ਕੀਤਾ ਤੇ ਕੁੰਦਨ ਨੂੰ ਲੈ ਕੇ ਉਹ ਸਮਾਗਮ ਵਿਚਕਾਰੇ ਛੱਡ ਕੇ ਤੁਰ ਪਿਆ।

ਘਰ ਆ ਕੇ ਕੁੰਦਨ ਫਿਰ ਕਈ ਦਿਨ ਸ਼ਰਾਬ ਪੀਂਦਾ ਰਿਹਾ। ਫਿਰ ਲੋਕਾਂ ਨੂੰ ਤੰਗ ਕਰਦਾ ਰਿਹਾ। ਪੰਜ ਕੁ ਦਿਨ ਦਾ ਇਹ ਦੌਰ ਚਲਿਆ ਤੇ ਫਿਰ ਮੁੜ ਠੀਕ ਹੋ ਗਿਆ। ਇਹਨਾਂ ਦਿਨਾਂ ਵਿਚ ਹੀ ਉਸ ਦਾ ਆਪਣੇ ਇਕ ਗਵਾਂਢੀ ਨਾਲ ਵੀ ਕਾਰ ਖੜੀ ਕਰਨ ਕਰਕੇ ਕੋਈ ਝਗੜਾ ਜਿਹਾ ਹੋ ਗਿਆ ਸੀ ਇਸ ਕਰਕੇ ਵੀ ਉਹ ਪਰੇਸ਼ਾਨ ਜਿਹਾ ਸੀ। ਉਸ ਦੀ ਆਪਣੇ ਦੋਨਾਂ ਪਾਸਿਆਂ ਦੇ ਗਵਾਂਢੀਆਂ ਨਾਲ ਹੁਣ ਨਹੀਂ ਸੀ ਬਣਦੀ। ਇਵੇਂ ਹੁਣ ਜਦ ਕਦੇ ਉਹ ਜ਼ਿਆਦਾ ਪੀਣ ਲੱਗਦਾ ਤਾਂ ਪੰਜ ਛੇ ਦਿਨ ਲਗਾਤਾਰ ਪੀਂਦਾ ਹੀ ਰਹਿੰਦਾ ਪਰ ਖਾਂਦਾ ਕੁਝ ਨਾ।...

ਸ਼ਰਾਬ ਪੀ ਕੇ ਦੋਸਤਾਂ ਕੋਲ ਆਪਣੇ ਇਕੱਲੇ ਹੋਣ ਦੇ ਗਿਲੇ ਕਰਦਾ। ਉਸ ਦੇ ਇਕ ਪੁਰਾਣੇ ਦੋਸਤ ਨਾਇਬ ਸਿੱਧੂ ਦੀ ਸ਼ਰਾਬ ਦੀ ਦੁਕਾਨ ਸੀ। ਕਦੇ ਕਦੇ ਕੁੰਦਨ ਉਥੇ ਚਲੇ ਜਾਂਦਾ ਤਾਂ ਦੋ ਦੋ ਦਿਨ ਦੁਕਾਨ ਦੇ ਪਿਛਲੇ ਕਮਰੇ ਵਿਚ ਬੈਠਾ ਸ਼ਰਾਬ ਹੀ ਪੀਂਦਾ ਰਹਿੰਦਾ। ਕਈ ਵਾਰ ਉਸ ਦੀ ਹਾਲਤ ਏਨੀ ਖਰਾਬ ਹੁੰਦੀ ਕਿ ਟੱਟੀ-ਪਿਸ਼ਾਬ ਟਰਾਊਜ਼ਰ ਵਿਚ ਹੀ ਕਰ ਦਿੰਦਾ। ਨਾਇਬ ਸਿੱਧੂ ਉਸ ਨੂੰ ਨਵੇਂ ਕਪੜੇ ਲਿਆ ਕੇ ਦਿੰਦਾ। ਕਈ ਵਾਰ ਤਾਂ ਉਹ ਉਸ ਤੋਂ ਬੜੀ ਮੁਸ਼ਕਲ ਨਾਲ ਪਿੱਛਾ ਛੁਡਵਾਉਂਦਾ। ਸ਼ਰਾਬ ਪੀ ਕੇ ਕਾਰ ਚਲਾਉਣੀ ਤਾਂ ਉਸ ਲਈ ਮਾਮੂਲੀ ਜਿਹੀ ਗੱਲ ਸੀ। ਕਈ ਵਾਰ ਮੋਟਰਵੇਅ ਤੇ ਕਾਰ ਚਲਾਉਂਦਾ ਬਰਾਬਰ ਜਾ ਰਹੇ ਡਰਾਈਵਰਾਂ ਨਾਲ ਸ਼ਰਤਾਂ ਵੀ ਲਾਉਣ ਲੱਗਦਾ। ਦੋਸਤ ਉਸ ਨਾਲ ਸਫਰ ਕਰਨ ਤੋਂ ਡਰਦੇ। ਜਿਸ ਨੂੰ ਪਤਾ ਚੱਲਦਾ ਉਹ ਉਸ ਨੂੰ ਖੁਸ਼ਕਿਸਮਤ ਵੀ ਆਖਦਾ ਕਿਉਂਕਿ ਹਾਲੇ ਤਕ ਉਹ ਕਿਸੇ ਹਾਦਸੇ ਤੋਂ ਵੀ ਬਚਿਆ ਹੋਇਆ ਸੀ ਤੇ ਪੁਲੀਸ ਦੀ ਚੁੰਗਲ ਵਿਚ ਫਸਣ ਤੋਂ ਵੀ।...

ਇਹਨਾਂ ਦਿਨਾਂ ਵਿਚ ਉਸ ਦੇ ਨਾਵਲ ਦੀ ਪਹਿਲੀ ਲੜੀ ਆ ਗਈ। ਪੂਰਾ ਵੱਡਾ ਸਾਢੇ ਤਿੰਨ ਸੌ ਸਫੇ ਦਾ ਨਾਵਲ ਸੀ। ਉਸ ਨੇ ਜੋਗੇਂਦਰ ਨੂੰ ਫੋਨ ਕਰਕੇ ਦਸਿਆ ਪਰ ਜੋਗੇਂਦਰ ਕੰਮ ਵਿਚ ਅਜਿਹਾ ਫਸਿਆ ਹੋਇਆ ਸੀ ਕਿ ਉਹ ਮਿਲਣ ਹੀ ਨਾ ਆਇਆ। ਕੁੰਦਨ ਨੇ ਸੋਚਿਆ ਸੀ ਕਿ ਉਸ ਨੂੰ ਉਸ ਦੇ ਨਵੇਂ ਨਾਵਲ ਦਾ ਚਾਅ ਹੋਵੇਗਾ ਤੇ ਭੱਜਿਆ ਆਵੇਗਾ। ਉਹ ਦੋ ਹਫਤੇ ਤਕ ਨਾ ਆਇਆ। ਉਹ ਆਇਆ ਤਾਂ ਕੁੰਦਨ ਨੇ ਕਿਹਾ,

"ਚੰਗਾ ਭਰਾ ਏਂ ਬਈ, ਤੈਨੂੰ ਮੇਰੇ ਨਾਵਲ ਦੀ ਕੋਈ ਖੁਸ਼ੀ ਈ ਨਹੀਂ ਹੋਈ!"

"ਖੁਸ਼ੀ ਕਿਉਂ ਨਹੀਂ ਹੋਈ! ਨਾਵਲ ਤਾਂ ਤੁਸੀਂ ਛਪਣ ਭੇਜਣ ਤੋਂ ਪਹਿਲਾਂ ਪੜ੍ਹਾਇਆ ਈ ਸੀ, ਪਰ ਮੈਂ ਬਹੁਤ ਬੀਜ਼ੀ ਸਾਂ, ਪੈਸੇ ਵੀ ਤਾਂ ਆਉਣੇ ਚਾਹੀਦੇ ਆ ਨਾ!"

"ਹਾਂ, ਇਹ ਤਾਂ ਹੈ।"

ਹੁਣ ਕੁੰਦਨ ਉਡੀਕਣ ਲੱਗਿਆ ਕਿ ਜੋਗੇਂਦਰ ਕਹੇਗਾ ਕਿ ਨਾਵਲ ਉਪਰ ਪ੍ਰੋਗਰਾਮ ਕਰਾਇਆ ਜਾਵੇ ਪਰ ਜੋਗੇਂਦਰ ਨੇ ਨਾ ਕਿਹਾ। ਉਸ ਦਾ ਇਸ ਪਾਸੇ ਧਿਆਨ ਵੀ ਨਹੀਂ ਸੀ। ਕੁੰਦਨ ਕਈ ਦਿਨ ਜੋਗੇਂਦਰ ਵਲੋਂ ਉਡੀਕਦਾ ਰਿਹਾ ਕਿ ਕੁਝ ਕਰੇਗਾ ਜਾਂ ਕਹੇਗਾ ਪਰ ਜੋਗੇਂਦਰ ਚੁੱਪ ਸੀ। ਕਈ ਹਫਤੇ ਨਿਕਲ ਗਏ। ਉਹ ਜੋਗੇਂਦਰ ਦੇ ਵਤੀਰੇ 'ਤੇ ਹੈਰਾਨ ਸੀ ਤੇ ਦੂਜੀ ਹੈਰਾਨੀ ਇਹ ਸੀ ਕਿ ਉਸ ਦੇ ਨਾਵਲ ਦਾ ਇਕ ਵੀ ਰੀਵਿਊ ਕਿਧਰੇ ਨਹੀਂ ਸੀ ਛਪਿਆ। ਉਹ ਪਰੇਸ਼ਾਨ ਹੋਣ ਲੱਗਿਆ। ਸ਼ਰਾਬੀ ਹੋਇਆ ਆਪਣੇ ਦੋਸਤ ਲੇਖਕਾਂ ਨੂੰ ਇਸ ਬਾਰੇ ਉਲ੍ਹਾਮੇ ਦਿੰਦਾ। ਉਸ ਦੀ ਸ਼ਰਾਬ ਫਿਰ ਵਧ ਗਈ। ਇਸ ਵਾਰ ਪੰਜਾਂ ਦਿਨਾਂ ਬਾਅਦ ਉਹ ਮੁੜ ਕੇ ਤਾਨ ਵਿਚ ਨਾ ਆਇਆ। ਪਾਇਲ ਤੇ ਅਮਰਜੋਤ ਨੂੰ ਪਤਾ ਚੱਲਿਆ। ਉਹ ਦੋਵੇਂ ਆ ਗਏ ਤੇ ਕਹਿਣ ਲੱਗੇ,

"ਡੈਡ, ਹੁਣ ਕੁਝ ਵੀ ਹੋ ਜਾਵੇ, ਤੁਹਾਨੂੰ ਮੰਨਣਾ ਪਵੇਗਾ ਕਿ ਤੁਸੀਂ ਅਲਕੋਹਲਕ ਹੋ ਤੇ ਤੁਹਾਨੂੰ ਸਾਡੇ ਨਾਲ ਡਾਕਟਰ ਦੇ ਜਾਣਾ ਈ ਪਵੇਗਾ।"

## 35-ਹਾਦਸਾ

ਇਕ ਦਿਨ ਕੁੰਦਨ ਨੂੰ ਕਿਸੇ ਦਾ ਫੋਨ ਆਇਆ। ਫੋਨ ਕਰਨ ਵਾਲਾ ਬੋਲਿਆ,

"ਡਾਕਟਰ ਸਾਹਿਬ, ਮੈਂ ਜੋਗਾ ਸਿੰਘ ਬੋਲ ਰਿਹਾਂ, ਗਜ਼ਲਗੋ।"

"ਈਸਟ ਲੰਡਨ ਤੋਂ ਬੋਲ ਰਹੇ ਓ?"

"ਠੀਕ ਪੱਛਾਣਿਆਂ ਤੁਸੀਂ, ਮੈਂ ਗਜ਼ਲ ਦਾ ਮਾਸਟਰ ਹਾਂ, ਮੇਰਾ ਆਪਣਾ ਗਜ਼ਲ-ਸਕੂਲ ਏ।"

"ਅੱਛਾ ਜੀ, ਫੇਰ ਤਾਂ ਮੈਨੂੰ ਵੀ ਐਡਮਿਸ਼ਨ ਦੇ ਦਿਓ।"

ਹੱਸਦਾ ਹੋਇਆ ਕੁੰਦਨ ਕਹਿਣ ਲੱਗਿਆ। ਜੋਗਾ ਸਿੰਘ ਨੇ ਕਿਹਾ,

"ਗੱਲ ਈ ਕੋਈ ਨਹੀਂ ਜੀ, ਹਾਲ ਦੀ ਘੜੀ ਤਾਂ ਮੈਨੂੰ ਤੁਹਾਡੀ ਲੋੜ ਏ, ਇਕ ਬਹੁਤ ਜ਼ਰੂਰੀ ਕੰਮ ਏ।"

"ਦੱਸੋ।"

"ਮੇਰੀ ਕਿਤਾਬ ਉਪਰ ਕੋਈ ਵਿਦਿਆਰਥੀ ਐਮ. ਫਿਲ. ਕਰ ਰਿਹਾ ਏ, ਉਸ ਦਾ ਗਾਈਡ ਕਹਿੰਦਾ ਏ ਕਿ ਜੇਕਰ ਕੋਈ ਪਰਵਾਸੀ ਲੇਖਕ ਦੋ ਸਫੇ ਮੇਰੀ ਕਿਤਾਬ ਬਾਰੇ ਲਿਖ ਦੇਵੇ ਕਿ ਇਹ ਕਿਹੋ ਜਿਹੀ ਕਿਤਾਬ ਏ ਤਾਂ ਵਿਦਿਆਰਥੀ ਦੇ ਐਮ. ਫਿਲ. ਕਰਨ ਦਾ ਰਾਹ ਸੌਖਾ ਹੋ ਸਕਦਾ ਏ, ਜੇਕਰ ਤੁਸੀਂ ਮੇਰੀ ਕਿਤਾਬ ਦੇ ਹੱਕ ਵਿਚ ਦੋ ਸਫੇ ਲਿਖ ਦੇਵੋਂ ਤਾਂ ਮੇਰਾ ਕੰਮ ਹੋ ਜਾਵੇਗਾ।"

"ਜੋਗਾ ਸਿੰਘ ਜੀ, ਤੁਸੀਂ ਮੈਨੂੰ ਕਿਤਾਬ ਭੇਜ ਦੇਵੋ ਮੈਂ ਪੜ੍ਹ ਕੇ ਦੱਸਾਂਗਾ।"

"ਕਿਤਾਬ ਤਾਂ ਜੀ ਮੇਰੀ ਬਹੁਤ ਵਧੀਆ, ਮੈਂ ਦੱਸਿਆ ਨਾ ਕਿ ਗਜ਼ਲ ਦਾ ਮੈਂ ਮਾਸਟਰ ਵਾਂ।"

"ਠੀਕ।"

"ਇਕ ਹਰ ਗੱਲ ਪੁੱਛਣੀ ਚਾਹੁੰਨਾ ਮੈਂ।"

"ਪੁੱਛੋ।"

"ਆਹ ਜਿਹੜੀ ਤੁਸੀਂ ਡਾਕਟਰੀ ਦੀ ਡਿਗਰੀ ਲਈ ਸੀ ਇਹਦੇ ਲਈ ਕੀ ਕਰਨਾ ਪੈਂਦਾ ਏ?"

ਜੋਗਾ ਸਿੰਘ ਇਵੇਂ ਗੱਲ ਕਰ ਰਿਹਾ ਸੀ ਜਿਵੇਂ ਕੋਈ ਭੇਦ ਦੀ ਗੱਲ ਪੁੱਛ ਰਿਹਾ ਹੋਵੇ। ਕੁੰਦਨ ਮਜ਼ਾਕ ਦੇ ਮੂਡ ਵਿਚ ਸੀ। ਉਹ ਕਹਿਣ ਲੱਗਿਆ,

"ਇਹ ਅੰਮ੍ਰਿਤਸਰ, ਸ਼ੇਰਾਂ ਵਾਲੇ ਚੌਂਕ ਤੇ ਇਕ ਰੇੜ੍ਹੀ ਵਾਲਾ ਬੈਠਾ ਹੁੰਦਾ ਏ, ਉਸ ਤੋਂ ਮਿਲ ਜਾਂਦੀ ਏ, ਪੈਸੇ ਜ਼ਰਾ ਜ਼ਿਆਦਾ ਲੱਗਦੇ ਨੇ।"

"ਕੁੰਦਨ ਜੀ, ਕਿਉਂ ਮਜ਼ਾਕ ਕਰਦੇ ਓ, ਮੈਨੂੰ ਪਤਾ ਏ ਤੁਸੀਂ ਪੜ੍ਹ ਕੇ ਲਈ ਹੋਈ ਏ।"

"ਜੋਗਾ ਸਿੰਘ ਜੀ, ਤੁਸੀਂ ਵੀ ਪੀ ਐਚ. ਡੀ. ਕਰਨੀ ਚਾਹੁੰਦੇ ਓ।"

"ਕੁੰਦਨ ਜੀ, ਮੈਂ ਮਿਹਨਤੀ ਬਹੁਤ ਆਂ ਤੁਹਾਡੇ ਵਾਂਗ ਹੀ। ...ਇਸ ਲਈ ਸੋਚਦਾਂ ਕਿ ਪੀ ਐਚ. ਡੀ. ਕਰ ਈ ਲਵਾਂ। ਇਹਦੇ ਲਈ ਕਿੰਨਾ ਕੁ ਪੜਿਆ ਹੋਣਾ ਚਾਹੀਦਾ ਏ? ਮੇਰਾ ਮਤਲਬ ਦਸਵੀਂ ਕੁ ਪਾਸ ਕੀਤੀ ਹੋਣੀ ਚਾਹੀਦੀ ਏ ਕਿ ਜ਼ਿਆਦਾ?"

"ਦਸਵੀਂ ਵਾਲੀ ਪੀਐਚ. ਡੀ. ਵੀ ਓਸ ਰੇਹੜੀ ਵਾਲੇ ਕੋਲ ਹੁੰਦੀ ਏ ਜਿਹਦੀ ਮੈਂ ਗੱਲ ਕੀਤੀ ਸੀ।"

"ਤੁਸੀਂ ਤਾਂ ਫਿਰ ਮਜ਼ਾਕ ਕਰਨ ਲਗ ਪਏ! ਬੀ. ਏ. ਨਾਲ ਗੱਲ ਬਣ ਜਾਵੇਗੀ ਨਾ?"

ਕੁੰਦਨ ਜ਼ੋਰ ਜ਼ੋਰ ਨਾਲ ਹੱਸਣ ਲੱਗਿਆ ਤੇ ਬੋਲਿਆ,

"ਜੋਗਾ ਸਿੰਘ ਜੀ, ਉਹ ਵਿਦਿਆਰਥੀ ਵੀ ਤਰ ਜਾਵੇਗਾ ਜਿਹੜਾ ਤੁਹਾਡੀ ਕਿਤਾਬ ਉਪਰ ਖੋਜ-ਕਾਰਜ ਕਰੇਗਾ!"

ਉਸ ਨੇ ਇਹੋ ਗੱਲ ਕਈ ਦੋਸਤਾਂ ਨੂੰ ਲਤੀਫਾ ਬਣਾ ਕੇ ਸੁਣਾਈ ਪਰ ਜੋਗਾ ਸਿੰਘ ਦਾ ਨਾਂ ਛੁਪਾ ਲਿਆ।...

ਇਕ ਦਿਨ ਉਸ ਨੂੰ ਜੋਗੇਂਦਰ ਦੀ ਕਹੀ ਗੱਲ ਯਾਦ ਆਈ ਕਿ ਬੰਦੇ ਨੂੰ ਹਰ ਵਕਤ ਪੈਸੇ ਕਮਾਉਂਦੇ ਰਹਿਣਾ ਚਾਹੀਦਾ ਹੈ। ਜੋਗੇਂਦਰ ਮਿਲਣ ਆਇਆ ਤਾਂ ਉਸ ਨੇ ਉਸ ਦੇ ਕੰਮ ਕਾਰ ਬਾਰੇ ਪੁੱਛਿਆ ਤੇ ਕਿਹਾ,

"ਯਾਰ ਮੈਂ ਸੋਚਦਾਂ ਕਿ ਮੈਂ ਵਿਹਲਾ ਬੈਠਾਂ, ਕਿਉਂ ਨਾ ਤੇਰੇ ਵਾਲਾ ਕੇਕਾਂ ਦਾ ਕੰਮ ਈ ਸ਼ੁਰੂ ਕਰ ਲਵਾਂ। ਕਾਰ ਵਿਚ ਰੱਖ ਕੇ ਲੈ ਜਾਇਆ ਕਰਾਂ ਤੇ ਦੁਕਾਨਾਂ ਉਪਰ ਡਿਲਿਵਰ ਕਰ ਆਇਆ ਕਰਾਂ, ਜਿਵੇਂ ਤੂੰ ਕਰਦਾ ਏਂ, ਮੇਰਾ ਖਰਚਾ ਨਿਕਲਦਾ ਰਹੇ।"

"ਬਿਲਕੁਲ, ਇਹ ਕੰਮ ਤਾਂ ਸੌਖਾ ਹੀ ਐ, ਇਕ ਆਮ ਕੇਕ ਮੈਂ ਵੇਅਰਹਾਉਸ ਵਿਚੋਂ ਚਾਲੀ ਪੈਂਸ ਦਾ ਚੁੱਕਦਾਂ ਤੇ ਦੁਕਾਨਦਾਰ ਨੂੰ ਦਿੰਨ ਪਝੱਤਰ ਪੈਂਸ ਦਾ।"

"ਇਹ ਤਾਂ ਸੁਹਣਾ ਮਾਰਜਨ ਏ।"

"ਵੇਅਰ ਹਾਉਸ ਵਾਲਾ ਚਾਰਲੀ ਸਿਰਫ ਮੈਨੂੰ ਈ ਚਾਲੀ ਪੈਂਸ ਦਾ ਦਿੰਦਾ ਐ ਬਾਕੀਆਂ ਨੂੰ ਪੰਜਤਾਲੀ ਦਾ ਪਰ ਜੇ ਤੁਸੀਂ ਸ਼ੁਰੂ ਕਰਨਾ ਐਂ ਤਾਂ ਮੈਂ ਚਾਲੀ ਵਿਚ ਗੱਲ ਕਰਵਾ ਦੇਵਾਂਗਾ।"

ਕੁੰਦਨ ਨੇ ਉਸ ਕੋਲੋਂ ਵੇਅਰ ਹਾਉਸ ਦਾ ਸਿਰਨਾਵਾਂ ਲੈ ਲਿਆ ਤੇ ਆਪ ਸਿੱਧਾ ਹੀ ਚਾਰਲੀ ਕੋਲ ਪੁੱਜ ਗਿਆ। ਉਹ ਕਹਿਣ ਲੱਗਿਆ,

"ਚਾਰਲੀ, ਮੈਂ ਕੇਕਾਂ ਦਾ ਕੰਮ ਸ਼ੁਰੂ ਕਰਨਾ ਏਂ ਤੇ ਤੇਰੇ ਤੋਂ ਕੇਕ ਲੈਣੇ ਚਾਹੁੰਨਾਂ।"

"ਠੀਕ ਏ, ਪੰਜਾਹ ਪੈਂਸ ਇਕ ਕੇਕ ਦੇ, ਤੇ ਤੂੰ ਅਗੇ ਪਝੱਤਰ ਦਾ ਵੇਚਦਾ ਰਹੀਂ।"

"ਚਾਰਲੀ, ਤੂੰ ਮੇਰੇ ਨਾਲ ਮਜ਼ਾਕ ਕਰਦਾ ਏਂ, ਪੈਂਤੀ ਪੈਂਸ ਵਿਚ ਤਾਂ ਤੂੰ ਹੋਰਨਾਂ ਨੂੰ ਦਿੰਨਾ ਏਂ!"

"ਮਿਸਟਰ ਕੁੰਦਨ, ਮੈਂ ਇਸ ਬਿਜ਼ਨਸ ਵਿਚ ਪੱਚੀ ਸਾਲ ਤੋਂ ਹਾਂ, ਮੈਂ ਕੀਮਤ ਦੇ ਮਾਮਲੇ ਵਿਚ ਕਦੇ ਸਮਝੌਤਾ ਨਹੀਂ ਕਰਦਾ।"

"ਮੈਨੂੰ ਪਤਾ ਏ ਮੇਰਾ ਦੋਸਤ ਜੋਗੇਂਦਰ ਤੇਰੇ ਤੋਂ ਕੇਕ ਚੁੱਕਦਾ ਏ।"

"ਮੈਂ ਸਮਝ ਗਿਆ, ਤੇਰੀ ਉਹਨੇ ਮੱਦਦ ਕਰਨੀ ਚਾਹੀ ਹੋਵੇਗੀ ਤੇ ਤੂੰ ਉਸ ਦੀ ਪਿੱਠ ਵਿਚ ਛੁਰਾ ਮਾਰਨ ਮੇਰੇ ਕੋਲ ਆ ਗਿਆ ਏਂ, ਜੇ ਤੇਰੇ ਦੋਸਤ ਨੇ ਆਪਣੇ ਕਾਰੋਬਾਰ ਦਾ ਕੋਈ ਭੇਦ ਤੈਨੂੰ ਦੱਸ ਹੀ ਦਿਤਾ ਤਾਂ ਤੂੰ ਉਹਦੇ ਨਾਲ ਇਵੇਂ ਤਾਂ ਨਾ ਕਰ!"

ਕੁੰਦਨ ਸ਼ਰਮਿੰਦਾ ਜਿਹਾ ਹੋਇਆ ਉਥੋਂ ਉਠ ਆਇਆ।

ਜੋਗੇਂਦਰ ਨੂੰ ਪਤਾ ਚੱਲ ਗਿਆ ਪਰ ਉਸ ਨੇ ਕੁੰਦਨ ਤੋਂ ਇਸ ਬਾਰੇ ਕੁਝ ਨਾ ਪੁੱਛਿਆ। ਹਾਲੇ ਦੋ ਦਿਨ ਪਹਿਲਾਂ ਹੀ ਅਮਰਜੋਤ ਉਸ ਨੂੰ ਟੈਸਕੋ ਵਿਚ ਸ਼ੌਪਿੰਗ ਕਰਦਾ ਮਿਲਿਆ ਸੀ, ਉਸ ਦੱਸ ਰਿਹਾ ਸੀ ਕਿ ਕੁੰਦਨ ਨੇ ਕੁਝ ਦਿਨ ਪਾਇਲ ਨੂੰ ਵਿਚ ਹੋ ਕੇ ਕਾਰ ਲੈ ਕੇ ਦਿਤੀ ਤੇ ਦੋ ਸੌ ਪੌਂਡ ਵਿਚੋਂ ਆਪਣਾ ਕਮਿਸ਼ਨ ਰੱਖ ਲਿਆ। ਜਿਹੜਾ ਬੰਦਾ ਆਪਣੀ ਧੀ ਨੂੰ ਲੈ ਕੇ ਦਿਤੀ ਕਾਰ ਵਿਚੋਂ ਪੈਸੇ ਖਾ ਸਕਦਾ ਸੀ, ਉਸ ਦਾ ਉਹ ਕੀ ਲੱਗਦਾ ਹੋਇਆ। ਉਸ ਨੂੰ ਪਤਾ ਸੀ ਕਿ ਵੈਸੇ ਵੀ ਕੁੰਦਨ ਪੈਸੇ ਦੇ ਮਾਮਲੇ ਵਿਚ ਬਹੁਤ ਚੀੜਾ ਸੀ। ਉਹ ਰਲ ਕੇ ਕੋਈ ਸਮਾਗਮ ਵੀ ਕਰਾਉਂਦੇ ਤਾਂ ਵੱਡਾ ਭਾਗ ਖਰਚ ਦਾ ਉਸੇ ਨੂੰ ਹੀ ਚੁੱਕਣਾ ਪੈਂਦਾ ਸੀ। ਜਿੰਨਾ ਚਿਰ ਕੁੰਦਨ ਸ਼ਰਾਬੀ ਨਹੀਂ ਸੀ ਹੁੰਦਾ ਓਨਾ ਚਿਰ ਉਹ ਇਕ ਪੈਸਾ ਵੀ ਵਾਧੂ ਨਾ ਖਰਚਦਾ ਪਰ ਨਸ਼ੇ ਵਿਚ ਆ ਕੇ ਕੁਝ ਕੁ ਬਦਲ ਜਾਂਦਾ ਸੀ।

ਅੱਜਕੱਲ ਉਸ ਦਾ ਸ਼ਰਾਬ ਉਪਰ ਪੂਰਾ ਕਾਬੂ ਸੀ। ਸ਼ਰਾਬ ਉਪਰ ਕਾਬੂ ਪਾ ਲੈਣ ਦਾ ਕਾਰਨ ਸੀ ਕਿ ਉਹ ਅਲਕੋਹਲਕ ਦਾ ਠੱਪਾ ਲੱਗਣ ਤੋਂ ਡਰਦਾ ਸੀ। ਪਾਇਲ ਤੇ ਅਮਰਜੋਤ ਦੇ ਜ਼ਿਆਦਾ ਕਹਿਣ ਤੇ ਉਹ ਡਾਕਟਰ ਕੋਲ ਚਲੇ ਗਿਆ ਸੀ, ਉਸ ਨੇ ਅਗੇ ਉਸ ਨੂੰ ਸ਼ਰਾਬ-ਛੁਡਾਓ ਸੰਸਥਾ ਕੋਲ ਭੇਜ ਦਿਤਾ ਸੀ। ਦੋ ਦਿਨ ਉਹ ਉਥੇ ਗਿਆ ਤੇ ਗਾਲ੍ਹਾਂ ਕੱਢਦਾ ਵਾਪਸ ਆ ਗਿਆ ਸੀ। ਉਸ ਨੇ ਨਾਲ ਦੀ ਨਾਲ ਆਪਣੇ ਆਪ ਨਾਲ ਵਾਅਦਾ ਕਰ ਲਿਆ ਸੀ ਕਿ ਕੁਝ ਵੀ ਹੋ ਜਾਵੇ ਦਿਨੇ ਸ਼ਰਾਬ ਨਹੀਂ ਪੀਣੀ। ਮਹੀਨਾ ਤੋਂ ਉਪਰ ਹੋ ਗਿਆ ਸੀ ਉਹ ਇਸ ਵਾਅਦੇ 'ਤੇ ਟਿਕਿਆ ਆ ਰਿਹਾ ਸੀ।...

ਇਕ ਦਿਨ ਜੋਗੇਂਦਰ ਨੇ ਫੋਨ ਕਰਕੇ ਪੁੱਛਿਆ,

"ਬਾਬਿਓ, ਕੀ ਹੋ ਰਿਹੈ?"

"ਕੁਝ ਖਾਸ ਨਹੀਂ, ਕੱਲ ਕਾਮਰੇਡ ਇਕ ਕਿਤਾਬ ਦੇ ਗਿਆ ਸੀ, ਕਾਮਰੇਡ ਇਕਬਾਲ।"

"ਕੋਈ ਖਾਸ ਕਿਤਾਬ ਐ?"

"ਇਹ ਟੈਰੀ ਈਗਲਟਨ ਦੀ ਏ, ਸਾਹਿਤ ਦੇ ਸਿਧਾਂਤ ਬਾਰੇ, ਕਹਿੰਦਾ ਮੇਰੇ ਤਾਂ ਕੁਝ ਪੱਲੇ ਨਹੀਂ ਪੈ ਰਿਹਾ, ਤੂੰ ਹੀ ਪੜ੍ਹ ਕੇ ਮੈਨੂੰ ਸਮਝਾ ਦੇਵੀਂ। ਉਹਨੂੰ ਕੋਈ ਚੰਗੀ ਕਿਤਾਬ ਲੱਭੇ ਤਾਂ ਮੈਨੂੰ ਦੇ ਜਾਇਆ ਕਰਦਾ ਏ।"

"ਇਹ ਕਿਤਾਬ ਚੰਗੀ ਏ?"

"ਬਹੁਤ ਹੀ ਵਧੀਆ ਪਰ ਜ਼ਰਾ ਹੈਵੀ ਏ, ਤੈਨੂੰ ਸ਼ਾਇਦ ਹੀ ਸਮਝ ਪਵੇ।"

ਕੁੰਦਨ ਦੇ ਕਹਿਣ ਦਾ ਜੋਗੇਂਦਰ ਨੇ ਬੁਰਾ ਨਾ ਮਨਾਇਆ ਤੇ ਉਹ ਅਗੇ ਪੁੱਛਣ ਲੱਗਿਆ,

"ਕੀ ਹਾਲ ਐ ਕਾਮਰੇਡ ਦਾ? ...ਕਈ ਦਿਨ ਹੋ ਗਏ ਮਿਲੇ ਨੂੰ।"

"ਉਹਦਾ ਹਾਲ ਠੀਕ ਏ, ਘੋੜੇ ਵਾਂਗ ਭੱਜਿਆ ਫਿਰਦਾ ਏ, ਅਸਲ ਵਿਚ ਛੋਟੇ ਭਾਊ ਕਾਮਰੇਡ ਹੈਗਾ ਮੋਟੀ ਚਮੜੀ ਦਾ ਬੰਦਾ, ਏਹੋ ਜਿਹੇ ਬੰਦੇ ਬਹੁਤ ਸੋਚਦੇ ਨਹੀਂ ਹੁੰਦੇ, ਇਸੇ ਕਰਕੇ ਇਹਨਾਂ ਨੂੰ ਕੁਝ ਨਹੀਂ ਹੁੰਦਾ ਹੁੰਦਾ, ਕੁਝ ਉਸ ਬੰਦੇ ਨੂੰ ਹੁੰਦਾ ਜਿਹਦੇ ਕੋਲ ਸਿਰ ਹੁੰਦਾ ਏ, ਮੇਰੇ ਵਰਗਾ ਬੰਦਾ! ਅਸੀਂ ਤਾਂ ਨਿਕੀ ਜਿਹੀ ਗੱਲ ਨੂੰ ਸੋਚੀ ਜਾਣਾ ਹੋਇਆ ਕਿ ਇਹ ਕਿਉਂ ਹੋਈ, ਕਾਮਰੇਡ ਵਰਗੇ ਬੰਦੇ ਬ੍ਰੌਡਵੇਅ ਦੀਆਂ ਦੁਕਾਨਾਂ ਵਲ ਦੇਖ ਕੇ ਹੀ ਦਿਨ ਕੱਢ ਲੈਂਦੇ ਨੇ।"

"ਅੱਛਾ!"

"ਇਹ ਲੋਕ ਇਕੱਲੇ ਘੁੰਮਦੇ ਹੀ ਨਹੀਂ ਦੁਕਾਨਾਂ ਦੇ ਬਾਹਰ ਖੜ ਕੇ ਕੀਮਤਾਂ ਈ ਦੇਖੀ ਜਾਂਦੇ ਨੇ, ਜਿਹਨੂੰ ਕਹਿੰਦੇ ਨਾ; ਵਿੰਡੋ ਸ਼ੌਪਿੰਗ, ਸੋ ਭਾਊ ਕਾਮਰੇਡ ਇਕਬਾਲ ਨੇ ਨੌਂ ਬਰ ਨੌਂ ਤਾਂ ਆਪੇ ਈ ਹੋਣਾ ਹੋਇਆ!"

ਕੁੰਦਨ ਨੇ ਇਕਬਾਲ ਉਪਰ ਤਵਾ ਲਾ ਲਿਆ। ਜੋਗੇਂਦਰ ਨੇ ਗੱਲ ਬਦਲਣ ਲਈ ਕਿਹਾ,

"ਹੋਰ ਔਲ ਓਵਰ ਲਾਈਫ ਕਿੱਦਾਂ ਚੱਲ ਰਹੀ ਐ?"

"ਠੀਕ ਏ ਯਾਰ, ਇਕੱਲ ਬਹੁਤ ਏ, ਹੁਣ ਏਹਦਾ ਕੋਈ ਹੱਲ ਵੀ ਨਹੀਂ।"

"ਮੋਹਣੀ ਨੂੰ ਵਾਪਸ ਲੈ ਆਵੋ।"

"ਯਾਰ, ਕਦੇ ਕਦੇ ਤਾਂ ਸੋਚਦਾਂ ਕਿ ਲੈ ਆਵਾਂ ਪਰ ਫਿਰ ਸੋਚਦਾਂ ਕਿ ਉਹ ਤਾਂ ਆਪ ਬਿਮਾਰ ਏ, ਕੌਲੀ ਭਰ ਕੇ ਗੋਲ਼ੀਆਂ ਖਾਂਦੀ ਏ ਤੇ ਫੇਰ ਕਬਜ਼ ਹੋ ਜਾਂਦੀ ਏ ਤੇ ਫੇਰ ਚੂਰਨ ਖਾ ਖਾ ਕੇ ਸੜ ਹੋਏ ਪੱਦ ਮਾਰੀ ਜਾਂਦੀ ਏ, ਦੱਸ ਏਦਾਂ ਦੀ ਤੀਵੀਂ ਤੋਂ ਬਿਨਾਂ ਨਹੀਂ ਬੰਦਾ ਚੰਗਾ!"

ਆਖਦਾ ਕੁੰਦਨ ਹੱਸਣ ਲੱਗਿਆ ਤੇ ਫਿਰ ਬੋਲਿਆ,

"ਮੈਂ ਤਾਂ ਚਾਹੁੰਦਾ ਸੀ ਕਿ ਉਹ ਹੁਣ ਤਾਲਾਕ ਦੇ ਦੇਵੇ ਤੇ ਗੱਲ ਕਿਸੇ ਪਾਸੇ ਨਿਬੜੇ ਪਰ ਉਹ ਘੇਸ ਮਾਰੀ ਬੈਠੀ ਏ, ਪਤਾ ਨਹੀਂ ਕੀ ਸੋਚ ਰਹੀ ਏ!"

"ਨਿਰਮਲ ਨਾਕਸ ਨਾਲ ਗੱਲ ਕਰਨੀ ਸੀ।"

"ਕਰਾਂਗਾ, ਕਿਸੇ ਦਿਨ ਉਹਦੇ ਨਾਲ ਈ ਗੱਲ ਕਰਾਂਗਾ। ਇਹ ਸਾਲ਼ਾ ਬੈਹੜਿਆਂ ਦਾ ਯੱਭ ਮੁੱਕੇ ਤਾਂ ਧਿਆਨ ਇਕ ਪਾਸੇ ਹੋਵੇ।"

"ਤਲਾਕ ਲੈਕੇ ਹੋਰ ਵਿਆਹ ਕਰਾਉਣ ਦਾ ਇਰਾਦਾ ਤਾਂ ਨਹੀਂ?"

"ਹੋਰ ਮਰਵਾਉਣ ਦਾ ਹੁਣ ਸ਼ੌਂਕ ਹੈ ਨਹੀਂ! ਹਾਂ, ਤੇਰੀ ਓਹ ਕਿਹੜੀ ਸੀ ਨੌਕਰਾਣੀ, ਕੀ ਨਾਂ ਸੀ ਓਹਦਾ?"

"ਗੀਤਾ।"

"ਹਾਂ, ਗੀਤਾ ਵਰਗੀ ਕੋਈ ਮਿਲ ਜਾਏ ਤਾਂ ਮੈਂ ਰੱਖ ਲਵਾਂ ਪਰ ਵਿਆਹ ਨਹੀਂ ਕਰਾਉਣਾ ਹੁਣ, ਹੁਣ ਕਿਸੇ ਹੋਰ ਦੇ ਹੱਥ ਵਿਚ ਨਲ਼ ਨਹੀਂ ਫੜਾਉਣੇ!"

ਕਹਿੰਦਾ ਕੁੰਦਨ ਖੂਬ ਹੱਸਿਆ ਤੇ ਜੋਗੇਂਦਰ ਵੀ। ਜਦ ਕਦੇ ਵੀ ਉਹ ਇਕੱਠੇ ਬੈਠ ਸ਼ਰਾਬ ਪੀਂਦੇ ਤਾਂ ਕੁੰਦਨ ਗੀਤਾ ਨੂੰ ਜ਼ਰੂਰ ਚੇਤੇ ਕਰਦਾ। ਜਦੋਂ ਉਸ ਨੂੰ ਪਤਾ ਲੱਗ ਗਿਆ ਕਿ ਜੋਗੇਂਦਰ ਦੀ ਗੀਤਾ ਨਾਲ ਦੋਸਤੀ ਸੀ ਤਾਂ ਕੁੰਦਨ ਉਸ ਨੂੰ ਹੋਰ ਵੀ ਚੇਤੇ ਕਰਨ ਲੱਗਦਾ। ਮੋਹ ਵਿਚ ਆ ਕੇ ਕਹਿੰਦਾ,

"ਤੂੰ ਸਾਲਿਆ ਬੈਹੜਿਆਂ ਦਿਆ, ਹੱਥ ਵੀ ਟੀਸੀ ਦੇ ਬੇਰ ਨੂੰ ਪਾਇਆ!"

'ਟੀਸੀ ਦਾ ਬੇਰ' ਕਹਿੰਦਿਆਂ ਉਹ ਅਚਾਨਕ ਚੁੱਪ ਕਰ ਜਾਂਦਾ, ਉਸ ਨੂੰ ਗੋਲਡੀ ਯਾਦ ਆ ਗਈ ਹੁੰਦੀ।

ਜੇ ਕਦੇ ਜੋਗੇਂਦਰ ਜ਼ਿਆਦਾ ਮੂਡ ਵਿਚ ਹੁੰਦਾ ਤਾਂ ਉਹ ਗੀਤਾ ਨੂੰ ਫੋਨ ਕਰਕੇ ਕੁੰਦਨ ਦੀ ਹੈਲੋ ਵੀ ਕਰਾ ਦਿੰਦਾ।

ਜਦੋਂ ਦੀ ਸਰਬੀ ਆਈ ਸੀ ਉਦੋਂ ਤੋਂ ਉਸ ਨੇ ਗੀਤਾ ਦੀ ਗੱਲ ਕਰਨੀ ਬਹੁਤ ਘੱਟ ਕਰ ਦਿਤੀ ਸੀ ਕਿਉਂਕਿ ਸਰਬੀ ਦੇ ਸਰੀਰ ਦੀ ਬਣਤਰ ਤੇ ਉਸ ਦੀ ਦਿੱਖ ਕੁਝ ਕੁਝ ਗੀਤਾ ਵਰਗੀ ਸੀ।...

ਇਹਨਾਂ ਦਿਨਾਂ ਵਿਚ ਹੀ ਕੁੰਦਨ ਨੇ ਸ਼ਰਾਬ ਪੀ ਕੇ ਕਾਰ ਚਲਾਉਂਦਿਆਂ ਦੋ ਸਾਲ ਲਈ ਆਪਣਾ ਡਰਾਈਵਿੰਗ ਲਾਇਸੰਸ ਬੈਨ ਕਰਵਾ ਲਿਆ। ਇਸ ਗੱਲ ਦਾ ਉਸ ਨੂੰ ਬਹੁਤ ਦੁੱਖ ਲੱਗਿਆ। ਲਾਇਸੰਸ ਤਾਂ ਉਸ ਦੀ ਤਾਕਤ ਸੀ। ਹੁਣ ਉਹ ਬਹੁਤਾ ਸਮਾਂ ਘਰ ਹੀ ਰਹਿੰਦਾ। ਪਾਇਲ ਤੇ ਅਮਰਜੋਤ ਉਸ ਨੂੰ ਇਕ ਵਾਰ ਫਿਰ ਅਲਕੋਹਲਕ ਬਣਾ ਕੇ ਡਾਕਟਰ ਦੇ ਲੈ ਜਾ ਚੁੱਕੇ ਸਨ ਪਰ ਉਹ ਦੋ ਕੁ ਦਿਨ ਰਹਿ ਕੇ ਉਥੋਂ ਭੱਜ ਆਇਆ ਸੀ। ਉਸ ਦੀ ਸ਼ਰਾਬ ਪੀਣ ਦੀ ਆਦਤ ਦੀ ਗੱਲ ਸੀ ਕਿ ਜੇ ਇਹ ਕਾਬੂ ਵਿਚ ਰਹਿੰਦੀ ਤਾਂ ਉਹ ਠੀਕ ਰਹਿੰਦਾ ਪਰ ਜਦ ਬੇਕਾਬੂ ਹੋ ਜਾਂਦੀ ਤਾਂ ਉਹ ਕਈ ਦਿਨ ਆਪ ਵੀ ਖਰਾਬ ਹੁੰਦਾ ਤੇ ਨਾਲ ਦਿਆਂ ਨੂੰ ਵੀ ਕਰਦਾ।

ਪੰਜਾਬੀ ਦੇ ਬਹੁਤ ਸਾਰੇ ਲੇਖਕ ਅਗਾਂਹ ਕਨੇਡਾ ਜਾਂ ਅਮਰੀਕਾ ਜਾਂਦੇ ਹੋਏ ਕੁਝ ਦਿਨਾਂ ਲਈ ਇੰਗਲੈਂਡ ਰੁਕਦੇ। ਹੁਣ ਉਤਰੀ ਅਮਰੀਕਾ ਵਿਚ ਪੰਜਾਬੀਆਂ ਦੀ ਗਿਣਤੀ ਵਾਹਵਾ ਵਧ ਜਾਣ ਕਰਕੇ ਉਥੇ ਸਾਹਿਤਕ ਤੇ ਸਭਿਆਚਾਰਕ ਸਮਾਗਮ ਵੀ ਬਹੁਤ ਹੋਣ ਲਗੇ ਸਨ। ਇਵੇਂ ਪੰਜਾਬੀ ਦੇ ਲੇਖਕਾਂ ਨੂੰ ਘੁੰਮਣ ਫਿਰਨ ਦਾ ਮੌਕਾ ਵੀ ਮਿਲ ਜਾਂਦਾ। ਪੰਜਾਬੀ ਦੇ ਜਿਹੜੇ ਲੇਖਕ ਨਵੇਂ ਨਵੇਂ ਬਾਹਰਲਿਆਂ ਮੁਲਕਾਂ ਵੱਲ ਨਿਕਲੇ ਸਨ ਉਹਨਾਂ ਨੂੰ ਆਪਣਾ ਸਫਰਨਾਮਾ ਲਿਖਣ ਦਾ ਭੁਸ ਵੀ ਜਾਗਦਾ। ਉਹ ਆਪਣੇ ਇੰਗਲੈਂਡ ਵਿਚਲੇ ਕਿਆਮ ਬਾਰੇ ਵੀ ਲਿਖਦੇ। ਜਿਹੜੇ ਕੁੰਦਨ ਨੂੰ ਮਿਲ ਕੇ ਗਏ ਹੁੰਦੇ ਉਹ ਉਸ ਦਾ ਜ਼ਿਕਰ ਜ਼ਰੂਰ ਕਰਦੇ ਖਾਸ ਤੌਰ ‘ਤੇ ਉਸ ਦੀ ਸ਼ਰਾਬ ਤੇ ਉਸ ਦੀਆਂ ਗਾਲ੍ਹਾਂ ਦਾ ਤੇ ਉਸ ਦੀ ਇਨਾਮ ਲੈਣ ਦੀ ਲਲਕ ਦਾ। ਅਜਿਹੇ ਸਫਰਨਾਮੇ ਅਖਬਾਰਾਂ ਜਾਂ ਰਸਾਲਿਆਂ ਵਿਚ ਛਪਦੇ, ਕੁੰਦਨ ਪੜ੍ਹਦਾ ਤਾਂ ਛਟਪਟਾ ਕੇ ਰਹਿ ਜਾਂਦਾ। ਉਹ ਬਨਫੂਲ ਨੂੰ ਫੋਨ ਕਰਦਾ ਤੇ ਆਖਦਾ,

“ਯਾਰ, ਇਹ ਲੋਕ ਪਤਾ ਨਹੀਂ ਕਿਉਂ ਮੇਰੇ ਪਿੱਛੇ ਪਏ ਹੋਏ ਨੇ! ਮੈਂ ਪਤਾ ਨਹੀਂ ਏਹਨਾਂ ਕੰਜਰਾਂ ਦਾ ਕੀ ਵਿਗਾੜਿਆ! ਮੇਰੀ ਸ਼ਰਾਬ ਪੀ ਕੇ ਮੇਰੀ ਰੋਟੀ ਖਾ ਕੇ ਮੇਰੀ ਹੀ ਦਫਾ ਪੱਟੀ ਜਾ ਰਹੇ ਆ! ਸਾਲੇ ਬੈਹੜਿਆਂ ਦੇ ਨਮਕ ਹਰਾਮੀ!”

“ਕੁੰਦਨ, ਜਿਹੜਾ ਤੇਰੇ ਅੰਦਰ ਜੇਠੂ ਜਾਗ ਪੈਂਦਾ ਐ ਨਾ, ਉਹ ਉਹਦੀ ਗੱਲ ਕਰਦੇ ਆ, ਤੇਰੀ ਨਹੀਂ।”

“ਜੇ ਕਿਤੇ ਕਿਸੇ ਨੇ ਮੇਰੇ ਸਾਹਮਣੇ ਏਹੋ ਜੇਹੀ ਗੱਲ ਕੀਤੀ ਤਾਂ ਦੇਖੀਂ ਜੇਠੂ ਇਹਨਾਂ ਦਾ ਕੀ ਹਾਲ ਕਰਦਾ ਏ!”

ਜੋਗੇਂਦਰ ਨੂੰ ਪਤਾ ਚੱਲਦਾ ਤਾਂ ਉਹ ਕਹਿੰਦਾ,

“ਡਾਕਟਰ ਸਾਹਿਬ, ਤੁਸੀਂ ਏਹਨਾਂ ਦੇ ਝੂਠੇ ਇਲਜ਼ਾਮਾਂ ਦਾ ਜਵਾਬ ਦਿਆ ਕਰੋ।”

“ਇਹੋ ਤਾਂ ਇਹ ਕੁਤੀੜ ਚਾਹੁੰਦੀ ਏ, ਏਹ ਛੋਟੇ ਲੇਖਕ ਨੇ, ਵੱਡੇ ਲੇਖਕ ਨਾਲ ਪੰਗਾ ਲੈ ਕੇ ਵੱਡਾ ਬਣਨਾ ਚਾਹੁੰਦੇ ਨੇ, ਸੋਚ ਸੋਚ ਕੇ ਮੈਂ ਤਾਂ ਇਸੇ ਨਤੀਜੇ ਤੇ ਪਹੁੰਚਦਾਂ ਕਿ ਏਹਨਾਂ ਨੇ ਪੱਟ ਲੈਣ ਜੋ ਮੇਰਾ ਪੱਟਣਾਂ!”

ਕੁੰਦਨ ਗੁੱਸੇ ਵਿਚ ਆਖਦਾ। ਉਹ ਇਹ ਵੀ ਫੈਸਲਾ ਕਰ ਲੈਂਦਾ ਕਿ ਹੁਣ ਇੰਡੀਆ ਤੋਂ ਆਏ ਕਿਸੇ ਲੇਖਕ ਨੂੰ ਨਹੀਂ ਮਿਲਣਾ ਖਾਸ ਤੌਰ ਤੇ ਨਵੇਂ ਲੇਖਕਾਂ ਜਾਂ ਅਲੋਚਕਾਂ ਨੂੰ ਪਰ ਜਦ ਕੋਈ ਮਿਲਣ ਲਈ ਫੋਨ ਕਰਦਾ ਤਾਂ ਉਹ ਨਾਂਹ ਨਾ ਕਰ ਸਕਦਾ।...

ਇਹਨਾਂ ਦਿਨਾਂ ਵਿਚ ਕੁੰਦਨ ਜਿਸ ਦੁਕਾਨ ਤੋਂ ਸ਼ਰਾਬ ਲਿਆਇਆ ਕਰਦਾ ਸੀ, ਉਸ ਦੇ ਨਵੇਂ ਮਾਲਕ ਆ ਗਏ। ਕੁੰਦਨ ਨੇ ਉਹਨਾਂ ਨਾਲ ਦੋਸਤੀ ਪਾਉਣ ਲਈ ਆਪਣੀ ਵਾਕਫੀ ਕਰਾਉਂਦਿਆਂ ਕਿਹਾ,

“ਮੈਂ ਡਾਕਟਰ ਕੁੰਦਨ ਸਿੰਘ ਕੁੰਦਨ ਹਾਂ, ਤੁਹਾਡਾ ਰੈਗੂਲਰ ਗਾਹਕ ਹਾਂ, ਰੋਜ਼ਾਨਾ ਬੋਤਲ ਵਿਸਕੀ ਤੇ ਘਰ ਦੀ ਸਾਰੀ ਸ਼ੌਪਿੰਗ ਮੇਰੀ ਇਥੋਂ ਹੀ ਜਾਂਦੀ ਏ, ਜੇ ਮੇਰੀ ਕੋਈ ਲੋੜ ਹੋਈ ਤਾਂ ਦੱਸਣਾ।”

ਦੁਕਾਨਦਾਰ ਦਰਸ਼ਨ ਸਿੰਘ ਰੰਧਾਵੇ ਨੇ ਉਸ ਨਾਲ ਨਿੱਘਾ ਹੱਥ ਮਿਲਾਇਆ ਤੇ ਬੋਲਿਆ,

“ਤੁਸੀਂ ਆ ਜਾਓ ਅੰਦਰ, ਇਕ ਡਰਿੰਕ ਪੀਂਦੇ ਜਾਵੋ।”

ਰੰਧਾਵਾ ਕੁੰਦਨ ਨੂੰ ਦੁਕਾਨ ਦੇ ਪਿੱਛੇ ਲੈ ਗਿਆ। ਬੋਤਲ ਖੁਲ੍ਹੀ ਪਈ ਸੀ। ਕੁੰਦਨ ਨੂੰ ਇਕ ਪੈੱਗ ਪਾ ਦਿਤਾ। ਉਸ ਨੂੰ ਕੁੰਦਨ ਵੱਡਾ ਗਾਹਕ ਜਾਪ ਰਿਹਾ ਸੀ ਤੇ ਇਵੇਂ ਵਿਸਕੀ ਦਾ ਘੁੱਟ ਪਿਲਾ ਕੇ ਉਹ ਗਾਹਕੀ ਕਾਇਮ ਰੱਖਣਾ ਚਾਹੁੰਦਾ ਸੀ। ਉਹ ਉਸ ਨੂੰ ਵਾਰ ਵਾਰ ‘ਡਾਕਟਰ ਸਾਹਿਬ’ ਵੀ ਕਹਿੰਦਾ ਜਾ ਰਿਹਾ ਸੀ। ਕੁੰਦਨ ਅਗਲੇ ਦਿਨ ਗਿਆ ਤਾਂ ਰੰਧਾਵੇ ਨੇ ਫਿਰ ਉਸ ਨੂੰ ਵਿਸਕੀ ਪੇਸ਼ ਕੀਤੀ ਤੇ ਪੁੱਛਿਆ,

“ਡਾਕਟਰ ਸਾਹਿਬ, ਤੁਹਾਡੀ ਸਰਜਰੀ ਕਿਥੇ ਏ?”

“ਓ ਰੰਧਾਵੇ ਭਾਊ, ਮੈਂ ਉਹ ਡਾਕਟਰ ਨਹੀਂ ਜਿਹੜਾ ਦਵਾਈਆਂ ਦੇ ਟੀਕੇ ਲਾਉਂਦਾ, ਮੈਂ ਆਪਣੀ ਕਲਮ ਨਾਲ ਟੀਕੇ ਲਾਉਂਨਾ, ਮੈਂ ਲਿਟਰੇਚਰ ਦਾ ਡਾਕਟਰ ਆਂ।”

ਸੁਣ ਕੇ ਰੰਧਾਵੇ ਦਾ ਮੂੰਹ ਹੋਰਵੇਂ ਹੋ ਗਿਆ। ਕੁੰਦਨ ਨੇ ਫਿਰ ਆਖਿਆ,

“ਮੈਂ ਏਨੀਆਂ ਕਿਤਾਬਾਂ ਲਿਖੀਆਂ ਕਿ ਗਿਣਦਿਆਂ ਤੇਰੀਆਂ ਉਂਗਲਾਂ ਦੀਆਂ ਝਰੀਆਂ ਮੁੱਕ ਜਾਣੀਆਂ ਪਰ ਮੇਰੀਆਂ ਕਿਤਾਬਾਂ ਨਹੀਂ ਮੁਕਣੀਆਂ।”

“ਅੱਛਾ ਡਾਕਟਰ ਸਾਹਿਬ, ਮੈਂ ਤਾਂ ਬਹੁਤਾ ਪੜ੍ਹਿਆ ਲਿਖਿਆ ਬੰਦਾ ਨਹੀਂ ਪਰ ਗੰਜਾ ਗਾਂਧੀ ਕਹਿ ਗਿਆ ਕਿ ਗਾਹਕ ਰੱਬ ਹੁੰਦਾ, ਕਈ ਕਹਿੰਦੇ ਨੇ ਕਿ ਡਾਕਟਰ ਵੀ ਰੱਬ ਹੁੰਦਾ ਸੋ ਤੁਸੀਂ ਤਾਂ ਦੋ ਵਾਰੀ ਰੱਬ ਹੋ ਗਏ!”

“ਭਾਊ, ਬੰਦਾ ਤੂੰ ਵੀ ਦਿਲਚਸਪ ਏਂ, ਖੂਬ ਗੁਜ਼ਰੇਗੀ ਜਬ ਮਿਲ ਬੈਠੇਂਗੇ ਦੀਵਾਨੇ ਦੋ!”

ਹੁਣ ਕੁੰਦਨ ਕਈ ਵਾਰ ਦੁਕਾਨ ਵਿਚ ਜਾ ਖੜਦਾ ਤੇ ਘੰਟਾ ਘੰਟਾ ਭਰ ਉਥੇ ਖੜਾ ਰਹਿੰਦਾ। ਦਰਸ਼ਨ ਸਿੰਘ ਰੰਧਾਵੇ ਦੀ ਪਤਨੀ ਗੁਰਮੀਤੋ ਵੀ ਕਈ ਵਾਰ ਦੁਕਾਨ ਵਿਚ ਹੁੰਦੀ। ਉਹ ਵੀ ਕੁੰਦਨ ਨੂੰ ਭਾਊ ਜੀ, ਭਾਊ ਜੀ ਕਰਦੀ ਫਿਰਦੀ।...

ਇਕ ਦਿਨ ਰੰਧਾਵਾ ਕੁੰਦਨ ਨੂੰ ਪੁੱਛਣ ਲੱਗਿਆ,

“ਡਾਕਟਰ ਸਾਹਿਬ, ਕੱਲ ਦਿਨੇ ਕੀ ਕਰ ਰਹੇ ਓ?”

“ਬਿਲਕੁਲ ਵਿਹਲਾ।”

“ਤੁਸੀਂ ਵਾਈਫ ਨਾਲ ਦੋ ਕੁ ਘੰਟੇ ਦੁਕਾਨ ਵਿਚ ਖੜ ਜਾਵੋਂ ਤਾਂ ਮੈਂ ਸ਼ੌਪਿੰਗ ਕਰ ਆਊਂ, ਕੱਲ ਨੂੰ ਕੰਮ ਵਾਲਾ ਫੌਜੀ ਨਹੀਂ ਆ ਰਿਹਾ।”

"ਕੋਈ ਗੱਲ ਈ ਨਹੀਂ!"

ਅਗਲੇ ਦਿਨ ਕੁੰਦਨ ਨੇ ਦੋ ਘੰਟੇ ਦੁਕਾਨ ਵਿਚ ਖੜ ਕੇ ਲੰਘਾ ਲਏ। ਉਹ ਖ਼ੁਸ਼ ਸੀ ਕਿ ਦਰਸ਼ਨ ਸਿੰਘ ਰੰਧਾਵਾ ਉਸ 'ਤੇ ਏਨਾ ਭਰੋਸਾ ਕਰਦਾ ਸੀ ਕਿ ਆਪਣੀ ਪਤਨੀ ਕੋਲ ਖੜਿਆਂ ਕਰਕੇ ਜਾ ਸਕਦਾ ਸੀ। ਉਸ ਦਿਨ ਤੋਂ ਬਾਅਦ ਉਹ ਅਕਸਰ ਦੁਕਾਨ ਉਪਰ ਕੁਝ ਘੰਟੇ ਜਾ ਖੜਦਾ। ਉਸ ਨੇ ਇਕ ਦਿਨ ਜੋਗੇਂਦਰ ਨੂੰ ਫੋਨ ਕਰਕੇ ਸਾਰੀ ਗੱਲ ਦੱਸੀ ਕਿ ਦੁਕਾਨਦਾਰ ਕਿਵੇਂ ਉਸ ਦੀ ਇੱਜ਼ਤ ਕਰਦਾ ਹੈ ਤੇ ਉਸ ਦੀ ਪਤਨੀ ਕਿਵੇਂ ਉਸ ਦਾ ਮੋਹ ਕਰਦੀ ਹੈ। ਜੋਗੇਂਦਰ ਨੇ ਕਿਹਾ,

"ਬਾਬਿਓ, ਜੇ ਤੁਸੀਂ ਦੁਕਾਨ ਵਿਚ ਖੜਦੇ ਓ ਤਾਂ ਉਹਨਾਂ ਨੂੰ ਕਹੋ ਕਿ ਕੁਝ ਤਨਖਾਹ ਵੀ ਦੇਣ, ਮੁਫਤ ਵਿਚ ਖੜਨ ਦਾ ਤਾਂ ਕੋਈ ਫਾਇਦਾ ਨਹੀਂ!"

"ਤੂੰ ਕੀ ਸਮਝਦਾਂ ਕਿ ਤੇਰਾ ਭਾਊ ਕੱਚੀਆਂ ਗੋਲ਼ੀਆਂ ਖੇਡਿਆ ਏ, ਮੈਂ ਤਾਂ ਉਹਨਾਂ ਨੂੰ ਆਪਣੀ ਆਦਤ ਪਾਉਨਾਂ, ਜਦ ਉਹਨਾਂ ਦਾ ਮੇਰੇ ਤੋਂ ਬਿਨਾਂ ਗੁਜ਼ਾਰਾ ਨਹੀਂ ਹੋਏਗਾ ਤਾਂ ਕਹਾਂਗਾ ਕਿ ਘੰਟੇ ਦੇ ਏਨੇ ਪੈਸੇ ਦਿਓ, ਤਾਂ ਕੰਮ ਕਰਨੈ! ਨਾਲੇ ਤਾਂ ਟਾਈਮ ਪਾਸ ਹੋ ਜਾਏਗਾ ਤੇ ਨਾਲੇ ਪੈਸੇ ਮਿਲਣਗੇ।"

ਕੁੰਦਨ ਨੇ ਆਪਣੀ ਲੰਮੀ ਸਕੀਮ ਦੱਸੀ।

ਇਕ ਦਿਨ ਰੰਧਾਵੇ ਨੇ ਕਿਹਾ,

"ਡਾਕਟਰ ਸਾਹਿਬ, ਅਸੀਂ ਦੁਕਾਨ ਐਕਸਟੈਂਡ ਕਰ ਰਹੇ ਆਂ, ਸ਼ੈਲਫਾਂ ਲੈਣ ਚੱਲੇ ਆਂ, ਕੁਝ ਮੁੰਡੇ ਮੈਂ ਨਾਲ ਲੈ ਚੱਲਿਆਂ, ਤੁਸੀਂ ਵੀ ਚੱਲੋਂਗੇ।"

"ਚੱਲਾਂਗਾ, ਪਰ ਮੈਨੂੰ ਲੈ ਜਾਣ ਜੋਗਾ ਕਰ ਤਾਂ ਲਓ!"

ਨਿੱਤ ਵਾਂਗ ਬੋਤਲ ਖੁਲ੍ਹੀ ਸੀ। ਰੰਧਾਵੇ ਨੇ ਇਕ ਗਲਾਸੀ ਆਪ ਲਾਈ ਤੇ ਇਕ ਪਟਿਆਲਾ ਸ਼ਾਹੀ ਕੁੰਦਨ ਨੂੰ ਲਵਾ ਦਿਤੀ। ਜਦ ਵੈਨ ਵਿਚ ਬੈਠਣ ਲਗੇ ਤਾਂ ਬੰਦੇ ਜ਼ਿਆਦਾ ਸਨ। ਕੁੰਦਨ ਵੈਨ ਦੇ ਦਰਵਾਜ਼ੇ ਦੇ ਨਾਲ ਬੈਠ ਗਿਆ। ਬੰਦੇ ਜ਼ਿਆਦਾ ਹੋਣ ਕਰਕੇ ਨਾ ਤਾਂ ਦਰਵਾਜ਼ਾ ਬੰਦ ਹੋ ਰਿਹਾ ਸੀ ਤੇ ਨਾਂ ਹੀ ਸੀਟ ਬੈਲਟ ਲਗ ਰਹੀ ਸੀ। ਰੰਧਾਵਾ ਚਾਹੁੰਦਾ ਸੀ ਕਿ ਕੁੰਦਨ ਨਾ ਜਾਵੇ ਪਰ ਹੁਣ ਕੁੰਦਨ ਜ਼ਿਦ ਕਰ ਕੇ ਬੈਠ ਗਿਆ। ਉਹ ਸੀਟ ਬੈਲਟ ਮੋਢ੍ਹੇ ਵਿਚ ਫਸਾਉਂਦਾ ਬੋਲਿਆ,

"ਚਲੋ ਚਲੋ, ਮੈਂ ਠੀਕ ਆਂ।"

ਰੰਧਾਵੇ ਨੇ ਵੈਨ ਸਟਾ੍ਰਟ ਕੀਤੀ। ਥੋੜੀ ਦੂਰ ਜਾ ਕੇ ਰਾਉਂਡ ਅਬਾਊਟ ਸੀ, ਉਸ ਨੇ ਤੇਜ਼ੀ ਨਾਲ ਵੈਨ ਘੁਮਾਈ ਕਿ ਅਚਾਨਕ ਕੁੰਦਨ ਵੈਨ ਵਿਚੋਂ ਬਾਹਰ ਜਾ ਡਿਗਿਆ। ਉਸ ਦੇ ਮੋਢ੍ਹੇ ਵਿਚ ਪਾਈ ਸੀਟ ਬੈਲਟ ਉਸ ਦੀ ਬਾਂਹ ਵਿਚ ਫਸ ਗਈ। ਕੁੰਦਨ ਕਈ ਗਜ਼ ਤਕ ਵੈਨ ਦੇ ਨਾਲ ਘੜੀਸ ਹੁੰਦਾ ਰਿਹਾ। ਬੈਲਟ ਬਾਂਹ ਵਿਚੋਂ ਵੀ ਨਿਕਲ ਗਈ ਤੇ ਕੁੰਦਨ ਦਾ ਸਿਰ ਸੜਕ ਉਪਰ ਠਾਹ ਕਰਕੇ ਜਾ ਵੱਜਿਆ।

## 36-ਅਣਹੋਣੀ

ਜੋਗੇਂਦਰ ਕੰਮ 'ਤੇ ਹੀ ਸੀ ਜਦ ਕੁੰਦਨ ਦਾ ਫੋਨ ਆਇਆ। ਕੁੰਦਨ ਇਕ ਦਮ ਬੋਲਿਆ,

"ਭਾਊ, ਜਲਦੀ ਤੋਂ ਜਲਦੀ ਹੈਲਿੰਡਗਨ ਹੌਸਪੀਟਲ ਪਹੁੰਚ, ਐਮਰਜੈਂਸੀ ਵਾਰਡ ਵਿਚ, ਸਾਲ਼ਾ ਬੈਹੜਿਆਂ ਦਾ ਐਕਸੀਡੈਂਟ ਹੋ ਗਿਆ।"

ਕੁੰਦਨ ਦੀ ਫਿਕਰਵੰਦ ਆਵਾਜ਼ ਤੋਂ ਜੋਗੇਂਦਰ ਵੀ ਚਿੰਤਾਵਾਨ ਹੋ ਗਿਆ ਤੇ ਉਸ ਨੇ ਆਪਣੀ ਵੈਨ ਹਸਪਤਾਲ ਵਲ ਦੁੜਾ ਲਈ। ਰਸਤੇ ਵਿਚੋਂ ਉਸ ਨੇ ਵਿਸਕੀ ਦੀ ਬੋਤਲ ਲੈ ਕੇ ਕੋਕਾ ਕੋਲਾ ਦੀ ਬੋਤਲ ਵਿਚ ਰਲਾ ਲਈ ਤਾਂ ਕਿ ਕੁੰਦਨ ਦਾ ਦਰਦ ਘੱਟ ਕਰ ਸਕੇ। ਉਸ ਨੇ ਐਮਰਜੈਂਸੀ ਵਾਰਡ ਵਿਚ ਜਾ ਕੇ ਦੇਖਿਆ ਕਿ ਕੁੰਦਨ ਦੇ ਸਿਰ ਉਪਰ ਪੱਗ ਵਾਂਗ ਪੱਟੀਆਂ ਬੰਨੀਆਂ ਹੋਈਆਂ ਸਨ ਜੋ ਲਹੂ ਨਾਲ ਭਿੱਜੀਆਂ ਪਈਆਂ ਸਨ ਪਰ ਦੇਖਣ ਨੂੰ ਕੁੰਦਨ ਠੀਕ ਜਾਪ ਰਿਹਾ ਸੀ। ਉਸ ਨੂੰ ਦੇਖਦੇ ਹੀ ਜੋਗੇਂਦਰ ਨੇ ਮਜ਼ਾਕ ਵਿਚ ਕਿਹਾ,

"ਬਾਬਿਓ, ਆਹ ਕੀ ਰੰਗ ਬਰੰਗੀ ਪੱਗ ਜਿਹੀ ਬੰਨੀ ਬੈਠੇ ਓ!"

"ਮਈਂ ਯਾਅ ਏਹਦੀ, ਤੂੰ ਦੱਸ ਕੁਝ ਲਿਆਇਆਂ?"

ਜੋਗੇਂਦਰ ਨੇ ਉਸੇ ਵੇਲੇ 'ਕੋਕ' ਦੀ ਬੋਤਲ ਕੱਢ ਕੇ ਉਸ ਨੂੰ ਫੜਾ ਦਿਤੀ। ਕੁੰਦਨ ਦੀਆਂ ਵੜਾਛਾਂ ਖਿੜ ਗਈਆਂ। ਉਸ ਨੇ ਕੋਕ ਦੀ ਬੋਤਲ ਫੜੀ ਤੇ ਗਟਾ ਗਟ ਪੀਣ ਲੱਗਿਆ। ਪੀ ਕੇ ਮੂੰਹ ਹੋਰ ਤਰ੍ਹਾਂ ਬਣਾਉਂਦਾ ਤੇ ਬੋਤਲ ਵਾਪਸ ਫੜਾਉਂਦਾ ਉਹ ਬੋਲਿਆ,

"ਮੈਨੂੰ ਪਤਾ ਸੀ, ਮੇਰਾ ਛੋਟਾ ਭਾਊ ਕਰੇਗਾ ਕੁਝ, ਏਹ ਸਾਲ਼ੇ ਬੈਹੜਿਆਂ ਦੇ ਮੈਨੂੰ ਏਥੇ ਪਾ ਗਏ ਤੇ ਮੁੜ ਕੇ ਕੋਈ ਨਹੀਂ ਆਇਆ, ਦਰਦ ਨਾਲ ਮੇਰਾ ਬੁਰਾ ਹਾਲ ਹੋਇਆ ਪਿਆ ਏ, ਮੈਨੂੰ ਤਾਂ ਇਹ ਵੀ ਨਹੀ ਪਤਾ ਲੱਗਦਾ ਕਿ ਮੇਰੇ ਕਿਥੇ ਸੱਟ ਲੱਗੀ ਏ ਕਿਥੇ ਨਹੀ, ...ਹੁਣ ਐਕਸਰੇ ਦੀਆਂ ਗੱਲਾਂ ਪਏ ਕਰਦੇ ਨੇ!"

ਕੁੰਦਨ ਦਾ ਠੰਡਾ ਪਿਆ ਸਰੀਰ ਵਿਸਕੀ ਦੀ ਗਰਮੀ ਨਾ ਮੱਘ ਉਠਿਆ। ਉਸ ਨੇ ਬੜ੍ਹਕ ਮਾਰੀ ਤੇ ਕਾਲੀ ਨਰਸ ਨੂੰ ਅੰਗਰੇਜ਼ੀ ਵਿਚ ਬੋਲਿਆ,

"ਮੈਂ ਡਾਕਟਰ ਕੁੰਦਨ ਸਿੰਘ ਕੁੰਦਨ, ਦੋ ਘੰਟੇ ਤੋਂ ਇਥੇ ਬੈਠਾਂ, ਮੇਰਾ ਤੁਸੀ ਇਲਾਜ ਕਿਓਂ ਨਹੀਂ ਕਰ ਰਹੇ?"

"ਆਪਣੀ ਵਾਰੀ ਦੀ ਉਡੀਕ ਕਰ, ਦੇਖ ਨਹੀਂ ਰਿਹਾ ਕਿ ਅਸੀਂ ਬਹੁਤ ਵਿਅਸਤ ਹਾਂ।"

ਕੁਝ ਮਿੰਟਾਂ ਬਾਅਦ ਦਰਸ਼ਨ ਸਿੰਘ ਰੰਧਾਵਾ ਆ ਗਿਆ ਤੇ ਅਫਸੋਸ ਭਰੇ ਚਿਹਰੇ ਨਾਲ ਆ ਕੇ ਕੋਲ ਬਹਿੰਦਾ ਬੋਲਿਆ,

"ਡਾਕਟਰ ਸਾਹਿਬ, ਮੈਂ ਹੁਣੇ ਹੀ ਕਿਸੇ ਨੂੰ ਦੁਕਾਨ 'ਤੇ ਛੱਡ ਕੇ ਆਇਆਂ, ਮੈਨੂੰ ਬਹੁਤ ਦੁਖ ਏ ਕਿ ਤੁਹਾਡੇ ਇਹ ਸੱਟਾਂ ਲੱਗ ਗਈਆਂ!"

"ਰੰਧਾਵੇ, ਤੂੰ ਬੰਦਾ ਐਵੇਂ ਈ ਨਿਕਲਿਆਂ, ਆਹ ਦੇਖ ਮੇਰਾ ਛੋਟਾ ਭਾਊ ਕੋਕ ਵਿਚ ਬੋਤਲ ਪਾ ਲਿਆਇਆ, ਘੱਟੋ ਘੱਟ ਜ਼ਰਾ ਚੈਨ ਤਾਂ ਆਈ!"

ਅਗਲੇ ਹੀ ਪਲ ਇਕ ਪੋਰਟਰ ਆ ਗਿਆ। ਉਸ ਨੂੰ ਐਕਸਰੇ ਲਈ ਲੈ ਕੇ ਜਾਣਾ ਸੀ। ਬਿਸਤਰ ਤੋਂ ਟਰਾਲੀ ਉਪਰ ਪਾਉਂਦਿਆਂ ਉਸ ਦੀ ਲੱਤ ਹਿੱਲੀ ਤਾਂ ਉਸ ਦੀਆਂ ਚੀਕਾਂ ਨਿਕਲ ਗਈਆਂ। ਖੱਬੀ ਲੱਤ ਟੁੱਟ ਗਈ ਹੋਈ ਸੀ। ਕੁੰਦਨ ਸਮਝ ਗਿਆ ਕਿ ਉਸ ਦੇ ਸੱਟਾਂ ਆਸ ਤੋਂ ਜ਼ਿਆਦਾ ਲੱਗ ਗਈਆਂ ਹਨ। ਕੁੰਦਨ ਨੂੰ ਪੋਰਟਰ ਲੈ ਗਏ ਤਾਂ ਰੰਧਾਵਾ ਜਗੇਂਦਰ ਨੂੰ ਬੋਲਿਆ,

"ਭਾਜੀ, ਅਸੀਂ ਬਹੁਤ ਰੋਕਿਆ ਕਿ ਡਾਕਟਰ ਸਾਹਿਬ, ਵੈਨ ਵਿਚ ਜਗਾਹ ਹੈ ਨਹੀਂ ਪਰ ਇਹ ਮੰਨੇ ਈ ਨਹੀਂ, ਕਹਿੰਦੇ ਨਾਲ ਈ ਜਾਣਾ!"

ਜੋਗੇਂਦਰ ਨੇ ਉਸ ਨਾਲ ਕੁਝ ਕੁ ਹਮਦਰਦੀ ਦਿਖਾਈ ਤੇ ਉਥੋਂ ਤੁਰ ਪਿਆ। ਉਸ ਨੂੰ ਪਤਾ ਸੀ ਕਿ ਐਕਸਰੇ ਨੂੰ ਗਿਆਂ ਪਤਾ ਨਹੀਂ ਕਿੰਨਾ ਕੁ ਸਮਾਂ ਲੱਗੇਗਾ। ਕੁੰਦਨ ਘੰਟੇ ਬਾਅਦ ਮੁੜਿਆ। ਜੋਗੇਂਦਰ ਦਾ ਹਸਪਤਾਲ ਤੋਂ ਚਲੇ ਜਾਣਾ ਉਸ ਨੂੰ ਚੰਗਾ ਨਾ ਲੱਗਿਆ।

ਉਸ ਦੇ ਕਾਫੀ ਸੱਟਾਂ ਵੱਜ ਗਈਆਂ ਸਨ। ਰਗੜਾਂ ਤਾਂ ਸਾਰੇ ਸਰੀਰ ਉਪਰ ਹੀ ਸਨ। ਸਿਰ ਦਾ ਜ਼ਖਮ ਵੀ ਵੱਡਾ ਸੀ ਤੇ ਸੱਜੀ ਬਾਂਹ ਦਾ ਵੀ। ਖੱਬੀ ਲੱਤ ਟੁੱਟੀ ਹੋਣ ਕਰਕੇ ਉਸ ਦੇ ਦਰਦ ਵੀ ਬਹੁਤ ਹੋ ਰਿਹਾ ਸੀ। ਨਰਸਾਂ ਵੀ ਬਹੁਤੀ ਪਰਵਾਹ ਨਹੀਂ ਸਨ ਕਰ ਰਹੀਆਂ। ਉਹ ਰੌਲਾ ਪਾਉਣ ਲੱਗਿਆ। ਇਕ ਮੋਟੀ ਕਾਲੀ ਨਰਸ ਆਈ ਤੇ ਬੋਲੀ,

"ਸ਼ੱਟ ਅੱਪ ਮਿਸਟਰ ਕੁੰਦਨ! ਯੂ ਆਰ ਨੋਟ ਦਾ ਓਨਲੀ ਵਨ ਹੇਅਰ!"

ਪਰ ਕੁੰਦਨ ਚੁੱਪ ਨਹੀਂ ਸੀ ਹੋ ਰਿਹਾ। ਇਕ ਹੋਰ ਨਰਸ ਆਈ ਤੇ ਉਸ ਦੇ ਟੀਕਾ ਲਗਾ ਗਈ। ਕੁਝ ਦੇਰ ਬਾਅਦ ਗਾਲ੍ਹਾਂ ਕੱਢਦਾ ਕੁੰਦਨ ਸੌਂ ਗਿਆ। ਅਗਲੇ ਦਿਨ ਉਠਿਆ ਤਾਂ ਉਸ ਦੀ ਲੱਤ ਨੂੰ ਪਲੱਸਤਰ ਕੀਤਾ ਹੋਇਆ ਸੀ। ਥਾਂ ਥਾਂ ਪੱਟੀਆਂ ਵੀ ਕੀਤੀਆਂ ਹੋਈਆਂ ਸਨ। ਉਸ ਨੂੰ ਆਪਣੇ ਆਪ ਤੋਂ ਦਵਾਈਆਂ ਦਾ ਮੁਸ਼ਕ ਆ ਰਿਹਾ ਸੀ। ਉਸ ਨੇ ਨਰਸ ਨੂੰ ਆਵਾਜ਼ ਦੇ ਕੇ ਕਿਹਾ ਕਿ ਉਸ ਨੇ ਪਾਸਾ ਲੈਣਾ ਹੈ ਤੇ ਉਸ ਦੀ ਮੱਦਦ ਕਰੇ ਪਰ ਨਰਸ ਨਾ ਆਈ। ਰਾਤ ਦੀ ਡਿਊਟੀ ਵਾਲੀ ਨਰਸ ਉਸ ਦੀ ਰਿਕ੍ਰਾਡ ਸ਼ੀਟ 'ਤੇ ਲਿਖ ਗਈ ਹੋਈ ਸੀ ਕਿ ਇਹ ਮਰੀਜ਼ ਗਲਤ ਵਰਤਾਵ ਕਰਦਾ ਰਿਹਾ ਹੈ। ਨਰਸਾਂ ਡਰਦੀਆਂ ਵੀ ਸਨ ਕਿ ਉਹ ਹਿੰਸਕ ਹੀ ਨਾ ਹੋ ਜਾਵੇ। ਕੁੰਦਨ ਸੀ ਕਿ ਉਸ ਤੋਂ ਸਥਿਤੀ ਨਾਲ ਸਮਝੌਤਾ ਨਹੀਂ ਸੀ ਹੋ ਰਿਹਾ। ਉਸ ਨੇ ਘੜੀ ਦੇਖੀ। ਹਾਲੇ ਗਿਆਰਾਂ ਹੀ ਵੱਜੇ ਸਨ। ਮਿਲਣ ਆਉਣ ਵਾਲਿਆਂ ਦਾ ਸਮਾਂ ਦੋ ਵਜੇ ਸ਼ੁਰੂ ਹੋਣਾ ਸੀ। ਉਸ ਕੋਲ ਮੋਬਾਈਲ ਫੋਨ ਹੈ ਤਾਂ ਸੀ ਪਰ ਇਸ ਦੀ ਬੈਟਰੀ ਖਤਮ ਹੋ ਚੁੱਕੀ ਸੀ। ਉਸ ਨੇ ਹਸਪਤਾਲ ਦੇ ਫੋਨ ਤੋਂ ਪਾਇਲ ਨੂੰ ਫੋਨ ਕਰਕੇ ਸਾਰੀ ਹਾਲਤ ਦੱਸੀ ਤੇ ਅਮਰਜੋਤ ਨੂੰ ਵੀ। ਉਹ ਘੜੀ ਦੇਖਣ ਲੱਗਿਆ ਕਿ ਕੋਈ ਆਵੇਗਾ। ਦੋ ਵੱਜ ਗਏ, ਤਿੰਨ, ਚਾਰ ਤੇ ਪੰਜ ਪਰ ਕੋਈ ਨਾ ਆਇਆ। ਛੇ ਕੁ ਵਜੇ ਰੰਧਾਵਾ ਆਇਆ। ਉਹ ਕੁਝ ਫਰੂਟ ਤੇ ਜੂਸ ਉਸ ਦੇ ਸਰਾਹਣੇ ਰੱਖ ਗਿਆ। ਉਸ ਨੇ ਹੀ ਕੁੰਦਨ ਨੂੰ ਵੱਖ ਦਵਾਇਆ। ਕੁੰਦਨ ਕਹਿਣ ਲੱਗਿਆ,

"ਯਾਰ ਸਿਗਰਟਾਂ ਦੀ ਡੱਬੀ ਲੈ ਆਉਂਦਾ ਮੇਰੇ ਲਈ।"

"ਮੈਨੂੰ ਤਾਂ ਯਾਦ ਸੀ ਪਰ ਏਹਨਾਂ ਨੇ ਤੁਹਾਨੂੰ ਪੀਣ ਨਹੀਂ ਦੇਣੀ।"

"ਤੂੰ ਦੇ ਜਾਵੀਂ, ਮੈਂ ਕੋਈ ਵਿਓਂਤ ਬਣਾਵਾਂਗਾ।"

ਡਾਕਟਰ ਰਾਊਂਡ ਤੇ ਆਇਆ ਤਾਂ ਕੁੰਦਨ ਉਸ ਨੂੰ ਦੱਸਣ ਲੱਗਿਆ,

"ਡਾਕਟਰ, ਮੇਰੀ ਚਮੜੀ ਅਜਿਹੀ ਏ ਕਿ ਮੈਨੂੰ ਬੈੱਡ-ਸੋਰ ਹੋ ਜਾਣੇ ਨੇ ਤੇ ਨਰਸਾਂ ਮੈਨੂੰ ਪਾਸਾ ਨਹੀਂ ਦਵਾਂਦੀਆਂ।"

"ਮਿਸਟਰ ਕੁੰਦਨ, ਤੂੰ ਜ਼ਰਾ ਸ਼ਾਂਤੀ ਰੱਖ, ਸਭ ਠੀਕ ਹੋ ਜਾਵੇਗਾ, ਤੈਨੂੰ ਚਾਹੀਦਾ ਕਿ ਸਟਾਫ ਨਾਲ ਢੰਗ ਨਾਲ ਪੇਸ਼ ਆਵੇਂ।"

ਕੁੰਦਨ ਨੂੰ ਉਸ ਦਿਨ ਕੋਈ ਵੀ ਮਿਲਣ ਨਾ ਆਇਆ, ਨਾ ਪਾਇਲ, ਨਾ ਅਮਰਜੋਤ ਤੇ ਨਾ ਹੀ ਜੋਗੇਂਦਰ। ਸਾਰਾ ਹਸਪਤਾਲ ਮਰੀਜ਼ਾਂ ਦਾ ਭਰਿਆ ਪਿਆ ਸੀ ਪਰ ਉਹ ਇਕੱਲਾ ਸੀ। ਦਵਾਈਆਂ ਦਾ ਇਕ ਨਸ਼ਾ ਜਿਹਾ ਤੇ ਮੁਸ਼ਕ ਜਿਹਾ ਉਸ ਦੇ ਜ਼ਿਹਨ 'ਤੇ ਤਾਰੀ ਸੀ। ਗੁੱਸੇ ਨਾਲ ਉਸ ਦੀਆਂ ਨਸਾਂ ਖਿੱਚੀਆਂ ਪਈਆਂ ਸਨ। ਅਚਾਨਕ ਇਹ ਕੀ ਹੋ ਗਿਆ ਸੀ। ਉਹ ਬੁਰੇ ਤੋਂ ਬੁਰੇ ਦੀ ਆਸ ਰੱਖ ਸਕਦਾ ਸੀ ਪਰ ਇਵੇਂ ਕਿਸੇ ਹਾਦਸੇ ਦੀ ਤਵੱਕੋਂ ਉਸ ਨੇ ਬਿਲਕੁਲ ਨਹੀਂ ਸੀ ਰੱਖੀ, ਹਾਦਸਾ ਵੀ ਨਿਗੂਣੀ ਜਿਹੀ ਵਜਾਹ ਕਾਰਨ। ਜਿੰਨਾ ਉਹ ਸੋਚਦਾ ਓਨਾ ਹੀ ਉਲਝਦਾ ਜਾਂਦਾ। ਸ਼ਨਿਚਰਵਾਰ ਵਾਲੇ ਦਿਨ ਪਾਇਲ, ਅਮਰਜੋਤ ਤੇ ਸਰਬੀ ਇਕੱਠੇ ਆ ਗਏ। ਉਹ ਘੰਟਾ ਕੁ ਬੈਠੇ ਤੇ ਫਿਰ ਜੋਗੇਂਦਰ ਆ ਗਿਆ। ਘੰਟਾ ਕੁ ਹੀ ਉਹ ਬੈਠਿਆ। ਕੁੰਦਨ ਨੇ ਕਿਸੇ ਨੂੰ ਬਹੁਤਾ ਬੈਠਣ ਲਈ ਕਿਹਾ ਵੀ ਨਾ। ਇਕ ਗੱਲ ਉਸ ਦੇ ਮਨ ਵਿਚ ਆਉਣ ਲੱਗਦੀ ਕਿ ਜੇਕਰ ਉਸ ਦੀ ਮੋਹਣੀ ਨਾਲ ਸੁਲਾਹ ਹੁੰਦੀ ਤਾਂ ਉਹ ਜ਼ਰੂਰ ਆ ਜਾਂਦੀ। ਹੁਣ ਇਕ ਗੱਲ ਦਾ ਉਸ ਨੂੰ ਜ਼ਰਾ ਕੁ ਫਾਇਦਾ ਹੋ ਗਿਆ ਕਿ ਜੋਗੇਂਦਰ ਉਸ ਨੂੰ ਫੋਨ ਦਾ ਚਾਰਜਰ ਦੇ ਗਿਆ ਸੀ ਜਿਸ ਨਾਲ ਉਹ ਬਾਕੀ ਦੀ ਦੁਨੀਆਂ ਨਾਲ ਵੀ ਜੁੜ ਸਕਦਾ ਸੀ।

ਅਗਲੇ ਦਿਨ ਜੋਗੇਂਦਰ ਆਇਆ ਤਾਂ ਕੁੰਦਨ ਬੋਲਿਆ,

"ਜੇ ਮੋਹਣੀ ਨੂੰ ਪਤਾ ਚੱਲੇ ਤਾਂ ਭੱਜੀ ਆਵੇ।"

"ਸ਼ਾਇਦ ਆ ਜਾਵੇ ਕਿਉਂਕਿ ਉਹ ਔਰਤ ਦਿਲ ਦੀ ਬਹੁਤ ਚੰਗੀ ਐ।"

"ਮੈਨੂੰ ਲਗਦਾ ਏ ਕਿ ਉਹ ਹਾਲੇ ਵੀ ਚੰਗੀ ਪਤਨੀ ਸਾਬਤ ਹੋ ਸਕਦੀ ਏ, ਅਸੀਂ ਖੁਸ਼ੀ ਖੁਸ਼ੀ ਰਹਿ ਸਕਦੇ ਆਂ।"

"ਡਾਕਟਰ ਸਾਹਿਬ, ਦਿਲ ਬਹਿਲਾਨੇ ਕੇ ਲੀਏ ਖਿਆਲ ਅੱਛਾ ਹੈ ਪਰ ਤੁਹਾਡੀ ਕਦੇ ਵੀ ਮੋਹਣੀ ਨਾਲ ਨਹੀਂ ਬਣਨੀ, ਨਾਲ਼ੇ ਹੁਣ ਉਹ ਆਜ਼ਾਦ ਪੰਛੀ ਐ, ਮਰਜ਼ੀ ਨਾਲ ਸੌਂਦੀ-ਜਾਗਦੀ ਐ, ਹਰ ਵੇਲੇ ਉਹਦੇ ਘਰ ਦੋਸਤਾਂ ਦਾ ਤਾਂਤਾ ਲਗਿਆ ਰਹਿੰਦੈ, ਤੁਹਾਡੇ ਪਿੰਜਰੇ ਵਿਚ ਮੁੜ ਕੇ ਕਿਉਂ ਵੜੇ?"

“ਗੱਲ ਤਾਂ ਤੇਰੀ ਠੀਕ ਏ, ਮੇਰਾ ਵੀ ਉਹਦੇ ਨਾਲ ਗੁਜ਼ਾਰਾ ਨਹੀਂ ਹੋਣ ਲਗਿਆ ਪਰ ਮੈਂ ਕਦੇ ਸੋਚਿਆ ਵੀ ਨਹੀਂ ਸੀ ਕਿ ਮੈਂ ਏਸ ਸਿਚੁਏਸ਼ਨ ਵਿਚ ਪੈ ਜਾਵਾਂਗਾ।”

“ਡਾਕਟਰ ਸਾਹਿਬ, ਇਹ ਸਿਚੁਏਸ਼ਨ ਤਾਂ ਆਰਜ਼ੀ ਐ, ਹੋਰ ਹਫਤੇ ਦਸ ਦਿਨ ਨੂੰ ਤੁਸੀਂ ਠੀਕ ਹੋ ਕੇ ਘਰ ਆ ਜਾਣੈ ਪਰ ਮੋਹਣੀ ਵਾਲੀ ਸਿਚੁਏਸ਼ਨ ਨਾਲ ਤਾਂ ਤੁਹਾਨੂੰ ਲੰਮਾ ਸਮਾਂ ਨਿਭਣਾ ਪਏਗਾ, ਤੁਹਾਡੇ ਤੋਂ ਨਿਭ ਨਹੀਂ ਹੋਣਾਂ।”

“ਗੱਲ ਤੇਰੀ ਬਿਲਕੁਲ ਠੀਕ ਏ, ਉਹ ਮੇਰੇ ਟਾਈਪ ਦੀ ਔਰਤ ਹੀ ਨਹੀਂ, ਮੈਂ ਐਵੇਂ ਭਾਵੁਕ ਹੋ ਕੇ ਇਤਰਾਂ ਸੋਚਣ ਲੱਗ ਪਿਆ ਸਾਂ।”

ਕੁੰਦਨ ਨੂੰ ਵੀ ਮਹਿਸੂਸ ਹੋ ਰਿਹਾ ਸੀ ਕਿ ਉਹ ਕਾਹਲੀ ਵਿਚ ਮੋਹਣੀ ਬਾਰੇ ਸੋਚਣ ਲਗਿਆ ਸੀ। ਇਹ ਸੱਟਾਂ ਤਾਂ ਜਲਦੀ ਹੀ ਠੀਕ ਹੋ ਜਾਣੀਆਂ ਸਨ।

ਅਗਲੇ ਚਲਦੇ ਹਫਤੇ ਵਿਚ ਇਕ ਦਿਨ ਸਿਰਫ ਸਰਬੀ ਹੀ ਉਸ ਨੂੰ ਮਿਲਣ ਆਈ ਨਹੀਂ ਤਾਂ ਹੋਰ ਕੋਈ ਨਾ ਆਇਆ। ਵੈਸੇ ਉਸ ਨੇ ਬਨਫੂਲ, ਇਕਬਾਲ, ਨਿਰਮਲ ਨਾਕਸ ਤੇ ਕੁਝ ਹੋਰ ਦੋਸਤਾਂ ਨੂੰ ਆਪਣੇ ਐਕਸੀਡੈਂਟ ਬਾਰੇ ਫੋਨ ਕਰਕੇ ਦੱਸ ਦਿਤਾ। ਜੋਗੇਂਦਰ ਤੋਂ ਵੀ ਬਹੁਤ ਸਾਰੇ ਲੇਖਕ ਦੋਸਤਾਂ ਨੂੰ ਪਤਾ ਚੱਲ ਗਿਆ ਸੀ। ਫਿਰ ਹੌਲੀ ਹੌਲੀ ਦੋਸਤ ਉਸ ਨੂੰ ਮਿਲਣ ਵੀ ਆਉਣ ਲੱਗੇ। ਇਕ ਦਿਨ ਉਸ ਨੇ ਪਾਇਲ ਨੂੰ ਕਿਹਾ,

“ਮੈਂ ਬਹੁਤ ਲੋਨਲੀ ਆਂ, ਮੈਨੂੰ ਤਾਂ ਕੋਈ ਮਿਲਣ ਵੀ ਨਹੀਂ ਆਉਂਦਾ।”

“ਡੈਡ, ਮੈਂ ਬਹੁਤੀ ਠੀਕ ਨਹੀਂ, ਮੇਰੀਆਂ ਸਾਰੀਆਂ ਲੱਤਾਂ ਤੇ ਪੱਟਾਂ ਉਪਰ ਚਮੜੀ ਦਾ ਕੋਈ ਰੋਗ ਜਿਹਾ ਹੋ ਗਿਐ, ਆਹ ਦੇਖੋ!”

ਆਖਦੀ ਪਾਇਲ ਆਪਣੀ ਸਕਰੱਟ ਪਰ੍ਹਾਂ ਕਰਦੀ ਉਸ ਨੂੰ ਆਪਣੇ ਜ਼ਖਮ ਦਿਖਾਉਣ ਲੱਗੀ। ਕੁੰਦਨ ਬੋਲਿਆ,

“ਇਹ ਚਮੜੀ ਤਾਂ ਸਾਰੀ ਖਾਨਦਾਨੀ ਈ ਖਰਾਬ ਏ, ਮੈਂ ਡਾਕਟਰ ਨੂੰ ਦੱਸਿਆ ਸੀ ਕਿ ਇਕੋ ਪਾਸੇ ਪਏ ਰਹਿਣ ਨਾਲ ਮੇਰੇ ਬੈੱਡ-ਸੋਰ ਹੋ ਜਾਣੇ ਆਂ, ਇਕੋ ਥਾਂ ਪਏ ਪਏ ਚਮੜੀ ਗਲ਼ ਜਾਂਦੀ ਏ।”

“ਡੈਡ, ਅਮਰਜੋਤ ਹੁਣ ਵੀਕਐਂਡ ‘ਤੇ ਹੀ ਆਵੇਗਾ, ਉਸ ਨੂੰ ਵੀ ਛੁੱਟੀ ਨਹੀਂ ਮਿਲ ਰਹੀ, ਉਸ ਦੇ ਕੰਮ ‘ਤੇ ਸਟਾਫ ਘੱਟ ਏ, ਏਸ ਲਈ।”

“ਪਾਇਲ, ਤੂੰ ਬਿਮਾਰ ਏਂ, ਦੂਰ ਏਂ, ਅਮਰਜੋਤ ਦੇ ਕੰਮ ਤੇ ਸਟਾਫ ਘੱਟ ਏ, ਮੇਰੇ ਦੋਸਤਾਂ ਦੀ ਆਪਣੀ ਲਾਈਫ ਏ ਤੇ ਫੇਰ ਮੈਂ ਤਾਂ ਰਹਿ ਗਿਆ ਨਾ ਇਕੱਲਾ! ...ਮੈਂ ਸੋਚਦਾਂ ਕਿ ਮੋਹਣੀ ਨਾਲ ਸੁਲਾਹ ਕਰ ਲਵਾਂ।”

“ਨਾ ਡੈਡ, ਏਹ ਕੰਮ ਨਹੀਂ ਕਰਨਾ, ਮੈਂ ਓਹਨੂੰ ਬਿਲਕੁਲ ਲਾਏਕ ਨਹੀਂ ਕਰਦੀ, ਤੁਸੀਂ ਵੀ ਤਾਂ ਉਹਦੇ ਨਾਲ ਨਹੀਂ ਰਹਿ ਸਕਦੇ।”

“ਫੇਰ ਮੈਂ ਕੀ ਕਰਾਂ? ਇਕੱਲਾ ਅੰਦਰ ਪਿਆ ਮਰ ਜਾਵਾਂ?”

“ਨਹੀਂ ਡੈਡ, ਆਹ ਤਾਂ ਐਕਸੀਡੈਂਟ ਕਰਕੇ ਤੁਸੀਂ ਹਸਪਤਾਲ ਓ, ਨਹੀਂ ਤਾਂ ਤੁਹਾਡੀ ਲਾਈਫ ਬਹੁਤ ਵਧੀਆ ਐ, ਸਵੇਰ ਤੋਂ ਸ਼ਾਮ ਤਕ ਦਾ ਤੁਹਾਡਾ ਰੁਟੀਨ ਮੈਨੂੰ ਤਾਂ ਬਹੁਤ ਪਸੰਦ ਐ, ...ਫੇਰ ਤੁਸੀਂ ਹੌਂਸਲਾ ਛੱਡਣ ਵਾਲੇ ਇਨਸਾਨ ਨਹੀਂ ਓ, ਯੂ ਨੋਅ ‘ਨਾ?”

ਏਨੀ ਗੱਲ ਨਾਲ ਕੁੰਦਨ ਹੌਂਸਲੇ ਵਿਚ ਆ ਗਿਆ।...

ਅਗਲੇ ਦਿਨ ਅਮਰਜੋਤ ਆਇਆ। ਉਸ ਨੂੰ ਪਾਇਲ ਨੇ ਚਾਬੀ ਭਰ ਕੇ ਭੇਜਿਆ ਸੀ। ਉਹ ਵੀ ਮੋਹਣੀ ਦੇ ਖਿਲਾਫ ਬੋਲਣ ਲੱਗਿਆ, ਨਹੀਂ ਤਾਂ ਉਹ ਮੋਹਣੀ ਦੇ ਬਹੁਤਾ ਵਿਰੁਧ ਨਹੀਂ ਸੀ ਜਾਂਦਾ। ਸਗੋਂ ਉਹ ਤਾਂ ਸੋਚਦਾ ਸੀ ਕਿ ਮੋਹਣੀ ਦਾ ਘਰ ਵਿਚ ਅੱਧ ਤਾਂ ਹੈ ਹੀ, ਕਿਉਂ ਨਹੀਂ ਉਹ ਆ ਕੇ ਡੈਡ ਨਾਲ ਰਹਿਣ ਲੱਗ ਜਾਂਦੀ। ਇਵੇਂ ਕੁੰਦਨ ਵਲੋਂ ਮਿਲਣ ਵਾਲੀਆਂ ਗਾਲ੍ਹਾਂ ਦਾ ਕੁਝ ਭਾਰ ਸ਼ਾਇਦ ਮੋਹਣੀ ਵੰਡਾ ਲਵੇ। ਉਸ ਨੇ ਪਾਇਲ ਨਾਲ ਵਾਅਦਾ ਕੀਤਾ ਕਿ ਉਹ ਹੁਣ ਉਸ ਨਾਲ ਨਿਰੰਤਰ ਪਿਓ ਰਾਬਤਾ ਰੱਖੇਗਾ। ਉਸ ਦਿਨ ਤੋਂ ਬਾਅਦ ਸਰਬੀ ਹਰ ਰੋਜ਼ ਉਸ ਨੂੰ ਹਸਪਤਾਲ ਮਿਲਣ ਆਉਣ ਲੱਗੀ ਪਰ ਸਰਬੀ ਨਾਲ ਕੁੰਦਨ ਬਹੁਤੀਆਂ ਗੱਲਾਂ ਨਾ ਕਰ ਸਕਦਾ।...

ਇਕ ਦਿਨ ਉਸ ਨੇ ਜੋਗੇਂਦਰ ਨੂੰ ਕਿਹਾ,

“ਕੱਲ ਦੁਪਿਹਰ ਤੂੰ ਕੀ ਕਰਨਾ?”

“ਕੰਮ ਤੇ ਹੀ ਹੋਣੈ।”

“ਕੱਲ ਨਿਰਮਲ ਨਾਕਸ ਮੈਨੂੰ ਮਿਲਣ ਆ ਰਿਹਾ ਏ, ਤੂੰ ਕਿਸੇ ਤਰ੍ਹਾਂ ਬੱਸ ਸਟੌਪ ਤੋਂ ਚੁੱਕ ਕੇ ਉਹਨੂੰ ਹਸਪਤਾਲ ਛੱਡ ਸਕਦਾਂ?”

“ਕਿਉਂ ਨਹੀਂ, ਮੈਂ ਏਦਾਂ ਕਰੂੰ ਕਿ ਉਹਨੂੰ ਹਸਪਤਾਲ ਛੱਡ ਵੀ ਦੇਊਂ ਤੇ ਘੰਟੇ-ਦੋ ਘੰਟੇ ਬਾਅਦ ਉਸ ਨੂੰ ਮੁੜ ਕੇ ਛੱਡ ਵੀ ਦੇਊਂ।”

ਜੋਗੇਂਦਰ ਨੇ ਅਗਲੇ ਦਿਨ ਨਿਰਮਲ ਨਾਕਸ ਨੂੰ ਬੱਸ ਸਟੌਪ ਤੋਂ ਲੈ ਲਿਆ। ਜੋਗੇਂਦਰ ਨਾਲ ਉਸ ਦੀ ਗੂੜ੍ਹੀ ਦੋਸਤੀ ਤਾਂ ਨਹੀਂ ਸੀ ਪਰ ਅਕਸਰ ਇਕ ਦੂਜੇ ਨੂੰ ਫੋਨ ਕਰ ਲੈਂਦੇ ਸਨ। ਕੁੰਦਨ ਤੇ ਮੋਹਣੀ ਦੇ ਝਗੜੇ ਨੂੰ ਲੈ ਕੇ ਵੀ ਉਹਨਾਂ ਨੇ ਕਈ ਵਾਰ ਸਲਾਹਾਂ ਕੀਤੀਆਂ ਸਨ। ਜੋਗੇਂਦਰ ਨੇ ਆਖਿਆ,

“ਨਾਕਸ ਜੀ, ਕੁੰਦਨ ਨੂੰ ਤੁਸੀਂ ਵੀ ਜਾਣਦੇ ਓ ਤੇ ਮੈਂ ਵੀ, ਅੱਤ-ਭਾਵੁਕ ਕਿਸਮ ਦਾ ਬੰਦਾ ਐ, ਝੱਟ ਕੋਈ ਫੈਸਲਾ ਲੈ ਲਵੇਗਾ ਪਰ ਕਈ ਵਾਰੀ ਉਸ ਦਾ ਮਤਲਬ ਵੀ ਨਹੀਂ ਹੁੰਦਾ।”

“ਮੈਂ ਜਾਣਦਾਂ ਜੋਗੇਂਦਰ, ਮੈਨੂੰ ਹੁਣ ਰੋਜ਼ ਫੋਨ ਕਰੀ ਜਾਂਦੈ ਕਿ ਮੋਹਣੀ ਨਾਲ ਸੁਲਾਹ ਕਰਾਓ।”

“ਮੇਰਾ ਇਸ਼ਾਰਾ ਵੀ ਇਸੇ ਤਰਫ ਐ, ਇਹ ਸਭ ਉਸੇ ਅੱਤ-ਭਾਵੁਕਤਾ ਵਿਚੋਂ ਨਿਕਲ਼ ਰਿਹੈ ਤੇ ਹੈ ਵੀ ਟੈਪਰੇਰੀ ਜਿਹਾ।”

“ਮੈਂ ਤੁਹਾਡੀ ਗੱਲ ਨਾਲ ਸਹਿਮਤ ਆਂ।”

ਜੋਗੇਂਦਰ ਨੇ ਉਸ ਨੂੰ ਹਸਪਤਾਲ ਉਤਾਰ ਦਿਤਾ ਤੇ ਦੋ ਘੰਟੇ ਬਾਅਦ ਮੁੜ ਚੁੱਕ ਲਿਆ। ਨਾਕਸ ਦੱਸਣ ਲੱਗਿਆ,

“ਉਹੀ ਗੱਲਾਂ ਕਰਦਾ ਰਿਹਾ ਕਿ ਮੋਹਣੀ ਨਾਲ ਸੁਲਾਹ ਕਰਾਓ, ਫਿਰ ਰੋਣ ਵੀ ਲੱਗ ਪਿਆ, ਵਿਚੇ ਕੁਝ ਹੋਰ ਵੀ...।”

“ਸੋਚ ਲਓ!”

''ਮੈਂ ਸਾਰੀ ਸਿਚੈਏਸ਼ਨ ਮੋਹਣੀ ਸਾਹਮਣੇ ਰੱਖ ਦੇਵਾਂਗਾ ਪਰ ਮੋਹਣੀ ਵੀ ਤਾਂ ਏਹਨੂੰ ਚੰਗੀ ਤਰ੍ਹਾਂ ਜਾਣਦੀ ਐ, ਸਮਝਦੀ ਐ, ਬਾਕੀ ਇਹ ਅਡੱਲਟ ਹੈਗੇ ਆ, ਆਪਾਂ ਬਹੁਤੀਆਂ ਸਲਾਹਾਂ ਨਹੀਂ ਦੇ ਸਕਦੇ।''

ਨਿਰਮਲ ਨਾਕਸ ਨੇ ਗੱਲ ਮੁਕਾਉਂਦਿਆਂ ਕਿਹਾ।...

ਇਕ ਦਿਨ ਜੋਗੇਂਦਰ ਉਸ ਨੂੰ ਮਿਲਣ ਗਿਆ ਤਾਂ ਕੁੰਦਨ ਬਹੁਤ ਖੁਸ਼ ਸੀ। ਜੋਗੇਂਦਰ ਨੇ ਕਿਹਾ,

''ਡਾਕਟਰ ਸਾਹਿਬ, ਅੱਜ ਤਾਂ ਕਮਾਲਾਂ ਹੋਈਆਂ ਪਈਆਂ, ਕਿਹੜਾ ਖਜ਼ਾਨਾ ਮਿਲ ਗਿਆ ਕਿ ਏਨੇ ਚਹਿਕ ਰਹੇ ਓ?''

''ਅੰਦਾਜ਼ਾ ਲਾ।''

''ਮੇਰੀ ਘੰਟੀ ਤਾਂ ਇਕੋ ਜਗਾਹ ਖੜਕੇਗੀ ਕਿ ਡਾਕਟਰ ਮੋਹਣੀ ਦਾ ਫੋਨ ਬਗੈਰਾ ਆਇਐ।''

''ਨਹੀਂ ਓਏ, ਮੋਹਣੀ ਆਪ ਆਈ ਸੀ, ਸਾਖਸ਼ਾਤ ਮੋਹਣੀ! ਮੈਨੂੰ ਦੇਖਣ, ਨਾਲ ਓਹਦੇ ਸੁਖਚੈਨ ਸੀ।''

''ਵੈਰੀ ਗੁੱਡ! ਇਹ ਤਾਂ ਚੰਗੀ ਖਬਰ ਐ, ਕਿੱਦਾਂ ਠੀਕ ਠਾਕ ਬੋਲੀ ਸੀ?''

''ਹਾਂ, ਠੀਕ ਸੀ, ਫਿਕਰ ਵੀ ਕਰ ਰਹੀ ਸੀ।''

''ਸੁਲਾਹ ਦੀ ਕੋਈ ਗੱਲ ਤਾਂ ਨਹੀਂ ਹੋਈ?''

''ਨਹੀਂ ਨਹੀਂ, ਸੁਲਾਹ ਦੇ ਚਾਂਸ ਹੁਣ ਹੈ ਨਹੀਂ, ਮੇਰੇ ਨਿਆਣੇ ਵੀ ਨਹੀਂ ਮੰਨਦੇ, ਪਾਇਲ ਤਾਂ ਉਹਦੇ ਨਾਂ ਤੇ ਭੜਕ ਉਠਦੀ ਏ!''

ਕੁੰਦਨ ਆਖ ਰਿਹਾ ਸੀ।...

ਕੁੰਦਨ ਦੇ ਜ਼ਖਮ ਹੌਲੀ ਹੌਲੀ ਠੀਕ ਹੋਣ ਲੱਗੇ ਪਰ ਪਏ ਰਹਿਣ ਨਾਲ ਉਸ ਦੀ ਪਿੱਠ ਉਪਰ ਕੁਝ ਨਵੇਂ ਜ਼ਖਮ ਉਭਰ ਆਏ ਸਨ। ਡਾਕਟਰਾਂ ਨੇ ਉਹਨਾਂ ਨੂੰ ਬਹੁਤੇ ਗੰਭੀਰ ਨਾ ਲੈਂਦੇ ਹੋਏ ਉਸ ਨੂੰ ਘਰ ਭੇਜਣ ਦਾ ਇੰਤਜ਼ਾਮ ਕਰ ਦਿਤਾ। ਲੱਤ ਦਾ ਪਲੱਸਤਰ ਹਾਲੇ ਦੇਰ ਨਾਲ ਖੁਲ੍ਹਣਾ ਸੀ। ਕੁੰਦਨ ਘਰ ਆ ਗਿਆ ਪਰ ਘਰ ਆ ਕੇ ਉਹ ਫਿਰ ਇਕੱਲਾ ਸੀ। ਉਸ ਨੇ ਹੇਠਾਂ ਸੈਟੀ ਨੂੰ ਹੀ ਆਪਣਾ ਬੈੱਡ ਬਣਾ ਲਿਆ। ਵੈਸਾਖੀਆਂ ਦੇ ਸਹਾਰੇ ਉਹ ਟੁਆਇਲਟ ਚਲੇ ਜਾਂਦਾ, ਆਪਣੇ ਲਈ ਖਾਣਾ ਵੀ ਬਣਾ ਲੈਂਦਾ। ਜੋਗੇਂਦਰ ਉਸ ਨੂੰ ਮਿਲਣ ਆਉਂਦਾ ਸ਼ਰਾਬ ਲੈ ਆਉਂਦਾ। ਹਾਸਾ-ਮਜ਼ਾਕ ਚਲਦਾ ਰਹਿੰਦਾ। ਕਈ ਵਾਰ ਕੋਈ ਹੋਰ ਦੋਸਤ ਵੀ ਆ ਜਾਂਦੇ। ਇੰਡੀਆ ਤੋਂ ਚੱਲੇ ਵੀ ਕਈ ਉਸ ਕੋਲ ਆ ਟਿਕਦੇ। ਦਿਨ ਵੇਲੇ ਕੁਝ ਦੇਰ ਲਈ ਅਮਰਜੋਤ ਤੇ ਸਰਬੀ ਵੀ ਆ ਜਾਂਦੇ ਪਰ ਉਹ ਬਹੁਤੀ ਦੇਰ ਨਾ ਬੈਠਦੇ। ਅਮਰਜੋਤ ਨੂੰ ਪਤਾ ਹੁੰਦਾ ਕਿ ਡੈਡ ਨੇ ਪਤਾ ਨਹੀਂ ਕਿਹੜੇ ਵੇਲੇ ਉਲਟੇ ਪਾਸੇ ਨੂੰ ਤੁਰਦਿਆਂ ਉਸ ਨੂੰ ਬੁਰਾ ਭਲਾ ਬੋਲਣ ਲੱਗ ਪੈਣਾ।...

ਇਕ ਦਿਨ ਉਸ ਨੂੰ ਇੰਡੀਆ ਤੋਂ ਫੋਨ ਆਇਆ। ਫੋਨ ਕਰਨ ਵਾਲੇ ਨੇ ਕਿਹਾ,

''ਕੁੰਦਨ, ਮੇਰਾ ਨਾਂ ਗਿੱਲ ਏ, ਟੀ. ਗਿੱਲ। ਵੈਨਕੋਰਵਰ ਤੋਂ, ਕਨੇਡਾ ਗਿਆ ਤੂੰ ਮੇਰੇ ਘਰ ਆਇਆ ਸੀ, ਯਾਦ ਏ?''

''ਗਿੱਲ ਸਾਹਿਬ, ਪਹਿਲੀ ਗੱਲ ਤਾਂ ਮੈਂ ਕੁੰਦਨ ਨਹੀਂ ਡਾਕਟਰ ਕੁੰਦਨ ਹਾਂ।''

''ਓ ਸੌਰੀ ਡਾਕਟਰ ਸਾਹਿਬ, ਮੈਨੂੰ ਯਾਦ ਈ ਭੁੱਲ ਗਿਆ ਕਿ ਤੁਸੀਂ ਹੁਣ ਡਾਕਟਰ ਬਣ ਚੁੱਕੇ ਓ, ਮੈਂ ਇੰਡੀਆ ਤੋਂ ਕਨੇਡਾ ਜਾਂਦਾ ਜਾਂਦਾ ਇੰਗਲੈਂਡ ਰੁਕਣਾਂ ਕੁਝ ਦਿਨ, ਤੁਸੀਂ ਮੈਨੂੰ ਏਅਰ ਪੋਰਟ ਤੋਂ ਪਿੱਕ ਕਰ ਸਕਦੇ ਓ?''

''ਗਿੱਲ ਸਾਹਿਬ, ਮੈਂ ਨਹੀਂ ਕਰ ਸਕਦਾ, ਬਿਲਕੁਲ ਨਹੀਂ ਕਰ ਸਕਦਾ, ਮੇਰਾ ਐਕਸੀਡੈਂਟ ਹੋਇਆ ਸੀ ਤੇ ਉਸ ਤੋਂ ਬਾਅਦ ਮੈਂ ਘਰ ਹੀ ਬੰਨਿਆਂ ਬੈਠਾਂ।''

''ਚਲੋ, ਕੋਈ ਗੱਲ ਨਹੀਂ, ਮੈਂ ਟੈਕਸੀ ਲੈ ਕੇ ਆ ਜਾਵਾਂਗਾ, ਕੋਈ ਇੰਡੀਆ ਤੋਂ ਚੀਜ਼ ਚਾਹੀਦੀ ਹੋਵੇ ਤਾਂ ਦੱਸੋ।''

''ਯਾਰ, ਬਲੈਕ ਡੌਗ ਪੀਤੀ ਨੂੰ ਬਹੁਤ ਦੇਰ ਹੋ ਗਈ, ਲੈ ਆਵੀਂ ਦੋ-ਤਿੰਨ ਬੋਤਲਾਂ।''

''ਠੀਕ ਮੈਂ ਕੱਲ ਸਵੇਰੇ ਏਅਰਪੋਰਟ ਤੇ ਪੁੱਜ ਜਾਵਾਂਗਾ ਤੇ ਟੈਕਸੀ ਲੈ ਕੇ ਦੁਪਿਹਰ ਤਕ ਤੁਹਾਡੇ ਕੋਲ, ਐਡਰਸ ਮੇਰੇ ਕੋਲ ਹੈਗਾ ਵੇ।''

ਟੀ. ਗਿੱਲ ਨੇ ਕਿਹਾ। ਕੁੰਦਨ ਨੂੰ ਪਤਾ ਸੀ ਕਿ ਉਹ ਕੋਈ ਖਾਸ ਲੇਖਕ ਨਹੀਂ ਹੈ ਪਰ ਹੁਣ ਜੇ ਕੋਈ ਆ ਰਿਹਾ ਹੈ ਤਾਂ ਆਉਣ ਦਿਓ। ਉਸ ਨੇ ਉਸੇ ਵਕਤ ਹੀ ਜੋਗੇਂਦਰ ਨੂੰ ਫੋਨ ਕੀਤਾ ਤੇ ਪੁੱਛਿਆ,

''ਬਲੈਕ ਡੌਗ ਪੀਤੀ ਕਦੇ?''

''ਹਾਂ ਪਰ ਹੁਣ ਦੇਰ ਹੋ ਗਈ।''

''ਪੀਣੀ ਤਾਂ ਕੱਲ ਨੂੰ ਆ ਜਾਵੀਂ, ਉਹ ਕਨੇਡਾ ਵਾਲਾ ਬੇਵਕੂਫ ਜਿਹਾ ਗਿੱਲ ਲੈ ਕੇ ਆ ਰਿਹਾ।''

ਗਿੱਲ ਦੁਪਿਹਰ ਤੋਂ ਪਹਿਲਾਂ ਹੀ ਕੁੰਦਨ ਦੇ ਘਰ ਪੁੱਜ ਗਿਆ। ਕੁੰਦਨ ਨੇ ਫੋਨ ਕਰਕੇ ਜੋਗੇਂਦਰ ਨੂੰ ਵੀ ਸੱਦ ਲਿਆ। ਬੋਤਲਾਂ ਖੁਲ੍ਹ ਗਈਆਂ। ਖਾਣ ਲਈ ਕਬਾਬ ਆਦਿ ਜੋਗੇਂਦਰ ਲੈ ਆਇਆ ਸੀ। ਸ਼ਾਮ ਤਕ ਦੋ ਬੋਤਲਾਂ ਮੁੱਕ ਗਈਆਂ। ਸ਼ਰਾਬ ਨਾਲ ਖਾਂਦੇ ਰਹਿਣ ਕਾਰਨ ਕਿਸੇ ਨੂੰ ਵੀ ਬਹੁਤਾ ਨਸ਼ਾ ਨਹੀਂ ਸੀ ਹੋਇਆ। ਜੋਗੇਂਦਰ ਨੂੰ ਕੰਮ ਸੀ, ਉਹ ਉਠ ਕੇ ਚਲੇ ਗਿਆ। ਕੁੰਦਨ ਗਿੱਲ ਨੂੰ ਬੋਲਿਆ,

''ਲਓ ਗਿੱਲ ਸਾਹਿਬ, ਹੁਣ ਆਪਣੇ ਰਹਿਣ ਦਾ ਇੰਤਜ਼ਾਮ ਕਰੋ, ਜਿਥੇ ਵੀ ਤੁਸੀਂ ਜਾਣਾ ਏਂ।''

''ਮੈਂ ਤਾਂ ਇਕ ਹਫਤਾ ਰਹਿਣਾ ਏਂ, ਤੁਹਾਡੇ ਕੋਲ ਈ ਰਹਾਂਗਾ, ਹੋਰ ਕਿੱਥੇ ਜਾਣਾਂ?''

''ਦੇਖੋ, ਤੁਹਾਨੂੰ ਦਿੱਸ ਹੀ ਰਿਹਾ ਏ ਕਿ ਮੈਂ ਕਿਸ ਹਾਲਤ ਵਿਚ ਹਾਂ, ਮੈਂ ਤੁਹਾਨੂੰ ਘਰ ਵਿਚ ਨਹੀਂ ਰੱਖ ਸਕਦਾ। ਹੁਣੇ ਮੇਰੇ ਨੂੰਹ-ਪੁੱਤ ਨੇ ਆ ਜਾਣਾ, ਉਹ ਮੇਰੇ ਨਾਲ ਲੜਨਗੇ, ਉਹਨਾਂ ਦੇ ਆਉਣ ਤੋਂ ਪਹਿਲਾਂ ਪਹਿਲਾਂ ਤੁਸੀਂ ਚਲੇ ਜਾਓ।''

''ਕੁੰਦਨ ਯਾਰ, ਮੈਂ ਹੁਣ ਕਿੱਥੇ ਜਾਵਾਂ!''

''ਇੰਨੇ ਗਿੱਲ ਨੇ ਇੰਗਲੈਂਡ ਵਿਚ, ਕਿਸੇ ਦੇ ਵੀ ਚਲੇ ਜਾਹ, ਆਹ ਦੇਖ, ਪੰਜਾਬੀ ਦੇ ਗਿੱਲ ਲੇਖਕਾਂ ਦਾ ਹੀ ਪੂਰਾ ਗੱਡਾ ਏ।''

ਕੁੰਦਨ ਨੇ ਈਸਟ ਲੰਡਨ ਦੇ ਇਕ ਲੇਖਕ ਗਿੱਲ ਦਾ ਫੋਨ ਘੁਮਾ ਕੇ ਟੀ. ਗਿੱਲ ਨੂੰ ਫੜਾ ਦਿਤਾ।

ਕੁੰਦਨ ਨੇ ਉਸ ਨੂੰ ਟੈਕਸੀ ਸੱਦ ਦਿਤੀ। ਗਿੱਲ ਪੁੱਛਣ ਲੱਗਿਆ,

"ਟੈਕਸੀ ਵਾਲਾ ਡਾਲਰ ਲੈ ਲਵੇਗਾ?"

"ਡਾਲਰ ਤਾਂ ਨਹੀਂ ਲੈਣੇ ਓਹਨੇ।"

"ਪਰ ਪੌਂਡ ਤਾਂ ਮੇਰੇ ਕੋਲ ਦਸ ਹੀ ਨੇ।"

"ਬਸ ਏਨੇ ਕੁ ਲਗਣੇ ਨੇ, ਨਾ ਵੀ ਹੋਇਆ ਤਾਂ ਓਸ ਗਿੱਲ ਦਾ ਦਿਲ ਪੂਰਾ ਦਰਿਆ ਏ, ਫਿਕਰ ਨਾ ਕਰੋ!"

ਕੁੰਦਨ ਨੇ ਆਖਿਆ। ਉਸ ਨੂੰ ਪਤਾ ਸੀ ਕਿ ਟੈਕਸੀ ਵਾਲਾ ਈਸਟ ਲੰਡਨ ਦੇ ਪੰਜਾਹ ਪੌਂਡ ਤੋਂ ਘੱਟ ਨਹੀਂ ਲੈਣ ਲੱਗਿਆ।

ਟੈਕਸੀ ਆ ਗਈ। ਗਿੱਲ ਆਪਣਾ ਸਮਾਨ ਚੁੱਕਣ ਲੱਗਿਆ। ਬਲੈਕ ਡੌਗ ਦੀ ਇਕ ਬੋਤਲ ਹਾਲੇ ਬਚਦੀ ਸੀ। ਗਿੱਲ ਨੇ ਬੋਤਲ ਚੁੱਕ ਲਈ। ਕੁੰਦਨ ਬੋਲਿਆ,

"ਯਾਰ ਗਿੱਲ, ਏਨੇ ਪਿਆਰ ਨਾਲ ਤੂੰ ਲਿਆਇਆਂ ਏਹ, ਹੁਣ ਪਈ ਰਹਿਣ ਦੇ, ਨਾਲੇ ਮੈਂ ਪੀਵਾਂਗਾ ਤੇ ਨਾਲੇ ਤੈਨੂੰ ਚੇਤੇ ਕਰਾਂਗਾ!"

## 37-ਹਿੱਲਿਆ ਹੋਇਆ

ਕਿਸੇ ਕਿਸੇ ਸ਼ਨਿਚਰਵਾਰ ਜਾਂ ਐਤਵਾਰ ਨੂੰ ਉਸ ਦੇ ਘਰ ਰੌਣਕ ਭਾਵੇਂ ਲੱਗ ਜਾਂਦੀ ਸੀ ਪਰ ਬਾਕੀ ਦਿਨ ਉਹ ਇਕੱਲਾ ਹੀ ਹੁੰਦਾ। ਵੈਸਾਖੀਆਂ ਸਹਾਰੇ ਭਾਵੇਂ ਉਹ ਘਰ ਵਿਚ ਤੁਰਿਆ ਫਿਰਦਾ ਪਰ ਬਹੁਤਾ ਸਮਾਂ ਸੈਟੀ 'ਤੇ ਬੈਠਾ ਟੈਲੀ ਦੇਖਦਾ ਰਹਿੰਦਾ। ਕਦੀ ਕਦੀ ਕੰਪਿਊਟਰ ਉਪਰ ਵੀ ਬਹਿ ਜਾਂਦਾ ਪਰ ਉਸ ਦਾ ਕੁਝ ਪੜ੍ਹਨ ਲਿਖਣ ਦਾ ਮਨ ਹੀ ਨਹੀਂ ਸੀ। ਲੱਤ ਉਪਰ ਲੱਗਿਆ ਪਲੱਸਤਰ ਵੀ ਉਸ ਨੂੰ ਤੰਗ ਕਰਦਾ ਸੀ। ਪਲੱਸਤਰ ਦੇ ਅੰਦਰ ਹਰ ਵੇਲੇ ਖਾਰਸ਼ ਜਿਹੀ ਹੁੰਦੀ ਰਹਿੰਦੀ। ਉਸ ਨੂੰ ਇਕ ਹੋਰ ਡਰ ਵੀ ਲੱਗਣ ਲਗਿਆ ਕਿ ਕਿਤੇ ਇਵੇਂ ਨਾ ਹੋਵੇ ਕਿ ਪਲੱਸਤਰ ਕਾਰਨ ਅੰਦਰਲੀ ਚਮੜੀ ਹੀ ਗਲ਼ ਜਾਵੇ। ਜ਼ਿਆਦਾ ਬੈਠਣ ਕਾਰਨ ਉਸ ਦੇ ਚਿਤੜ ਤਾਂ ਪਹਿਲਾਂ ਹੀ ਜ਼ਖਮਾਂ ਨਾਲ ਭਰ ਗਏ ਸਨ। ਡਾਕਟਰ ਨੇ ਉਸ ਨੂੰ ਵੱਖੀ-ਭਰਨੇ ਪਏ ਰਹਿਣ ਦੀ ਸਲਾਹ ਦਿਤੀ ਹੋਈ ਸੀ।

ਕਈ ਵਾਰ ਉਹ ਦਰਦ ਨਾਲ ਕਰਾਹੁਣ ਲੱਗਦਾ ਪਰ ਇਕੱਲਾ ਹੀ ਹੁੰਦਾ। ਸਾਰਾ ਸਰਾ ਦਿਨ ਸੈਟੀ ਉਪਰ ਹੀ ਪਿਆ ਰਹਿੰਦਾ। ਕਈ ਵਾਰ ਤਾਂ ਸਾਰਾ ਦਿਨ ਫੋਨ ਦੀ ਘੰਟੀ ਤਕ ਨਾ ਵੱਜਦੀ। ਦਰਵਾਜ਼ੇ 'ਤੇ ਦਸਤਕ ਹੋਣੀ ਤਾਂ ਦੂਰ ਦੀ ਗੱਲ ਸੀ। ਉਹ ਸਵੇਰੇ ਉਠਦਾ ਹੀ ਟੈਲੀ ਲਗਾ ਲੈਂਦਾ ਕਿ ਆਲੇ ਦੁਆਲੇ ਕੋਈ ਅਵਾਜ਼ ਤਾਂ ਹੋਵੇ। ਸ਼ਾਮ ਨੂੰ ਜ਼ਰਾ ਕੁ ਹਵਾ-ਪਿਆਜ਼ੀ ਹੋ ਕੇ ਆਪ ਹੀ ਦੋਸਤਾਂ ਨੂੰ ਫੋਨ ਘੁਮਾਉਣ ਲੱਗਦਾ। ਦੋਸਤਾਂ ਵਿਚੋਂ ਵੀ ਕਈ ਬਹਾਨਾ ਬਣਾ ਕੇ ਫੋਨ ਜਲਦੀ ਰੱਖ ਦਿੰਦੇ।

ਇਹਨਾਂ ਦਿਨਾਂ ਵਿਚ ਇਕ ਹੋਰ ਗੱਲ ਹੋ ਗਈ ਕਿ ਉਹ ਉਦਾਸ ਵੀ ਹੋ ਗਿਆ ਤੇ ਗੁੱਸੇ ਨਾਲ ਵੀ ਭਰ ਗਿਆ। ਉਹ ਇਹ ਕਿ ਜੋਗੇਂਦਰ ਦਾ ਨਾਵਲ ਛਪ ਕੇ ਆ ਗਿਆ। ਜੋਗੇਂਦਰ ਨੇ ਉਹਨੂੰ ਆਪ ਨਹੀਂ ਸੀ ਦੱਸਿਆ, ਉਹਨੂੰ ਇੰਡੀਆ ਤੋਂ ਆਈ ਅਖ਼ਬਾਰ ਵਿਚ ਉਸ ਦੇ ਨਾਵਲ ਦੇ ਹੋਏ ਰੀਵਿਊ ਤੋਂ ਪਤਾ ਚੱਲਿਆ ਸੀ। ਕੁੰਦਨ ਦੇ ਨਾਵਲ ਦੀ ਦੂਜੀ ਲੜੀ ਆਈ ਤਾਂ ਉਹ ਵੀ ਪਹਿਲੇ ਦੇ ਰਾਹ ਹੀ ਚਲੇ ਗਈ ਸੀ। ਕੋਈ ਰੀਵਿਊ ਤਾਂ ਇਕ ਪਾਸੇ ਕਿਸੇ ਨੇ ਦੋ ਅੱਖਰ ਵੀ ਨਹੀਂ ਸਨ ਲਿਖੇ। ਉਸ ਨੂੰ ਜੋਗੇਂਦਰ ਬਹੁਤ ਬੁਰਾ ਲੱਗਣ ਲੱਗ ਪਿਆ ਸੀ। ਇਸ ਗੱਲ ਨੇ ਉਸ ਦੇ ਦੁੱਖ ਵਿਚ ਹੋਰ ਵਾਧਾ ਕਰ ਦਿਤਾ। ਉਹ ਬਨਫੂਲ, ਰੇਸ਼ਮ ਸਮੁੰਦਰੀ ਤੇ ਰਾਜਾ ਰਾਮ ਵਰਗੇ ਦੋਸਤਾਂ ਨੂੰ ਫੋਨ ਕਰਕੇ ਜੋਗੇਂਦਰ ਦੇ ਨਾਵਲ ਲਿਖਣ ਕਰਕੇ ਮਨ ਵਿਚ ਆਏ ਕ੍ਰੋਧ ਸਾਂਝਾ ਕਰਨ ਲੱਗਦਾ। ਉਹ ਸਭ ਉਸ ਦੀ 'ਹਾਂ' ਵਿਚ 'ਹਾਂ' ਮਿਲਾਉਂਦੇ ਰਹਿੰਦੇ।

ਜੋਗੇਂਦਰ ਕੁੰਦਨ ਨੂੰ ਚੰਗੀ ਤਰ੍ਹਾਂ ਜਾਣਦਾ ਹੀ ਸੀ। ਉਹ ਜਾਣਦਾ ਹੀ ਸੀ ਕਿ ਕੁੰਦਨ ਉਪਰ ਉਸ ਦੇ ਛਪੇ ਨਾਵਲ ਦਾ ਕੀ ਅਸਰ ਹੋਵੇਗਾ। ਉਹ ਉਸ ਵਲੋਂ ਨਰਾਜ਼ਗੀ ਸਹਿਣ ਲਈ ਆਪਣੇ ਆਪ ਨੂੰ ਤਿਆਰ ਕਰੀ ਬੈਠਾ ਸੀ। ਬਨਫੂਲ ਰਾਹੀਂ ਉਸ ਨੂੰ ਪਤਾ ਚੱਲ ਵੀ ਗਿਆ ਕਿ ਨਾਵਲ ਲਿਖਣ ਕਾਰਨ ਕੁੰਦਨ ਉਸ ਨਾਲ ਬਹੁਤ ਗੁੱਸੇ ਵਿਚ ਹੈ। ਜੋਗੇਂਦਰ ਕਈ ਦਿਨ ਕੁੰਦਨ ਵੱਲ ਨਾ ਗਿਆ ਤੇ ਨਾ ਹੀ ਫੋਨ ਕੀਤਾ। ਉਸ ਨੂੰ ਪਤਾ ਸੀ ਕਿ ਲੋੜ ਹੋਵੇਗੀ ਤਾਂ ਕੁੰਦਨ ਆਪ ਹੀ ਕਰ ਲਵੇਗਾ।

ਜੋਗੇਂਦਰ ਹੀ ਉਸ ਦੇ ਜ਼ਿਆਦਾ ਨੇੜੇ ਸੀ, ਹੁਣ ਉਹ ਵੀ ਨਹੀਂ ਸੀ ਆਉਂਦਾ। ਕੁੰਦਨ ਹੋਰ ਵੀ ਇਕੱਲਾ ਹੋ ਗਿਆ। ਉਸ ਨੇ ਮੋਹਣੀ ਨੂੰ ਫੋਨ ਕੀਤਾ ਤੇ ਕਹਿਣ ਲੱਗਿਆ,

"ਮੋਹਣੀ ਜੀ, ਆਪਣੇ ਵਿਚ ਜੋ ਹੋ ਗਿਆ ਸੋ ਹੋ ਗਿਆ, ਪਲੀਜ਼ ਵਾਪਸ ਆ ਜਾਓ।"

"ਨਹੀਂ ਕੁੰਦਨ ਜੀ, ਇਹ ਹੁਣ ਨਹੀਂ ਹੋ ਸਕਣਾ, ਆਪਾਂ ਇਕ ਦੂਜੇ ਲਈ ਬਣੇ ਹੀ ਨਹੀਂ, ਤੁਸੀਂ ਮੈਨੂੰ ਪਤਨੀ ਸਮਝਿਆ ਹੀ ਨਹੀਂ।"

"ਹੋ ਸਕਦਾ ਏ ਮੇਰੇ ਤੋਂ ਕੁਝ ਗਲਤੀਆਂ ਹੋਈਆਂ ਹੋਣ ਪਰ ਮੈਂ ਆਪਣੀ ਹਰ ਗਲਤੀ ਦਾ ਪਛਤਾਵਾ ਕਰਨ ਨੂੰ ਤਿਆਰ ਹਾਂ, ਤੁਹਾਡੀ ਹਰ ਸ਼ਰਤ ਮੰਨਣ ਲਈ ਤਿਆਰ ਹਾਂ।"

"ਮੇਰੀ ਕੋਈ ਸ਼ਰਤ ਨਹੀਂ ਪਰ ਮੈਂ ਹੁਣ ਨਹੀਂ ਆ ਸਕਣਾ।"

ਆਖਦਿਆਂ ਮੋਹਣੀ ਨੇ ਫੋਨ ਰੱਖ ਦਿਤਾ। ਮੋਹਣੀ ਦੀ ਆਵਾਜ਼ ਵਿਚਲੀ ਸਖਤੀ ਤੋਂ ਉਸ ਨੇ ਅੰਦਾਜ਼ਾ ਲਗਾ ਲਿਆ ਕਿ ਮੋਹਣੀ ਨਹੀਂ ਆਵੇਗੀ। ਇਹ ਨਿਰਾਸ਼ਾ ਉਸ ਦੀਆਂ ਤਕਲੀਫਾਂ ਵਿਚ ਹੋਰ ਵੀ ਵਾਧਾ ਕਰਨ ਲੱਗੀ। ਕਈ ਵਾਰ ਉਸ ਨੂੰ ਲੱਗਦਾ ਕਿ ਉਹ ਜਲਦੀ ਹੀ ਪਾਗਲ ਹੋ ਜਾਵੇਗਾ। ਉਸ ਨੇ ਮੋਹਣੀ ਨੂੰ ਚਿੱਠੀ ਲਿਖੀ ਜਿਸ ਵਿਚ ਉਸ ਨੇ ਆਪਣੇ ਕੀਤੇ ਦੀਆਂ ਮੁਆਫੀਆਂ ਮੰਗੀਆਂ ਹੋਈਆਂ ਸਨ ਪਰ ਮੋਹਣੀ ਨੇ ਚਿੱਠੀ ਦਾ ਕੋਈ ਜਵਾਬ ਨਾ ਦਿਤਾ। ਬੈਠਾ ਬੈਠਾ ਕਈ ਵਾਰ ਉਹ ਅੱਖਾਂ ਮੀਟ ਲੈਂਦਾ। ਉਸ ਦੇ ਕੰਨਾਂ ਵਿਚ ਕਈ ਆਵਾਜ਼ਾ ਗੂੰਜਣ ਲੱਗਦੀਆਂ; ਪਾਇਲ ਦਾ ਸੰਘਣਾ ਹਾਸਾ, ਅਮਰਜੋਤ ਦੀ ਗੁੱਸੇ ਵਿਚ ਆਏ ਉਚੀ ਅਵਾਜ਼, ਸਰਬੀ ਦੀ ਕੁਝ ਕਹਿੰਦੀ ਦੀ ਅਵਾਜ਼ ਪਰ ਜਦ ਉਹ ਅੱਖਾਂ

ਖੋਹਲਦਾ ਤਾਂ ਉਥੇ ਕੁਝ ਵੀ ਨਾ ਹੁੰਦਾ। ਉਹ ਕੋਈ ਕਿਤਾਬ ਚੁੱਕ ਕੇ ਪੜ੍ਹਨ ਦੀ ਕੋਸ਼ਿਸ਼ ਕਰਦਾ ਪਰ ਇਕ ਸਫੇ ਤੋਂ ਜ਼ਿਆਦਾ ਉਹ ਨਾ ਪੜ੍ਹ ਸਕਦਾ। ਕਈ ਵਾਰ ਉਹ ਇਕੱਲਾ ਗੱਲਾਂ ਕਰਦਾ ਰੋਣ ਪੈਂਦਾ ਤੇ ਆਖਦਾ,

"ਸਾਲ਼ਿਆ ਬੈਹੜਿਆਂ ਦਿਆ ਜੇਠੂ, ਫੇਰ ਰਹਿ ਗਿਆਂ ਇਕੱਲਾ! ...ਇਹੋ ਤੇਰੀ ਕਿਸਮਤ ਏ, ਇਹੋ ਤੇਰੀ ਹੋਣੀ! ...ਤੂੰ ਇਕੱਲੇ ਨੇ ਈ ਮਰਨਾ ਪਰ ਤੈਨੂੰ ਮਾਰਨ ਵਾਲੇ ਬਹੁਤ ਨੇ, ...ਉਠ, ਸਭ ਦਾ ਮੁਕਾਬਲਾ ਕਰ, ...ਪਰ ਕੰਜਰਾ, ਇਤਰਾਂ ਢੇਰੀ ਢਾਹ ਕੇ ਕੁਝ ਨਹੀਂ ਜੇ ਬਣਨਾਂ!"

ਉਹ ਹੌਂਸਲਾ ਕਰਕੇ ਉਠਦਾ ਤੇ ਔਖਾ ਸੌਖਾ ਹੁੰਦਾ ਘਰ ਦੇ ਕਿਸੇ ਕੰਮ ਨੂੰ ਲੱਗ ਜਾਂਦਾ। ਦਰਸ਼ਨ ਰੰਧਾਵੇ ਦੀ ਦੁਕਾਨ ਤੇ ਫੋਨ ਕਰਦਾ ਤਾਂ ਉਹ ਸਮਾਨ ਛੱਡ ਜਾਂਦਾ। ਰੰਧਾਵੇ ਨੂੰ ਹੁਣ ਡਰ ਪਿਆ ਹੋਇਆ ਸੀ ਕਿ ਕੁੰਦਨ ਉਸ ਉਪਰ ਖਰਚੇ ਦਾ ਦਾਅਵਾ ਕਰੇਗਾ ਤੇ ਪਤਾ ਨਹੀਂ ਕਿੰਨਾ ਹਰਜ਼ਾਨਾ ਪੈ ਜਾਵੇ, ਇੰਸ਼ੋਅਰੈਂਸ ਵਾਲੇ ਤਾਂ ਪਤਾ ਨਹੀਂ ਕੁਝ ਦੇਣਗੇ ਵੀ ਕਿ ਨਹੀਂ। ਕੁੰਦਨ ਉਹਨਾਂ ਨਾਲ ਮਿੱਠਾ ਬਣਿਆਂ ਰਹਿੰਦਾ ਪਰ ਉਸ ਨੂੰ ਪਤਾ ਸੀ ਕਿ ਲੱਤ ਟੁੱਟੀ ਦਾ ਉਸ ਨੂੰ ਹਜ਼ਾਰਾਂ ਪੌਂਡਾਂ ਵਿਚ ਹਰਜਾਨਾ ਮਿਲਗੇ। ਇਹ ਗੱਲ ਉਸ ਨੂੰ ਕੋਈ ਸਕੂਨ ਨਹੀਂ ਸੀ ਦਿੰਦੀ। ਉਸ ਦਾ ਦਿਲ ਕਰਦਾ ਕਿ ਇਹ ਸਾਰੇ ਪੈਸੇ ਕੋਈ ਹੋਰ ਲੈ ਲਵੇ ਤੇ ਉਸ ਮਨ ਦਾ ਚੈਨ ਦੇ ਦੇਵੇ।

ਇਹਨਾਂ ਦਿਨਾਂ ਵਿਚ ਉਸ ਨੇ ਕੋਈ ਕਾਲ-ਗਰਲ ਵੀ ਨਹੀਂ ਸੀ ਸੱਦੀ, ਉਸ ਨੂੰ ਆਪਣੇ ਜਿਸਮ ਵਿਚੋਂ ਇਕ ਬੋਅ ਜਿਹੀ ਆਉਂਦੀ ਰਹਿੰਦੀ ਸੀ। ਉਹ ਕਿਸੇ ਨੂੰ ਵੀ ਆਪਣੇ ਬਹੁਤਾ ਨਜ਼ਦੀਕ ਨਹੀਂ ਸੀ ਆਉਣ ਦੇਣਾ ਚਾਹੁੰਦਾ।

ਉਸ ਦੇ ਪਲੱਸਤਰ ਖੋਹਲਣ ਦੀ ਤਾਰੀਕ ਆ ਗਈ। ਹਸਪਤਾਲ ਦੀ ਐਂਬੂਲੈਂਸ ਆ ਕੇ ਉਸ ਨੂੰ ਲੈ ਗਈ। ਲੱਤ ਉਸ ਦੀ ਭਾਰ ਤਾਂ ਸਹਿਣ ਲਗ ਪਈ ਸੀ ਪਰ ਪੀੜ ਬਹੁਤ ਕਰਦੀ ਸੀ, ਇਕ ਤੇਜ਼ ਜਲਣ ਜਿਹੀ ਹਰ ਵੇਲੇ ਹੁੰਦੀ ਰਹਿੰਦੀ ਸੀ। ਹਸਪਤਾਲ ਗਏ ਦਾ ਡਾਕਟਰ ਨੇ ਪਲੱਸਤਰ ਕੱਟ ਕੇ ਖਹਲਿਆ ਤਾਂ ਸਾਰਾ ਕਮਰਾ ਇਕ ਅਜੀਬ ਜਿਹੇ ਮੁਸ਼ਕ ਨਾਲ ਭਰ ਗਿਆ। ਲੱਤ ਦੀ ਹਾਲਤ ਦੇਖ ਕੇ ਡਾਕਟਰ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਉਸ ਨੇ ਉਸੇ ਵਕਤ ਹੀ ਡਾਕਟਰਾਂ ਦੀ ਪੂਰੀ ਟੀਮ ਬੁਲਾ ਲਈ। ਲੱਤ ਦੀ ਸਾਰੀ ਹੀ ਚਮੜੀ ਬੁਰੀ ਤਰ੍ਹਾਂ ਗਲ਼ ਚੁੱਕੀ ਸੀ। ਥਾਂ ਥਾਂ ਪਾਕ ਭਰੀ ਪਈ ਸੀ। ਲਗਦਾ ਸੀ ਕਿ ਹੁਣੇ ਹੀ ਪਲਮ ਦੌੜ ਜਾਵੇਗੀ ਤੇ ਮਰੀਜ਼ ਦੀ ਮੌਤ ਹੋ ਜਾਵੇਗੀ। ਡਾਕਟਰ ਉਸ ਦੀ ਲੱਤ ਕੱਟਣ ਬਾਰੇ ਵਿਚਾਰਾਂ ਕਰਨ ਲੱਗੇ।

ਕੁੰਦਨ ਨੂੰ ਇਕ ਦਮ ਹਸਪਤਾਲ ਵਿਚ ਭਰਤੀ ਕਰ ਲਿਆ ਗਿਆ। ਦਵਾਈ-ਦਾਰੂ ਸ਼ੁਰੂ ਹੋ ਗਿਆ। ਉਹ ਵੀ ਸਮਝ ਗਿਆ ਸੀ ਕਿ ਪਲੱਸਤਰ ਕਾਰਨ ਲੱਤ ਦੀ ਚਮੜੀ ਨੂੰ ਨੁਕਸਾਨ ਪੁੱਜਿਆ ਹੈ ਪਰ ਕਿੰਨਾ ਕੁ ਨੁਕਸਾਨ ਪੁੱਜਿਆ ਹੈ ਇਸ ਦਾ ਉਸ ਨੂੰ ਨਹੀਂ ਸੀ ਪਤਾ। ਉਸ ਨੂੰ ਇਕ ਦਮ ਨੌਰਵੁੱਡ ਦੇ ਚਮੜੀ ਦੇ ਵਿਸ਼ੇਸ਼ ਹਸਪਤਾਲ ਵਿਚ ਭੇਜ ਦਿਤਾ ਗਿਆ।

ਪਾਇਲ ਤੇ ਅਮਰਜੋਤ ਨੂੰ ਦੂਜੇ ਦਿਨ ਪਤਾ ਚੱਲਿਆ ਪਰ ਉਹ ਉਸ ਨੂੰ ਦੇਖਣ ਛੁੱਟੀ ਵਾਲੇ ਦਿਨ ਹੀ ਗਏ। ਉਸ ਦੀ ਲੱਤ ਦਾ ਸਾਰਾ ਮਾਸ ਕੱਢ ਦਿਤਾ ਗਿਆ। ਹੁਣ ਪੱਟਾਂ ਵਿਚੋਂ ਜਾਂ ਸਰੀਰ ਦੇ ਹੋਰ ਹਿੱਸਿਆਂ ਵਿਚੋਂ ਕੱਢ ਕੇ ਮਾਸ ਲੱਤ ਵਿਚ ਲਗਾਇਆ ਜਾਣਾ ਸੀ। ਕੁੰਦਨ ਨੂੰ ਡਾਕਟਰ ਨੇ ਸਾਰੀ ਗੱਲ ਦੱਸੀ ਤਾਂ ਉਹ ਰੋਣ ਲੱਗ ਪਿਆ ਤੇ ਬੋਲਿਆ,

"ਜੇਠੂ, ਸਾਲ਼ਿਆ ਬੈਹੜਿਆਂ ਦਿਆ, ਇਹੋ ਸੱਚ ਏ ਤੇਰਾ, ਏਨਾ ਹੀ ਗਲ਼ਿਆ ਪਿਆ ਏਂ ਤੂੰ।"

ਕੁਝ ਦੇਰ ਰੋ ਕੇ ਉਸ ਨੇ ਫਿਰ ਆਖਿਆ,

"ਕੰਜਰਾ, ਕਿਉਂ ਮਰੀਂ ਜਾਨਾ ਏਂ! ਹੌਂਸਲਾ ਰੱਖ, ਮਰਦ-ਬੱਚਾ ਬਣ! ਤਕਲੀਫਾਂ ਵੀ ਤਾਂ ਇਨਸਾਨਾਂ ਨੂੰ ਹੀ ਆਉਂਦੀਆਂ ਨੇ!"

ਆਪਣੇ ਆਪ ਨਾਲ ਅਜਿਹੀਆਂ ਗੱਲਾਂ ਬਹੁਤੀ ਵਾਰ ਤਾਂ ਚੁੱਪ ਰਹਿ ਕੇ ਕਰਦਾ ਪਰ ਕਈ ਵਾਰ ਬੋਲਣ ਵੀ ਲੱਗਦਾ। ਨਰਸਾਂ ਉਸ ਵੱਲ ਧਿਆਨ ਨਾਲ ਦੇਖਦੀਆਂ ਤੇ ਸੋਚਦੀਆਂ ਇਕ ਇਹ ਬੰਦਾ ਤਾਂ ਹਿੱਲ ਗਿਆ ਹੈ। ਉਸ ਦੀ ਰਿਪ੍ਰੋਟ ਸ਼ੀਟ ਵਿਚ ਇਹ ਗੱਲ ਲਿਖ ਵੀ ਦਿੰਦੀਆਂ। ਇਹਨਾਂ ਦਿਨਾਂ ਵਿਚ ਉਸ ਨੇ ਮੋਹਣੀ ਨੂੰ ਕਈ ਫੋਨ ਕੀਤੇ। ਆਪਣੀ ਨਵੀਂ ਸਥਿਤੀ ਵੀ ਦੱਸੀ ਪਰ ਮੋਹਣੀ ਦੇ ਕੰਨ 'ਤੇ ਜਿਵੇਂ ਜੂੰ ਵੀ ਨਾ ਸਿਰਕੀ ਹੋਵੇ।

ਮਹੀਨੇ ਤੋਂ ਵੱਧ ਸਮਾਂ ਉਸ ਨੂੰ ਹਸਪਤਾਲ ਵਿਚ ਹੋ ਗਿਆ ਸੀ। ਇਕ ਦਿਨ ਉਸ ਨੇ ਕੀ ਦੇਖਿਆ ਕਿ ਜੋਗੇਂਦਰ ਉਸ ਦੇ ਸਾਹਮਣੇ ਹੱਥ ਵਿਚ ਫੁੱਲ ਲਈ ਖੜਾ ਸੀ। ਉਸ ਨੂੰ ਦੇਖ ਕੇ ਉਸ ਦਾ ਮਨ ਖੁਸ਼ ਹੋ ਗਿਆ। ਉਸ ਨੇ ਕਿਹਾ,

"ਮੈਨੂੰ ਪਤਾ ਸੀ ਕਿ ਤੂੰ ਜ਼ਰੂਰ ਆਵੇਂਗਾ, ਦੇਖ ਲੈ, ਹੋਰ ਕੋਈ ਨਹੀਂ ਆਇਆ, ਅਮਰਜੋਤ ਵੀ ਸਿਰਫ ਦੋ ਵਾਰ ਆਇਆ ਮਹੀਨੇ ਵਿਚ!"

"ਵੱਡੇ ਭਾਊ, ਸਾਰੇ ਆਪੋ-ਆਪਣੀ ਲਾਈਫ ਵਿਚ ਫਸੇ ਪਏ ਆ, ਮੈਨੂੰ ਤਾਂ ਕੁਝ ਪਤਾ ਹੀ ਨਹੀਂ ਸੀ, ...ਮੈਂ ਘਰ ਕਈ ਫੋਨ ਕੀਤੇ, ਜਦ ਕਿਸੇ ਨੇ ਨਾ ਚੁੱਕਿਆ ਤਾਂ ਮੈਂ ਅਮਰਜੋਤ ਨੂੰ ਕੀਤਾ, ਉਸ ਨੇ ਦੱਸਿਆ ਕਿ ਤੁਸੀਂ ਇਥੇ ਓ, ਕੀ ਹਾਲ ਐ ਹੁਣ?"

"ਹਾਲ ਕੀ ਪੁੱਛਦਾਂ ਯਾਰ! ...ਸਾਲ਼ਾ ਬੈਹੜਿਆਂ ਦਾ, ਪਤਾ ਨਹੀਂ ਕਿਹੜਾ ਪਾਪ ਕੀਤਾ ਹੋਇਆ ਕਿ ਆਹ ਦਿਨ ਦੇਖਣੇ ਪੈ ਗਏ।"

ਆਖਦਾ ਉਹ ਉਸ ਨੂੰ ਸਾਰੀ ਕਹਾਣੀ ਸੁਣਾਉਣ ਲੱਗ ਪਿਆ ਤੇ ਫਿਰ ਬੋਲਿਆ,

"ਮੈਨੂੰ ਤਾਂ ਪਤਾ ਹੀ ਨਹੀਂ ਸੀ ਕਿ ਮੇਰੀ ਹਾਲਤ ਕਿੰਨੀ ਸੀਰੀਅਸ ਸੀ, ਮੈਨੂੰ ਤਾਂ ਡਾਕਟਰ ਦੱਸ ਕੇ ਗਿਆ ਕਿ ਗੈਂਗਰੀਨ ਦੇ ਡਰੋਂ ਮੇਰੀ ਲੱਤ ਕੱਟਣ ਦੀਆਂ ਸਲਾਹਾਂ ਹੋ ਗਈਆਂ ਸੀ ਪਰ ਬਚਾਅ ਹੋ ਗਿਆ।"

ਇਹ ਆਖਦਾ ਉਹ ਸੋਚਣ ਲਗਿਆ ਕਿ ਜੇ ਸੱਚ ਹੀ ਲੱਤ ਕੱਟ ਦਿਤੀ ਜਾਂਦੀ ਤਾਂ ਕੀ ਬਣਦਾ। ਫਿਰ ਦੱਸਣ ਲਗਿਆ,

"ਮੈਂ ਤਾਂ ਯਾਰ ਕੁਦਰਤ ਦੇ ਕਾਨੂੰਨਾਂ ਤੋਂ ਤੇ ਡਾਕਟਰਾਂ ਦੀ ਸਮਝ ਤੋਂ ਹੈਰਾਨ ਹੋਈ ਜਾਨਾਂ!"

"ਅੱਛਾ!"

"ਮੇਰ ਪੱਟ ਵਿਚੋਂ ਮਾਸ ਲੈ ਕੇ ਲੱਤ ਵਿਚ ਲਾ ਰਹੇ ਨੇ, ਥੋੜਾ ਥੋੜਾ ਕਰਕੇ, ਮਾਸ ਲਾ ਕੇ ਫੇਰ ਏਹਨੂੰ ਮੇਰੇ ਹੀ ਖੂਨ ਨਾਲ ਸਿੰਜਦੇ ਨੇ ਕਿ ਲੱਤ ਨਵੇਂ ਮਾਸ ਨੂੰ ਫੜ ਲਵੇ, ਕੁਦਰਤ ਦਾ ਉਹੀ ਧਰਤੀ ਵਾਲਾ ਕਾਨੂੰਨ ਸਾਡੇ ਸਰੀਰ ਤੇ ਵੀ ਲਾਗੂ ਹੁੰਦਾ ਏ!"

ਜੋਗੇਂਦਰ ਦੋ ਕੁ ਘੰਟੇ ਉਸ ਕੋਲ ਬੈਠਿਆ। ਦੋਵੇਂ ਖੁਲ੍ਹ ਕੇ ਗੱਲਾਂ ਕਰਦੇ ਰਹੇ ਪਰ ਜੋਗੇਂਦਰ ਦੇ ਨਾਵਲ ਦੀ ਕੋਈ ਗੱਲ ਨਾ ਹੋਈ। ਜਦ ਉਹ ਉਠ ਕੇ ਜਾਣ ਲੱਗਿਆ ਤਾਂ ਕੁੰਦਨ ਬੋਲਿਆ,

"ਯਾਰ, ਆਉਂਦਾ ਰਿਹਾ ਕਰ, ਮੈਂ ਤਾਂ ਇਕੱਲ ਦਾ ਮਾਰਿਆ ਪਾਗਲ ਹੋਣ ਨੂੰ ਫਿਰਦਾਂ!"

ਉਸ ਤੋਂ ਬਾਅਦ ਜੋਗੇਂਦਰ ਇਕ ਵਾਰ ਫਿਰ ਗਿਆ। ਹੁਣ ਕੁੰਦਨ ਕੁਝ ਠੀਕ ਸੀ। ਤੁਰਿਆ ਫਿਰਦਾ ਸੀ। ਭਾਵੇਂ ਉਸ ਦੇ ਸਰੀਰ ਉਪਰ ਕਈ ਜ਼ਖਮ ਹੋਰ ਹੋ ਗਏ ਸਨ ਪਰ ਭਰ ਰਹੇ ਸਨ। ਜਿਥੋਂ ਜਿਥੋਂ ਲੈ ਕੇ ਮਾਸ ਲੱਤ ਵਿਚ ਲਾਇਆ ਗਿਆ ਸੀ, ਉਹ ਥਾਂ ਹੁਣ ਠੀਕ ਹੋ ਰਹੇ ਸਨ ਪਰ ਉਸ ਦੇ ਚਿਤੜਾਂ ਉਪਰਲੇ ਜ਼ਖਮ ਹਾਲੇ ਤਕ ਠੀਕ ਨਹੀਂ ਸਨ ਹੋਏ। ਉਥੇ ਦਵਾਈ ਲਾਉਣੀ ਪੈਂਦੀ ਸੀ ਜੋ ਕਿ ਨਰਸਾਂ ਹੀ ਲਾ ਸਕਦੀਆਂ।

ਇਹਨਾਂ ਦਿਨਾਂ ਵਿਚ ਹੀ ਇਕ ਦਿਨ ਪਾਇਲ ਉਸ ਨੂੰ ਮਿਲਣ ਆਈ। ਉਸ ਦੀ ਹਾਲਤ ਵੀ ਬਹੁਤੀ ਵਧੀਆ ਨਹੀਂ ਸੀ। ਉਹ ਬਹੁਤ ਮੁਸ਼ਕਲ ਨਾਲ ਤੁਰ ਰਹੀ ਸੀ। ਉਸ ਦੇ ਪੈਰ ਤੇ ਉਪਰ ਤਕ ਲੱਤਾਂ ਦੀ ਚਮੜੀ ਗਲ਼ੀ ਪਈ ਸੀ। ਕੰਮ 'ਤੇ ਉਹ ਜਾ ਨਹੀਂ ਸੀ ਸਕਦੀ। ਕੁੰਦਨ ਬੋਲਿਆ,

"ਕਿਉਂ ਨਹੀਂ ਤੂੰ ਘਰ ਆ ਜਾਂਦੀ, ਏਸ ਤਰ੍ਹਾਂ ਮੈਂ ਵੀ ਹਸਪਤਾਲ ਤੋਂ ਛੁੱਟੀ ਲੈ ਲੈਨਾ, ਜੇ ਤੂੰ ਮੇਰੇ ਪਿੱਛੇ ਦਵਾਈ ਲਾ ਦਿਆ ਕਰੇਂ ਤਾਂ ਘੱਟੋ ਘੱਟ ਮੈ ਘਰ ਤਾਂ ਚਲੇ ਜਾਵਾਂਗਾ।"

ਪਾਇਲ ਨੇ ਉਸ ਦੀ ਗੱਲ ਮੰਨ ਲਈ ਤੇ ਕੁਝ ਦਿਨਾਂ ਲਈ ਕੁੰਦਨ ਦੇ ਘਰ ਆ ਗਈ। ਕੁੰਦਨ ਨੂੰ ਹਸਪਤਾਲ ਤੋਂ ਛੁੱਟੀ ਮਿਲ ਗਈ। ਘਰ ਆ ਕੇ ਉਹ ਬਹੁਤ ਖੁਸ਼ ਸੀ। ਹਸਪਤਾਲ ਤਾਂ ਉਸ ਨੂੰ ਨਿਰਾ ਜੇਲ੍ਹ ਲਗ ਰਿਹਾ ਸੀ। ਪਾਇਲ ਭਾਵੇਂ ਉਸ ਲਈ ਬਹੁਤੀ ਸਹਾਈ ਨਹੀਂ ਸੀ ਪਰ ਉਸ ਦੀ ਘਰ ਵਿਚ ਹਾਜ਼ਰੀ ਹੀ ਬਹੁਤ ਸੀ। ਕੁੰਦਨ ਦੇ ਜ਼ਖਮ ਹੌਲੀ ਹੌਲੀ ਠੀਕ ਹੋ ਰਹੇ ਸਨ। ਦੋ ਕੁ ਹਫਤੇ ਵਿਚ ਪਾਇਲ ਵੀ ਸਿਹਤਵੰਦ ਮਹਿਸੂਸ ਕਰਨ ਲੱਗੀ। ਉਹ ਬੋਲੀ,

"ਡੈਡ, ਹੁਣ ਮੈਂ ਚਲਦੀ ਆਂ।"

"ਪਾਇਲ ਪਲੀਜ਼ ਠਹਿਰ ਹਾਲੇ, ਤੂੰ ਕਿਹੜਾ ਹਾਲੇ ਕੰਮ 'ਤੇ ਜਾਣਾਂ।"

"ਮੈਂ ਕੰਮ 'ਤੇ ਤਾਂ ਨਹੀਂ ਜਾਣਾ ਪਰ ਜਾ ਕੇ ਮੈਂ ਆਪਣਾ ਘਰ ਦੇਖਾਂ, ਆਪਣੇ ਦੋਸਤ ਦੇਖਾਂ, ਹੁਣ ਇਥੇ ਮੈਂ ਕੀ ਕਰਨਾਂ ਡੈਡ?"

"ਇਥੇ ਮੈਂ ਬਿਮਾਰ ਪਿਆਂ, ਇਥੇ ਤੂੰ ਆਪਣਾ ਪਿਓ ਦੇਖ।"

"ਲੁਕ ਡੈਡ, ਯੂ ਨੋਅ, ਆਏ ਹੈਵ ਮਾਏ ਓਨ ਲਾਏਫ!"

"ਬਹੁਤੀ ਅੰਗਰੇਜ਼ੀ ਬੋਲ ਕੇ ਨਾ ਦਿਖਾ, ਜਿਵੇਂ ਮਰਜ਼ੀ ਕਰ।"

ਕੁੰਦਨ ਗੁੱਸੇ ਵਿਚ ਆਉਂਦਾ ਬੋਲਿਆ। ਪਾਇਲ ਕੁਝ ਦਿਨ ਲਈ ਹੋਰ ਰੁਕ ਗਈ ਪਰ ਉਹ ਹਰ ਵੇਲੇ ਆਪਣੇ ਘਰ ਜਾਣ ਬਾਰੇ ਗੱਲਾਂ ਕਰਦੀ ਰਹਿੰਦੀ। ਕੁੰਦਨ ਨੇ ਵੀ ਸੋਚਿਆ ਕਿ ਪਾਇਲ ਨੂੰ ਆਪਣੀਆਂ ਮੁਸੀਬਤਾਂ ਵਿਚ ਕਿਉਂ ਸੰਮਿਲਤ ਕਰੇ। ਇਕ ਦਿਨ ਉਸ ਨੇ ਪਾਇਲ ਨੂੰ ਕਿਹਾ,

"ਮੈਂ ਸੋਚਦਾਂ ਕਿ ਮੈਂ ਮੋਹਣੀ ਨੂੰ ਲੈ ਆਵਾਂ।"

"ਨਹੀਂ ਡੈਡ, ਏਹ ਕੰਮ ਨਾ ਕਰਨਾ।"

"ਕਿਉਂ?"

"ਦੇਖੋ, ਤੁਹਾਡੇ ਨਾਲ ਤਾਂ ਉਹ ਸੌਂਦੀ ਨਹੀਂ, ਤੁਹਾਡੇ ਕਿਸੇ ਹੋਰ ਕੰਮ ਵੀ ਨਹੀਂ ਆਉਣ ਵਾਲੀ ਉਹ, ਤੁਹਾਨੂੰ ਹੋਰ ਮਾਨਸਿਕ ਪਰੇਸ਼ਾਨੀ ਵੀ ਦੇਵੇਗੀ।"

"ਪਾਇਲ, ਜਿੰਨਾ ਮੈਂ ਹੁਣ ਪਰੇਸ਼ਾਨ ਹਾਂ, ਇਸ ਤੋਂ ਜ਼ਿਆਦਾ ਤਾਂ ਨਹੀਂ ਨਾ ਹੋਣ ਲੱਗਿਆ, ਆਖਰ ਮੇਰੀ ਉਹ ਵਿਆਹੁਤਾ ਔਰਤ ਏ!"

"ਡੈਡ, ਤੁਹਾਡੀ ਮਰਜ਼ੀ ਏ ਪਰ ਆਏ ਡੌਂਟ ਲਾਏਕ ਹਰ!"

"ਪਾਇਲ, ਤੂੰ ਮੇਰੇ ਕੋਲ ਨਹੀਂ ਆ ਸਕਦੀ, ਅਮਰਜੋਤ ਨਹੀਂ ਆ ਸਕਦਾ ਤੇ ਫੇਰ ਕੀ ਮੈਂ ਇਥੇ ਇਕੱਲਾ ਦਰਦ ਨਾਲ ਲੇਰਾਂ ਮਾਰਾਂ?"

ਪਾਇਲ ਕੁਝ ਨਾ ਬੋਲੀ। ਜਿਸ ਦਿਨ ਉਹ ਗਈ, ਕੁੰਦਨ ਨੇ ਮੋਹਣੀ ਨੂੰ ਫੋਨ ਘੁਮਾ ਲਿਆ। ਮੁੜ ਉਹੋ ਆਉਣ ਲਈ ਮਿੰਨਤਾਂ-ਤਰਲੇ ਕਰਨ ਲੱਗਿਆ ਪਰ ਮੋਹਣੀ ਨਾਂਹ ਵਿਚ ਸਿਰ ਫੇਰਦੀ ਰਹੀ। ਇਹਨਾਂ ਦਿਨਾਂ ਵਿਚ ਹੀ ਮੋਹਣੀ ਦੀ ਮਾਂ ਵੀ ਇੰਡੀਆ ਤੋਂ ਉਸ ਨੂੰ ਮਿਲਣ ਆਈ ਹੋਈ ਸੀ। ਕੁੰਦਨ ਨੇ ਉਸ ਨਾਲ ਵੀ ਗੱਲਾਂ ਕੀਤੀਆਂ ਤੇ ਉਸ ਦੇ ਪੈਰੀਂ ਪੈਣ ਤਕ ਲਈ ਵੀ ਕਿਹਾ ਪਰ ਗੱਲ ਨਾ ਬਣੀ।

ਇਕ ਵਾਰ ਉਹ ਫਿਰ ਇਕੱਲਾ ਹੋ ਗਿਆ। ਵੈਸੇ ਤਾਂ ਦਵਾਈਆਂ ਖਾਣ ਕਰਕੇ ਉਸ ਨੂੰ ਸ਼ਰਾਬ ਪੀਣ ਦੀ ਮਨਾਹੀ ਸੀ ਪਰ ਥੋੜੀ ਬਹੁਤ ਉਹ ਪੀ ਹੀ ਲੈਂਦਾ ਸੀ। ਪੀ ਕੇ ਉਹ ਜ਼ਿਆਦਾ ਜਜ਼ਬਾਤੀ ਹੋ ਜਾਂਦਾ ਤੇ ਮੋਹਣੀ ਨੂੰ ਫੋਨ ਕਰਨ ਲੱਗਦਾ। ਨਿਰਮਲ ਨਾਕਸ ਨੂੰ ਤੇ ਸੁਖਚੈਨ ਸਿੰਘ ਦੀਆਂ ਮਿੰਨਤਾਂ ਕਰਦਾ ਕਿ ਕਿਸੇ ਤਰ੍ਹਾਂ ਮੋਹਣੀ ਨੂੰ ਮਨਾਓ ਪਰ ਮੋਹਣੀ ਟੱਸ ਤੋਂ ਮੱਸ ਨਹੀਂ ਸੀ ਹੋ ਰਹੀ।...

ਇਕ ਦਿਨ ਉਸ ਨੇ ਦੋ ਕੁ ਗਲਾਸੀਆਂ ਲਾਈਆਂ ਤੇ ਫੋਨ ਨੰਬਰ ਵਾਲੀ ਡਾਇਰੀ ਚੁੱਕ ਲਈ। ਉਸ ਦਾ ਦਿਲ ਕਰਦਾ ਸੀ ਕਿ ਕਿਸੇ ਨੂੰ ਫੋਨ ਕਰੇ। ਡਾਇਰੀ ਖੋਹਲਦਿਆਂ ਹੀ ਸਾਹਮਣੇ ਮੁਸ਼ਤਾਕ ਮਲਿਕ ਦਾ ਨੰਬਰ ਨਿਕਲ ਆਇਆ। ਉਸ ਨੇ ਫੋਨ ਘੁਮਾਇਆ। ਰੇਹਾਨਾ ਮਲਿਕ ਨੇ ਫੋਨ ਚੁੱਕਿਆ। ਉਸ ਨੇ ਅਗੇ ਮੁਸ਼ਤਾਕ ਮਲਿਕ ਨੂੰ ਫੜਾ ਦਿਤਾ। ਮੁਸ਼ਤਾਕ ਬੋਲਿਆ,

"ਕੁੰਦਨ ਜੀ, ਕੀ ਹਾਲ ਏ ਤੁਸਾਂ ਦਾ?"

ਜਵਾਬ ਦੇਣ ਦੀ ਥਾਂ ਕੁੰਦਨ ਰੋਣ ਲੱਗ ਪਿਆ। ਮਸ਼ਤਾਕ ਮਲਿਕ ਨੇ ਫਿਰ ਕਿਹਾ,

"ਕੁੰਦਨ ਜੀ, ਮੈਂ ਤੁਸਾਂ ਦਾ ਸਕਾ ਭਰਾ ਵਾਂ, ਮੈਨੂੰ ਦੱਸੋ ਤਾਂ ਸਹੀ, ਕੀ ਪ੍ਰੌਬਲਮ ਏ?"

"ਕੁਝ ਨਹੀਂ ਮਲਿਕ, ਜੇ ਤੂੰ ਮੇਰਾ ਸਕਾ ਭਰਾ ਏਂ ਤਾਂ ਮੇਰੀ ਮੱਦਦ ਕਰ।"

"ਹੋਇਆ ਕੀ ਏ?"

"ਮੈਂ ਬਹੁਤ ਇਕੱਲਾਂ, ਮੈਨੂੰ ਲੱਗਦਾ ਏ ਕਿ ਇਕੱਲ ਨੇ ਮੈਨੂੰ ਪਾਗਲ ਕਰ ਦਿਤਾ ਏ।"

"ਓ ਭਰਾ ਮੇਰੇ! ਹੌਂਸਲਾ ਰੱਖ, ਮੈਂ ਹੁਣੇ ਈ ਆਉਨਾਂ।"

ਮੁਸ਼ਤਾਕ ਮਲਿਕ ਤੇ ਉਸ ਦੀ ਘਰ ਵਾਲੀ ਡੇੜ ਕੁ ਘੰਟੇ ਬਾਅਦ ਪੁੱਜ ਗਏ। ਕੁੰਦਨ ਉਹਨਾਂ ਦੇ ਗੱਲ ਲੱਗ ਕੇ ਧਾਹਾਂ ਮਾਰ ਮਾਰ ਕੇ ਰੋਣ ਲਗ ਪਿਆ। ਮੁਸ਼ਤਾਕ ਨੇ ਬੜੀ ਮੁਸ਼ਕਲ ਨਾਲ ਚੁੱਪ ਕਰਾਇਆ। ਉਹ ਰੇਹਾਨਾ ਨੂੰ ਬੋਲਿਆ,

"ਤੂੰ ਮੇਰੀ ਸਕੀ ਭੈਣ! ਮੇਰੀ ਮੱਦਦ ਕਰ, ਮੈਨੂੰ ਬਚਾ ਲੈ, ...ਮੈਂ ਬਹੁਤ ਇਕੱਲਾਂ, ਭੈਣੇ, ਆਪਣੇ ਭਰਾ ਨੂੰ ਬਚਾ!"

ਆਖਦਾ ਉਹ ਰੋਣ ਲੱਗਿਆ। ਰੇਹਾਨਾ ਵੀ ਜਜ਼ਬਾਤੀ ਹੋ ਗਈ। ਮੁਸ਼ਤਾਕ ਮਲਿਕ ਵੀ। ਮੁਸ਼ਤਾਕ ਨੇ ਕਿਹਾ,

"ਐਡਾ ਵੱਡਾ ਮਿਡਲਸੈਕਸ ਏ, ਏਨੇ ਪੰਜਾਬੀ ਦੇ ਲੇਖਕ ਰਹਿੰਦੇ ਨੇ, ਤੈਨੂੰ ਕੋਈ ਵੀ ਮਿਲਣ ਨਹੀਂ ਆਉਂਦਾ?"

"ਮੁਸ਼ਤਾਕ, ਮੇਰੇ ਸਕੇ ਭਰਾ! ਕੋਈ ਨਹੀਂ ਆਉਂਦਾ, ਜਿਵੇਂ ਮੈਂ ਸਭ ਲਈ ਮਰ ਗਿਆ ਹੋਵਾਂ, ...ਸਾਰੇ ਲੇਖਕ, ਮੇਰਾ ਪੁੱਤ, ਮੇਰੀ ਧੀ, ਮੇਰੀ ਮੋਹਣੀ ਸਭ ਮੈਨੂੰ ਛੱਡ ਗਏ, ...ਓ ਰੱਬ ਦੇ ਵਾਸਤੇ ਦੱਸੋ ਤਾਂ ਸਹੀ, ਮੇਰਾ ਕਸੂਰ ਕੀ ਸੀ?"

"ਮੈਂ ਆ ਗਿਆਂ ਕੁੰਦਨ, ਤੂੰ ਰੱਤੀ ਫਿਕਰ ਨਾ ਕਰ, ਤੂੰ ਮੇਰੇ ਨਾਲ ਮੇਰੇ ਘਰ ਚੱਲ, ਜਿੰਨਾ ਚਿਰ ਤੇਰਾ ਦਿਲ ਕਰਦਾ ਰਹਿ, ਮੇਰੇ ਬੱਚੇ ਤੇਰੀ ਪੂਰੀ ਸੇਵਾ ਕਰਨਗੇ।"

ਕੁੰਦਨ ਨੂੰ ਕੁਝ ਧਰਵਾਸ ਆਉਣ ਲੱਗਿਆ। ਉਸ ਦਾ ਰੋਣਾ ਕੁਝ ਰੁਕਿਆ। ਉਸ ਨੇ ਬੋਤਲ ਚੁੱਕ ਕੇ ਇਕ ਗਲਾਸੀ ਆਪਣੇ ਲਈ ਪਾਈ ਤੇ ਇਕ ਮੁਸ਼ਤਾਕ ਲਈ। ਕੁੰਦਨ ਨੇ ਫਿਰ ਕਿਹਾ,

"ਸ਼ੁਕਰੀਆ ਮੇਰੇ ਭਰਾ, ਸ਼ੁਕਰੀਆ ਮੇਰੀ ਭੈਣ ਰੇਹਾਨਾ! ਤੁਸੀਂ ਰੱਬ ਬਣ ਕੇ ਬਹੁੜੇ ਓ, ਆਹ ਸਾਰੇ ਪੰਜਾਬੀ ਲੋਕ ਤਾਂ ਮੇਰੇ ਲਈ ਮਰ ਗਏ, ਮੈਂ ਇਹਨਾਂ ਸਾਲ਼ਿਆਂ ਬੈਹੜਿਆਂ ਦਿਆਂ ਲਈ ਮਰ ਗਿਆਂ! ਦੇਖ ਮੇਰੀ ਹਾਲਤ, ਏਸ ਹਾਲਤ ਵਿਚ ਮੈਨੂੰ ਛੱਡ ਕੇ ਤੁਰਦੇ ਬਣੇ ਨੇ, ....ਦਸੋ ਉਹ ਹਨੇਰ ਸਾਈਂ ਦਾ! ਭਲਾ ਹੁਣ ਮੈਂ ਕਿਹੜੇ ਖੂਹ ਵਿਚ ਪੈ ਜਾਵਾਂ?"

ਮੁਸ਼ਤਾਕ ਮਲਿਕ ਆਪਣਾ ਪੈੱਗ ਨਹੀਂ ਸੀ ਪੀ ਰਿਹਾ। ਕੁੰਦਨ ਕਹਿਣ ਲੱਗਿਆ,

"ਮੇਰੇ ਭਾਊ, ਮੈਨੂੰ ਪਤਾ ਤੈਨੂੰ ਇਸਲਾਮ ਪੀਣ ਦੀ ਇਜਾਜ਼ਤ ਨਹੀਂ ਦਿੰਦਾ ਪਰ ਏਸ ਵੇਲੇ ਤੂੰ ਏਸ ਵੇਲੇ ਇਕ ਜ਼ਰੂਰਵੰਦ ਦੀ ਮੱਦਦ ਕਰ ਰਿਹਾ ਏਂ, ਚੁੱਪ ਕਰਕੇ ਪੀ ਜਾ।"

ਮੁਸ਼ਤਾਕ ਮਲਿਕ ਚੋਰੀ ਚੋਰੀ ਪੀ ਲੈਂਦਾ ਸੀ। ਉਸ ਨੇ ਇਕ ਵਾਰ ਆਪਣੀ ਬੀਵੀ ਵਲ ਦੇਖਿਆ ਤੇ ਪੈੱਗ ਚੁੱਕ ਲਿਆ। ਖਾਲੀ ਗਲਾਸ ਇਕ ਪਾਸੇ ਰੱਖਦਾ ਬੋਲਿਆ,

"ਕੁੰਦਨ, ਮੇਰੇ ਸਕੇ ਭਰਾ! ਮੈਂ ਤੇਰੀ ਹੁਣ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਲੈਂਨਾ, ਮੈਂ ਕਸਮ ਖਾਨਾਂ ਕਿ ਤੈਨੂੰ ਬਹੁਤ ਜਲਦ ਠੀਕ ਕਰ ਦੇਵਾਂਗਾ, ਫੇਰ ਏਹਨਾਂ ਲੋਕਾਂ ਦੇ ਮੂੰਹ ਤੇ ਮਾਰਾਂਗਾ ਕਿ ਤੁਸੀਂ ਕੁੰਦਨ ਦੇ ਵੱਡੇ ਦੋਸਤ-ਰਿਸ਼ਤੇਦਾਰ ਬਣੇ ਫਿਰਦੇ ਓ, ਤੁਸੀਂ ਮਹਾਂਘਟੀਆ ਲੋਕ ਓ!"

"ਬਿਲਕੁਲ ਮੁਸ਼ਤਾਕ, ਇਹ ਬਹੁਤ ਘਟੀਆ ਲੋਕ ਨੇ, ਮੈਂ ਇਹਨਾਂ ਵਿਚ ਰਹਿਣਾ ਹੀ ਨਹੀਂ ਚਾਹੁੰਦਾ। ਮੈਂ ਇਹਨਾਂ ਸਭ ਨੂੰ ਨਫਰਤ ਕਰਦਾਂ!"

"ਕੁੰਦਨ, ਮੈਂ ਇਕ ਸਲਾਹ ਦੇਵਾਂ, ਤੂੰ ਚੁੱਪ ਕਰਕੇ ਮੁਸਲਮਾਨ ਬਣ ਜਾ।"

"ਮੇਰੇ ਭਰਾ, ਮੈਨੂੰ ਏਸ ਇਕੱਲ ਤੋਂ ਬਚਾ ਲੈ, ਜਿਤਰਾਂ ਕਹੇਂਗਾ ਕਰਾਂਗਾ, ਮੁਸਲਮਾਨ ਵੀ ਬਣ ਜਾਵਾਂਗਾ, ਏਹ ਸਾਲ਼ੇ ਬੈਹੜਿਆਂ ਦੇ ਘਟੀਆ ਲੋਕ, ਇਹਨਾਂ ਵਿਚ ਮੈਂ ਰਹਿਣਾ ਈ ਨਹੀਂ।"

ਰੋਂਦਾ ਹੋਇਆ ਕੁੰਦਨ ਆਪਣਾ ਨੱਕ ਵੀ ਪੂੰਝਦਾ ਜਾ ਰਿਹਾ ਸੀ। ਉਹ ਦੋ ਘੰਟੇ ਕੁੰਦਨ ਕੋਲ ਬੈਠੇ ਰਹੇ। ਕੁੰਦਨ ਨੂੰ ਮੁਸਲਮਾਨ ਬਣਾਉਣ ਲਈ ਤਿਆਰ ਕਰਦੇ ਰਹੇ। ਕੁੰਦਨ ਤਾਂ ਪਹਿਲਾਂ ਹੀ ਜਿਵੇਂ ਚੋਰ ਨਾਲੋਂ ਪੰਡ ਕਾਹਲੀ ਵਾਂਗ ਹੋਇਆ ਪਿਆ ਸੀ। ਉਸ ਨੂੰ ਆਪਣੇ ਆਲੇ-ਦੁਆਲੇ ਦਾ ਹਰ ਬੰਦਾ ਦੁਸ਼ਮਣ ਜਾਪ ਰਿਹਾ ਸੀ। ਤੁਰਨ ਲਗਿਆ ਮੁਸ਼ਤਾਕ ਮਲਿਕ ਬੋਲਿਆ,

"ਮੈਂ ਮੌਲਵੀ ਨਾਲ ਗੱਲ ਕਰ ਰੱਖਾਂਗਾ, ਅਸੀਂ ਕੱਲ ਨੂੰ ਆਵਾਂਗੇ, ਤੈਨੂੰ ਪੂਰੀ ਇੱਜ਼ਤ ਨਾਲ ਲੈ ਕੇ ਜਾਵਾਂਗੇ, ਦੇਖੀਂ ਤੈਨੂੰ ਸਾਡੇ ਮੁਆਸ਼ਰੇ ਵਿਚ ਕਿੰਨਾ ਮੋਹ ਮਿਲ਼ੇਗਾ, ਕਿੰਨੀ ਰਿਸਪੈਕਟ ਮਿਲੇਗੀ!"

"ਮੇਰੇ ਸਕੇ ਭਰਾ, ਮੈਂ ਇਹੋ ਚਾਹੁੰਨਾਂ, ਮੈਂ ਇਥੋਂ ਕਿਤੇ ਦੂਰ ਚਲੇ ਜਾਣਾ ਚਾਹੁੰਨਾਂ। ਮੈਨੂੰ ਇੱਜ਼ਤ ਦੀ ਜ਼ਿੰਦਗੀ ਚਾਹੀਦੀ ਏ, ਇਸ ਦੇ ਬਦਲੇ ਮੈਨੂੰ ਮੁਸਲਮਾਨ ਬਣਨਾ ਵੀ ਮਨਜ਼ੂਰ ਏ।"

ਕੁੰਦਨ ਨੇ ਆਖਿਆ। ਮੁਸ਼ਤਾਕ ਤੇ ਰੇਹਾਨਾ ਅਗਲੇ ਦਿਨ ਆਉਣ ਦਾ ਵਾਅਦਾ ਕਰਕੇ ਚਲੇ ਗਏ। ਕੁੰਦਨ ਸੈਟੀ ਤੇ ਹੀ ਸੌਂ ਗਿਆ। ਤਿੰਨ ਕੁ ਘੰਟੇ ਸੌਂ ਕੇ ਉਠਿਆ ਤਾਂ ਉਸ ਦਾ ਨਸ਼ਾ ਉਤਰ ਚੁੱਕਿਆ ਸੀ। ਉਸ ਨੇ ਹੌਲੀ ਹੌਲੀ ਬਾਥਰੂਮ ਵਿਚ ਜਾ ਕੇ ਮੂੰਹ ਉਪਰ ਪਾਣੀ ਦੇ ਛਿੱਟੇ ਮਾਰੇ। ਉਸ ਨੇ ਇਕ ਵਾਰ ਫਿਰ ਸਾਰੀ ਸਥਿਤੀ ਬਾਰੇ ਸੋਚਿਆ ਤੇ ਮੋਹਣੀ ਨੂੰ ਫੋਨ ਘੁਮਾ ਲਿਆ। ਉਸ ਨੇ ਕਿਹਾ,

"ਮੋਹਣੀ, ਏਸ ਵੇਲੇ ਮੈਂ ਬਿਲਕੁਲ ਹੋਸ਼-ਹਵਾਸ ਵਿਚ ਆਂ ਤੇ ਇਕ ਵਾਰ ਫਿਰ ਦਿਲ ਦੀ ਗੱਲ ਕਹਿਣੀ ਚਾਹੁੰਨਾ।"

"ਕੁੰਦਨ ਜੀ, ਤੁਸੀਂ ਸਦਾ ਹੀ ਦਿਲ ਦੀ ਗੱਲ ਕਹਿੰਦੇ ਓ ਪਰ ਮੈਂ ਨਹੀਂ ਆ ਸਕਦੀ। ਮੈਂ ਜਿੰਨਾ ਕੁ ਨਰਕ ਭੋਗਣਾ ਸੀ ਭੋਗ ਚੁੱਕੀ ਆਂ, ਹੋਰ ਨਰਕ ਮੇਰੇ ਵੱਸ ਵਿਚ ਨਹੀਂ।"

"ਮੋਹਣੀ, ਮੈਂ ਇਸ ਵੇਲੇ ਅਪਾਹਜ ਦੀ ਜ਼ਿੰਦਗੀ ਜੀ ਰਿਹਾਂ, ਪਲੀਜ਼ ਆ ਜਾ। ਰਜਨੀ ਬਣ ਕੇ ਆ ਜਾ। ਰਜਨੀ ਨੇ ਡੁੱਡੇ ਨਾਲ ਵਿਆਹ ਕਰ ਲਿਆ ਸੀ ਤੇ ਉਹਦੀ ਸੇਵਾ ਵਿਚ ਰੁੱਝ ਗਈ ਸੀ। ਮੇਰੀ ਰਜਨੀ, ਪਲੀਜ਼ ਆ ਜਾ...।"

ਆਖਦਾ ਉਹ ਰੋਣ ਲੱਗਿਆ ਪਰ ਰਜਨੀ ਨੇ ਫੋਨ ਰੱਖ ਦਿਤਾ। ਅਜਿਹੇ ਵਾਸਤੇ ਉਹ ਪਹਿਲੀ ਵਾਰ ਨਹੀਂ ਸੀ ਪਾ ਰਿਹਾ।

ਅਗਲੇ ਦਿਨ ਮੁਸ਼ਤਾਕ ਮਲਿਕ ਤੇ ਰੇਹਾਨਾ ਦੁਪਿਹਰ ਤੋਂ ਬਾਅਦ ਆ ਗਏ। ਉਹ ਸਾਰਾ ਇੰਤਜ਼ਾਮ ਕਰ ਆਏ ਸਨ। ਕਿਸੇ ਮੌਲਵੀ ਦਾ ਇੰਤਜ਼ਾਮ ਵੀ ਕਰ ਆਏ ਸਨ ਤੇ ਆਪਣੇ ਇਲਾਕੇ ਦੇ ਕੁਝ ਮੋਹਤਵਾਰ ਬੰਦਿਆਂ ਦਾ ਵੀ। ਉਹ ਸਭ ਨੂੰ ਕੁੰਦਨ ਨੂੰ ਲੈ ਕੇ ਵਾਪਸ ਪੁੱਜਣ ਦਾ ਸਮਾਂ ਵੀ ਦੇ ਆਏ ਸਨ। ਉਹਨਾਂ ਨੂੰ ਪਤਾ ਸੀ ਕਿ ਕੁੰਦਨ ਕੋਈ ਆਮ ਵਿਅਕਤੀ ਨਹੀਂ ਸੀ। ਐਡੇ ਨਾਮੀ ਲੇਖਕ ਨੂੰ ਮੁਸਲਮਾਨ ਬਣਾਉਣ ਨਾਲ ਮੁਸ਼ਤਾਕ ਮਲਿਕ ਦਾ ਆਪਣੇ ਲੋਕਾਂ ਵਿਚ ਰੁਤਬਾ ਵੱਡਾ ਹੋਣਾ ਸੀ। ਉਹ ਪੁੱਜੇ ਤਾਂ ਕੁੰਦਨ ਸ਼ਰਾਬ ਨਾਲ ਰੱਜਿਆ ਬੈਠਾ ਸੀ। ਉਹ ਮੁਸ਼ਤਾਕ ਨੂੰ ਜੱਫੀ ਪਾ ਕੇ ਮਿਲਿਆ ਜਿਵੇਂ ਕੋਈ ਦੇਰ ਦਾ ਵਿਛੜਿਆ ਹੋਵੇ। ਉਸ ਨੇ ਰੇਹਾਨਾ ਦੇ ਸਿਰ ਤੇ ਪਿਆਰ ਭਰਿਆ ਹੱਥ ਫੇਰਿਆ। ਮੁਸ਼ਤਾਕ ਬੋਲਿਆ,

"ਮੈਂ ਤੇਰੇ ਲਈ ਨਵੀਂ-ਨਿਕੋਰ ਰਜਾਈ ਲਿਆਇਆਂ, ਨਵੇਂ ਕਪੜੇ ਵੀ, ਨਵਾਂ ਸਲਵਾਰ ਸੂਟ ਲਿਆਇਆਂ ਜਿਹੜਾ ਤੂੰ ਕਲਮਾਂ ਪੜ੍ਹਨ ਸਮੇਂ ਪਾਉਣਾ ਏਂ।"

"ਮੁਸ਼ਤਾਕ, ਥੈਂਕਿਊ ਤੇਰੇ ਪਿਆਰ ਦਾ, ਮੈਨੂੰ ਪਤਾ ਸੀ ਤੂੰ ਈ ਮੇਰੀ ਧਿਰ ਬਣੇਗਾ, ਮੈਂ ਡਾਕਟਰ ਕੁੰਦਨ ਸਿੰਘ ਕੁੰਦਨ ਬੰਦਾ ਕੁ ਬੰਦਾ ਪੱਛਾਣ ਲੈਨਾਂ। ਮੇਰੇ ਸਕੇ ਭਰਾ, ਜਿਤਰਾਂ ਤੂੰ ਅੱਜ ਮੇਰੇ ਕੰਮ ਆਇਆਂ ਜੇ ਕਦੇ ਮੌਕਾ ਮਿਲਿਆ ਤਾਂ ਮੈਂ ਵੀ ਤੇਰੇ ਕੰਮ ਆਵਾਂਗਾ, ਤੇਰੇ ਲਈ ਮੇਰੀ ਜਾਨ ਹਾਜ਼ਰ ਹੋਵੇਗੀ।"

"ਕੁੰਦਨ, ਤੂੰ ਏਹ ਸੋਚ ਕਿ ਮੁਸਲਮਾਨ ਬਣ ਕੇ ਤੂੰ ਨਾਂ ਕਿਹੜਾ ਰੱਖਣਾ ਏ ਜਾਂ ਫੇਰ ਮੌਲਵੀ ਹੀ ਰੱਖ ਦੇਵੇ?"

"ਮੈਂ ਆਪਣਾ ਨਾਂ ਰੱਖਣਾ ਏਂ ਮੁਹੰਮਦ ਅਲੀ! ਵੈਸੇ ਮੁਸ਼ਤਾਕ ਮੇਰੀ ਸੁੰਨਤ ਹੋ ਚੁੱਕੀ ਏ।"

"ਅੱਛਾ!"

"ਹਾਂ, ਤੇਰੀ ਕਸਮ, ਮੈਂ ਜਮਾਂਦਰੂ ਸੁੰਨੀ ਆਂ, ਆਹ ਲੈ ਮੈਂ ਦਿਖਾਉਨਾਂ।"

ਆਖਦਿਆਂ ਉਸ ਨੇ ਆਪਣੀ ਟਰਾਊਜ਼ਰ ਦੀ ਜ਼ਿੱਪ ਨੂੰ ਹੱਥ ਪਾ ਲਿਆ। ਰੇਹਾਨਾ ਸ਼ਰਮਾਉਣ ਲੱਗੀ। ਕੁੰਦਨ ਨੂੰ ਵੀ ਉਸ ਦੇ ਕੋਲ ਬੈਠੀ ਹੋਣ ਦਾ ਅਹਿਸਾਸ ਹੋ ਗਿਆ, ਤੇ ਬੋਲਿਆ,

"ਤੂੰ ਭੈਣਾਂ, ਦੂਜੇ ਕਮਰੇ ਵਿਚ ਚਲੇ ਜਾਹ ਜ਼ਰਾ!"

ਰੇਹਾਨਾ ਉਠ ਕੇ ਜਾਣ ਲਗੀ ਤਾਂ ਮੁਸ਼ਤਾਕ ਕਹਿਣ ਲੱਗਿਆ,

"ਕੋਈ ਗੱਲ ਨਹੀਂ ਕੁੰਦਨ, ਤੂੰ ਏਹਦਾ ਫਿਕਰ ਨਾ ਕਰ, ਏਹ ਮੌਲਵੀ ਆਪੇ ਦੇਖ ਲਵੇਗਾ, ਜੋ ਲੋੜ ਹੋਈ ਉਹੀ ਕਰੇਗਾ, ਚੱਲ ਉਠ ਹੁਣ ਆਪਾਂ ਚੱਲੀਏ।"

ਕੁੰਦਨ ਨੇ ਬੋਤਲ ਚੁੱਕ ਕੇ ਇਕ-ਇਕ ਪਟਿਆਲਾ ਸ਼ਾਹੀ ਪਾਇਆ। ਰੇਹਾਨਾ ਬੋਲੀ,

"ਵੀਰੇ, ਏਹ ਤਾਂ ਤੈਨੂੰ ਸ਼ਰਾਬ ਛੱਡਣੀ ਪੈਸੀ!"

"ਭੈਣਾਂ, ਅੱਜ ਦਾ ਦਿਨ ਈ ਏ, ਜਦ ਮੈਂ ਮੁਸਲਮਾਨ ਈ ਬਣ ਗਿਆ ਤਾਂ ਫੇਰ ਕਿਹਨੇ ਪੀਣੀ ਏਂ!"

ਮਸ਼ਤਾਕ ਨੇ ਕਾਹਲੀ ਨਾਲ ਆਪਣਾ ਪੈੱਗ ਪੀਤਾ ਤੇ ਕੁੰਦਨ ਨੂੰ ਉਠਣ ਲਈ ਕਹਿਣ ਲੱਗਿਆ। ਕੁੰਦਨ ਨੇ ਇਕ ਹੋਰ ਪੈੱਗ ਪਾ ਲਿਆ ਤੇ ਬੋਲਿਆ,

"ਮੁਸ਼ਤਾਕ ਮਲਿਕ, ਤੂੰ ਸੱਚ ਅਜ ਮੇਰਾ ਸਕਾ ਭਰਾ ਬਣ ਕੇ ਦਿਖਾ ਦਿਤਾ, ਬਸ, ਆਹੋ ਇਕ ਪੈੱਗ ਏ!"

ਮੁਸ਼ਤਾਕ ਤੇ ਰੇਹਾਨਾ ਇਕ ਦੂਜੇ ਵਲ ਦੇਖਦੇ ਜਾ ਰਹੇ ਸਨ। ਮੁਸ਼ਤਾਕ ਰਹਿ ਰਹਿ ਕੇ ਘੜੀ ਉਪਰ ਵੀ ਨਜ਼ਰ ਰੱਖ ਰਿਹਾ ਸੀ। ਉਸ ਨੂੰ ਪਤਾ ਸੀ ਪਿੱਛੇ ਮੌਲਵੀ ਤੇ ਹੋਰ ਬੰਦੇ ਉਹਨਾਂ ਨੂੰ ਉਡੀਕ ਰਹੇ ਸਨ। ਮੁਸ਼ਤਾਕ ਨੇ ਕੁੰਦਨ ਦੇ ਜੁੱਤੀ ਪੁਆਈ। ਉਹ ਸਿਰ ਤੇ ਪੱਗ ਰੱਖਣ ਲੱਗਿਆ ਤਾਂ ਮੁਸ਼ਤਾਕ ਬੋਲਿਆ,

"ਏਹਦੀ ਹੁਣ ਕੀ ਲੋੜ ਏ!"

"ਫੇਰ ਵੀ ਚੰਗੀ ਹੁੰਦੀ ਏ ਯਾਰ!"

ਕੁੰਦਨ ਨੇ ਆਖਿਆ ਤੇ ਇਕ ਪੈੱਗ ਹੋਰ ਪਾਉਣ ਲੱਗਿਆ। ਮੁਸ਼ਤਾਕ ਮਲਿਕ ਘੜੀ ਦੇਖਦਾ ਗੁੱਸੇ ਵਿਚ ਆਇਆ ਖੜਿਆ ਸੀ। ਉਸ ਨੇ ਕਿਹਾ,

"ਯਾਰ, ਮੁਆਸ਼ਰੇ ਦੇ ਬਹੁਤ ਸਾਰੇ ਮੋਹਤਬਾਰ ਲੋਕ ਮਸੀਤ ਵਿਚ ਬੈਠੇ ਆਪਾਂ ਨੂੰ ਉਡੀਕ ਰਹੇ ਨੇ। ਏਵੇਂ ਸ਼ਰਾਬੀ ਹੋਵੇਂਗਾ ਤਾਂ ਮੇਰਾ ਮਜ਼ਾਕ ਉਡੇਗਾ, ਮੇਰੀ ਬੇਇਜ਼ਤੀ ਹੋਸੀ! ...ਮੇਰੇ ਭਰਾ, ਪਲੀਜ਼ ਜਲਦੀ ਕਰ।"

"ਮੁਸ਼ਤਾਕ, ਮੈਂ ਤੇਰਾ ਸਕਾ ਭਰਾ ਭਲਾ ਤੇਰੀ ਕਿਤਰਾਂ ਬੇਇਜ਼ਤੀ ਹੋਣ ਦੇਵਾਂਗਾ।"

"ਚੱਲ ਜਲਦੀ ਉਠ ਫੇਰ।"

ਆਖ ਕੇ ਉਸ ਨੇ ਕੁੰਦਨ ਨੂੰ ਬਾਹੋਂ ਫੜ ਕੇ ਖੜਾ ਕਰ ਲਿਆ ਤੇ ਉਸ ਨੂੰ ਬੈਸਾਖੀਆਂ ਫੜਾ ਦਿਤੀਆਂ। ਉਹ ਪਤੀ-ਪਤਨੀ ਕੁੰਦਨ ਨੂੰ ਲੈ ਤੁਰੇ। ਉਸੇ ਵੇਲੇ ਅਚਾਨਕ ਘਰ ਦੀ ਡੋਰ ਬੈੱਲ ਹੋਈ। ਕੁੰਦਨ ਨੇ ਅੱਗੇ ਹੋ ਕੇ ਦਰਵਾਜ਼ਾ ਖੋਹਲਿਆ। ਦਰਵਾਜ਼ੇ ਵਿਚ ਮੋਹਣੀ ਆਪਣਾ ਬੈਗ ਲਈ ਖੜੀ ਸੀ।

## 38-ਰਜਨੀ

ਮੋਹਣੀ ਸੱਚ ਹੀ ਰਜਨੀ ਬਣ ਕੇ ਬਹੁੜੀ। ਉਸ ਨੇ ਕੁੰਦਨ ਦੇ ਸਾਰੇ ਜ਼ਖਮਾਂ ਤੇ ਦਵਾਈ ਲਗਾਈ ਤੇ ਉਸ ਨੂੰ ਸੈਟੀ ਉਪਰ ਹੀ ਸੌਂ ਜਾਣ ਵਿਚ ਮੱਦਦ ਕਰਨ ਲੱਗੀ।...

ਉਸ ਨੂੰ ਦੇਖ ਕੇ ਮੁਸ਼ਤਾਕ ਮਲਿਕ ਤੇ ਰੇਹਾਨਾ ਦੇ ਜਿਵੇਂ ਡੌਰ ਭੌਰ ਉਡ ਗਏ ਹੋਣ। ਕੁੰਦਨ ਮੋਹਣੀ ਦੇ ਗਲ਼ ਲੱਗ ਰੋਣ ਲਗਿਆ ਤੇ ਫਿਰ ਮੁਸ਼ਤਾਕ ਨੂੰ ਬੋਲਿਆ,

"ਓ, ਮੇਰੇ ਸਕੇ ਭਰਾ, ਦੇਖ ਮੇਰੀ ਰਜਨੀ ਆ ਗਈ! ਓ ਭਰਾ, ਤੂੰ ਬਹੁਤ ਹੀ ਕਿਸਮਤ ਵਾਲਾ ਏਂ, ਤੂੰ ਮੇਰੇ ਘਰ ਆਇਆ ਤਾਂ ਮੇਰਾ ਘਰ ਵਸਦਾ ਹੋ ਗਿਆ, ਦੇਖ ਕੀ ਕਰਾਮਾਤ ਹੋ ਗਈ! ...ਮੇਰੀ ਵਾਈਫ ਘਰ ਆ ਗਈ, ਮੇਰੀ ਰਜਨੀ! ...ਹੁਣ ਮੈਨੂੰ ਦੁਨੀਆਂ ਵਿਚ ਕੁਝ ਨਹੀਂ ਚਾਹੀਦਾ, ਥੈਂਕਿਊ ਮੋਹਣੀ!"

ਮੁਸ਼ਤਾਕ ਦਾ ਸਬਰ ਦਾ ਪਿਆਲਾ ਉਛਲ ਪਿਆ। ਉਹ ਕਹਿਣ ਲੱਗਿਆ,

"ਕੁੰਦਨ, ਚੱਲ ਚੱਲੀਏ, ਬਹੁਤ ਟਾਈਮ ਹੋ ਗਿਆ, ਲੋਕ ਸਾਨੂੰ ਉਡੀਕਦੇ ਹੋਣਗੇ।"

"ਮੁਸ਼ਤਾਕ, ਮੇਰੇ ਸਕੇ ਭਰਾ, ਮੈਨੂੰ ਹੁਣ ਕਿਸੇ ਦੀ ਉਡੀਕ ਦੀ ਲੋੜ ਨਹੀਂ, ਜਿਹੜੇ ਉਡੀਕਦੇ ਹੋਣਗੇ ਉਹਨਾਂ ਨੂੰ ਉਡੀਕੀ ਜਾਣ ਦੇ, ਮੇਰੀ ਵਾਈਫ ਆ ਗਈ, ਹੁਣ ਮੈਨੂੰ ਕਿਸੇ ਦੀ ਲੋੜ ਨਹੀਂ।"

"ਕੁੰਦਨ, ਚੱਲ ਮੇਰੇ ਭਰਾ, ਤੂੰ ਮੇਰੇ ਨਾਲ ਜਾਣ ਦਾ ਵਾਅਦਾ ਕੀਤਾ ਹੋਇਆ ਏ।"

"ਮੁਸ਼ਤਾਕ, ਹੁਣ ਤਾਂ ਮੌਤ ਵੀ ਆ ਜਾਵੇ ਤਾਂ ਮੈਂ ਕਿਤੇ ਨਹੀਂ ਜਾਣਾ, ...ਤੂੰ ਖੁਸ਼ ਹੋ ਕਿ ਤੇਰੇ ਭਰਾ ਦਾ ਘਰ ਮੁੜ ਕੇ ਵਸ ਗਿਆ, ਆ ਤੈਨੂੰ ਇਕ ਪੈੱਗ ਹੋਰ ਪਾਵਾਂ।"

"ਕੁੰਦਨ, ਅਸੀਂ ਪਾਗਲ ਆਂ ਜਿਹੜੇ ਤੇਰੇ ਮਗਰ ਤੁਰੇ ਫਿਰਦੇ ਆਂ, ਅਸੀਂ ਸਵੇਰੇ ਦੇ ਆਏ ਖੜੇ ਆਂ, ਉਧਰ ਅਸੀਂ ਲੋਕਾਂ ਨੂੰ ਹੁਣ ਕੀ ਮੂੰਹ ਦਿਖਾਵਾਂਗੇ?"

"ਇਹ ਸਾਲ਼ੇ ਬੈਹੜਿਆਂ ਦੇ ਲੋਕ ਕੌਣ ਹੁੰਦੇ ਨੇ, ਆਹ ਦੇਖ ਤੇਰਾ ਭਰਾ ਹੁਣ ਜੀਉਂਦਿਆਂ ਵਿਚ ਹੋ ਗਿਆ!"

"ਜਾਣੀ ਕਿ ਹੁਣ ਤੂੰ ਸਾਡੇ ਨਾਲ ਨਹੀਂ ਜਾਣਾਂ?"

"ਹੁਣ ਤਾਂ ਮੌਤ ਵੀ ਆ ਜਾਵੇ ਤਾਂ ਕਹਿ ਦੇਆਂਗਾ ਕਿ ਕੱਲ ਆਈਂ!"

"ਜਿਹੜਾ ਤੂੰ ਵਾਅਦਾ ਕੀਤਾ ਸੀ ਸਭ ਝੂਠਾ ਸੀ?"

"ਮੁਸ਼ਤਾਕ, ਮੇਰੇ ਸਕੇ ਭਰਾ, ਕਿਉਂ ਖਫਾ ਹੋਈ ਜਾਨਾਂ, ਇਕ ਪੈੱਗ ਪੀ!"

"ਕੁੰਦਨ, ਤੂੰ ਤੇ ਯਾਰ ਬਹੁਤ ਝੂਠਾ ਬੰਦਾ ਏਂ, ਐਵੇਂ ਤਾਂ ਨਹੀਂ ਲੋਕ ਤੈਨੂੰ ਨਫਰਤ ਕਰਦੇ!"

"ਓ ਸਾਲ਼ਿਆ ਬੈਹੜਿਆਂ ਦਿਆ ਮੁਸ਼ਤਾਕ, ਯਾਰ ਤੂੰ ਤਾਂ ਗੁੱਸਾ ਕਰ ਗਿਆਂ, ਜੇ ਪੀਣੀ ਆਂ ਬਹਿ ਜਾ, ਨਹੀਂ ਤਾਂ ਹੁਣ ਤੂੰ ਜਾਹ, ਮੈਂ ਆਪਣੀ ਵਾਈਫ ਨਾਲ ਵੀ ਦੋ ਗੱਲਾਂ ਕਰਨੀਆਂ।"

ਕੁੰਦਨ ਨੇ ਕਿਹਾ। ਮੁਸ਼ਤਾਕ ਬੁੜ-ਬੁੜ ਕਰਨ ਲੱਗਿਆ। ਰੇਹਾਨਾ ਉਸ ਨੂੰ ਬਾਹੋਂ ਫੜ ਕੇ ਬਾਰਹ ਨੂੰ ਖਿੱਚਣ ਲੱਗੀ। ਮੁਸ਼ਤਾਕ ਬੋਲਿਆ,

"ਕੁੰਦਨ, ਤੂੰ ਬਹੁਤ ਘਟੀਆ ਬੰਦਾ ਏਂ, ਨਿਹਾਇਤ ਘਟੀਆ!"

"ਕਿਉਂ, ਮੈਂ ਤੇਰੀ ਭੈਣ ਕੱਢ ਲਈ?"

ਮੁਸ਼ਤਾਕ ਲੜਨ ਲਈ ਅੱਗੇ ਵਧਿਆ। ਕੁੰਦਨ ਨੇ ਵੀ ਉਸ ਵੱਲ ਆਪਣੀ ਵੈਸਾਖੀ ਉਲਾਰੀ ਤੇ ਉੱਚੀ ਅਵਾਜ਼ ਵਿਚ ਬੋਲਿਆ,

"ਮੁਸ਼ਤਾਕ, ਮੇਰੇ ਘਰੋਂ ਨਿਕਲ ਜਾਹ, ਕਮੀਨੇ!"

ਮੁਸ਼ਤਾਕ ਨੂੰ ਰੇਹਾਨਾ ਖਿੱਚਦੀ ਹੋਈ ਲੈ ਗਈ ਪਰ ਉਹ ਨਾਲ ਦੀ ਨਾਲ ਗਾਲ੍ਹਾਂ ਵੀ ਕੱਢਦੀ ਜਾ ਰਹੀ ਸੀ।

ਉਸ ਦਿਨ ਤੋਂ ਬਾਅਦ ਮੁਸ਼ਤਾਕ ਤੇ ਕੁੰਦਨ ਫੋਨਾਂ ਉਪਰ ਕਈ ਦਿਨ ਤਕ ਆਪਸ ਵਿਚ ਗਾਲੀ-ਗਲੋਚ ਕਰਦੇ ਰਹੇ। ਰੇਹਾਨਾ ਨੇ ਵੀ ਦੋ ਵਾਰ ਕੁੰਦਨ ਨੂੰ ਫੋਨ ਉਪਰ ਗੰਦੀਆਂ-ਗੰਦੀਆਂ ਗਾਲ੍ਹਾਂ ਕੱਢੀਆਂ ਪਰ ਕੁੰਦਨ ਨੂੰ ਇਹਨਾਂ ਗਾਲ੍ਹਾਂ ਨਾਲੋਂ ਮੋਹਣੀ ਦੇ ਆ ਜਾਣ ਦੀ ਜ਼ਿਆਦਾ ਖੁਸ਼ੀ ਸੀ।

ਮੋਹਣੀ ਦੇ ਵਾਪਸ ਆ ਜਾਣ ਦੀ ਖ਼ਬਰ ਸਾਹਿਤਕ ਹਲਕਿਆਂ ਵਿਚ ਇਕ ਦਮ ਫੈਲ ਗਈ। ਸਭ ਨੇ ਇਸ ਖ਼ਬਰ ਦਾ ਸਵਾਗਤ ਕੀਤਾ। ਜੋਗੇਂਦਰ ਤਾਂ ਫੋਨ ਕਰਕੇ ਉਹਨਾਂ ਨੂੰ ਮਿਲਣ ਵੀ ਚਲੇ ਗਿਆ। ਕੁੰਦਨ ਬਹੁਤ ਖੁਸ਼ ਸੀ। ਜੋਗੇਂਦਰ ਨੇ ਆਖਿਆ,

"ਇਸੇ ਖੁਸ਼ੀ ਵਿਚ ਕਿਸੇ ਦਿਨ ਤੁਸੀਂ ਸਾਡੇ ਘਰ ਰੋਟੀ ਖਾਣ ਆਓ, ਚੰਗਾ ਲਗੇਗਾ।"

"ਕਿਉਂ ਨਹੀਂ!"

"ਤੁਹਾਨੂੰ ਇਕੱਠਿਆਂ ਨੂੰ ਦੇਖ ਕੇ ਮਨ ਬਹੁਤ ਖੁਸ਼ ਐ।"

"ਛੋਟੇ ਭਾਊ, ਅਸੀਂ ਹੁਣ ਮੈਚੁਓਰ ਪੀਪਲ ਆਂ, ਬੈਠ ਕੇ ਆਪਣੇ ਮਸਲਿਆਂ ਦੇ ਹੱਲ ਲੱਭ ਸਕਦੇ ਆਂ, ਫੇਰ ਲੜ੍ਹਨਾ ਕਿਹੜੀ ਗੱਲੋਂ, ਅਸੀਂ ਫੈਸਲਾ ਕਰ ਲਿਆ ਕਿ ਆਹ ਘਰ ਵੇਚ ਕੇ ਅਸੀਂ ਵਿਲਨਹਾਲ ਚਲੇ ਜਾਣਾ।"

"ਘਰ ਨਾ ਵੇਚੋ, ਇਕ ਵਾਰ ਲੰਡਨ ਵਿਚੋਂ ਚਲੇ ਗਏ ਤਾਂ ਮੁੜ ਲੰਡਨ ਸੈੱਟਲ ਹੋਣਾ ਮੁਸ਼ਕਲ ਹੋ ਜਾਂਦੈ।"

"ਪਰ ਅਸੀਂ ਮੁੜ ਕੇ ਲੰਡਨ ਕਿਉਂ ਸੈੱਟਲ ਹੋਣਾਂ, ਮੋਹਣੀ ਦੀ ਉਥੇ ਜੌਬ ਏ, ਲਿਖਾਰੀ ਸਭਾ ਪਹਿਲਾਂ ਹੀ ਹੈਗੀ ਏ, ਫਿਰ ਨਿਰਮਲ ਨਾਕਸ ਵਰਗਾ ਨਫੀਸ ਬੰਦਾ ਉਸ ਸ਼ਹਿਰ ਰਹਿੰਦਾ ਏ, ਹੋਰ ਕੀ ਚਾਹੀਦਾ ਏ। ...ਤੁਸੀਂ ਲੰਡਨ ਪ੍ਰੋਗਰਾਮ ਕਰਾਓ, ਅਸੀਂ ਆਵਾਂਗੇ, ਆ ਕੇ ਪ੍ਰਧਾਨਗੀਆਂ ਕਰਾਂਗੇ, ਫਿਕਰ ਕਾਹਦਾ!"

"ਉਹ ਤਾਂ ਠੀਕ ਐ, ਮੈਡਮ ਕੋਲ ਉਥੇ ਘਰ ਤਾਂ ਹੈਗਾ ਈ ਐ, ਏਹਨੂੰ ਕਿਰਾਏ 'ਤੇ ਦੇ ਦਿਓ।"

"ਓਹ ਸ਼ੇਅਰ ਨਹੀਂ ਸੁਣਿਆਂ ਜਿਹਦੇ ਵਿਚ ਏ ਕਿ ਦੂਸਰੇ ਕਿਨਾਰੇ ਪਹੁੰਚ ਕਰ ਜਲਾ ਦੀ ਹਮ ਨੇ ਕਸ਼ਤੀਆਂ..., ਅਜਿਹਾ ਕੁਝ ਸ਼ੇਅਰ ਏ, ਬਸ ਉਵੇਂ ਹੀ ਅਸੀਂ ਕਰਨਾ ਏ, ਵਾਪਸ ਮੁੜਨ ਦਾ ਕੋਈ ਰਾਹ ਨਹੀਂ ਛੱਡਣਾ, ਪਿਛਲ-ਝਾਕ ਨਹੀਂ ਰੱਖਣੀ, ਹੁਣ ਵਿਲਨਹਾਲ; ਜ਼ਿੰਦਾਬਾਦ!"

ਕੁੰਦਨ ਖੁਸ਼ੀ ਨਾਲ ਦੱਸ ਰਿਹਾ ਸੀ। ਮੋਹਣੀ ਵੀ ਖੁਸ਼ ਸੀ। ਲੱਗਦਾ ਹੀ ਨਹੀਂ ਸੀ ਕਿ ਉਹ ਏਨੀ ਦੇਰ ਅਲੱਗ ਰਹੇ ਹੋਣਗੇ। ਹੁਣ ਮੋਹਣੀ ਨੇ ਵੀ ਹਰ ਤਰ੍ਹਾਂ ਨਾਲ ਸਮਝੌਤਾ ਕਰ ਲਿਆ ਸੀ। ਉਸ ਨੂੰ ਨਾ ਕੁੰਦਨ ਦੀ ਸ਼ਰਾਬ ਬੁਰੀ ਲੱਗਦੀ ਤੇ ਨਾ ਹੀ ਸਿਗਰਟਾਂ।

ਇਕ ਦਿਨ ਕੁਝ ਨਸ਼ੇ ਵਿਚ ਆਏ ਕੁੰਦਨ ਨੇ ਮੋਹਣੀ ਨੂੰ ਕਿਹਾ,

"ਏਸ ਸਾਲ਼ੇ ਬੈਹੜਿਆਂ ਦੇ ਨੇ ਵੀ ਹੁਣ ਨਾਵਲ ਲਿਖ ਲਿਆ, ਮੇਰੇ ਤੋਂ ਸਿਖ ਕੇ ਮੇਰਾ ਸ਼ਰੀਕ ਬਣਦਾ ਫਿਰਦਾ!"

ਜੋਗੇਂਦਰ ਨੇ ਮੋਹਣੀ ਨੂੰ ਨਾਵਲ ਭੇਜਿਆ ਸੀ ਤੇ ਉਸ ਨੇ ਪੜ੍ਹਿਆ ਵੀ ਸੀ, ਉਸ ਨੂੰ ਪਸੰਦ ਵੀ ਆਇਆ ਸੀ। ਹੁਣ ਇਸ ਵੇਲੇ ਉਸ ਨੂੰ ਪਤਾ ਸੀ ਕਿ ਕੁੰਦਨ ਇਹ ਗੱਲ ਨਹੀਂ ਸੁਣ ਸਕੇਗਾ, ਇਸ ਲਈ ਉਹ ਚੁੱਪ ਰਹੀ। ਕੁੰਦਨ ਨੇ ਫਿਰ ਕਿਹਾ,

"ਇਹਨੇ ਮੇਰਾ ਮੁਕਾਬਲਾ ਕੀ ਕਰਨਾਂ! ...ਏਹਨੇ ਕੀ, ਡਾਕਟਰ ਕੁੰਦਨ ਸਿੰਘ ਕੁੰਦਨ ਦਾ ਮੁਕਾਬਲਾ ਕਿਹਨੇ ਕਰ ਲੈਣਾਂ?...ਹੈ ਨਈਂ ਕੋਈ ਮਾਈ ਦਾ ਲਾਲ। ਕਿਥੇ ਭੋਗਪੁਰ ਤੇ ਕਿਥੇ ਸਾਲਾ ਬੈਹੜਿਆਂ ਦਾ ਕਾਲਾ ਬਕਰਾ!"

"ਡਾਕਟਰ ਸਾਹਿਬ, ਤੁਸੀਂ ਕਿਸੇ ਬਾਰੇ ਵੱਰੀ ਨਾ ਕਰੋ ਤੇ ਚੁੱਪ ਚਾਪ ਆਪਣਾ ਕੰਮ ਕਰਦੇ ਜਾਓ, ਤੁਹਾਡਾ ਮੁਕਾਬਲਾ ਉਹੀ ਕਰੇਗਾ ਜਿਹਦੇ ਪੱਲੇ ਕੁਝ ਹੋਏਗਾ, ਸੋ ਨਾ ਤੁਹਾਡੇ ਜਿੰਨਾ ਕਿਸੇ ਦੇ ਪੱਲੇ ਹੋਵੇ ਤੇ ਨਾ ਤੁਹਾਡੀ ਬਰਾਬਰੀ ਕਰੇ!"

ਮੋਹਣੀ ਦੀ ਗੱਲ ਸੁਣ ਕੇ ਉਸ ਨੇ ਸਿਗਰਟ ਲਾ ਲਈ ਤੇ ਕੁਝ ਦੇਰ ਲਈ ਚੁੱਪ ਕਰ ਗਿਆ ਤੇ ਫਿਰ ਆਹਿਸਤੇ ਜਿਹੇ ਕਹਿਣ ਲੱਗਿਆ,

"ਅਸਲ ਵਿਚ ਮੈਨੂੰ ਖਤਰਾ ਈ ਏਸ ਕੰਜਰ ਤੋਂ ਏ, ਇਹਦੇ ਕੋਲ ਸ਼ੈਲੀ ਹੈਗੀ ਏ, ਗੱਲ ਕਹਿਣ ਦਾ ਅੰਦਾਜ਼ ਹੈਗਾ ਏ, ਟਵਿੱਸਟ ਪਾਉਣੀ ਆਉਂਦੀ ਏ। ...ਇਹੋ ਸਾਹਿਤ ਏ ਪਰ ਫੇਰ ਵੀ ਕਿਥੇ ਮੈਂ ਤੇ ਕਿਥੇ ਓਹ!"

ਫਿਰ ਇਕ ਦਿਨ ਉਹ ਜੋਗੇਂਦਰ ਦੇ ਘਰ ਰੋਟੀ ਤੇ ਆਏ। ਹਾਸਾ ਮਜ਼ਾਕ ਚੱਲਦਾ ਰਿਹਾ। ਜੋਗੇਂਦਰ ਰਸੋਈ ਵਿਚ ਗਿਆ ਤਾਂ ਉਸ ਦੀ ਪਤਨੀ ਕਹਿਣ ਲੱਗੀ,

"ਮੋਹਣੀ ਭੈਣ ਜੀ ਕਹਿ ਰਹੀ ਸੀ ਕਿ ਜੋਗੇਂਦਰ ਹਾਲੇ ਨਾਵਲ ਵਿਚ ਬੱਚਾ ਏ ਪਰ ਕੁੰਦਨ ਬਾਪ ਏ।"

"ਵਾਹ! ਬਣ ਗਈ ਗੱਲ, ਇਹੋ ਕੁੰਦਨ ਚਾਹੁੰਦਾ ਐ, ਉਹ ਆਪਣੇ ਆਪ ਨੂੰ ਬਾਪ ਮਨਾਉਣਾ ਚਾਹੁੰਦਾ ਐ।"

ਜੋਗੇਂਦਰ ਨੇ ਆਪਣੇ ਨਾਵਲ 'ਇਕ ਤਰਫਾ ਰਸਤਾ' ਦੀ ਇਕ ਕਾਪੀ ਚੁੱਕੀ। ਉਸ ਉਪਰ ਲਿਖਿਆ; 'ਨਾਵਲ ਦੇ ਬੱਚੇ ਜੋਗੇਂਦਰ ਵਲੋਂ ਨਾਵਲ ਦੇ ਬਾਪ ਡਾਕਟਰ ਕੁੰਦਨ ਨੂੰ ਪੂਰੇ ਮੋਹ ਨਾਲ' ਤੇ ਇਹ ਕਾਪੀ ਲੈ ਜਾ ਕੇ ਕੁੰਦਨ ਨੂੰ ਭੇਂਟ ਕਰ ਦਿਤੀ। ਕੁੰਦਨ ਖੁਸ਼ ਹੋ ਗਿਆ। ਇਹੋ ਉਹ ਚਾਹੁੰਦਾ ਸੀ। ਉਹ ਹਰ ਵੇਲੇ ਬਾਪ ਬਣਿਆਂ ਰਹਿਣਾ ਚਾਹੁੰਦਾ। ਜੋਗੇਂਦਰ ਦੇ ਏਨਾ ਲਿਖਣ ਨਾਲ ਉਸ ਦੀ ਕੁਝ ਤਸੱਲੀ ਹੋ ਗਈ ਪਰ ਨਾਵਲ ਦੀ ਉਸ ਨੇ ਫਿਰ ਵੀ ਕਦੇ ਤਾਰੀਫ ਨਾ ਕੀਤੀ ਬਲਕਿ ਜੋਗੇਂਦਰ ਨੂੰ ਨਾਵਲਕਾਰ ਹੀ ਨਾ ਮੰਨਿਆਂ।...

ਕੁੰਦਨ ਦੀ ਸਿਹਤ ਹੁਣ ਦਿਨੋ ਦਿਨ ਸੁਧਰ ਰਹੀ ਸੀ। ਹੁਣ ਉਹ ਮਨ ਵਲੋਂ ਵੀ ਤੰਦਰੁਸਤ ਸੀ ਤੇ ਤਨ ਵਲੋਂ ਵੀ। ਉਸ ਨੇ ਕੁਝ ਕਹਾਣੀਆਂ ਲਿਖੀਆਂ ਤੇ ਕੁਝ ਲੇਖ ਵੀ। ਕੁਝ ਗਜ਼ਲਾਂ ਵੀ ਲਿਖੀਆਂ। ਗਜ਼ਲਾਂ ਉਹ ਕਈ ਵਾਰ ਜੋਗੇਂਦਰ ਨੂੰ ਫੋਨ ਉਪਰ ਸੁਣਾਉਂਦਾ ਪਰ ਜੋਗੇਂਦਰ ਗਜ਼ਲ ਦਾ ਬੰਦਾ ਨਹੀਂ ਸੀ ਇਸ ਲਈ ਉਹ ਆਪਣੇ ਪੁਰਾਣੇ ਦੋਸਤ ਰਾਜਾ ਰਾਮ ਨੂੰ ਫੋਨ ਮਿਲਾ ਲੈਂਦਾ। ਮੋਹਣੀ ਨਾਲ ਸਾਹਿਤਕ ਵਿਚਾਰ-ਵਟਾਂਦਰੇ ਚਲਦੇ। ਕਈ ਵਾਰ ਉਹ ਲੇਖਕ ਦੋਸਤਾਂ ਨੂੰ ਮਿਲਣ ਵੀ ਨਿਕਲ ਜਾਂਦੇ। ਦੋ ਕੁ ਵਾਰ ਉਹ ਅਮਰਜੋਤ ਤੇ ਸਰਬੀ ਨੂੰ ਵੀ ਮਿਲਣ ਗਏ। ਪਾਇਲ ਮੁੜ ਕੇ ਕੁੰਦਨ ਨੂੰ ਕਾਫੀ ਦੇਰ ਤਕ ਮਿਲਣ ਨਾ ਆਈ ਪਰ ਉਹ ਕੁੰਦਨ ਨੂੰ ਫੋਨ ਜ਼ਰੂਰ ਕਰ ਲੈਂਦੀ।

ਮੋਹਣੀ ਦੀ ਨੌਕਰੀ ਵਿਲਨਹਾਲ ਹੋਣ ਕਰਕੇ ਉਹ ਛੁੱਟੀ ਵਾਲੇ ਦਿਨ ਹੀ ਲੰਡਨ ਆਉਂਦੀ। ਫਿਰ ਕੁੰਦਨ ਨੇ ਘਰ ਸੇਲ 'ਤੇ ਲਾ ਦਿਤਾ। ਜੋਗੇਂਦਰ ਵਾਂਗ ਕੁਝ ਹੋਰ ਦੋਸਤਾਂ ਨੇ ਵੀ ਸਲਾਹ ਦਿਤੀ ਕਿ ਇਥੇ ਵਾਲਾ ਘਰ ਨਾ ਵੇਚੇ ਪਰ ਉਹ ਕਿਸੇ ਦੀ ਸੁਣਨ ਵਾਲਾ ਨਹੀਂ ਸੀ। ਵਿਲਨਹਾਲ ਉਸ ਨੂੰ ਘਰ ਮਿਲ ਵੀ ਗਿਆ। ਸੁਖਚੈਨ ਸਿੰਘ ਹੀ ਆਪਣਾ ਘਰ ਵੇਚ ਰਿਹਾ ਸੀ। ਲੰਡਨ ਦਾ ਘਰ ਦੇ ਮੁਕਾਬਲੇ ਉਹ ਘਰ ਵੱਡਾ ਸੀ ਪਰ ਕੀਮਤ ਅੱਧੀ ਤੋਂ ਵੀ ਥੱਲੇ। ਇਸ ਤਰ੍ਹਾਂ ਉਹ ਘਰ ਲੈ ਕੇ ਕਾਫੀ ਸਾਰੇ ਪੈਸੇ ਕੁੰਦਨ ਦੀ ਜੇਬ੍ਹ ਵਿਚ ਪੈ ਜਾਣੇ ਸਨ।

ਜੋਗੇਂਦਰ ਨੂੰ ਕੁੰਦਨ ਦਾ ਬਹੁਤ ਸਹਾਰਾ ਸੀ। ਕੁੰਦਨ ਦੇ ਸਿਰ ਉਪਰ ਉਹਨਾਂ ਦੀ ਲੇਖਕ ਸਭਾ ਚਲੀ ਜਾ ਰਹੀ ਸੀ। ਉਹ ਸਕੱਤਰ ਬਣਿਆਂ ਬੈਠਾ ਸੀ। ਇਕ ਗੱਲ ਜ਼ਰੂਰ ਸੀ ਕਿ ਹੁਣ ਤਕ ਜੋਗੇਂਦਰ ਨੂੰ ਵੀ ਸਾਹਿਤਕ ਇਕੱਠ ਕਰਨ ਦਾ ਵੱਲ ਆ ਗਿਆ ਹੋਇਆ ਸੀ। ਉਸ ਨੇ ਆਪਣੀ ਮੀਚਾ ਦੇ ਗਜ਼ਲਗੋ ਸੁਰਜੀਤ ਸੰਦਲ ਤੇ ਬਲਰਾਜ ਬੇਖੁਦ ਤੇ ਕੁਝ ਹੋਰ ਲੇਖਕ ਲੈ ਕੇ ਨਵੀਂ ਸਭਾ ਖੜੀ ਕਰ ਲਈ। ਕੁਝ ਦੇਰ ਬਾਅਦ ਉਹਨਾਂ ਨੇ ਪਹਿਲਾ ਪ੍ਰੋਗਰਾਮ ਕਰਾਇਆ ਤਾਂ ਸਾਰੇ ਲੇਖਕ ਸੱਦੇ। ਕੁੰਦਨ ਵੀ ਸੱਦਿਆ। ਉਸ ਨੂੰ ਪ੍ਰਧਾਨਗੀ ਦਿਤੀ। ਕੁੰਦਨ ਖੁਸ਼ ਸੀ। ਉਹ ਹੁਣ ਆਪਣੇ ਆਪ ਨੂੰ ਮਿਡਲਸੈਕਸ ਦਾ ਵਾਸੀ ਸਮਝਣੋਂ ਹਟ ਗਿਆ ਸੀ ਤੇ ਮਿਡਲੈਂਡੀਆ ਸਮਝਣ ਲਗ ਪਿਆ ਸੀ। ਉਹ ਨਵੀਂ ਜਗਾਹ ਜਾਣ ਦੇ ਨਵੇਂ ਚਾਅ ਵਿਚ ਸੀ।

ਵਿਲਨਹਾਲ ਦੀ ਲਿਖਾਰੀ ਸਭਾ ਭਾਵੇਂ ਠੀਕ ਚੱਲ ਰਹੀ ਸੀ ਪਰ ਅੰਦਰ-ਖਾਤੇ ਹਲਕਾ ਜਿਹਾ ਪਾੜਾ ਹੈ ਸੀ। ਦੋ ਗਰੁੱਪ ਸਨ। ਇਕ ਨਿਰਮਲ ਨਾਕਸ ਦਾ ਤੇ ਦੂਜਾ ਬਲਵੀਰ ਬਾਵਰੇ ਦਾ। ਨਾਕਸ ਜਨਰਲ ਸਕੱਤਰ ਸੀ ਤੇ ਬਾਵਰਾ ਚੇਅਰ ਪ੍ਰਸਨ। ਮੋਹਣੀ ਦਿਲੋ ਨਾਕਸ ਨਾਲ ਸੀ ਤੇ ਹਰਮੇਸ਼ ਸਿੰਘ ਬਾਵਰੇ ਨਾਲ। ਇਵੇਂ ਹੀ ਬਾਕੀ ਦੇ ਮੈਂਬਰ ਵੀ ਵੰਡਵੇਂ ਜਿਹੇ ਸਨ। ਨਾਕਸ ਸੋਚਦਾ ਸੀ ਕਿ ਕੁੰਦਨ ਦੇ ਸਭਾ ਵਿਚ ਆ ਜਾਣ ਨਾਲ ਉਸ ਦਾ ਧੜਾ ਮਜ਼ਬੂਤ ਹੋ ਜਾਵੇਗਾ। ਬਾਵਰਾ ਵੀ ਦਿਲ ਹੀ ਦਿਲ ਵਿਚ ਕੁੰਦਨ ਦੇ ਸਭਾ ਵਿਚ ਆਉਣ ਤੋਂ ਡਰਦਾ ਸੀ ਕਿਉਂਕਿ ਕੁੰਦਨ ਦਾ ਸਾਹਿਤਕ ਕੱਦ ਬਾਵਰੇ ਤੋਂ ਬਹੁਤ ਉੱਚਾ ਸੀ। ਉਸ ਹਰਮੇਸ਼ ਸਿੰਘ ਨਾਲ ਰਲ਼ ਕੇ ਵਿਓਂਤਾਂ ਘੜ ਰਿਹਾ ਸੀ ਕਿ ਕਿਸੇ ਤਰ੍ਹਾਂ ਕੁੰਦਨ ਦੇ ਸਭਾ

ਵਿਚ ਪੈਰ ਹੀ ਨਾ ਲਗਣ ਦਿਤੇ ਜਾਣ। ਕੁੰਦਨ ਸੋਚਦਾ ਸੀ ਕਿ ਉਹ ਜਾਂਦਾ ਹੀ ਸਭਾ ਵਿਚ ਛਾ ਜਾਵੇਗਾ ਤੇ ਸਾਰਾ ਕੰਟਰੋਲ ਉਸ ਦੇ ਹੱਥ ਵਿਚ ਆ ਜਾਵੇਗਾ।...

ਕੁੰਦਨ ਦਾ ਘਰ ਵਿਕ ਗਿਆ। ਮੁਹਰੇ ਉਸ ਨੇ ਖਰੀਦ ਲਿਆ। ਪੁਰਾਣੇ ਘਰ ਦੀ ਚਾਬੀ ਦੇਣ ਤੇ ਨਵੇਂ ਘਰ ਦੀ ਚਾਬੀ ਮਿਲਣ ਦੀ ਤਾਰੀਕ ਮਿੱਥ ਦਿਤੀ ਗਈ। ਘਰਾਂ ਦਾ ਸਮਾਨ ਢੋਅਣ ਵਾਲੀ ਕੰਮਨੀ ਨੂੰ ਲੰਡਨ ਤੋਂ ਵਿਲਨਹਾਲ ਸਮਾਨ ਲੈ ਜਾਣ ਲਈ ਕਹਿ ਦਿਤਾ। ਮਿੱਥੀ ਤਾਰੀਕ ਨੂੰ ਕੁੰਦਨ ਦਾ ਸਾਰਾ ਸਮਾਨ ਵਿਲਨਹਾਲ ਪੁੱਜ ਗਿਆ। ਹੁਣ ਉਹ ਵਿਲਨਹਾਲ ਦਾ ਨਿਵਾਸੀ ਸੀ।

ਵਿਲਨਹਾਲ ਵਿਚ ਜਾ ਕੇ ਉਸ ਦਾ ਸਭ ਤੋਂ ਪਹਿਲਾ ਝਗੜਾ ਸੁਖਚੈਨ ਸਿੰਘ ਨਾਲ ਹੀ ਹੋਇਆ। ਉਸੇ ਤੋਂ ਹੀ ਉਸ ਨੇ ਇਹ ਘਰ ਖਰੀਦਿਆ ਸੀ। ਪਹਿਲਾਂ ਕਾਹਲੀ ਵਿਚ ਕੁੰਦਨ ਨੇ ਘਰ ਤਾਂ ਖਰੀਦ ਲਿਆ ਪਰ ਉਸ ਨੂੰ ਲੱਗਿਆ ਕਿ ਇਸ ਦੀ ਕੀਮਤ ਉਹ ਕੁਝ ਜ਼ਿਆਦਾ ਲੈ ਗਿਆ ਹੈ, ਇਸੇ ਗੱਲ ਨੂੰ ਲੈ ਕੇ ਕੁੰਦਨ ਨੇ ਉਸ ਨੂੰ ਗਾਲ੍ਹਾਂ ਕੱਢ ਦਿਤੀਆਂ। ਉਸ ਦਾ ਦੂਜਾ ਝਗੜਾ ਖੱਬੇ ਪਾਸੇ ਲਗਦੇ ਗਵਾਂਢੀਆਂ ਨਾਲ ਹੋ ਗਿਆ। ਗੱਲ ਵੀ ਕੋਈ ਖਾਸ ਨਹੀਂ ਸੀ। ਮੋਹਣੀ ਕਹਿਣ ਲੱਗੀ,

"ਤੁਸੀਂ ਇਹ ਗਵਾਂਢੀਆਂ ਨਾਲ ਕਿਉਂ ਛੱਜੂ ਜਿਹਾ ਪਾ ਲੈਂਦੇ ਓ, ਓਥੇ ਮਿਡਲਸੈਕਸ ਵੀ ਇਵੇਂ ਹੀ ਸੀ!"

"ਮੋਹਣੀਏਂ, ਵਿਰੋਧ ਵਿਚੋਂ ਵਿਕਾਸ ਨਿਕਲਦਾ ਏ।"

ਉਹ ਹੱਸਦਾ ਹੋਇਆ ਕਹਿਣ ਲੱਗਿਆ ਤੇ ਫਿਰ ਬੋਲਿਆ,

"ਮੈਂ ਚਾਹੁੰਨਾ ਕਿ ਲੋਕ ਇਹ ਨਾ ਸਮਝਣ ਕਿ ਮੈਂ ਡੀਲ ਕਰਨ ਵਿਚ ਆਸਾਨ ਬੰਦਾ ਵਾਂ, ਕੱਲ ਗਵਾਂਢੀਆਂ ਨੇ ਸਾਰਾ ਦਿਨ ਗਾਰਡਨ ਵਿਚ ਉੱਚੀ ਆਵਾਜ਼ ਵਿਚ ਰੇਡੀਓ ਚਲਾਈ ਰੱਖਿਆ, ਇਹ ਗਲਤ ਨਹੀਂ ਤਾਂ ਹੋਰ ਕੀ ਏ!"

ਕੁੰਦਨ ਆਪਣਾ ਘਰ ਸੈੱਟਲ ਕਰਨ ਵਿਚ ਰੁੱਝ ਗਿਆ। ਮੋਹਣੀ ਤੋਂ ਤਾਂ ਭਾਰਾ ਕੰਮ ਕੋਈ ਹੁੰਦਾ ਨਹੀਂ ਸੀ। ਉਸ ਨੂੰ ਜੋੜਾਂ ਦੇ ਦਰਦ ਦੀ ਬਿਮਾਰੀ ਰਹਿਣ ਲੱਗੀ ਸੀ। ਮਿਡਲੈਂਡ ਵਿਚ ਲੰਡਨ ਨਾਲੋਂ ਜ਼ਿਆਦਾ ਠੰਡ ਰਹਿੰਦੀ ਹੋਣ ਕਰਕੇ ਇਹ ਬਿਮਾਰੀ ਹੋਰ ਵੀ ਤੰਗ ਕਰਦੀ। ਗੋਲੀਆਂ ਉਹ ਪਹਿਲਾਂ ਵਾਂਗ ਹੀ ਖਾਂਦੀ ਸੀ ਪਰ ਹੁਣ ਕੁੰਦਨ ਉਸ ਨੂੰ ਟੋਕਦਾ ਨਹੀਂ ਸੀ। ਕੁੰਦਨ ਨੇ ਸਾਰੇ ਘਰ ਨੂੰ ਆਪਣੇ ਹਿਸਾਬ ਦਾ ਬਣਾ ਲਿਆ। ਕੁਝ ਤਬਦੀਲੀਆਂ ਰਸੋਈ ਵਿਚ ਵੀ ਕੀਤੀਆਂ ਤੇ ਕੁਝ ਸੌਣ-ਕਮਰਿਆਂ ਵਿਚ ਵੀ। ਪਰਦੇ ਵੀ ਨਵੇਂ ਲਗਾ ਲਏ। ਘਰ ਦੇ ਬਰਾਬਰ ਇਕ ਫਲੈਟ ਹੋਰ ਬਣਾ ਲਿਆ ਜਿਸ ਨੂੰ ਲੋੜ ਪੈਣ 'ਤੇ ਕਿਰਾਏ 'ਤੇ ਚਾੜ੍ਹਿਆ ਜਾ ਸਕਦਾ ਸੀ।

ਇਹਨਾਂ ਦਿਨਾਂ ਵਿਚ ਲਿਖਾਰੀ ਸਭਾ ਵਿਲਨਹਾਲ ਦੀਆਂ ਕੁਝ ਮੀਟਿੰਗਾਂ ਹੋਈਆਂ ਪਰ ਕੁੰਦਨ ਨਾ ਗਿਆ। ਉਸ ਨੇ ਹਾਲੇ ਸਭਾ ਤੋਂ ਦੂਰ ਰਹਿਣਾ ਹੀ ਠੀਕ ਸਮਝਿਆ। ਉਹ ਚਾਹੁੰਦਾ ਸੀ ਕਿ ਸਭਾ ਵਾਲੇ ਆ ਕੇ ਉਸ ਨੂੰ ਇੱਜ਼ਤ ਨਾਲ ਲੈ ਕੇ ਜਾਣ ਤੇ ਕੋਈ ਆਹੁਦਾ ਵੀ ਪੇਸ਼ ਕਰਨ। ਉਸ ਦੇ ਦਿਲ ਦੀ ਇਹ ਗੱਲ ਪੂਰੀ ਵੀ ਹੋ ਜਾਣੀ ਸੀ ਪਰ ਨਿਰਮਲ ਨਾਕਸ ਇਹਨਾਂ ਦਿਨਾਂ ਵਿਚ ਕਿਸੇ ਰਾਜਨੀਤਕ ਗਤੀਵਿਧੀਆਂ ਵਿਚ ਰੁਝਿਆ ਹੋਇਆ ਸੀ। ਉਸ ਕੋਲ ਸਭਾ ਦੇ ਕੰਮਾਂ ਵੱਲ ਧਿਆਨ ਦੇਣ ਦਾ ਸਮਾਂ ਹੀ ਨਹੀਂ ਸੀ। ਉਸ ਨੇ ਇਕ ਦਿਨ ਕੁੰਦਨ ਨੂੰ ਫੋਨ ਕਰਕੇ ਕਿਹਾ,

"ਡਾਕਟਰ ਸਾਹਿਬ, ਤੁਹਾਨੂੰ ਪਤਾ ਹੀ ਏ ਨਾ ਕਿ ਸਭਾ ਵੱਡੇ ਪੱਧਰ ਤੇ ਕਾਨਫਰੰਸ ਕਰਾ ਰਹੀ ਐ, ਤੁਸੀਂ ਏਹਦੇ ਵਿਚ ਅਹਿਮ ਰੋਲ ਨਿਭਾਉਣਾ ਐਂ।"

"ਫਿਕਰ ਨਾ ਕਰੋ ਨਾਕਸ ਜੀ, ਮੈਂ ਹਰ ਤਰ੍ਹਾਂ ਤੁਹਾਡੇ ਨਾਲ ਆਂ।"

ਮੋਹਣੀ ਆਪਣੇ ਕੰਮ 'ਤੇ ਚਲੇ ਜਾਂਦੀ, ਕੁੰਦਨ ਕਾਰ ਲੈ ਕੇ ਸ਼ਹਿਰ ਦੇ ਦੌਰੇ 'ਤੇ ਨਿਕਲ ਜਾਂਦਾ। ਉਹ ਸ਼ਹਿਰ ਨਾਲ ਵਾਕਫੀ ਪਾਉਣੀ ਚਾਹੁੰਦਾ ਸੀ ਪਰ ਨਿਕਾ ਜਿਹਾ ਸ਼ਹਿਰ ਸੀ, ਇਕ ਦੋ ਗੇੜੇ ਕੱਢ ਕੇ ਸਾਰੀਆਂ ਸੜਕਾਂ ਉਸ ਨੂੰ ਚੇਤੇ ਹੋ ਗਈਆਂ।

ਇਕ ਦਿਨ ਕੁੰਦਨ ਸਵੇਰੇ ਉਠਿਆ ਹੀ ਸੀ ਕਿ ਕਿਸੇ ਦਾ ਫੋਨ ਆ ਗਿਆ। ਕੋਈ ਔਰਤ ਬੋਲ ਰਹੀ ਸੀ। ਉਹ ਕਹਿਣ ਲੱਗੀ,

"ਮੋਹਣੀ ਭੈਣ ਜੀ ਨੂੰ ਬੁਲਾਣਾ ਜ਼ਰਾ।"

"ਉਹ ਤਾਂ ਬਾਥਰੂਮ ਵਿਚ ਨੇ, ਦੱਸੋ ਕੀ ਕੰਮ ਏਂ।"

"ਉਹਨਾਂ ਨੂੰ ਸੁਨੇਹਾ ਦੇਣਾ ਏਂ ਕਿ ਰਾਤੀਂ ਨਿਰਮਲ ਨਾਕਸ ਜੀ ਨੂੰ ਹਾਟਰ ਅਟੈਕ ਹੋ ਗਿਆ ਤੇ ਉਹ ਪੂਰੇ ਹੋ ਗਏ।"

## 39-ਨਵੇਂ ਲੋਕ

ਕਦੇ ਕਦੇ ਕੁੰਦਨ ਬੈਠ ਕੇ ਸੋਚਣ ਲੱਗਦਾ ਕਿ ਨਵੇਂ ਲੋਕਾਂ ਵਿਚ ਪੈਰ ਕਿਵੇਂ ਜਮਾਏ ਜਾਣ। ਆਪਣਾ ਰੁਤਬਾ ਵੀ ਕਾਇਮ ਰੱਖਣਾ ਜ਼ਰੂਰੀ ਸੀ। ਉਸ ਦੀ ਨਜ਼ਰ ਲੇਖਕ ਜਥੇਬੰਦੀਆਂ ਤੋਂ ਬਿਨਾਂ ਹੋਰ ਅਦਾਰਿਆਂ ਉਪਰ ਸੀ। ਉਹ ਸਭਿਆਚਾਰਕ ਤੇ ਸਮਾਜਿਕ ਅਦਾਰਿਆਂ ਬਾਰੇ ਸੋਚ ਰਿਹਾ ਸੀ। ਪਹਿਲਾਂ ਤਾਂ ਇਹ ਪਤਾ ਕਰੇ ਕਿ ਸ਼ਹਿਰ ਵਿਚ ਕਿਹੜੀ-ਕਿਹੜੀ ਜਥੇਬੰਦੀ ਸਰਗਰਮ ਹੈ ਤੇ ਕੀ ਕੀ ਕੰਮ ਕਰਦੀ ਸੀ ਤੇ ਫਿਰ ਇਹ ਜਾਣਕਾਰੀ ਹਾਸਲ ਕਰੇ ਕਿ ਉਸ ਵਿਚ ਕਿਵੇਂ ਵੜਨਾ ਹੈ। ਇਹ ਵੀ ਦੇਖੇ ਕਿ ਅਜਿਹੀ ਕਿਸੇ ਜਥੇਬੰਦੀ ਵਿਚ ਵੜਨ ਦਾ ਕੋਈ ਫਾਇਦਾ ਵੀ ਹੈ ਕਿ ਨਹੀਂ। ਜੇ ਨਿਰਮਲ ਨਾਕਸ ਨਾ ਮਰਦਾ ਤਾਂ ਉਸ ਨੂੰ ਇਥੇ ਸੈੱਟਲ ਹੋਣ ਵਿਚ ਅਸਾਨੀ ਹੋਣੀ ਸੀ ਪਰ ਹੁਣ ਸਾਰੇ ਉੱਦਮ ਆਪ ਹੀ ਕਰਨੇ ਪੈਣੇ ਸਨ। ਉਸ ਦੀ ਮੌਤ ਨਾਲ ਲਿਖਾਰੀ ਸਭਾ ਵਲੋਂ ਕਰਾਏ ਜਾਣ ਵਾਲੀ ਕਾਨਫਰੰਸ ਬਾਰੇ ਵੀ ਸ਼ੰਕੇ ਪੈਦਾ ਹੋਣੇ ਸ਼ੁਰੂ ਹੋ ਗਏ।

ਵਿਲਨਹਾਲ ਵਿਚ ਹੀ ਨਹੀਂ ਬਲਕਿ ਪੂਰੇ ਮਿਡਲੈਂਡ ਵਿਚ ਹੀ ਲੇਖਕ ਭਾਈਚਾਰਾ ਬਹੁਤ ਛੋਟਾ ਸੀ। ਉਸ ਮੁਤਾਬਕ ਮਿਡਲੈਂਡ ਵਿਚ ਨਾ ਕੋਈ ਕਵੀ ਢੰਗ ਦਾ ਸੀ ਤੇ ਨਾ ਹੀ ਕੋਈ ਨਾਵਲਕਾਰ ਜਾਂ ਅਲਚੋਕ ਅਜਿਹਾ ਸੀ ਜਿਸ ਦਾ ਜ਼ਿਕਰ ਕੀਤਾ ਜਾਵੇ। ਕਿਸੇ ਹੱਦ ਤਕ ਨਿਰਮਲ

ਨਾਕਸ ਜ਼ਰੂਰ ਪਾਏਦਾਰ ਲੇਖਕ ਰਿਹਾ ਸੀ। ਪਹਿਲੀਆਂ ਵਿਚ ਵੀ ਜਦ ਮਿਡਲੈਂਡ ਦੇ ਕਿਸੇ ਸ਼ਹਿਰ ਵਿਚ ਵੀ ਕੋਈ ਸਾਹਿਤਕ ਸਮਾਗਮ ਹੋਣਾ ਹੁੰਦਾ ਤਾਂ ਕੁੰਦਨ ਦੋਸਤਾਂ ਨੂੰ ਆਖਦਾ,

"ਮਿਡਲੈਂਡ ਚੱਲੇ ਆਂ, ਆਪਣੇ ਸਿਰ ਇਥੇ ਈ ਰੱਖ ਜਾਇਓ ਕਿਉਂਕਿ ਉਥੇ ਤਾਂ ਕਿਸੇ ਕੋਲ ਸਿਰ ਹੈ ਹੀ ਨਹੀਂ।"

ਮਿਡਲਸੈਕਸ ਜਾਂ ਲੰਡਨ ਦੇ ਸਾਹਿਤਕ ਸਮਾਗਮਾਂ ਵਿਚ ਜਿੰਨੀਆਂ ਡੂੰਘੀਆਂ ਬਹਿਸਾਂ ਹੁੰਦੀਆਂ ਜਾਂ ਮਸਲੇ ਜਿੰਨੇ ਵਿਸਥਾਰ ਨਾਲ ਵਿਚਾਰੇ ਜਾਂਦੇ ਸਨ ਮਿਡਲੈਂਡ ਵਿਚ ਉਵੇਂ ਨਾ ਹੁੰਦਾ। ਇਥੇ ਆ ਕੇ ਉਸ ਨੂੰ ਇਕ ਗੱਲ ਦੀ ਤਸੱਲੀ ਵੀ ਸੀ ਕਿ ਇਥੇ ਕੋਈ ਵੀ ਲੇਖਕ ਉਸ ਦੀ ਗੱਲ ਨੂੰ ਕੱਟ ਕਰਨ ਦੀ ਹਿੰਮਤ ਨਹੀਂ ਸੀ ਰੱਖਦਾ ਜਿਵੇਂ ਕਿ ਮਿਡਲਸੈਕਸ ਵਿਚ ਹੋ ਜਾਇਆ ਕਰਦਾ ਸੀ। ਹਰ ਸਾਹਿਤਕ ਫੰਕਸ਼ਨ ਵਿਚ ਉਸ ਨੇ ਸਭ ਦਾ ਧਿਆਨ ਖਿੱਚਣਾ ਹੀ ਸੀ।

ਨਿਰਮਲ ਨਾਕਸ ਦੀ ਮੌਤ ਤੋਂ ਬਾਅਦ ਲਿਖਾਰੀ ਸਭਾ, ਵਿਲਨਹਾਲ ਦੀ ਪਹਿਲੀ ਮੀਟਿੰਗ ਮੋਹਣੀ ਦੇ ਘਰ ਹੋਈ। ਮੋਹਣੀ ਦੇ ਘਰ ਜਾਣੀ ਕਿ ਕੁੰਦਨ ਦੇ ਘਰ। ਮੋਹਣੀ ਨੇ ਆਪਣਾ ਫਲੈਟ ਹੁਣ ਵੇਚਣ 'ਤੇ ਲਾ ਦਿਤਾ ਹੋਇਆ ਸੀ। ਪਹਿਲਾਂ ਵੀ ਸਭਾ ਦੀਆਂ ਮੀਟਿੰਗਾਂ ਕਿਸੇ ਨਾ ਕਿਸੇ ਮੈਂਬਰ ਦੇ ਘਰ ਹੋਇਆ ਕਰਦੀਆਂ ਸਨ। ਕੋਈ ਹਾਲ ਜਾਂ ਵੱਡੀ ਜਗਾਹ ਤਾਂ ਉਦੋਂ ਹੀ ਬੁੱਕ ਕਰਾਈ ਜਾਂਦੀ ਜਦ ਕੋਈ ਸਮਾਗਮ ਕਰਾਉਣਾ ਹੁੰਦਾ। ਉਸ ਸ਼ਾਮ ਪੰਜ ਕੁ ਵਜੇ ਸਭਾ ਦੇ ਸਾਰੇ ਮੈਂਬਰ ਕੁੰਦਨ ਦੇ ਘਰ ਪੁੱਜ ਗਏ। ਕੁੰਦਨ ਖੁਸ਼ ਸੀ। ਉਸ ਨੂੰ ਆਸ ਸੀ ਕਿ ਅੱਜ ਉਸ ਨੂੰ ਸਭਾ ਵਿਚ ਸ਼ਾਮਲ ਹੋਣ ਦੀ ਬੇਨਤੀ ਕੀਤੀ ਜਾਵੇਗੀ ਤੇ ਉਹ ਕਿਸੇ ਆਹੁਦੇ ਦੀ ਪੇਸ਼ਕੱਸ਼ ਵੀ ਹੋਵੇਗੀ ਤੇ ਉਹ ਥੋੜੀ ਜਿਹੀ ਆਕੜ ਤੋਂ ਬਾਅਦ ਇਸ ਨੂੰ ਮਨਜ਼ੂਰ ਕਰ ਲਵੇਗਾ। ਸਭਾ ਦੇ ਮੁੱਖ ਮੈਂਬਰ ਤਾਂ ਮੋਹਣੀ ਤੇ ਬਲਵੀਰ ਬਾਵਰਾ ਤੋਂ ਬਿਨਾਂ ਹਰਮੇਸ਼ ਸਿੰਘ, ਭੁਪਿੰਦਰ ਸਿੰਘ, ਜੀਤ ਸਿੰਘ, ਗੁਰਮੇਲ ਸਿੰਘ ਆਦਿ ਸਨ ਜਿਹੜੇ ਕੁਝ ਨਾ ਕੁਝ ਲਿਖਦੇ ਸਨ ਪਰ ਕੁਝ ਹੋਰ ਮੈਂਬਰ ਵੀ ਭਰਤੀ ਕੀਤੇ ਹੋਏ ਵੀ ਸਨ ਜਿਹੜੇ ਸਿਰਫ ਪਾਠਕ ਸਨ, ਉਹਨਾਂ ਦਾ ਸਭਾ ਵਿਚ ਕੋਈ ਖਾਸ ਰੋਲ ਵੀ ਨਹੀਂ ਸੀ ਹੁੰਦਾ। ਸਾਰੇ ਇਕੱਠੇ ਹੋਏ। ਕੁੰਦਨ ਨੂੰ ਵੀ ਵਿਚ ਬੈਠਾਇਆ ਗਿਆ। ਸਭ ਤੋਂ ਪਹਿਲਾਂ ਨਿਰਮਲ ਨਾਕਸ ਦੀ ਯਾਦ ਵਿਚ ਇਕ ਮਿੰਟ ਦਾ ਮੌਨ ਰਖਿਆ ਤੇ ਫਿਰ ਅਗਲਾ ਸਮਾਗਮ ਉਸ ਨੂੰ ਸਮਰਪੱਤ ਕਰਨ ਦਾ ਫੈਸਲਾ ਕਰ ਲਿਆ ਗਿਆ। ਬਾਵਰੇ ਦੀ ਚਿੱਟੀ ਪੱਗ ਵਿਚ ਨਵੀਂ ਰੰਗੀ ਦਾਹੜੀ ਖੂਬ ਚਮਕ ਰਹੀ ਸੀ। ਉਸ ਨੇ ਆਪਣੇ ਵੱਡੇ ਸਾਰੇ ਢਿੱਡ 'ਤੇ ਹੱਥ ਫੇਰਿਆ ਤੇ ਆਪਣੀ ਬਰੀਕ ਜਿਹੀ ਆਵਾਜ਼ ਵਿਚ ਕਹਿਣਾ ਸ਼ੁਰੂ ਕੀਤਾ,

"ਕੁੰਦਨ ਜੀ, ਸਭ ਤੋਂ ਪਹਿਲਾਂ ਤਾਂ ਮੇਰੀ ਬੇਨਤੀ ਹੈ ਕਿ ਤੁਸੀਂ ਸਾਡੇ ਨਾਲ ਆਓ, ਸਾਡੀ ਸਭਾ ਵਿਚ ਸਰਗਰਮ ਹਿੱਸਾ ਲਓ।"

"ਕੋਈ ਗੱਲ ਨਹੀਂ ਬਾਵਰਾ ਜੀ, ਤੁਸੀਂ ਆਪਣੀ ਕਾਰਵਾਈ ਜਾਰੀ ਰੱਖੋ, ਇਹ ਗੱਲਾਂ ਤਾਂ ਬਾਅਦ ਦੀਆਂ ਨੇ।"

"ਪਹਿਲਾਂ ਤਾਂ ਤੁਸੀਂ ਸਾਡੇ ਮੈਂਬਰ ਬਣਨ ਲਈ 'ਹਾਂ' ਕਰੋ, ਫੇਰ ਹੀ ਅਸੀਂ ਅਗੇ ਤੁਰ ਸਕਦੇ ਆਂ।"

"ਠੀਕ ਏ, ਮੈਂ ਤੁਹਾਡੇ ਨਾਲ਼ ਆਂ, ਮੈਨੂੰ ਆਪਣੇ ਵਿਚ ਹੀ ਸਮਝੋ।"

"ਸ਼ੁਕਰੀਆ ਕੁੰਦਨ ਜੀ।"

"ਬਾਵਰਾ ਜੀ, ਮੈਂ ਚਾਹਾਂਗਾ ਕਿ ਜੇ ਮੈਂ ਸਭਾ ਦਾ ਮੈਂਬਰ ਹਾਂ ਤਾਂ ਮੈਨੂੰ ਡਾਕਟਰ ਜੀ ਕਹਿ ਕੇ ਸਬੰਧੋਨ ਹੋਇਆ ਜਾਵੇ।"

ਕੁੰਦਨ ਬੋਲਿਆ। ਬਾਵਰੇ ਨੂੰ ਉਸ ਦੀ ਇਹ ਗੱਲ ਬਹੁਤ ਚੁੱਭੀ ਪਰ ਉਸ ਨੇ ਕਹਿਣਾ ਜਾਰੀ ਰੱਖਿਆ,

"ਤੁਸੀਂ ਸਾਰੇ ਜਾਣਦੇ ਹੀ ਓ ਕਿ ਨਾਕਸ ਸਾਹਿਬ ਦੇ ਜਾਣ ਕਾਰਨ ਜਨਰਲ ਸਕੱਤਰ ਦੀ ਜਗਾਹ ਖਾਲੀ ਹੋ ਗਈ ਐ, ਮੈਂ ਚਾਹੁੰਨਾ ਕਿ ਆਉਣ ਵਾਲੀਆਂ ਚੋਣਾਂ ਤਕ ਮੋਹਣੀ ਜੀ ਜਨਰਲ ਸਕੱਤਰ ਦੀ ਭੂਮਿਕਾ ਨਿਭਾਉਣ ਤੇ ਭੁਪਿੰਦਰ ਸਿੰਘ ਸਕੱਤਰ ਦੀ, ਜੇ ਕਿਸੇ ਨੂੰ ਇਤਰਾਜ਼?"

ਕਿਸੇ ਨੇ ਕੋਈ ਇਤਰਾਜ਼ ਨਾ ਕੀਤਾ। ਬਾਵਰੇ ਨੇ ਫਿਰ ਕਿਹਾ,

"ਤੁਹਾਨੂੰ ਪਤਾ ਐ ਕਿ ਸਭਾ ਵਲੋਂ ਵੱਡੀ ਕਾਨਫਰੰਸ ਕਰਾਉਣ ਦਾ ਵਿੱਢ ਵਿਢਿਆ ਗਿਆ ਸੀ, ਸਭਾ ਨੂੰ ਗਰਾਂਟ ਮਨਜ਼ੂਰ ਹੋ ਚੁੱਕੀ ਐ, ਇਸ ਦੀ ਤਿਆਰੀ ਵੀ ਲਗਭੱਗ ਨਾਕਸ ਜੀ ਦੇ ਹੁੰਦੇ ਹੋਏ ਹੀ ਕਰ ਲਈ ਗਈ ਸੀ, ਹੁਣ ਆਪਾਂ ਸਭ ਨੇ ਰਲ਼ ਕੇ ਏਹਨੂੰ ਸਿਰੇ ਚਾੜ੍ਹਨਾ ਐਂ।"

ਕੁੰਦਨ ਨੇ ਬੋਲਣ ਲਈ ਹੱਥ ਖੜਾ ਕੀਤਾ ਤੇ ਕਹਿਣ ਬੋਲਿਆ,

"ਬਾਵਰਾ ਜੀ, ਤੁਸੀਂ ਮੈਨੂੰ ਕਿਹੜੀ ਹੈਸੀਅਤ ਵਿਚ ਸਭਾ ਵਿਚ ਲੈਣ ਚਾਹੁੰਦੇ ਓ?"

"ਮੈਂਬਰ ਦੇ ਤੌਰ 'ਤੇ, ਸਰਗਰਮ ਮੈਂ ਵਾਂਗ ਸਾਰੇ ਹੀ ਕੰਮਾਂ ਵਿਚ ਹਿੱਸਾ ਲਓ।"

"ਤੁਹਾਨੂੰ ਪਤਾ ਕਿ ਮੇਰਾ ਸਾਹਿਤਕ ਕੱਦ ਕਿੱਡਾ ਏ, ਮੈਂ ਸਿਰਫ ਮੈਂਬਰ ਦੇ ਤੌਰ ਤੇ ਸਭਾ ਵਿਚ ਨਹੀਂ ਆ ਸਕਦਾ।"

"ਕੁੰਦਨ ਜੀ, ਮੋਹਣੀ ਨੇ ਮੈਨੂੰ ਇਹ ਗੱਲ ਕਹੀ ਸੀ ਕਿ ਤੁਹਾਨੂੰ ਮੀਤ ਪ੍ਰਧਾਨ ਬਣਾ ਲਿਆ ਜਾਵੇ ਪਰ ਸਾਡੇ ਵਿਧਾਨ ਵਿਚ ਮੀਤ ਪ੍ਰਧਾਨ ਦੀ ਵਿਵਸਥਾ ਨਹੀਂ ਐ ਪਰ ਇਸ ਕਾਨਫਰੰਸ ਤੋਂ ਬਾਅਦ ਚੋਣਾਂ ਆਉਣਗੀਆਂ, ਤੁਸੀਂ ਜਿਹੜੀ ਸੀਟ ਲਈ ਵੀ ਖੜਨਾ ਚਾਹੋਂ ਖੜ ਸਕਦੇ ਓ ਬਲਕਿ ਆਪਾਂ ਸਾਰੇ ਰਲ਼ ਕੇ ਸਰਬਸੰਮਤੀ ਨਾਲ ਆਹੁਦੇ ਵੰਡ ਵੀ ਸਕਦੇ ਆਂ।"

ਬਾਵਰੇ ਦੀ ਗੱਲ ਸੁਣ ਕੇ ਕੁੰਦਨ ਦਾ ਦਿਲ ਕੀਤਾ ਕਿ ਉਠ ਕੇ ਉਸ ਨੂੰ ਗਲ਼ੋ ਫੜ ਲਵੇ। ਉਸੇ ਵਕਤ ਮੋਹਣੀ ਬੋਲੀ,

"ਬਾਵਰਾ ਜੀ, ਤੁਸੀਂ ਇਵੇਂ ਕਰੋ ਕਿ ਮੇਰੀ ਜਗਾਹ ਜਨਰਲ ਸਕੱਤਰ ਕੁੰਦਨ ਜੀ ਨੂੰ ਬਣਾ ਦਿਓ।"

ਮੋਹਣੀ ਇਵੇਂ ਹੀ ਕਰਦੀ ਸੀ। ਪਹਿਲਾਂ ਇਕ ਸਾਹਿਤਕ ਸਮਾਗਮ ਵਿਚ ਉਸ ਨੂੰ ਕੁੰਦਨ ਦੀ ਥਾਂ ਪ੍ਰਧਾਨ ਬਣਾ ਦਿਤਾ ਗਿਆ ਸੀ ਤਾਂ ਮੋਹਣੀ ਨੇ ਪ੍ਰਬੰਧਕਾਂ ਨੂੰ ਬੇਨਤੀ ਕੀਤੀ ਸੀ ਕਿ ਉਸ ਦੀ ਜਗਾਹ ਕੁੰਦਨ ਨੂੰ ਅੱਜ ਦੀ ਪ੍ਰਧਾਨਗੀ ਦੇ ਦਿਤੀ ਜਾਵੇ। ਉਸ ਦੀ ਗੱਲ 'ਤੇ ਬਾਵਰਾ ਇਕ ਦਮ ਬੋਲਿਆ,

"ਇਹ ਨਹੀਂ ਹੋ ਸਕਣਾ, ਤੁਸੀਂ ਪੁਰਾਣੇ ਹੋ ਇਸ ਸਭਾ ਵਿਚ, ਜੇ ਤੁਹਾਨੂੰ ਸਭ ਨੂੰ ਮਨਜ਼ੂਰ ਹੋਵੇ ਤਾਂ ਇਵੇਂ ਕਰ ਲਵੋ ਕਿ ਇਕ ਹੋਰ ਸਹਾਇਕ ਸਕੱਤਰ ਦੇ ਤੌਰ ਤੇ ਕੁੰਦਨ ਜੀ ਜਦ ਤਕ ਕੰਮ ਕਰਨ।"

"ਇਹ ਤਾਂ ਕੋਈ ਗੱਲ ਨਾ ਹੋਈ ਬਾਵਰਾ ਸਾਹਿਬ! ...ਨਾਕਸ ਜੀ ਨੇ ਮੇਰੇ ਨਾਲ ਵਾਅਦਾ ਕੀਤਾ ਸੀ ਕਿ ਮੈਨੂੰ ਸਭਾ ਵਿਚ ਵਿਸ਼ੇਸ਼ ਜਗਾਹ ਦਿਤੀ ਜਾਵੇਗੀ।"

''ਮੈਨੂੰ ਨਹੀਂ ਪਤਾ ਕਿ ਨਾਕਸ ਨੇ ਤੁਹਾਡੇ ਨਾਲ ਕੀ ਵਾਅਦਾ ਕੀਤਾ ਸੀ ਪਰ ਇਹ ਵਾਅਦਾ ਸਭਾ ਦੀ ਮਰਜ਼ੀ ਤੋਂ ਬਿਨਾਂ ਕੀਤਾ ਹੋਵੇਗਾ, ਆਪਣੇ ਨਿੱਜੀ ਪੱਧਰ 'ਤੇ, ਅਸੀਂ ਪੈਂਤੀ ਸਾਲ ਤੋਂ ਸਭਾ ਚਲਾ ਰਹੇ ਆਂ ਤੇ ਤੁਸੀਂ ਇਸ ਵਿਚ ਅੱਜ ਆਏ ਓ, ਹਰ ਗੱਲ ਨੂੰ ਸਮਾਂ ਲੱਗਦਾ ਏ, ਇਸ ਲਈ ਜ਼ਰਾ ਸਹਿਜ ਰੱਖੋ।''

''ਬਾਵਰਾ ਜੀ, ਆਉਣ ਵਾਲੀ ਕਾਨਫਰੰਸ ਵਿਚ ਮੇਰਾ ਕੀ ਰੋਲ ਹੋਵੇਗਾ?''

''ਡਾਕਟਰ ਜੀ, ਤੁਹਾਡਾ ਰੋਲ ਜਿਵੇਂ ਬਾਕੀਆਂ ਦਾ ਐ, ਆਪਾਂ ਆਪਸ ਵਿਚ ਕੰਮ ਵੰਡ ਲਵਾਂਗੇ ਤੇ ਕਰਾਂਗੇ।''

''ਦੇਖੋ, ਸਿੱਧੀ ਜਿਹੀ ਗੱਲ, ਮੈਂ ਕੁਝ ਪ੍ਰੋਗਰਾਮਾਂ ਦੀਆਂ ਪ੍ਰਧਾਨਗੀਆਂ ਕਰਨੀਆਂ ਚਾਹਾਂਗਾ ਤੇ ਕੁਝ ਪ੍ਰੋਰਗਰਾਮ ਕੰਪੀਅਰ ਕਰਾਂਗਾ।''

''ਦੇਖੋ, ਪ੍ਰਧਾਨ ਤਾਂ ਮੈਂ ਹੈਗਾਂ, ਹਾਂ ਸਮੇਂ ਸਮੇਂ ਪ੍ਰਧਾਨਗੀ ਮੰਡਲ ਵਿਚ ਸ਼ਾਮਲ ਕੀਤਾ ਜਾਵੇਗਾ। ਹਾਂ, ਕੁਝ ਪ੍ਰੋਗਰਾਮ ਵੀ ਤੁਸੀਂ ਕੰਪੀਅਰ ਕਰੋਂਗੇ।''

''ਨਹੀਂ ਬਾਵਰਾ ਜੀ, ਇਤਰਾਂ ਨਹੀਂ ਹੋ ਸਕਣੀ, ਸਾਰੇ ਮੈਂਬਰਾਂ ਨੂੰ ਮੌਕਾ ਮਿਲਣਾ ਚਾਹੀਦਾ ਏ।''

ਕੁੰਦਨ ਨੇ ਜ਼ਰਾ ਸਖਤ ਹੋ ਕੇ ਕਿਹਾ। ਬਲਵੀਰ ਬਾਵਰਾ ਸੋਚਣ ਲੱਗਿਆ ਕਿ ਕੁੰਦਨ ਕਿਤੇ ਵਿਦਰੋਹ ਹੀ ਨਾ ਕਰ ਦੇਵੇ। ਉਹ ਕੁਝ ਕਰੇਗਾ ਤਾਂ ਮੋਹਣੀ ਵੀ ਉਸ ਦਾ ਹੀ ਸਾਥ ਦੇਵੇਗੀ। ਕਾਨਫਰੰਸ ਸਿਰ 'ਤੇ ਹੈ। ਉਹ ਬੋਲਿਆ,

''ਇਵੇਂ ਕਰੋ, ਇਕ ਸੈਸ਼ਨ ਦੀ ਤੁਸੀਂ ਪ੍ਰਧਾਨਗੀ ਕਰ ਲਿਓ ਤੇ ਇਕ ਨੂੰ ਕੰਪੀਅਰ ਕਰਾ ਲਿਓ।''

ਕੁੰਦਨ ਹਾਲੇ ਵੀ ਖੁਸ਼ ਨਹੀਂ ਸੀ ਦਿੱਸਦਾ। ਬਾਵਰਾ ਨੇ ਕਾਨਫਰੰਸ ਨੂੰ ਸਿਰੇ ਚੜ੍ਹਾਉਣ ਲਈ ਸਮਝੋਤੇ ਦੇ ਰੌਂਅ ਵਿਚ ਆਉਂਦਿਆਂ ਕਿਹਾ,

''ਦੇਖੋ, ਆਪਾਂ ਏਨੀ ਸਮਝ ਨਾਲ ਅੱਗੇ ਵਧੀਏ ਤੇ ਮੌਕੇ ਦੇ ਹਿਸਾਬ ਨਾਲ ਇਹ ਫੈਸਲੇ ਬਦਲ ਵੀ ਲਵਾਂਗੇ, ਤੁਸੀਂ ਵਧੀਆ ਬੁਲਾਰੇ ਹੋ, ਪਰਚਿਆਂ ਉਪਰ ਬਹਿਸ ਤੁਸੀਂ ਹੀ ਸ਼ੁਰੂ ਕਰ ਸਕਦੇ ਹੋ।''

ਕੁੰਦਨ ਨੇ ਹੋਰ ਅੜਿੱਕਾ ਡਾਹੁਣਾ ਠੀਕ ਨਾ ਸਮਝਿਆ। ਉਸ ਨੂੰ ਪਤਾ ਸੀ ਕਿ ਕਾਨਫਰੰਸ ਕਰਾਉਣ ਲਈ ਸਭਾ ਨੂੰ ਕੌਂਸਲ ਵਲੋਂ ਗਰਾਂਟ ਮਿਲੀ ਹੋਈ ਸੀ। ਨਿਰਮਲ ਨਾਕਸ ਤੇਜ਼ ਆਦਮੀ ਸੀ। ਉਸ ਨੂੰ ਪਤਾ ਸੀ ਕਿ ਗਰਾਂਟਾਂ ਕਿਵੇਂ ਲਈਆਂ ਜਾਂਦੀਆਂ ਹਨ। ਕਾਨਫਰੰਸ ਵਿਚ ਭਾਗ ਲੈਣ ਲਈ ਇੰਡੀਆ ਤੋਂ ਸੱਦੇ ਜਾਣ ਵਾਲੇ ਲੇਖਕਾਂ-ਆਲੋਚਕਾਂ ਨੂੰ ਸੱਦਾ-ਪੱਤਰ ਭੇਜੇ ਜਾ ਚੁੱਕੇ ਸਨ। ਕੁੰਦਨ ਸੋਚ ਰਿਹਾ ਸੀ ਕਿ ਇੰਡੀਆ ਤੋਂ ਆਏ ਏਨੇ ਲੋਕਾਂ ਵਿਚ ਉਸ ਨੂੰ ਹਰ ਹਾਲਤ ਵਿਚ ਛਾਏ ਰਹਿਣਾ ਹੋਵੇਗਾ। ਇਸ ਲਈ ਉਹ ਆਪਣੇ ਭਾਸ਼ਨ ਵਿਸ਼ੇਸ਼ ਤੌਰ 'ਤੇ ਤਿਆਰ ਕਰੇਗਾ। ਉਹ ਇਹ ਵੀ ਸੋਚਣ ਲੱਗਿਆ ਕਿ ਕਾਨਫਰੰਸ ਤੋਂ ਬਾਅਦ ਉਹ ਕੋਈ ਚਾਲ ਚੱਲ ਕੇ ਸਾਰੀ ਸਭਾ ਨੂੰ ਹੀ ਆਪਣੀ ਮੁੱਠੀ ਵਿਚ ਕਰ ਲਵੇਗਾ ਤਾਂ ਜੋ ਅਗਲੀ ਕਾਨਫਰੰਸ ਵਿਚ ਸਿਰਫ ਉਸ ਦੀ ਹੀ ਮਰਜ਼ੀ ਚੱਲੇ।...

ਮਿਡਲਸੈਕਸ ਵਿਚ ਰਹਿੰਦੇ ਹੋਏ ਕੁੰਦਨ ਨੂੰ ਭਾਵੇਂ ਲੇਖਕ ਬਹੁਤੇ ਨਹੀਂ ਸਨ ਮਿਲਿਆ ਕਰਦੇ ਪਰ ਉਹਨਾਂ ਦਾ ਆਲੇ-ਦੁਆਲੇ ਹੋਣ ਦਾ ਅਹਿਸਾਸ ਹੀ ਵੱਡੀ ਗੱਲ ਸੀ। ਵਿਲਨਹਾਲ ਵਿਚ ਉਹ ਇਹ ਘਾਟ ਬਹੁਤ ਸ਼ਿੱਦਤ ਨਾਲ ਮਹਿਸੂਸ ਕਰ ਰਿਹਾ ਸੀ। ਕੋਈ ਵੀ ਅਜਿਹਾ ਲੇਖਕ ਨਹੀਂ ਸੀ ਜਿਸ ਨੂੰ ਉਹ ਫੋਨ ਕਰ ਸਕੇ। ਆਪਣੇ ਇਸ ਭੁਸ ਲਈ ਉਸ ਨੂੰ ਲੰਡਨ ਵਾਲੇ ਪੁਰਾਣੇ ਦੋਸਤਾਂ ਨੂੰ ਹੀ ਫੋਨ ਕਰਨੇ ਪੈਂਦੇ। ਬਨਫੂਲ, ਜੋਗੇਂਦਰ, ਰਾਜਾ ਰਾਮ ਜਾਂ ਸਮੁੰਦਰੀ। ਸਮੁੰਦਰੀ ਦਾ ਸੁਭਾਅ ਵੀ ਅਜਿਹਾ ਹੀ ਸੀ ਕਿ ਸ਼ਾਮ ਵੇਲੇ ਦੋ ਹਾੜੇ ਪੀ ਕੇ ਦੋਸਤਾਂ ਨੂੰ ਫੋਨ ਕਰਨ ਲਗਦਾ। ਲੇਖਕ ਦੋਸਤਾਂ ਦੀਆਂ ਚੁਗਲੀਆਂ ਉਸ ਦਾ ਮਨ ਭਾਉਂਦਾ ਵਿਸ਼ਾ ਸੀ। ਇਧਰ ਕੁੰਦਨ ਵੀ ਗੱਲਾਂ ਕਰਨ ਲਈ ਤੜਫਿਆ ਫਿਰਦਾ ਹੁੰਦਾ। ਮਿਡਲਸੈਕਸ ਵਿਚ ਰਹਿੰਦਿਆਂ ਕੁੰਦਨ ਨੂੰ ਸ਼ਰਾਬ ਨੇ ਹੀ ਮਧੋਲ ਰੱਖਿਆ ਸੀ ਹੁਣ ਉਸ ਦੀ ਹਾਲਤ ਪਹਿਲਾਂ ਨਾਲੋਂ ਠੀਕ ਸੀ। ਇਕ ਦਿਨ ਸਮੁੰਦਰੀ ਕੁੰਦਨ ਨੂੰ ਫੋਨ ਕਰਕੇ ਕਹਿਣ ਲਗਿਆ,

''ਇਹ ਤੇਰਾ ਚੇਲਾ ਜੋਗੇਂਦਰ ਤਾਂ ਬਈ ਬਹੁਤ ਉੱਚੀ ਹਵਾ ਵਿਚ ਹੋਇਆ ਫਿਰਦੈ, ਆਪਣੇ ਆਪ ਨੂੰ ਵੱਡਾ ਨਾਵਲਕਾਰ ਸਮਝੀ ਬੈਠਾ!''

''ਬਕਵਾਸ ਨਾਵਲ ਏ ਉਹਦਾ, ਦੇਖਿਆ ਤੂੰ?''

''ਨਹੀਂ, ਮੈਂ ਨਾਵਲ ਨਹੀਂ ਪੜ੍ਹਦਾ ਹੁੰਦਾ ਪਰ ਉਹਦੇ ਰੀਵਿਊ ਬਹੁਤ ਸੁਹਣੇ ਆਏ ਆ, ਬੜੀਆਂ ਤਾਰੀਫਾਂ ਹੋਈਆਂ!''

''ਬਕਵਾਸ ਹੋਈਆਂ! ...ਦੋ ਕੁ ਬੰਦੇ ਇਹਦੇ ਕੋਲ ਆ ਕੇ ਰਹੇ ਸੀ, ਉਹਨਾਂ ਦੀ ਇਹਨੇ ਵਾਹਵਾ ਸੇਵਾ ਕਰ ਦਿਤੀ, ਉਹੀ ਇਹਦੇ ਹੱਕ ਵਿਚ ਲਿਖੀ ਜਾਂਦੇ ਨੇ।''

''ਇਕ ਦਿਨ ਅਸੀਂ ਸਾਰੇ ਪੁਰਾਣੇ ਲੇਖਕਾਂ ਨੇ ਮੀਟਿੰਗ ਕੀਤੀ ਸੀ ਕਿ ਪੰਜਾਬੀ ਦੇ ਪਾਠਕ ਸਾਡਾ ਨਾਂ ਭੁੱਲਦੇ ਜਾਂਦੇ ਆ, ਕਿਉਂ ਨਾ ਕੋਈ ਨਵੀਂ ਸਭਾ ਬਣਾ ਕੇ ਕੁਝ ਪ੍ਰੋਗਰਾਮ ਕਰਾਏ ਜਾਣ, ਜੋਗੇਂਦਰ ਨੂੰ ਵੀ ਉਥੇ ਸੱਦਿਆ ਸੀ, ਏਹਦੀਆਂ ਗੱਲਾਂ ਸੁਣੀਆਂ, ਇਹ ਤਾਂ ਆਪਣੇ ਆਪ ਨੂੰ ਬਹੁਤ ਵੱਡੀ ਸ਼ੈਅ ਸਮਝੀ ਬੈਠਾ, ...ਸੰਧੂ ਕਹੇ ਕਿ ਏਹਨੂੰ ਸਕੱਤਰ ਬਣਾ ਕੇ ਨਵੀਂ ਸਭਾ ਚਲਾਈਏ, ਮੈਂ ਕਿਹਾ ਕਿ ਹਰਗਿਜ਼ ਨਹੀਂ।''

''ਭਾਊ ਸਮੁੰਦਰੀ, ਏਹ ਮੇਰਾ ਹੀ ਚੰਡਿਆ ਹੋਇਆ ਏ, ਜਿਹੜੀ ਲਿਖਾਰੀ ਸਭਾ ਅਸੀਂ ਦੋਨਾਂ ਨੇ ਬਣਾਈ ਸੀ, ਉਥੋਂ ਹੀ ਪ੍ਰੋਗਰਾਮ ਕਰਾਉਣ ਦੇ ਢੱਬ ਸਿਖਿਆ ਏਹ।''

''ਕੁੰਦਨ, ਇਕ ਗੱਲ ਦੱਸ ਦਿੰਨਾਂ, ਨਾਵਲ ਉਹਨੇ ਇਕ ਹੋਰ ਲਿਖ ਲਿਆ, ਹੁਣ ਤੂੰ ਸੋਚ ਕੀ ਕਰਨਾਂ?''

''ਜਾਣਦੇ ਸਮੁੰਦਰੀ, ਉਹਦਾ ਮੇਰੇ ਨਾਲ ਕੋਈ ਮੁਕਾਬਲਾ ਨਹੀਂ, ਮੈਂ ਜੰਡ ਆਂ, ਮੇਰੇ ਮੁਕਾਬਲੇ ਉਹ ਨਿੱਕੀ ਜਿਹੀ ਝਾੜੀ!''

ਕਹਿਣ ਨੂੰ ਤਾਂ ਕੁੰਦਨ ਨੇ ਕਹਿ ਦਿਤਾ ਪਰ ਉਹਦੇ ਮਨ ਵਿਚ ਕਿਧਰੇ ਕੁਝ ਟੁੱਟਣ ਵੀ ਲੱਗ ਪਿਆ ਸੀ।...

ਜੋਗੇਂਦਰ ਵੀ ਹੁਣ ਸਾਹਿਤਕ ਸਿਆਸਤ ਵਿਚ ਪੈਰ ਰੱਖਦਾ ਸੀ। ਬਲਵੀਰ ਬਾਵਰਾ ਦੇ ਵੀ ਕਈ ਨਾਵਲ ਆਏ ਸਨ। ਉਹ ਤਾਂ ਹਰ ਸਾਲ ਨਵਾਂ ਨਾਵਲ ਲਿਖ ਲੈਂਦਾ ਸੀ ਪਰ ਜੋਗੇਂਦਰ ਆਪਣਾ ਮੁਕਾਬਲਾ ਬਾਵਰੇ ਨਾਲ ਨਹੀਂ, ਕੁੰਦਨ ਨਾਲ ਹੀ ਸਮਝਦਾ ਸੀ। ਉਸ ਦੀ ਤਮੰਨਾ ਸੀ ਕਿ ਉਸ ਦਾ ਨਾਂ ਕੁੰਦਨ ਤੋਂ ਪਹਿਲਾਂ ਲਿਆ ਜਾਵੇ। ਜਿਥੇ ਆਪਣੀ ਗੱਲ ਤੋਰਨ ਲਈ ਦੋਸਤੀਆਂ ਗੰਢਣਾ ਉਸ ਨੇ ਕੁੰਦਨ ਤੋਂ ਸਿਖਿਆ ਸੀ ਉਥੇ ਕਿਸੇ ਲੇਖਕ ਨੂੰ ਢਾਅ ਲਾਉਣ ਲਈ ਉਸ ਬਾਰੇ ਚੁੱਪ ਕਰ ਜਾਣਾ ਵੀ ਉਸ ਨੂੰ ਕੁੰਦਨ ਨੇ ਹੀ ਸਮਝਾਇਆ ਸੀ। ਜਦ ਕੁੰਦਨ ਨੇ ਉਸ ਦੇ

ਪਹਿਲੇ ਨਾਵਲ ਪ੍ਰਤੀ ਬੇਰੁਖੀ ਦਿਖਾਈ ਸੀ ਤਾਂ ਉਸ ਨੇ ਵੀ ਕੁੰਦਨ ਦੇ ਨਾਵਲ ਬਾਰੇ ਚੁੱਪ ਧਾਰ ਲਈ ਸੀ। ਜੇ ਉਹ ਚਾਹੁੰਦਾ ਤਾਂ ਉਸ ਦੇ ਨਾਵਲ ਉਪਰ ਪੂਰਾ ਫੰਕਸ਼ਨ ਕਰਵਾ ਸਕਦਾ ਸੀ ਪਰ ਉਸ ਨੇ ਨਹੀਂ ਸੀ ਕਰਾਇਆ। ਕੁੰਦਨ ਨੇ ਉਸੇ ਨਾਵਲ ਦੇ ਦੋ ਭਾਗ ਹੋਰ ਲਿਖੇ ਸਨ ਪਰ ਉਹ ਜਿਵੇਂ ਆਏ ਉਵੇਂ ਹੀ ਤੁਰ ਗਏ। ਉਹਨਾਂ ਦਾ ਜ਼ਿਕਰ ਤਕ ਨਹੀਂ ਸੀ ਹੋਇਆ। ਉਸ ਦੇ ਅਗਲੇ ਨਾਵਲ ਤੋਂ ਵੀ ਕੁੰਦਨ ਦੀ ਈਰਖਾ ਦੇਖ ਕੇ ਉਸ ਨੇ ਕੁੰਦਨ ਦੇ ਖਿਲਾਫ ਸਿਆਸਤ ਜਿਹੀ ਖੇਡਣੀ ਸ਼ੁਰੂ ਕਰ ਦਿਤੀ। ਇਕ ਦਿਨ ਉਸ ਨੇ ਬਲਵੀਰ ਬਾਵਰੇ ਨੂੰ ਫੋਨ ਕਰਕੇ ਪੁੱਛਿਆ,

"ਕਿਵੇਂ ਜਾ ਰਹੀ ਐ ਤੁਹਾਡੀ ਸਭਾ?"

"ਫਸਟਕਲਾਸ!"

"ਸਾਡੇ ਵਲੋਂ ਭੇਜਿਆ ਡਾਕਟਰ ਤੁਹਾਡੇ ਕਿੰਨਾ ਕੁ ਕੰਮ ਆ ਰਿਹੈ?"

"ਕੰਮ ਤਾਂ ਉਹਨੇ ਕੀ ਆਉਣੈ ਅੜਿੱਕਾ ਜਿਹਾ ਡਾਹ ਰਿਹਾ, ਡੌਮੀਨੇਟ ਕਰਨ ਦੀ ਕੋਸ਼ਿਸ਼ ਕਰ ਰਿਹੈ।"

"ਇਹੋ ਤੇ ਇਕੋ ਏਮ ਹੁੰਦੈ ਉਹਦਾ।"

"ਫਿਕਰ ਨਾ ਕਰ, ਅਸੀਂ ਇਹ ਏਮ ਪੂਰਾ ਨਹੀਂ ਹੋਣ ਦਿੰਦੇ। ਮੈਂ ਏਹਦਾ ਤੋੜ ਲੱਭਿਆ ਹੋਇਐ।"

"ਕਿਹੜਾ?"

"ਹਰ ਗੱਲ ਦੱਸੀ ਨਹੀਂ ਜਾਂਦੀ।"

ਬਲਵੀਰ ਬਾਵਰਾ ਹੱਸਦਾ ਹੋਇਆ ਬੋਲਿਆ। ਉਸ ਨੇ ਤਾਂ ਕੁੰਦਨ ਦੇ ਸਭਾ ਵਿਚ ਆਉਣ ਤੋਂ ਪਹਿਲਾਂ ਹੀ ਸੋਚ ਰੱਖਿਆ ਸੀ ਕਿ ਉਸ ਨੂੰ ਕਿਸੇ ਤਰ੍ਹਾਂ ਵੀ ਸਭਾ ਉਪਰ ਹਾਵੀ ਨਹੀਂ ਹੋਣ ਦੇਵੇਗਾ। ਮੋਹਣੀ ਤੋਂ ਬਿਨਾਂ ਸਾਰੇ ਮੈਂਬਰ ਤਾਂ ਉਸ ਦੇ ਆਪਣੇ ਸਨ ਪਰ ਇਸ ਵੇਲੇ ਉਸ ਦਾ ਸਾਰਾ ਧਿਆਨ ਹੋਣ ਵਾਲੀ ਕਾਨਫਰੰਸ ਵੱਲ ਸੀ। ਇਸ ਕਾਨਫਰੰਸ ਤੋਂ ਬਾਵਰਾ ਵਧ ਤੋਂ ਵਧ ਖੱਟਣਾ ਚਾਹੁੰਦਾ ਸੀ। ਉਸ ਨੇ ਉਹੀ ਬੰਦੇ ਸੱਦੇ ਸਨ ਜਿਹੜੇ ਉਸ ਨੂੰ ਨਾਵਲਕਾਰ ਦੇ ਤੌਰ ਤੇ ਸਥਾਪਤ ਕਰਨ ਵਿਚ ਸਹਾਈ ਹੋਣੇ ਸਨ। ਚੰਡੀਗੜ੍ਹ ਤੋਂ ਡਾਕਟਰ ਅਮਰੀਕ ਸਿੰਘ, ਪਟਿਆਲੇ ਤੋਂ ਡਾਕਟਰ ਦਲਜੀਤ ਕੋਰ, ਜਲੰਧਰ ਤੋਂ ਹਰਦੇਵ ਦਿਆਲ, ਹੁਸ਼ਿਆਰਪੁਰ ਤੋਂ ਗੁਰਮੇਜ ਸਿੰਘ ਤੇ ਦਿੱਲੀ ਤੋਂ ਡਾਕਟਰ ਸੁਰਾਇਣ ਸਿੰਘ। ਡਾਕਟਰ ਸੁਰਾਇਣ ਸਿੰਘ ਨਾਲ ਤਾਂ ਕੁੰਦਨ ਦੀ ਪੁਰਾਣੀ ਸਾਂਝ ਸੀ। ਬਾਕੀ ਦੇ ਆਉਣ ਵਾਲੇ ਡਾਕਟਰਾਂ ਨੂੰ ਉਹ ਆਪਣੇ ਯੂਨੀਅਰ ਹੀ ਸਮਝਦਾ ਸੀ। ਉਸ ਨੂੰ ਪਤਾ ਸੀ ਕਿ ਉਹ ਉਹਨਾਂ ਉਪਰ ਸਜਿਹੇ ਹੀ ਪ੍ਰਭਾਵ ਪਾ ਸਕਦਾ ਹੈ। ਡਾਕਟਰ ਅਮਰੀਕ ਸਿੰਘ ਉਹੀ ਸੀ ਜਿਸ ਨਾਲ ਕੁੰਦਨ ਦੇ ਮੁੰਡੇ ਨੇ ਰਿਸ਼ਤਾ ਕਰ ਕੇ ਛੱਡ ਦਿਤਾ ਸੀ ਪਰ ਇਹ ਗੱਲ ਹੁਣ ਪੁਰਾਣੀ ਹੋ ਚੁੱਕੀ ਸੀ। ਡਾਕਟਰ ਅਮਰੀਕ ਸਿੰਘ ਦੀ ਉਹ ਕੁੜੀ ਹੁਣ ਕਨੇਡਾ ਸੈੱਟਲ ਹੋ ਚੁੱਕੀ ਸੀ। ਉਸ ਘਟਨਾ ਦੀ ਕੜਵਾਹਟ ਹੁਣ ਖਤਮ ਹੋ ਚੁੱਕੀ ਸੀ।

ਇਸ ਕਾਨਫਰੰਸ ਦਾ ਸਾਰੇ ਇੰਗਲੈਂਡ ਵਿਚ ਚਰਚਾ ਸੀ। ਇੰਡੀਆ ਦੇ ਸਾਹਿਤਕ ਹਲਕਿਆਂ ਵਿਚ ਵੀ ਇਸ ਦੀਆਂ ਗੱਲਾਂ ਹੋ ਰਹੀਆਂ ਸਨ। ਕੁੰਦਨ ਦਾਰੂ ਪੀ ਕੇ ਕਿਸੇ ਨੂੰ ਇੰਡੀਆ ਫੋਨ ਕਰਦਾ ਤਾਂ ਅਗਲਾ ਇਸ ਕਾਨਫਰੰਸ ਬਾਰੇ ਗੱਲਾਂ ਕਰਨ ਲੱਗਦਾ ਤੇ ਨਾਲ ਹੀ ਬਲਵੀਰ ਬਾਵਰੇ ਦੀ ਗੱਲ ਵੀ ਤੁਰਦੀ। ਕੁੰਦਨ ਨੂੰ ਬਹੁਤ ਗੁੱਸਾ ਆਉਂਦਾ ਕਿ ਕਾਨਫਰੰਸ ਦਾ ਸਾਰਾ ਫਾਇਦਾ ਬਾਵਰਾ ਲਈ ਜਾ ਰਿਹਾ ਸੀ ਜਿਵੇਂ ਕਈ ਸਾਲ ਪਹਿਲਾਂ ਹੋਣ ਵਾਲੀ ਆਲਮੀ ਕਾਨਫਰੰਸ ਵਿਚੋਂ ਬਹੁਤਾ ਨਾਮਣਾ ਦਵਿੰਦਰ ਸਿੰਘ ਖੱਟ ਗਿਆ ਸੀ।

ਕਾਨਫਰੰਸ ਦੀ ਤਰੀਕ ਨੇੜੇ ਆ ਗਈ। ਇਸ ਵਿਚ ਸ਼ਾਮਲ ਹੋਣ ਵਾਲੇ ਡਾਕਟਰ ਪੁੱਜਣ ਲਗੇ। ਕੁੰਦਨ ਨੇ ਉਹਨਾਂ ਲਈ ਆਪਣੇ ਘਰ ਦੇ ਦਰਵਾਜ਼ੇ ਖੋਹਲ ਦਿਤੇ। ਉਹ ਉਹਨਾਂ ਉਪਰ ਇਸ ਕਾਨਫਰੰਸ ਦਾ ਵੱਡਾ ਹਿੱਸਾ ਹੋਣ ਦਾ ਪ੍ਰਭਾਵ ਛੱਡਣ ਵਿਚ ਦੀ ਕੋਸ਼ਿਸ਼ ਵਿਚ ਸੀ। ਦੋ ਦਿਨ ਕਾਨਫਰੰਸ ਚੱਲੀ। ਕਈ ਪਰਚੇ ਪੜ੍ਹੇ ਗਏ। ਕੁੰਦਨ ਹਰ ਪਰਚੇ ਉਪਰ ਬੋਲਿਆ। ਦੋ ਕੁ ਪ੍ਰੋਗਰਾਮਾਂ ਦੀ ਉਸ ਨੇ ਮੰਚ ਸੰਚਾਲਣਾ ਵੀ ਕੀਤੀ, ਪ੍ਰਧਾਨਗੀ ਵੀ ਪਰ ਜਿਵੇਂ ਉਹ ਚਾਹੁੰਦਾ ਸੀ ਉਵੇਂ ਨਾ ਕਰ ਸਕਿਆ। ਫਿਰ ਵੀ ਉਹ ਖ਼ੁਸ਼ ਸੀ।

ਇਸ ਕਾਨਫਰੰਸ ਤੋਂ ਬਾਅਦ ਜੋਗੇਂਦਰ ਨੇ ਆਪਣੇ ਨਾਵਲ 'ਇਕ ਤਰਫਾ ਰਾਹ' ਉਪਰ ਪ੍ਰਗਰਾਮ ਰੱਖਿਆ। ਸਭ ਮਹਿਮਾਨਾਂ ਨੇ ਉਸ ਪ੍ਰੋਗਰਾਮ ਵਿਚ ਸ਼ਾਮਲ ਹੋਣ ਜਾਣਾ ਸੀ। ਇਸ ਗੱਲੋਂ ਕੁੰਦਨ ਬਹੁਤ ਔਖਾ ਸੀ ਪਰ ਉਹ ਕਰ ਕੁਝ ਨਹੀਂ ਸੀ ਸਕਦਾ। ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਜੋਗੇਂਦਰ ਦੇ ਨਾਵਲ ਨੂੰ ਬਿਲਕੁਲ ਹੀ ਨਕਾਰ ਦਿਤਾ ਜਾਵੇ।

ਇਕ ਦਿਨ ਡਾਕਟਰ ਗੁਰਮੇਜ ਸਿੰਘ, ਦਲਜੀਤ ਕੋਰ, ਬਲਵੀਰ ਬਾਵਰਾ ਤੇ ਹਰਦੇਵ ਦਿਆਲ ਕੁੰਦਨ ਦੇ ਘਰ ਖਾਣੇ ਦੀ ਮੇਜ਼ ਉਪਰ ਬੈਠੇ ਸਨ। ਕੁੰਦਨ ਨੇ ਕਹਿਣਾ ਸ਼ੁਰੂ ਕੀਤਾ,

"ਜੋਗੇਂਦਰ ਦਾ ਇਹ ਨਾਵਲ ਬਿਲਕੁਲ ਬਕਵਾਸ ਏ, ਇਹ ਸਾਰੀਆਂ ਗੱਲਾਂ ਮੈਂ ਪਹਿਲਾਂ ਕਰ ਚੁੱਕਿਆ ਵਾਂ, ਜੇ ਉਸ ਨੇ ਕੁਝ ਲਿਖਣਾ ਹੁੰਦਾ ਤਾਂ ਨਵਾਂ ਲਿਖਦਾ।"

ਡਾਕਟਰ ਗੁਰਮੇਜ ਸਿੰਘ ਨੇ ਉਸ ਨਾਵਲ ਉਪਰ ਪਰਚਾ ਲਿਖਿਆ ਸੀ। ਉਹ ਹੋਰਵੇਂ ਹੋ ਗਿਆ। ਉਸ ਨੇ ਨਾਵਲ ਦੇ ਹੱਕ ਵਿਚ ਕੁਝ ਦਲੀਲਾਂ ਦੇਣ ਦੀ ਕੋਸ਼ਿਸ਼ ਕਰਦਿਆਂ ਕਿਹਾ,

"ਇਹ ਨਾਵਲ ਰਿਸ਼ਤਿਆਂ ਦੀ ਅਜੀਬ ਖੇਡ ਦੀ ਗੱਲ ਏ, ਤਹਾਡੇ ਨਾਵਲਾਂ ਨਾਲੋਂ ਇਸ ਦਾ ਤਾਣਾ-ਬਾਣਾ ਵੱਖਰਾ ਏ।"

"ਪਰ ਮਸਲੇ ਤਾਂ ਉਹੀ ਨੇ, ਜ਼ਰਾ ਧਿਆਨ ਨਾਲ ਦੇਖੋ।"

ਬਲਵੀਰ ਬਾਵਰਾ ਖ਼ੁਸ਼ ਸੀ ਕਿ ਉਸ ਦੇ ਕਿਸੇ ਸਮਕਾਲੀ ਦੇ ਨਾਵਲ ਨੂੰ ਛਮਕਾਂ ਪੈ ਰਹੀਆਂ ਹਨ। ਉਹ ਮਲ਼ਵੀਂ ਜਿਹੀ ਜ਼ੁਬਾਨ ਨਾਲ ਬੋਲਿਆ,

"ਵੈਸੇ, ਔਨ ਦਾ ਹੋਲ ਏਸ ਮੁੰਡੇ ਦਾ ਨਾਵਲ ਮਾੜਾ ਐ।"

ਘੰਟਾ ਭਰ ਜੋਗੇਂਦਰ ਦੇ ਨਾਵਲ ਨੂੰ ਲੈ ਕੇ ਬਹਿਸ ਚਲਦੀ ਰਹੀ। ਹਰਦੇਵ ਦਿਆਲ ਕਹਿਣ ਲੱਗਿਆ,

"ਸ਼ਇਦ ਉਸ ਦੇ ਨਾਵਲ ਦੀ ਇਹੋ ਪ੍ਰਾਪਤੀ ਏ ਕਿ ਆਪਾਂ ਏਨੀ ਦੇਰ ਤੋਂ ਉਸ ਬਾਰੇ ਗੱਲਾਂ ਕਰ ਰਹੇ ਆਂ।"

ਕੁੰਦਨ ਨੂੰ ਹਰਦੇਵ ਦਿਆਲ ਦੀ ਇਹ ਗੱਲ ਚੰਗੀ ਨਾ ਲਗੀ। ਉਸ ਨੇ ਅਗਲੇ ਦਿਨ ਸਮੁੰਦਰੀ ਨੂੰ ਫੋਨ ਕੀਤਾ ਤੇ ਕਿਹਾ,

"ਤੇਰੇ ਸ਼ਹਿਰ ਵਿਚ ਵੀ ਫੰਕਸ਼ਨ ਹੋ ਰਿਹਾ ਏ, ਜੋਗੇਂਦਰ ਤੇ ਉਸ ਦੇ ਦੋਸਤ ਕਰਾ ਰਹੇ ਨੇ।"

"ਮੈਨੂੰ ਆ ਗਿਆ ਉਹਦਾ ਫੋਨ ਵੀ ਤੇ ਚਿੱਠੀ ਵੀ, ਉਹ ਆਪਣੇ ਨਾਵਲ ਦੀ ਤੂਤੀ ਹੀ ਵਜਾਉਣ ਜਾ ਰਿਹੈ।"

"ਹੋਰ ਉਹ ਕਰੇਗਾ ਵੀ ਕੀ! ਏਨੇ ਕੁ ਜੋਗਾ ਈ ਏ।"

"ਵੈਸੇ, ਮੈਂ ਇਹਨਾਂ ਮੁੰਡਿਆਂ ਦੇ ਪ੍ਰੋਗਰਾਮਾਂ ਵਿਚ ਜਾ ਕੇ ਦੇਖਿਐ, ਉਹ ਵਾਹਵਾ ਇਕੱਠ ਕਰ ਲੈਂਦਾ, ਸਾਰੇ ਹੀ ਰਾਈਟਰ ਆ ਜਾਂਦੇ ਆ, 'ਸਾਹਿਤਕ ਅਦਾਰਾ' ਵਾਲੇ ਮੁੰਡੇ ਸੁਭਾਅ ਦੇ ਚੰਗੇ ਆ।"

"ਬਸ, ਲੋਕ ਇਹੋ ਦੇਖਦੇ ਆ, ਵੈਸੇ ਮੈਂ ਸੋਚ ਰਿਹਾਂ ਉਹਦੇ ਨਾਵਲ ਉਪਰ ਬੋਲਾਂ ਤੇ ਸੱਚ ਦੱਸਾਂ।"

"ਕੁੰਦਨ ਯਾਰ, ਮੈਂ ਤਾਂ ਕਹਿਨਾ ਕਿਸੇ ਤਰ੍ਹਾਂ ਪ੍ਰੋਗਰਾਮ ਫੇਹਲ ਹੀ ਕਰਾ ਦਿਤਾ ਜਾਵੇ, ਕਿਸੇ ਤੋਂ ਹੂਟ ਕਰਾ ਕੇ ਜਾਂ ਕੁਝ ਹੋਰ।"

ਸਮੁੰਦਰੀ ਨੇ ਆਪਣੇ ਦਿਲ ਦੀ ਗੱਲ ਦੱਸੀ ਪਰ ਕੁੰਦਨ ਇਸ 'ਤੇ ਚੁੱਪ ਰਿਹਾ। ਉਸ ਨੂੰ ਪਤਾ ਸੀ ਕਿ ਗੰਭੀਰ ਕਿਸਮ ਦੇ ਪ੍ਰੋਗਰਾਮਾਂ ਨੂੰ ਹੂਟ ਨਹੀਂ ਕਰਵਾਇਆ ਜਾ ਸਕਦਾ।

ਜੋਗੇਂਦਰ ਦੇ ਨਾਵਲ ਉਪਰਲੇ ਪ੍ਰੋਗਰਾਮ ਵਿਚ ਸਾਰੇ ਹੀ ਗਏ। ਇੰਡੀਆ ਤੋਂ ਆਏ ਡਾਕਟਰ ਵੀ ਤੇ ਇੰਗਲੈਂਡ ਭਰ ਦੇ ਹੋਰ ਪੰਜਾਬੀ ਲੇਖਕ ਵੀ। ਵੱਡਾ ਸਾਰਾ ਹਾਲ ਭਰਿਆ ਪਿਆ ਸੀ। ਡਾਕਟਰ ਅਮਰੀਕ ਸਿੰਘ ਨੇ ਪ੍ਰੋਗਰਾਮ ਦੀ ਪ੍ਰਧਾਨਗੀ ਕੀਤੀ। ਕੁੰਦਨ ਨੂੰ ਪ੍ਰਧਾਨਗੀ ਮੰਡਲ ਵਿਚ ਵੀ ਸ਼ਾਮਲ ਨਾ ਕੀਤਾ ਗਿਆ। ਡਾਕਟਰ ਗੁਰਮੇਜ ਸਿੰਘ ਨੇ ਨਾਵਲ ਉਪਰ ਪਰਚਾ ਪੜ੍ਹਿਆ। ਪਰਚੇ ਉਪਰ ਤੇ ਨਾਵਲ ਉਪਰ ਭਰਪੂਰ ਬਹਿਸ ਹੋਈ। ਕੁੰਦਨ ਚੁੱਪ ਰਿਹਾ ਪਰ ਮੋਹਣੀ ਨੇ ਕੁਝ ਸਵਾਲ ਉਠਾਏ ਜਿਹਨਾਂ ਦਾ ਬਹੁਤਾ ਨੋਟਿਸ ਨਾ ਲਿਆ ਗਿਆ। ਅਚਾਨਕ ਇਕ ਬੰਦਾ ਫਜ਼ੂਲ ਜਿਹੇ ਸਵਾਲ ਪੰਜਾਬੀ ਸਾਹਿਤ ਤੇ ਜ਼ੁਬਾਨ ਬਾਰੇ ਕਰਨ ਲਗਿਆ। ਉਸ ਨੂੰ ਕੋਈ ਨਹੀਂ ਸੀ ਜਾਣਦਾ ਕਿ ਇਹ ਕੌਣ ਹੈ। ਜਦ ਵੀ ਕੋਈ ਬੋਲਣ ਲਗਦਾ ਤਾਂ ਉਹ ਬੰਦਾ ਵਿਚ-ਵਿਚਕਾਰੋਂ ਕੱਟ ਕੇ ਆਪਣੀ ਗੱਲ ਕਰਨ ਲੱਗਦਾ। ਇਵੇਂ ਕੁਝ ਦੇਰ ਲਈ ਮਹੌਲ ਉਖੜ ਜਾਂਦਾ। ਸਮੁੰਦਰੀ ਤੇ ਕੁੰਦਨ ਦੀਆਂ ਆਪਸ ਵਿਚ ਅੱਖਾਂ ਮਿਲਦੀਆਂ। ਅਚਾਨਕ ਦੋ ਬੰਦੇ ਉਠੇ ਤੇ ਉਸ ਬੰਦੇ ਨੂੰ ਚੁੱਕ ਕੇ ਬਾਹਰ ਲੈ ਗਏ। ਪ੍ਰੋਗਰਾਮ ਦੁਬਾਰਾ ਢੰਗ ਨਾਲ ਤੁਰ ਪਿਆ।

ਅਗਲੇ ਦਿਨ ਸਮੁੰਦਰੀ ਕੁੰਦਨ ਨੂੰ ਫੋਨ ਕਰਕੇ ਕਹਿਣ ਲੱਗਿਆ,

"ਏਹਨੇ ਤਾਂ ਬਈ ਗੁੰਡਿਆਂ ਦਾ ਇੰਤਜ਼ਾਮ ਵੀ ਕੀਤਾ ਹੋਇਆ ਸੀ, ਉਹਨਾਂ ਨੇ ਤਾਂ ਓਸ ਬੰਦੇ ਨੂੰ ਏਦਾਂ ਡਰਾਇਆ ਕਿ ਉਹ ਕਹਿੰਦਾ ਕਿ ਮੁੜ ਕੇ ਲੇਖਕਾਂ ਦੇ ਪ੍ਰੋਗਰਾਮ ਵਿਚ ਕਦੇ ਨਾ ਜਾਊਂ!"

## 40-ਆਪਣੀ ਸੰਸਥਾ

ਛੇਤੀ ਹੀ ਕੁੰਦਨ ਨੂੰ ਵਿਲਨਹਾਲ ਆਉਣ ਦਾ ਪਛਤਾਵਾ ਹੋਣ ਲੱਗਿਆ ਪਰ ਹੁਣ ਕੁਝ ਨਹੀਂ ਸੀ ਹੋ ਸਕਦਾ। ਜੋਗੇਂਦਰ ਦੇ ਪ੍ਰੋਗਰਾਮ ਉਪਰ ਗਿਆ ਸਾਰੇ ਦੋਸਤਾਂ ਨੂੰ ਮਿਲਿਆ ਤਾਂ ਉਸ ਨੂੰ ਮਹਿਸੂਸ ਹੋ ਰਿਹਾ ਸੀ ਕਿ ਮਿਡਲਸੈਕਸ ਹੀ ਉਸ ਦਾ ਆਪਣਾ ਇਲਾਕਾ ਹੈ, ਮਿੱਡਲੈਂਡ ਓਪਰਾ, ਬਿਲਕੁਲ ਓਪਰਾ। ਪ੍ਰੰਤੂ ਉਸ ਨੇ ਤਾਂ ਉਥੋਂ ਆਪਣਾ ਘਰ ਵੀ ਵੇਚ ਦਿਤਾ ਹੋਇਆ ਸੀ। ਵਿਲਨਹਾਲ ਵਿਚ ਉਸ ਦੀ ਉਹ ਕਦਰ ਨਹੀਂ ਸੀ ਪੈ ਰਹੀ ਜਿਸ ਦਾ ਉਹ ਹੱਕਦਾਰ ਸੀ ਜਾਂ ਜਿਸ ਦੀ ਆਸ ਕੀਤੀ ਜਾਣੀ ਬਣਦੀ ਸੀ। ਬਲਵੀਰ ਬਾਵਰੇ ਨੇ ਸਭਾ ਦੇ ਫੈਸਲਿਆਂ ਵਿਚ ਉਸ ਨੂੰ ਇਕ ਪਾਸੇ ਕਰਨਾ ਸ਼ੁਰੂ ਕਰ ਦਿਤਾ ਸੀ। ਇੰਡੀਆ ਤੋਂ ਆਏ ਅਲੋਚਕਾਂ ਨੂੰ ਪੈਸੇ ਦੇਣ ਬਾਰੇ ਉਸ ਨੂੰ ਬਿਲਕੁਲ ਹੀ ਅਖੋਂ-ਪਰੋਖੇ ਕਰ ਦਿਤਾ। ਬਾਵਰੇ ਨੇ ਬਿਨਾਂ ਸਭਾ ਦੇ ਕਿਸੇ ਹੋਰ ਮੈਂਬਰ ਨੂੰ ਸੱਦਿਆਂ ਆਪ ਹੀ ਉਹਨਾਂ ਦਾ ਹਿਸਾਬ ਕਰ ਦਿਤਾ। ਕੁੰਦਨ ਸੋਚ ਰਿਹਾ ਸੀ ਕਿ ਇੰਡੀਆ ਤੋਂ ਆਏ ਲੋਕਾਂ ਨੂੰ ਪੈਸੇ ਫੜਾਉਣ ਦਾ ਮਤਲਬ ਸੀ ਕਿ ਆਪਣੀ ਤਾਕਤ ਦਿਖਾਉਣੀ। ਹੁਣ ਬਾਵਰੇ ਹੱਥੋਂ ਪੌਂਡ ਫੜ ਕੇ ਵਫਾ ਵੀ ਤਾਂ ਉਸ ਨਾਲ ਹੀ ਨਿਭਾਉਣਗੇ। ਉਸ ਦੇ ਲਿਖੇ ਨਾਵਲਾਂ ਉਪਰ ਹੀ ਅਲੋਚਨਾ ਜ਼ਿਆਦਾ ਹੋਵਗੀ। ਕੁੰਦਨ ਨੂੰ ਜਾਪ ਰਿਹਾ ਸੀ ਕਿ ਬਾਵਰਾ ਬਾਜੀ ਮਾਰ ਗਿਆ ਹੈ ਤੇ ਉਹ ਫਾਡੀ ਰਹਿ ਗਿਆ ਹੈ। ਭਾਵੇਂ ਕਾਨਫਰੰਸ ਦੁਰਮਿਆਨ ਉਸ ਦੀ ਪੁੱਛ-ਗਿਛ ਰਹੀ ਸੀ ਪਰ ਉਹ ਸਿਰਫ ਆਪਣਾ ਬੋਲਬਾਲਾ ਹੀ ਦੇਖਣਾ ਚਾਹੁੰਦਾ ਸੀ। ਜਦ ਉਹ ਮੋਹਣੀ ਨਾਲ ਇਹ ਗੱਲ ਕਰਦਾ ਤਾਂ ਮੋਹਣੀ ਆਖਦੀ,

"ਡਾਕਟਰ ਸਾਹਿਬ, ਸਾਹਿਤ ਵਿਚ ਤੁਹਾਡੀ ਜਗਾਹ ਨੂੰ ਕੋਈ ਛੂਹ ਵੀ ਨਹੀਂ ਸਕਦਾ, ਬਾਵਰਾ ਜਾਂ ਜੋਗੇਂਦਰ ਜਿੰਨੀਆਂ ਮਰਜ਼ੀ ਚਾਲਾਂ ਚੱਲ ਲੈਣ। ਜੇ ਬਾਵਰੇ ਨੇ ਪੈਸੇ ਹੱਥੀਂ ਫੜਾ ਵੀ ਦਿਤੇ ਤਾਂ ਕੀ ਫਰਕ ਪੈਣ ਲੱਗਿਆ।"

"ਮੋਹਣੀ, ਤੂੰ ਇੰਡੀਅਨ ਸਾਈਕੀ ਨਹੀਂ ਸਮਝਦੀ, ਇਹ ਤਾਕਤ ਨੂੰ ਸਲਾਮ ਕਰਦੇ ਨੇ, ਉਹ ਤਾਂ ਇਹੀ ਸਮਝਣਗੇ ਕਿ ਸਭ ਕੁਝ ਬਾਵਰਾ ਹੀ ਏ, ਕੁੰਦਨ ਐਵੇਂ ਹੀ ਏ।"

ਮੋਹਣੀ ਸਮਝਦੀ ਸੀ ਕਿ ਕੁੰਦਨ ਕੁਝ ਜ਼ਿਆਦਾ ਹੀ ਪ੍ਰਤੀਕਰਮ ਦਿਖਾ ਰਿਹਾ ਹੈ ਪਰ ਉਹ ਉਸ ਨੂੰ ਟੋਕ ਵੀ ਨਹੀਂ ਸੀ ਸਕਦੀ। ਕੁੰਦਨ ਨੇ ਬਲਵੀਰ ਬਾਵਰੇ ਨੂੰ ਫੋਨ ਕੀਤਾ ਤੇ ਬੋਲਿਆ,

"ਬਾਵਰਾ ਜੀ, ਮੈਨੂੰ ਸਭਾ ਵਿਚ ਇਕ ਕੁਰਸੀ ਚਾਹੀਦੀ ਏ, ਚਾਹੇ ਸਕੱਤਰੀ ਦੇ ਦੇ ਦਿਓ ਜਾਂ ਪ੍ਰਧਾਨਗੀ।"

"ਕੁੰਦਨ ਜੀ, ਇਸ ਸਾਲ ਦੇ ਅਖੀਰ ਵਿਚ ਚੋਣਾਂ ਆਉਣਗੀਆਂ, ਤੁਸੀਂ ਜਿਹੜੇ ਆਹੁਦੇ ਲਈ ਮਰਜ਼ੀ ਖੜ ਜਾਇਓ, ਤੁਹਾਨੂੰ ਕੋਈ ਮਨਾਹੀ ਨਹੀਂ।"

"ਬਾਵਰਾ, ਮੈਨੂੰ ਨਹੀਂ ਪਤਾ ਚੋਣਾਂ-ਸ਼ੋਣਾਂ ਦਾ, ਮੇਰੇ ਨਾਲ ਸਿੱਧੀ ਗੱਲ ਕਰ, ਜੇ ਨਹੀਂ ਮਨਜ਼ੂਰ ਤਾਂ ਮੈਂ ਆਪਣੀ ਸਭਾ ਬਣਾਉਣ ਲੱਗਿਆਂ, ਤੇਰੀ ਸਭਾ ਦੇ ਅੱਧੇ ਬੰਦੇ ਮੇਰੇ ਨਾਲ ਆਉਣ ਨੂੰ ਤਿਆਰ ਨੇ, ਸੋਚ ਲੈ।"

"ਕੁੰਦਨ ਜੀ, ਜਿੱਦਣ ਦੇ ਤੁਸੀਂ ਆਏ ਓ ਆਪਣੀਆਂ ਮਰਜ਼ੀਆਂ ਮਨਾਉਣ ਲਈ ਸਾਡੇ ਨੱਕ ਵਿਚ ਦਮ ਕੀਤਾ ਪਿਆ, ਬੇਹਤਰ ਇਹੀ ਐ ਕਿ ਤੁਸੀਂ ਆਪਣੀ ਸਭਾ ਈ ਬਣਾ ਲਵੋ, ਸਾਨੂੰ ਵੀ ਸੁੱਖ ਦਾ ਸਾਹ ਆਊ।"

ਕੁੰਦਨ ਦਾ ਵਤੀਰਾ ਦੇਖ ਕੇ ਬਾਵਰਾ ਤੇ ਹਰਮੇਸ਼ ਸਿੰਘ ਵਿਚਾਰਾਂ ਕਰਨ ਲੱਗ ਪਏ ਸਨ ਕਿ ਕੁੰਦਨ ਨੂੰ ਨਾਲ ਰੱਖਣਾ ਸਭਾ ਦੇ ਹਿੱਤ ਵਿਚ ਨਹੀਂ ਹੋਵੇਗਾ। ਉਹਨਾਂ ਨੂੰ ਪਤਾ ਸੀ ਕਿ ਕੁੰਦਨ ਨਵੀਂ ਸਭਾ ਬਣਾ ਸਕਦਾ ਹੈ ਤੇ ਕੁਝ ਉਹਨਾਂ ਦੇ ਮੈਂਬਰ ਵੀ ਤੋੜ ਸਕਦਾ ਹੈ ਪਰ ਫਿਰ ਵੀ ਕੁੰਦਨ ਦਾ ਜਾਣਾ ਸਭ ਲਈ ਸਕੂਨ-ਦੇ ਹੋਵੇਗਾ।

ਕੁੰਦਨ ਨੇ ਨਵੀਂ ਸਭਾ ਬਣਾਉਣ ਦਾ ਫੈਸਲਾ ਕਰ ਲਿਆ ਸੀ। ਉਸ ਦਾ ਨਿਸ਼ਾਨਾ ਸੀ; ਇੰਡੀਆ ਤੋਂ ਮਰਜ਼ੀ ਦੇ ਅਲੋਚਕ ਸੱਦਣੇ ਤੇ ਉਹਨਾਂ ਨੂੰ ਆਪਣੇ ਹੱਥੀਂ ਪੌਂਡ ਫੜਾਉਣੇ, ਬਿਲਕੁਲ ਜਿਵੇਂ ਬਾਵਰੇ ਨੇ ਕੀਤਾ ਹੈ। ਇੰਨੇ ਕੁ ਦਿਨ ਸਭਾ ਵਿਚ ਰਹਿ ਕੇ ਉਸ ਨੂੰ ਪਤਾ ਚੱਲ ਗਿਆ ਸੀ ਕਿ ਅਜਿਹੇ ਸਮਾਗਮਾਂ ਲਈ ਕੌਂਸਲ ਤੋਂ ਗਰਾਂਟ ਕਿਵੇਂ ਲੈਣੀ ਹੈ। ਇਹ ਸਭ ਮਿਡਲਸੈਕਸ ਵਿਚ ਸੰਭਵ ਨਹੀਂ ਸੀ। ਵਿਲਨਹਾਲ ਦੀ ਕੌਂਸਲ ਇਸ ਕੰਮ ਲਈ ਵਿਸ਼ੇਸ਼ ਫੰਡ ਸਨ। ਕੁੰਦਨ ਨੇ ਅਗਲੇ ਦਿਨ ਹੀ ਆਪਣਾ ਤੇ ਮੋਹਣੀ ਦਾ ਅਸਤੀਫਾ ਬਲਵੀਰ ਬਾਵਰੇ ਨੂੰ ਭੇਜ ਦਿਤਾ।...

ਇਕ ਦਿਨ ਕੁੰਦਨ ਨੂੰ ਡਾਕ ਰਾਹੀਂ ਇਕ ਪੈਕਟ ਮਿਲਿਆ। ਜਾਪਦਾ ਸੀ ਜਿਵੇਂ ਕੋਈ ਕਿਤਾਬ ਹੋਵੇਗੀ। ਉਸ ਨੇ ਖੋਹਲ ਕੇ ਦੇਖਿਆ। ਇਹ ਤਾਂ ਜੋਗੇਂਦਰ ਦਾ ਨਵਾਂ ਨਾਵਲ 'ਰੇਗਿਸਤਾਨ' ਸੀ। ਉਪਰ ਲਿਖਿਆ ਸੀ; 'ਮੋਹ ਨਾਲ ਆਪਣੇ ਸੀਨੀਅਰ ਨਾਵਲਕਾਰ ਡਾਕਟਰ ਕੁੰਦਨ ਸਿੰਘ ਕੁੰਦਨ ਨੂੰ!' ਇਕ ਵਾਰ ਤਾਂ ਉਸ ਦਾ ਦਿਲ ਕੀਤਾ ਕਿ ਚੁੱਕ ਕੇ ਨਾਵਲ ਨੂੰ ਬਿਨ ਵਿਚ ਪਾ ਦੇਵੇ। ਸ਼ਾਇਦ ਪਾ ਵੀ ਦਿੰਦਾ ਪਰ ਮੋਹਣੀ ਦੇਖ ਰਹੀ ਸੀ। ਫਿਰ ਉਹ ਇਹ ਵੀ ਸੋਚ ਰਿਹਾ ਸੀ ਕਿ ਸ਼ਰੀਕ ਦੀ ਹਰ ਚਾਲ ਉਪਰ ਨਜ਼ਰ ਰੱਖਣੀ ਚਾਹੀਦੀ ਹੈ। ਮੋਹਣੀ ਨੇ ਨਾਵਲ ਚੁੱਕ ਕੇ ਦੇਖਿਆ। ਉਸ ਨੂੰ ਪਤਾ ਸੀ ਕੁੰਦਨ ਬਹੁਤ ਖਫਾ ਹੈ, ਇਸ ਲਈ ਉਹ ਕੁਝ ਨਾ ਬੋਲੀ ਨਹੀਂ ਤਾਂ ਉਸ ਨੂੰ ਨਾਵਲ ਦੀ ਦਿੱਖ ਬਹੁਤ ਚੰਗੀ ਲੱਗ ਰਹੀ ਸੀ। ਘੰਟੇ ਕੁ ਬਾਅਦ ਮੋਹਣੀ ਨੂੰ ਵਿਹਲ ਮਿਲੀ ਤਾਂ ਉਹ ਇਸ ਨਾਵਲ ਨੂੰ ਪੜ੍ਹਨ ਲੱਗ ਪਈ। ਉਸ ਤੋਂ ਰਿਹਾ ਨਾ ਗਿਆ, ਉਸ ਨੇ ਆਖਿਆ,

"ਕੁੰਦਨ ਜੀ, ਪੜ੍ਹ ਕੇ ਦੇਖੋ, ਕਿਆ ਰੀਡੇਬਿਲਟੀ ਏ ਨਾਵਲ ਵਿਚ, ਪਹਿਲਾ ਚੈਪਟਰ ਹੀ ਮੈਨੂੰ ਤਾਂ ਕੀਲ ਕੇ ਰੱਖ ਗਿਆ!"

"ਬਕਵਾਸ! ਉਹਨੂੰ ਕੀ ਪਤਾ ਨਾਵਲ ਕੀ ਹੁੰਦਾ ਏ, ਅਗਾਂਹ ਪੜ੍ਹੇਗੀਂ ਤਾਂ ਦੇਖੇਂਗੀ!"

ਮੋਹਣੀ ਨੇ ਦੂਜਾ ਚੈਪਟਰ ਪੜ੍ਹਿਆ ਤਾਂ ਬੋਲੀ,

"ਇਹ ਤਾਂ ਨਵੀਂ ਵਿਧਾ ਦਾ ਨਾਵਲ ਏ, ਕਮਾਲ ਏ! ਇਕ ਗੱਲ ਨੂੰ ਦੋ ਕਿਰਦਾਰ ਆਪੋ ਆਪਣੇ ਨਜ਼ਰੀਏ ਤੋਂ ਕਰ ਰਹੇ ਨੇ, ਖਾਸ ਗੱਲ ਕਿ ਇਹ ਪਤੀ-ਪਤਨੀ ਨੇ, ...ਕੁੰਦਨ ਜੀ, ਪੜ੍ਹ ਕੇ ਦੇਖੋ ਜ਼ਰਾ!"

ਜਿਵੇਂ ਜਿਵੇਂ ਮੋਹਣੀ ਨਾਵਲ ਹੋਰ ਅਗੇ ਪੜ੍ਹ ਰਹੀ ਸੀ, ਉਹ ਜੋਗੇਂਦਰ ਦੀ ਨਾਵਲ-ਕਲਾ ਦੀ ਵਡਿਆਈ ਕਰੀ ਜਾ ਰਹੀ ਸੀ। ਉਹ ਨੂੰ ਪਤਾ ਵੀ ਸੀ ਕਿ ਕੁੰਦਨ ਨੂੰ ਇਹ ਪਸੰਦ ਨਹੀਂ ਪਰ ਉਸ ਤੋਂ ਰੁਕ ਨਹੀਂ ਸੀ ਹੋ ਰਿਹਾ। ਕੁੰਦਨ ਦਾ ਦਿਲ ਕਰ ਰਿਹਾ ਸੀ ਕਿ ਮੋਹਣੀ ਦਾ ਉਹ ਮੂੰਹ ਭੰਨ ਦੇਵੇ ਜਿਹਦੇ ਨਾਲ ਉਹ ਜੋਗੇਂਦਰ ਦੀ ਫਜ਼ੂਲ ਤਾਰੀਫ ਕਰੀ ਜਾ ਰਹੀ ਸੀ ਪਰ ਉਸ ਨੇ ਆਪਣਾ ਗੁੱਸਾ ਮਨ ਹੀ ਮਨ ਵਿਚ ਪੀ ਲਿਆ।

ਉਸੇ ਸ਼ਾਮ ਹੀ ਕੁੰਦਨ ਨੂੰ ਕੱਚੀਆਂ ਤ੍ਰੇਲੀਆਂ ਆਉਣ ਲੱਗੀਆਂ। ਮੋਹਣੀ ਉਸ ਨੂੰ ਡਾਕਟਰ ਦੇ ਲੈ ਗਈ। ਡਾਕਟਰ ਨੇ ਕਿਹਾ ਕਿ ਉਸ ਨੂੰ ਦਿਲ ਦਾ ਦੌਰਾ ਪੈ ਰਿਹਾ ਹੈ। ਉਸ ਨੂੰ ਇਕ ਦਮ ਹਸਪਤਾਲ ਭੇਜ ਦਿਤਾ ਗਿਆ। ਹਸਪਤਾਲ ਉਸ ਨੂੰ ਚੰਗੀ ਤਰ੍ਹਾਂ ਚੈੱਕ ਕੀਤਾ ਗਿਆ ਤਾਂ ਪਤਾ ਚੱਲਿਆ ਕਿ ਉਸ ਦੇ ਦਿਲ ਦੀਆਂ ਤਿੰਨ ਨਾੜੀਆਂ ਬੰਦ ਹੋ ਚੁੱਕੀਆਂ ਹਨ। ਇਸ ਲਈ ਉਸ ਦਾ ਜਲਦੀ ਤੋਂ ਜਲਦੀ ਬਾਈਪਾਸ ਹੋਵੇਗਾ। ਉਸ ਨੂੰ ਹਸਤਪਾਲ ਵਿਚ ਭਰਤੀ ਕਰ ਲਿਆ ਗਿਆ।

ਕੁੰਦਨ ਨੂੰ ਦਿਲ ਦਾ ਦੌਰਾ ਪੈਣ ਦੀ ਖਬਰ ਸਾਹਿਤਕ ਹਲਕਿਆਂ ਵਿਚ ਇਕ ਦਮ ਫੈਲ ਗਈ। ਜਿਸ ਨੂੰ ਪਤਾ ਚੱਲਦਾ ਗਿਆ ਉਹ ਅਗੇ ਫੋਨ ਕਰਦਾ ਗਿਆ। ਜੇ ਉਹ ਮਿਡਲਸੈਕਸ ਵਿਚ ਹੁੰਦਾ ਤਾਂ ਹੁਣ ਤਕ ਕੋਈ ਨਾ ਕੋਈ ਸ਼ਾਇਦ ਉਸ ਨੂੰ ਮਿਲ ਵੀ ਆਇਆ ਹੁੰਦਾ। ਵਿਲਨਹਾਲ ਵਿਚ ਉਸ ਦੇ ਜਾਣੂੰ ਤਾਂ ਬਹੁਤ ਸਨ ਪਰ ਦੋਸਤ ਘੱਟ ਸਨ। ਬਾਵਰੇ ਤੇ ਹਰਮੇਸ਼ ਸਿੰਘ ਵਰਗੇ ਜਿਹੜੇ ਦੋਸਤ ਸਨ ਵੀ ਉਹ ਹੁਣ ਵਿਗੜੇ ਬੈਠੇ ਸਨ। ਉਹ ਹਸਪਤਾਲ ਵਿਚ ਪਿਆ ਆਪਣੇ ਦਿਲ ਦੇ ਓਪਰੇਸ਼ਨ ਦੀ ਉਡੀਕ ਕਰ ਰਿਹਾ ਸੀ। ਉਹ ਦਰਵਾਜ਼ੇ ਵੱਲ ਦੇਖਦਾ ਆਉਣ ਵਾਲਿਆਂ ਨੂੰ ਉਡੀਕਦਾ ਰਹਿੰਦਾ ਪਰ ਮੋਹਣੀ ਤੋਂ ਬਿਨਾਂ ਕੋਈ ਨਾ ਆਇਆ। ਜੇ ਕੋਈ ਆਇਆ ਵੀ ਤਾਂ ਉਹ ਮੋਹਣੀ ਦੀਆਂ ਸਹੇਲੀਆਂ ਜਾਂ ਕੋਈ ਵਾਕਫਕਾਰ ਹੀ ਆਇਆ।

ਜੋਗੇਂਦਰ ਨੂੰ ਪਤਾ ਚੱਲਿਆ ਤਾਂ ਉਸ ਨੇ ਆਪਣੀ ਕਾਰ ਦਾ ਸਟੇਅਰਿੰਗ ਵਿਲਨਹਾਲ ਵੱਲ ਮੋੜ ਲਿਆ। ਭਾਵੇਂ ਉਹ ਕੁੰਦਨ ਨੂੰ ਕਈ ਗੱਲਾਂ ਤੋਂ ਨਾ-ਪਸੰਦ ਕਰਦਾ ਸੀ ਪਰ ਫਿਰ ਵੀ ਦੋਹਾਂ ਵਿਚ ਇਕ ਮੋਹ ਦਾ ਰਿਸ਼ਤਾ ਸੀ ਜੋ ਦੋਹਾਂ ਨੂੰ ਇਕ ਦੂਜੇ ਵੱਲ ਖਿੱਚਦਾ ਸੀ। ਜੋਗੇਂਦਰ ਨੂੰ ਦੇਖ ਕੇ ਕੁੰਦਨ ਨੂੰ ਚਾਅ ਚੜ੍ਹ ਗਿਆ। ਉਸ ਨਾਲ ਹੱਥ ਮਿਲਾਉਂਦਾ ਬੋਲਿਆ,

"ਥੈਂਕਿਊ ਬਈ ਤੇਰੇ ਪਿਆਰ ਦਾ, ਸਾਲ਼ਾ ਬੈਹੜਿਆਂ ਦਾ ਕੋਈ ਮਿਲਣ ਨਹੀਂ ਆਇਆ, ਅੱਜ ਪੰਜ ਦਿਨ ਹੋ ਗਏ ਮੈਨੂੰ ਏਥੇ ਪਏ ਨੂੰ!"

ਉਸ ਨੂੰ ਜੋਗੇਂਦਰ ਨਾਲ ਬਹੁਤ ਮੋਹ ਆ ਰਿਹਾ ਸੀ। ਮੋਹਣੀ ਵੀ ਜੋਗੇਂਦਰ ਨੂੰ ਦੇਖ ਕੇ ਖੁਸ਼ ਹੋ ਗਈ ਤੇ ਬੋਲੀ,

"ਇਹ ਤਾਂ ਹੋਈ ਨਾ ਸੱਚੀ ਦੋਸਤੀ! ਮੈਂ ਵੀ ਰਾਤੀਂ ਸੋਚਦੀ ਸੀ ਕਿ ਕੋਈ ਹੋਰ ਆਵੇ ਜਾਂ ਨਾ ਪਰ ਜੋਗੇਂਦਰ ਜ਼ਰੂਰ ਆਏਗਾ।"

"ਮੈਂ ਤਾਂ ਸਗੋਂ ਲੇਟ ਹੋ ਗਿਆਂ, ਮੇਰੇ ਮਨ ਨੂੰ ਤਾਂ ਉਦੋਂ ਦਾ ਹੀ ਟਿਕਾਅ ਨਹੀਂ ਜਦੋਂ ਦਾ ਪਤਾ ਚੱਲਿਆ।"

"ਛੋਟੇ ਭਾਊ, ਯਾਰ, ਕਿਸੇ ਤਰ੍ਹਾਂ ਪਾਈਆ ਕੁ ਵਿਸਕੀ ਦਾ ਇੰਤਜ਼ਾਮ ਕਰ, ਕੋਕ ਦੀ ਬੋਤਲ ਵਿਚ ਪਾ ਕੇ।"

"ਬਾਬਿਓ, ਇਹ ਦਿਲ ਦਾ ਮਾਮਲਾ ਐ, ...ਕਿਤੇ ਜਾਹ ਜਾਂਦੀ ਹੀ ਨਾ ਹੋ ਜਾਏ!"

ਮੋਹਣੀ ਵੀ ਉਸ ਦੀ ਗੱਲ ਨਾਲ ਸਹਿਮਤ ਸੀ। ਕੁੰਦਨ ਆਖਣ ਲੱਗਿਆ,

"ਇਹ ਸਾਲ਼ੇ ਬੈਹੜਿਆਂ ਦੇ ਨਾ ਸਿਗਰਟ ਪੀਣ ਦਿੰਦੇ ਤੇ ਨਾ ਕੁਝ ਹੋਰ, ਵਿਸਕੀ ਦਾ ਮੂੰਹ ਦੇਖਿਆਂ ਕਿੰਨੇ ਹੀ ਦਿਨ ਹੋ ਗਏ!"

"ਡਾਕਟਰ ਸਾਹਿਬ, ਸਿਹਤ ਜ਼ਰੂਰੀ ਐ ਕਿ ਇਹ ਆਦਤਾਂ?"

ਜੋਗੇਂਦਰ ਦੋ ਕੁ ਘੰਟੇ ਉਸ ਕੋਲ ਬੈਠਿਆ। ਮੋਹਣੀ ਵੀ ਕੋਲ ਹੀ ਸੀ। ਵਾਹਵਾ ਹਾਸਾ ਮਜ਼ਾਕ ਚੱਲਦਾ ਰਿਹਾ। ਮੋਹਣੀ ਦਾ ਦਿਲ ਕਰਦਾ ਸੀ ਕਿ ਉਸ ਦੇ ਨਾਵਲ ਬਾਰੇ ਆਪਣੇ ਪ੍ਰਤੀਕਰਮ ਦੇਵੇ ਪਰ ਕੁੰਦਨ ਕਰਕੇ ਉਹ ਚੁੱਪ ਰਹੀ। ਕੁੰਦਨ ਨੇ ਤਾਂ ਇਹ ਵੀ ਨਾ ਦੱਸਿਆ ਕਿ ਨਾਵਲ ਮਿਲ ਗਿਆ ਹੈ ਜਾਂ ਨਹੀਂ। ਜੋਗੇਂਦਰ ਹਸਪਤਾਲ ਤੋਂ ਸਿੱਧਾ ਵਾਪਸ ਆ ਗਿਆ। ਮੋਹਣੀ ਉਸ ਨੂੰ ਕਹਿੰਦੀ ਰਹੀ ਕਿ ਘਰ ਵੱਲ ਦੀ ਹੋ ਕੇ ਜਾਵੇ।

ਹਫਤਾ ਲੰਘ ਗਿਆ। ਕੁੰਦਨ ਲਈ ਹਸਪਤਾਲ ਰਹਿਣਾ ਮੁਸ਼ਕਲ ਹੋ ਗਿਆ। ਉਸ ਦਾ ਬਾਈਪਾਸ ਓਪਰੇਸ਼ਨ ਹੋਣਾ ਸੀ ਪਰ ਇਸ ਲਈ ਲੰਮੀ ਕਤਾਰ ਸੀ। ਬਹੁਤ ਸਾਰੇ ਮਰੀਜ਼ਾਂ ਤੋਂ ਬਾਅਦ ਉਸ ਦੀ ਵਾਰੀ ਆਉਣੀ ਸੀ। ਇਕ ਦਿਨ ਉਹ ਲੁਕ ਕੇ ਸਿਗਰਟ ਪੀ ਰਿਹਾ ਸੀ ਤਾਂ ਨਰਸ ਨੇ ਦੇਖ ਲਿਆ। ਨਰਸ ਲੱਗੀ ਉਸ ਨੂੰ ਡਾਂਟਣ। ਕੁੰਦਨ ਮਰੀਜ਼ਾਂ ਵਾਲੇ ਕਪੜਿਆਂ ਵਿਚ ਹੀ ਘਰ ਨੂੰ ਭੱਜ ਆਇਆ। ਘਰ ਆ ਕੇ ਪਹਿਲਾਂ ਉਸ ਨੇ ਵਿਸਕੀ ਦੀ ਬੋਤਲ ਖੋਹਲੀ ਤੇ ਫਿਰ ਜਿਵੇਂ ਸਿਰਗਟਾਂ ਦੀ ਚਿਮਨੀ ਚਲਾ ਦਿਤੀ ਹੋਵੇ। ਮੋਹਣੀ ਬਥੇਰਾ ਰੌਲਾ ਪਾਉਂਦੀ ਰਹੀ ਪਰ ਕੁੰਦਨ ਮੁੜ ਕੇ ਹਸਪਤਾਲ ਨਾ ਗਿਆ।...

ਬਲਵੀਰ ਬਾਵਰੇ ਨੇ ਜੋਗੇਂਦਰ ਨੂੰ ਫੋਨ ਕਰਕੇ ਕਿਹਾ,

"ਲੋਕ ਕਹਿੰਦੇ ਕਿ ਤੇਰੇ ਨਾਵਲ ਨੇ ਕੁੰਦਨ ਨੂੰ ਹਾਰਟ ਅਟੈਕ ਕਰਾ ਦਿਤਾ!"

"ਸ਼ਾਇਦ! ਮੈਂ ਤੁਹਾਨੂੰ ਵੀ ਭੇਜਿਆ ਸੀ, ਤੁਸੀਂ ਆਪਣਾ ਧਿਆਨ ਰੱਖਿਓ!"

"ਓ, ਮੈਨੂੰ ਨਹੀਂ ਹੁੰਦਾ ਏਹਦੇ ਨਾਲ ਹਾਰਟ ਅਟੈਕ, ਮੈਂ ਵੱਡਾ ਨਾਵਲਕਾਰ ਆਂ ਹੁਣ। ਮੇਰੇ ਨਾਵਲਾਂ ਬਾਰੇ ਤਾਂ ਡਾਕਟਰ ਸ਼ਾਹੀ ਨੇ ਕਿਹਾ ਕਿ ਇਹਨਾਂ ਵਿਚ ਦਾਸਤੋਵਸਕੀ ਦੀ ਝਲਕ ਮਿਲਦੀ ਐ।"

"ਅੱਛਾ! ਇਹ ਤਾਂ ਬਹੁਤ ਚੰਗੀ ਗੱਲ ਐ ਪਰ ਡਾਕਟਰ ਸ਼ਾਹੀ ਮੈਨੂੰ ਕੁਝ ਹੋਰ ਹੀ ਕਹਿੰਦਾ ਸੀ।"

"ਅੱਛਾ, ਤੈਨੂੰ ਕੀ ਕਹਿੰਦਾ?"

"ਕਹਿੰਦਾ ਕਿ ਮੈਂ ਬਾਵਰੇ ਨੂੰ ਸਲਾਹ ਦਿਤੀ ਕਿ ਨਾਵਲ ਵਿਚੋਂ ਆਹ ਦੋ ਸੌ ਸਫਾ ਕੱਢ ਦੇ, ਉਹਨੇ ਦੋ ਸੌ ਸਫਾ ਕੱਢ ਕੇ ਓਦਾਂ ਈ ਨਾਵਲ ਛਪਵਾ ਲਿਆ।"

"ਤੂੰ ਝੂਠ ਤਾਂ ਨਹੀਂ ਬੋਲਦਾ?"

"ਨਾ ਬਾਵਰਾ ਸਾਬ, ਤੁਹਾਡੀ ਸੌਂਹ!"

"ਏਹ ਆਲੋਚਕ ਵੀ ਬੜੇ ਖਰਾਬ ਐ, ਮੂੰਹ ਤੇ ਕੁਝ ਤੇ ਪਿੱਠ ਪਿੱਛੇ ਕੁਝ ਹੋਰ!"

"ਬਾਕੀ ਤਾਂ ਗੱਲ ਠੀਕ ਐ ਬਾਵਰਾ ਸਾਹਿਬ, ਤੁਸੀਂ ਕੁੰਦਨ ਨੂੰ ਦੇਖ ਤਾਂ ਆਉਣਾ ਸੀ।"

"ਜਾਊਂਗਾ ਕਿਸੇ ਦਿਨ, ਵਿਹਲ ਜਿਹਾ ਨਹੀਂ ਲੱਗਿਆ, ਕੱਲ ਮੋਹਣੀ ਤੁਹਾਡੀ ਅੰਟੀ ਨੂੰ ਟਾਊਨ ਸੈਂਟਰ ਮਿਲੀ ਸੀ, ਦੱਸਦੀ ਸੀ ਕਿ ਕੁੰਦਨ ਦੁਬਾਰਾ ਹਸਪਤਾਲ ਗਿਆ ਤੇ ਅਗਲੇ ਸੋਮਵਾਰ ਓਪਰੇਸ਼ਨ ਐ, ਹੁਣ ਓਪਰੇਸ਼ਨ ਤੋਂ ਬਾਅਦ ਹੀ ਜਾਊਂਗਾ।"

ਬਾਵਰਾ ਫਿਰ ਵੀ ਨਾ ਗਿਆ। ਬਸ ਇਕ ਦਿਨ ਫੋਨ ਕਰਕੇ ਮੋਹਣੀ ਤੋਂ ਉਸ ਦਾ ਹਾਲ ਚਾਲ ਪੁੱਛ ਲਿਆ। ਜੋਗੇਂਦਰ ਦੋ ਗੇੜੇ ਹੋਰ ਮਾਰ ਆਇਆ ਸੀ। ਓਪਰੇਸ਼ਨ ਤੋਂ ਬਾਅਦ ਕੁੰਦਨ ਛੇਤੀ ਹੀ ਠੀਕ ਹੋ ਕੇ ਪੈਰਾਂ 'ਤੇ ਆ ਆਉਣ ਲੱਗਿਆ। ਵਾਪਸ ਘਰ ਆ ਕੇ ਉਹ ਨਵੇਂ ਉਤਸ਼ਾਹ ਵਿਚ ਸੀ। ਜੋਗੇਂਦਰ ਨੂੰ ਫੋਨ ਕਰਕੇ ਬੋਲਿਆ,

"ਬਚ ਗਿਆਂ ਯਾਰ! ਹੁਣ ਨਈਂ ਮੈਂ ਜਾਂਦਾ ਕਿਤੇ ਸੌ ਸਾਲ ਤਕ।"

"ਬਾਬਿਓ, ਤੁਹਾਡੀ ਤਾਂ ਪੰਜਾਬੀ ਸਾਹਿਤ ਨੂੰ ਬਹੁਤ ਲੋੜ ਐ।"

"ਇਹ ਤੂੰ ਹੀ ਕਹਿੰਨਾ, ਹੋਰ ਕੋਈ ਸਾਲ਼ਾ ਬੈਹੜਿਆਂ ਦਾ ਨਹੀਂ ਕੂੰਦ੍ਹਾ ਇਹ।"

ਉਹ ਸੈਰ ਕਰਨ ਜਾਣ ਲੱਗਿਆ। ਦੋਸਤਾਂ ਨੂੰ ਵੀ ਮਿਲ ਰਿਹਾ ਸੀ। ਇਕ ਦਿਨ ਉਸ ਨੇ ਜੋਗੇਂਦਰ ਨੂੰ ਫੋਨ ਕੀਤਾ ਤੇ ਦੱਸਿਆ,

"ਮੈਂ 'ਪੰਜਾਬੀ ਲਿਟਰੇਰੀ ਥੌਟ ਸੈਂਟਰ' ਬਣਾਉਣ ਲੱਗਿਆਂ, ਜਿਹੜਾ ਲਗਾਤਾਰ ਕੰਮ ਕਰੇਗਾ। ਇਸ ਵਿਚ ਸਾਹਿਤਕ ਵਰਕਸ਼ੌਪ ਲਾਈ ਜਾਇਆ ਕਰੇਗੀ, ਕੁਝ ਸਭਿਆਚਾਰਕ ਕੰਮ ਵੀ ਹੋਣਗੇ, ਇਸ ਨੂੰ ਰਜਿਸਟਰ ਕਰਾਇਆ ਜਾਏਗਾ। ਇਸ ਦੀਆਂ ਬ੍ਰਾਂਚਾਂ ਇੰਗਲੈਂਡ ਦੇ ਕਈ ਸ਼ਹਿਰਾਂ ਵਿਚ ਹੋਣਗੀਆਂ। ਜੇ ਤੂੰ ਚਾਹੇਂ ਤਾਂ ਆਪਣੇ ਇਲਾਕੇ ਵਿਚ ਵੀ ਏਹਦੀ ਬ੍ਰਾਂਚ ਖੋਹਲ ਸਕਦਾ ਏਂ।"

"ਦੇਖ ਲਵਾਂਗੇ, ਵੈਸੇ ਤਾਂ ਸਾਡਾ 'ਸਾਹਤਿਕ ਅਦਾਰਾ' ਚੰਗਾ ਭਲਾ ਕੰਮ ਕਰ ਈ ਰਿਹੈ ਪਰ ਫਿਰ ਵੀ ਮੈਂ ਸੁਰਜੀਤ ਸੰਦਲ ਨਾਲ ਸਲਾਹ ਕਰ ਲਵਾਂਗਾ।"

ਜੋਗੇਂਦਰ ਨੇ ਕਿਹਾ। ਹੁਣ ਉਸ ਲਈ ਕੁੰਦਨ ਦੀ ਪ੍ਰਭੁਤਾ ਕਬੂਲ ਕਰਨੀ ਮੁਸ਼ਕਲ ਸੀ। ਕੁੰਦਨ ਵੀ ਸਮਝ ਗਿਆ ਕਿ ਜਿਹੜੀ ਗੱਲ ਉਸ ਨੇ ਸੁਰਜੀਤ ਉਪਰ ਛੱਡ ਦਿਤੀ ਸੀ ਇਸ ਦਾ ਮਤਲਬ ਉਹ ਉਸ ਦੇ ਇਸ ਥੌਟ ਸੈਂਟਰ ਦਾ ਹਿੱਸਾ ਨਹੀਂ ਬਣੇਗਾ। ਕੁੰਦਨ ਨੇ ਆਪਣੀ ਇਸ ਸੰਸਥਾ ਬਾਰੇ ਦੱਸਦਿਆਂ ਅੱਗੇ ਕਿਹਾ,

"ਮੈਂ ਆਹ ਸਾਰੇ ਬਾਵਰੇ-ਸ਼ਾਵਰੇ ਖੂੰਜੇ ਲਾ ਦੇਣੇ ਆਂ, ਮੈਂ ਸਰਕਾਰ ਤੋਂ ਗਰਾਂਟ ਵੀ ਲੈਣੀ ਆਂ, ਮਰਜ਼ੀ ਦੇ ਬੰਦੇ ਇੰਡੀਆ ਤੋਂ ਸੱਦਣੇ ਆਂ, ਮਰਜ਼ੀ ਦੇ ਪੇਪਰ ਲਿਖਾਉਣੇ ਆਂ, ਦੇਖ ਤਾਂ ਡਾਕਟਰ ਕੁੰਦਨ ਸਿੰਘ ਕੁੰਦਨ ਦੀ ਚਰਚਾ ਕਰਦੇ ਨੇ ਕਿ ਨਹੀਂ!"

"ਗੱਲ ਤਾਂ ਡਾਕਟਰ ਸਾਹਿਬ ਤੁਹਾਡੀ ਠੀਕ ਐ ਪਰ ਇਹ ਗਰਾਂਟ ਵਾਲਾ ਕੰਮ ਬਹੁਤ ਔਖੈ।"

"ਤੇਰੇ ਭਾਊ ਮੂਹਰੇ ਕੋਈ ਕੰਮ ਨਹੀਂ ਔਖਾ! ਗਰਾਂਟ ਮੈਨੂੰ ਮਿਲ ਜਾਣੀ ਏਂ, ਮੈਂ ਇਕ ਇਨਾਮ ਸ਼ੁਰੂ ਕਰਨ ਬਾਰੇ ਵੀ ਸੋਚ ਰਿਹਾਂ, ਫੇਰ ਮੈਂ ਲੋਕਾਂ ਨਾਲ ਲੈਣ-ਦੇਣ ਕਰਿਆ ਕਰਾਂਗਾ ਤੇ ਪੁੱਛਾਂਗਾ ਕਿ ਦੱਸੋ, ਮੈਨੂੰ ਕੀ ਦਿੰਦੇ ਓ। ਫੇਰ ਮੈਂ ਛੇਤੀ ਈ ਭਾਰਤੀ ਸਾਹਿਤ ਅਕੈਡਮੀ ਦੇ ਇਨਾਮ ਤਕ ਪਹੁੰਚ ਜਾਵਾਂਗਾ।"

ਗੱਲ ਕਰਦੇ ਕੁੰਦਨ ਦੀਆਂ ਅੱਖਾਂ ਸੁਫਨਿਆਂ ਨਾਲ ਭਰੀਆਂ ਪਈਆਂ ਸਨ। ਇਸ ਸੰਸਥਾ ਬਾਰੇ ਸੋਚਦਿਆਂ ਹੀ ਉਸ ਵਿਚ ਲੋਹੜੇ ਦੀ ਊਰਜਾ ਆ ਗਈ ਸੀ। ਇਵੇਂ ਹੀ ਹੁੰਦਾ ਸੀ ਉਸ ਨਾਲ ਕਿ ਜਦ ਕਿਸੇ ਨਾਲ ਉਸ ਦਾ ਪੰਗਾ ਪੈਂਦਾ ਤਾਂ ਉਸ ਵਿਚ ਕੰਮ ਕਰਨ ਦੀ ਸਮ੍ਰਥਾ ਵਧ ਜਾਂਦੀ। ਬਾਵਰੇ ਨੂੰ ਤੇ ਉਸ ਦੀ ਸਭਾ ਨੂੰ ਨੀਵਾਂ ਦਿਖਾਉਣ ਲਈ ਉਹ ਕੋਈ ਵੱਡਾ ਕੰਮ ਕਰਨਾ ਚਾਹੁੰਦਾ ਸੀ। ਉਸ ਨੇ ਸਾਹਿਤ ਸਿਧਾਂਤ ਕੇਂਦਰ ਕਾਇਮ ਕਰ ਦਿਤਾ। ਇਸ ਦੇ ਕਈ ਅਰਧ-ਲੇਖਕ ਜਿਹੇ ਡਾਇਰੈਕਟਰ ਬਣਾ ਲਏ। ਸਰਕਾਰ ਤੋਂ ਗਰਾਂਟ ਲੈਣ ਸਮੇਂ ਇਸ ਨੂੰ ਬਹੁਤ ਵੱਡੀ ਸੰਸਥਾ ਬਣਾ ਕੇ ਪੇਸ਼ ਕੀਤਾ। ਉਸ ਨੂੰ ਪੰਜਾਬੀ ਕਾਨਫਰੰਸ ਕਰਾਉਣ ਲਈ ਗਰਾਂਟ ਮਨਜ਼ੂਰ ਹੋ ਗਈ। ਉਹ ਆਪਣੇ ਮਨ ਪਸੰਦ ਡਾਕਟਰਾਂ ਨੂੰ ਇੰਡੀਆ ਤੋਂ ਬੁਲਾ ਕੇ ਸਾਹਿਤ ਉਪਰ ਕੰਮ ਕਰਾਉਣਾ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਉਸ ਦੇ ਮਗਰਲੇ ਤਿੰਨਾਂ ਨਾਵਲਾਂ ਉਪਰ ਕੋਈ ਡਾਕਟਰ ਨਿੱਠ ਕੇ ਕੰਮ ਕਰੇ ਤੇ ਪਰਚਾ ਲਿਖ ਕੇ ਲਿਆਵੇ। ਉਸ ਨੇ ਬੈਠ ਕੇ ਸੋਚਣਾ ਸ਼ੁਰੂ ਕੀਤਾ ਕਿ ਕਿਹੜੇ ਕਿਹੜੇ ਡਾਕਟਰ ਉਸ ਦੇ ਹੱਕ ਵਿਚ ਜਾਣਗੇ। ਪਿਛਲੀ ਵਾਰੀ ਬਾਵਰੇ ਵਾਲੀ ਕਾਨਫਰੰਸ ਵਿਚ ਆਇਆ ਹਰਦੇਵ ਦਿਆਲ ਉਹ ਨੂੰ ਕਾਫੀ ਹੋਣਹਾਰ ਤੇ ਆਸ਼ਾਜਨਕ ਲੱਗ ਰਿਹਾ ਸੀ। ਅੰਮ੍ਰਿਤਸਰ ਵਾਲੇ ਗੁਰਬਚਨ ਸਿੰਘ ਨੇ ਉਸ ਦੀਆਂ ਆਲੋਚਨਾਂ ਦੀਆਂ ਕਿਤਾਬਾਂ ਉਪਰ ਕੰਮ ਕੀਤਾ ਹੋਇਆ ਸੀ, ਇਕ ਨਾਂ ਉਸ ਦਾ ਪਾ ਲਿਆ ਗਿਆ। ਦਿੱਲੀ ਦਾ ਡਾਕਟਰ ਰਤਨਜੀਤ ਅਜਕੱਲ ਡਾਕਟਰ ਰੌਸ਼ਨ ਦੇ ਖਿਲਾਫ ਵਾਲੇ ਧੜੇ ਵਿਚ ਸੀ, ਉਸ ਨੇ ਰਤਨਜੀਤ ਨੂੰ ਆਪਣੇ ਨਾਲ ਬੰਨਣ ਲਈ ਉਸ ਦਾ ਨਾਂ ਵੀ ਸ਼ਾਮਲ ਕਰ ਲਿਆ। ਇਵੇਂ ਹੀ ਡਾਕਟਰ ਰਣਜੀਤ ਸਿੰਘ ਨੇ ਰੌਸ਼ਨ ਤੋਂ ਬਾਅਦ ਦਿੱਲੀ ਯੂਨੀਵਰਸਟੀ ਵਿਚ ਪੰਜਾਬੀ ਵਿਭਾਗ ਦਾ ਮੁੱਖੀ ਬਣਨਾ ਸੀ ਇਕ ਨਾਂ ਉਸ ਦਾ ਰੱਖ ਲਿਆ। ਇਕ ਫਿਲਮ ਲਾਈਨ ਦਾ ਬੰਦਾ ਗੁਰਮੀਤ ਸਿੰਘ ਜੰਮੂ ਵੀ ਰੱਖ ਲਿਆ ਕਿ ਸ਼ਾਇਦ ਉਹ ਕਦੇ ਉਸ ਦੇ ਕਿਸੇ ਨਾਵਲ ਉਪਰ ਫਿਲਮ ਬਣਾ ਸਕੇ। ਉਸ ਨੂੰ ਪਤਾ ਸੀ ਕਿ ਇਹ ਸਾਰੇ ਉਸ ਤੋਂ ਯੂਨੀਅਰ ਸਨ ਤੇ ਉਸ ਦੀ ਵਿਦਵਤਾ ਦਾ ਲੋਹਾ ਵੀ ਮੰਨਦੇ ਹੋਣਗੇ। ਜੇ ਨਹੀਂ ਵੀ ਮੰਨਦੇ ਹੋਣਗੇ ਤਾਂ ਜਦ ਉਹਨਾਂ ਦੇ ਹੱਥ ਵਿਚ ਟਿਕਟਾਂ ਦੇ ਪੈਸੇ ਰੱਖੇਗਾ ਤਾਂ ਜਿਹੜਾ ਉਸ ਵਿਚੋਂ ਇਕ ਰੋਅਬ ਉਗਮੇਗਾ ਉਹ ਉਹਨਾਂ ਤੋਂ ਲੋਹਾ ਮੰਨਵਾਵੇਗਾ।

ਇਕ ਨਾਂ ਉਸ ਦੇ ਮਨ ਵਿਚ ਹੋਰ ਫਿਰ ਰਿਹਾ ਸੀ ਜਿਹੜਾ ਕਿ ਪੰਜਾਬੀ ਨਾਵਲੀ-ਅਲੋਚਨਾ ਵਿਚ ਅੱਜਕੱਲ ਕਾਫੀ ਉਭਰ ਰਿਹਾ ਸੀ; ਇਹ ਸੀ ਚੰਡੀਗੜ ਤੋਂ ਡਾਕਟਰ ਗੁਰਦੀਪ ਸਿੱਧੂ। ਗੁਰਦੀਪ ਸਿੱਧੂ ਨੇ ਬਲਵੀਰ ਬਾਵਰੇ ਦੇ ਨਾਵਲਾਂ ਉਪਰ ਪਰਚੇ ਲਿਖੇ ਸਨ, ਕੁੰਦਨ ਨੇ ਪੜ੍ਹੇ ਸਨ ਤੇ ਉਸ ਨੂੰ ਪਸੰਦ ਸਨ। ਉਸ ਨੇ ਕਈਆਂ ਨੂੰ ਗੁਰਦੀਪ ਸਿੱਧੂ ਬਾਰੇ ਪੁੱਛਿਆ ਤਾਂ ਸਭ ਨੇ ਹੀ ਉਸ ਦੇ ਨਾਂ 'ਤੇ ਸਹੀ ਪਾਈ ਸੀ। ਉਸ ਨੇ ਗੁਰਦੀਪ ਸਿੱਧੂ ਨੂੰ ਵੀ ਬਾਕੀਆਂ ਦੇ ਨਾਲ ਨਾਲ ਪੰਜਾਬੀ ਕਾਨਫਰੰਸ ਵਿਚ ਸ਼ਾਮਲ ਹੋਣ ਲਈ ਸੱਦਾ ਭੇਜ ਦਿਤਾ।

ਕੁੰਦਨ ਕਾਨਫਰੰਸ ਦੀ ਤਿਆਰੀ ਵਿਚ ਉਡਿਆ ਫਿਰਨ ਲੱਗਿਆ। ਉਹ ਇੰਡੀਆ ਨੂੰ ਫੋਨ ਕਰਕੇ ਪਤਾ ਕਰਦਾ ਕਿ ਕਾਨਫਰੰਸ ਵਿਚ ਸ਼ਾਮਲ ਹੋਣ ਲਈ ਆਉਣ ਵਾਲੇ ਬੰਦਿਆਂ ਦੀ ਤਿਆਰੀ ਕਿਥੇ ਕੁ ਪੁੱਜੀ ਹੈ। ਉਸ ਨੇ ਸਭ ਨੂੰ ਵੱਖ ਵੱਖ ਵਿਸ਼ੇ ਪਰਚਾ ਲਿਖਣ ਲਈ ਦੇ ਦਿਤੇ ਹੋਏ ਸਨ। ਬਹੁਤੇ ਪਰਚੇ ਉਸ ਦੇ ਆਪਣੇ ਦੁਆਲੇ ਹੀ ਘੁੰਮਦੇ ਸਨ। ਗੁਰਦੀਪ ਸਿੱਧੂ ਦਾ ਪਰਚਾ ਉਸ ਦੀ ਤ੍ਰੈਲੜੀ ਨਾਵਲਾਂ ਬਾਰੇ ਸੀ। ਇਕ ਹੋਰ ਪਰਚਾ ਉਸ ਦੇ ਸਾਰੇ ਨਾਵਲਾਂ ਬਾਰੇ ਸੀ। ਉਹ ਰੇਸ਼ਮ ਸਮੁੰਦਰੀ ਤੇ ਬਨਫੂਲ ਨੂੰ ਫੋਨ ਕਰਕੇ ਆਪਣੀ ਇਸ ਕਾਨਫਰੰਸ ਬਾਰੇ ਦੱਸਣ ਲਗਦਾ ਤਾਂ ਘੰਟਾ ਘੰਟਾ ਭਰ ਫੋਨ ਫੜ ਕੇ ਬੈਠਾ ਰਹਿੰਦਾ। ਉਸ ਨੇ ਵਿਲਨਹਾਲ ਤੇ ਆਲੇ ਦੁਆਲੇ ਦੇ ਸ਼ਹਿਰਾਂ ਦੀਆਂ ਜਥੇਬੰਦੀਆਂ ਨੂੰ ਨਾਲ ਜੋੜਨਾ ਸ਼ੁਰੂ ਕਰ ਦਿਤਾ। ਇਸ ਮਾਮਲੇ ਵਿਚ ਉਸ ਨੇ ਕੁਝ ਖਾਲਿਸਤਾਨੀ ਜਥੇਬੰਦੀਆਂ ਤਕ ਵੀ ਪਹੁੰਚ ਕੀਤੀ। ਵੁਲਵਰਹੈਂਪਨ ਸ਼ਹਿਰ ਤੋਂ ਖਾਲਿਸਤਾਨੀ ਪੱਖੀ ਪਰਚਾ ਨਿਕਲਦਾ ਸੀ; 'ਹਜ਼ੂਰ'। ਇਸ ਦਾ ਸੰਪਾਦਕ ਮਨਜੀਤ ਸਿੰਘ ਰਾਠ ਧਾਰਮਿਕ ਸਮਾਗਮ ਰਚਾਉਣ ਵਿਚ ਕਾਫੀ ਜਾਣਿਆਂ ਜਾਂਦਾ ਸੀ। ਖਾਲਿਸਤਾਨ ਲਹਿਰ ਦੀ ਚੜ੍ਹਾਈ ਸਮੇਂ ਉਹ ਗਰਮਾ-ਗਰਮ ਭਾਸ਼ਨ ਦਿਆ ਕਰਦਾ ਸੀ। ਹਾਲੇ ਵੀ ਉਹ ਖਾਲਿਸਤਾਨ ਲਈ ਪ੍ਰਚਾਰ ਕਰਿਆ ਕਰਦਾ। ਉਹ ਕਵਿਤਾ ਵੀ ਲਿਖਦਾ ਸੀ। ਦੋ ਕੁ ਵਾਰ ਮਨਜੀਤ ਸਿੰਘ ਰਾਠ ਨੇ ਕੁੰਦਨ ਤਕ ਪਹੁੰਚ ਕੀਤੀ ਸੀ ਕਿ ਉਸ ਦੀ ਕਿਤਾਬ ਬਾਰੇ ਕੁਝ ਲਿਖੇ ਪਰ ਕੁੰਦਨ ਨੇ ਇਨਕਾਰ ਕਰ ਦਿਤਾ ਸੀ। ਕੁੰਦਨ ਨੇ ਉਸ ਨੂੰ ਫੋਨ ਕੀਤਾ ਤੇ ਕਿਹਾ,

''ਰਾਠ ਸਾਹਿਬ, ਅਸੀਂ ਪੰਜਾਬੀ ਕਾਨਫਰੰਸ ਕਰਾ ਰਹੇ ਆਂ, ਆਓ ਤੁਸੀਂ ਵੀ ਏਹਦਾ ਹਿੱਸਾ ਬਣੋ।''

''ਕੁੰਦਨ ਜੀ, ਆਪਣੀ ਪਹਿਲਾਂ ਵੀ ਗੱਲ ਹੋਈ ਸੀ, ਤੁਸੀਂ ਮੇਰੀ ਕਿਤਾਬ ਬਾਰੇ ਦੋ ਸ਼ਬਦ ਵੀ ਲਿਖਣ ਲਈ ਤਿਆਰ ਨਹੀਂ ਸੀ। ...ਫਿਰ ਆਪਣੀ ਕੋਈ ਵੀ ਵਿਚਾਰਧਾਰਕ ਸਾਂਝ ਨਹੀਂ, ਅਸੀਂ ਖਾਲਿਸਤਾਨ ਲਿਆਉਣ ਲਈ ਕੰਮ ਕਰ ਰਹੇ ਆਂ ਤੇ ਤੁਸੀਂ ਕੌਮਨਿਜ਼ਮ।''

''ਓ ਕਿਹੜਾ ਸਾਲ਼ਾ ਬੈਹੜਿਆਂ ਦਾ ਕੌਮਨਿਜ਼ਮ ਲਿਆਉਣਾ ਚਾਹੁੰਦਾ ਏ! ...ਇਹ ਤਾਂ ਅਸੀਂ ਪੰਜਾਬੀ ਬੋਲੀ ਲਈ ਕੰਮ ਕਰ ਰਹੇ ਆਂ, ਜਿਹੜੀ ਤੁਹਾਡੀ ਵੀ ਓਨੀ ਏ ਜਿੰਨੀ ਸਾਡੀ। ਬਹੁਤ ਵੱਡਾ ਪ੍ਰੋਗਰਾਮ ਹੋਵੇਗਾ, ਬਹੁਤ ਸਾਰੇ ਬੁਧੀਜੀਵੀ ਆਉਣਗੇ, ਅਸੀਂ ਤੁਹਾਨੂੰ ਇਕ ਸਮਾਗਮ ਦੀ ਪ੍ਰਧਾਨਗੀ ਦੇਵਾਂਗੇ, ਤੁਸੀਂ ਸਾਡੀ ਆਰਥਿਕ ਮੱਦਦ ਕਰ ਦੇਵੋ, ਫਿਰ ਮੈਂ ਤੁਹਾਡੀ ਕਵਿਤਾ ਬਾਰੇ ਵੀ ਜਲਦੀ ਹੀ ਲਿਖ ਦੇਵਾਂਗਾ।''

ਕੁੰਦਨ ਨੇ ਆਖਿਆ। ਮਨਜੀਤ ਸਿੰਘ ਰਾਠ ਵੀ ਇਹੋ ਚਾਹੁੰਦਾ ਸੀ ਕਿ ਜਿਹੜੇ ਲੇਖਕ ਖਾਲਿਸਤਾਨ ਦਾ ਸਦਾ ਵਿਰੋਧ ਕਰਦੇ ਹਨ ਜੇ ਉਹਨਾਂ ਦੇ ਕਿਸੇ ਪ੍ਰੋਗਰਾਮ ਦੀ ਪ੍ਰਧਾਨਗੀ ਕਰੇ ਤਾਂ ਸਾਰੇ ਮੰਨਣਗੇ ਕਿ ਖਾਲਿਸਤਾਨ ਦੀ ਸੋਚ ਸਹੀ ਸੋਚ ਹੈ। ਫਿਰ ਉਹ ਕਵਿਤਾ ਵੀ ਲਿਖਦਾ ਸੀ। ਉਸ ਨੂੰ ਇਹ ਲਾਲਚ ਵੀ ਸੀ ਕਿ ਕੁੰਦਨ ਵਰਗਾ ਆਲੋਚਕ ਉਸ ਦੀ ਕਿਤਾਬ 'ਤੇ ਪਰਚਾ ਲਿਖੇਗਾ। ਉਹ ਕੁੰਦਨ ਨਾਲ ਜੁੜ ਗਿਆ। ਇਵੇਂ ਹੋਰ ਵੀ ਕਈ ਸੰਸਥਾਵਾਂ ਦੀ ਕੁੰਦਨ ਨੇ ਮੱਦਦ ਲੈ ਲਈ, ਵਿਚਾਰਧਾਰਿਕ ਤੌਰ 'ਤੇ ਉਸ ਦੀ ਸਹਿਮਤੀ ਸੀ ਜਾਂ ਨਹੀਂ। ਲੋਕਲ ਅਖਬਾਰਾਂ ਵਿਚ ਵੀ ਇਸ ਦੋ-ਰੋਜ਼ਾ ਕਾਨਫਰੰਸ ਦਾ ਪ੍ਰਚਾਰ ਸ਼ੁਰੂ ਕਰ ਦਿਤਾ ਗਿਆ।

ਇਸ ਕਾਨਫਰੰਸ ਵਿਚ ਆਉਣ ਵਾਲੇ ਵਿਦਵਾਨਾਂ ਦਾ ਫਾਇਦਾ ਉਠਾਂਦਿਆਂ ਹੋਰ ਵੀ ਕਈ ਲੇਖਕ ਸਭਾਵਾਂ ਨੇ ਵੀ ਪ੍ਰੋਗਰਾਮ ਗੁੰਦਣੇ ਸ਼ੁਰੂ ਕਰ ਦਿਤੇ। ਜੋਗੇਂਦਰ ਦਾ ਨਵਾਂ ਨਾਵਲ ਆਇਆ ਸੀ ਤੇ ਬਲਵੀਰ ਬਾਵਰੇ ਦਾ ਵੀ। ਉਹਨਾਂ ਦੋਵਾਂ ਨੇ ਹੀ ਪ੍ਰੋਗਰਾਮ ਰੱਖ ਲਏ। ਉਹਨਾਂ ਨੇ ਸਿੱਧੇ ਹੀ ਆਉਣ ਵਾਲੇ ਡਾਕਟਰਾਂ ਨਾਲ ਤਾਲ-ਮੇਲ ਕਰਨਾ ਸ਼ੁਰੂ ਕਰ ਦਿਤਾ। ਇਸ ਦੀਆਂ ਕਨਸੋਆਂ ਕੁੰਦਨ ਤਕ ਵੀ ਪੁੱਜਣ ਲੱਗੀਆਂ। ਉਹ ਨੇ ਮੋਹਣੀ ਨੂੰ ਆਖਿਆ,

''ਇਹ ਤਾਂ ਲੋਕ ਵਗਦੀ ਗੰਗਾ ਵਿਚੋਂ ਹੱਥ ਧੋਣ ਲੱਗ ਪਏ ਨੇ, ਇਹ ਮੈਂ ਨਹੀਂ ਹੋਣ ਦੇਣਾਂ, ਕਿਸੇ ਵੀ ਹਾਲਤ ਵਿਚ ਨਹੀਂ।''

ਉਸ ਨੂੰ ਜੋਗੇਂਦਰ ਉਪਰ ਏਨਾ ਗੁੱਸਾ ਨਹੀਂ ਸੀ ਜਿੰਨਾ ਬਲਵੀਰ ਬਾਵਰੇ ਉਪਰ ਸੀ। ਉਸ ਨੇ ਕੁੰਦਨ ਵਾਲੀ ਕਾਨਫਰੰਸ ਤੋਂ ਇਕ ਹਫਤਾ ਬਾਅਦ ਦਾ ਹੀ ਸਮਾਗਮ ਰੱਖ ਲਿਆ। ਹਾਲੇ ਜੋਗੇਂਦਰ ਉਸ ਨੂੰ ਫੋਨ ਕਰਦਾ ਰਹਿੰਦਾ ਸੀ ਤੇ ਖ਼ਬਰਸਾਰ ਸਾਂਝੀ ਕਰਦਾ ਰਹਿੰਦਾ ਸੀ। ਉਸ ਦੇ ਨਾਵਲ ਉਪਰ ਕੋਈ ਹੋਰ ਡਾਕਟਰ ਵੀ ਪਰਚਾ ਲਿਖ ਰਿਹਾ ਸੀ, ਜਿਸ ਨੇ ਉਵੇਂ ਇੰਗਲੈਂਡ ਆਉਣਾ ਹੀ ਸੀ ਤੇ ਜੋਗੇਂਦਰ ਵਲੋਂ ਰੱਖੇ ਪ੍ਰੋਗਰਾਮ ਵਿਚ ਪਰਚਾ ਪੜ੍ਹਨਾ ਸੀ ਪਰ ਬਾਵਰਾ ਤਾਂ ਬਿਲਕੁਲ ਹੀ ਉਸ ਦੇ ਮਹਿਮਾਨਾਂ ਦੇ ਸਿਰ ਉਪਰ ਹੀ ਆਪਣੀ ਤੂਤੀ ਵਜਾਉਣ ਜਾ ਰਿਹਾ ਸੀ। ਉਸ ਨੇ ਬਾਵਰੇ ਨੂੰ ਸਿੱਧਾ ਹੀ ਫੋਨ ਕਰ ਲਿਆ ਤੇ ਬੋਲਿਆ,

"ਬਾਵਰਾ, ਇਹ ਤੂੰ ਕੀ ਕਰ ਰਿਹਾਂ, ਇਹਨਾਂ ਬੰਦਿਆਂ ਨੂੰ ਕਿਰਾਏ ਮੈਂ ਦੇ ਰਿਹਾਂ ਤੇ ਪਰਚੇ ਤੂੰ ਇਹਨਾਂ ਤੋਂ ਆਪਣੇ ਉਪਰ ਲਿਖਵਾ ਰਿਹਾਂ?"

"ਕੁੰਦਨ ਜੀ, ਅਸੀਂ ਤਾਂ ਹਰ ਸਾਲ ਸਮਾਗਮ ਕਰਾਉਂਦੇ ਆਂ, ਤੁਸੀਂ ਪਹਿਲੇ ਸਾਲ ਈ ਨਜ਼ਲਾ ਕਰਾਈ ਫਿਰਦੇ ਓ, ...ਤੁਸੀਂ ਮੇਰੇ ਨਾਲ ਔਖੇ ਨਾ ਹੋਵੋ, ਤੁਸੀਂ ਉਹਨਾਂ ਨੂੰ ਕਹੋ ਕਿ ਨਾ ਲਿਖਣ।"

ਆਖਦਿਆਂ ਬਾਵਰੇ ਨੇ ਫੋਨ ਰੱਖ ਦਿਤਾ। ਉਸ ਵੇਲੇ ਸ਼ਾਮ ਦੇ ਅੱਠ ਕੁ ਵੱਜੇ ਸਨ। ਉਸ ਦੀਆਂ ਦੋ ਗਲਾਸੀਆਂ ਲਾਈਆਂ ਹੋਈਆਂ ਸਨ। ਉਸ ਵੇਲੇ ਇੰਡੀਆ ਵਿਚ ਅੱਧੀ ਰਾਤ ਸੀ। ਲੋਕਾਂ ਨੇ ਸੁੱਤੇ ਪਏ ਹੋਣਾ ਸੀ ਪਰ ਕੁੰਦਨ ਸਵੇਰ ਤਕ ਉਡੀਕ ਨਹੀਂ ਸੀ ਸਕਦਾ। ਉਸ ਨੇ ਉਸੇ ਵਕਤ ਹੀ ਗੁਰਬਚਨ ਸਿੰਘ ਨੂੰ ਫੋਨ ਘੁਮਾ ਲਿਆ ਤੇ ਬੋਲਿਆ,

"ਗੁਰਬਚਨ ਸਿੰਘ, ਤੁਹਾਨੂੰ ਮੈਂ ਸੱਦ ਰਿਹਾਂ ਏਸ ਲਈ ਤੁਹਾਨੂੰ ਇਕ ਵਾਅਦਾ ਕਰਨਾ ਹੋਵੇਗਾ ਕਿ ਕਿਸੇ ਹੋਰ ਦੇ ਸਮਾਗਮ ਵਿਚ ਜਾ ਕੇ ਨਹੀਂ ਬੋਲੋਂਗੇ, ਖਾਸ ਤੌਰ ਤੇ ਬਲਵੀਰ ਬਾਵਰੇ ਦੇ ਪ੍ਰੋਗਰਾਮ ਵਿਚ ਤੇ ਉਸ ਦੇ ਨਾਵਲ ਉਪਰ।"

ਸੁੱਤ-ਉਣੀਂਦੇ ਡਾਕਟਰ ਗੁਰਬਚਨ ਸਿੰਘ ਨੇ ਵਾਅਦਾ ਕਰ ਲਿਆ। ਇਵੇਂ ਹੀ ਉਹ ਵਾਰੀ ਵਾਰੀ ਸਭ ਨੂੰ ਫੋਨ ਕਰਨ ਲੱਗਿਆ ਤੇ ਹਰ ਕਿਸੇ ਤੋਂ ਇਹੋ ਵਾਅਦਾ ਲੈਂਦਾ ਜਾ ਰਿਹਾ ਸੀ। ਸਭ ਦੇ ਵੀਜ਼ੇ ਲੱਗ ਚੁੱਕੇ ਸਨ। ਸੀਟਾਂ ਬੁੱਕ ਹੋ ਚੁੱਕੀਆਂ ਸਨ। ਹੁਣ ਕੋਈ ਵੀ ਇੰਗਲੈਂਡ ਆਉਣ ਦਾ ਮੌਕਾ ਨਹੀਂ ਸੀ ਗਵਾਉਣਾ ਚਾਹੁੰਦਾ। ਇਹਨਾਂ ਵਿਚੋਂ ਡਾਕਟਰ ਗੁਰਦੀਪ ਸਿੱਧੂ ਨਾਲ ਉਸ ਦੀ ਫੋਨ ਉਪਰ ਮੁਲਾਕਤ ਨਾ ਹੋ ਸਕੀ। ਗੁਰਦੀਪ ਸਿੱਧੂ ਉਸ ਨੂੰ ਅਗਲੇ ਦਿਨ ਵੀ ਨਾ ਮਿਲਿਆ। ਤਿੰਨ ਦਿਨ ਬਾਅਦ ਗੁਰਦੀਪ ਸਿੱਧੂ ਨੇ ਆਪ ਹੀ ਫੋਨ ਕਰ ਲਿਆ ਤੇ ਬੋਲਿਆ,

"ਸਤਿ ਸ੍ਰੀ ਅਕਾਲ ਡਾਕਟਰ ਸਾਹਿਬ, ਮੈਂ ਪੰਜਾਬ ਤੋਂ ਬਾਹਰ ਗਿਆ ਹੋਇਆ ਸੀ, ਤੁਹਾਡੇ ਨਾਵਲਾਂ ਉਪਰ ਮੇਰਾ ਪਰਚਾ ਤਿਆਰ ਏ, ਸੀਟ ਵੀ ਅਗਲੇ ਸ਼ਨਿਚਰਵਾਰ ਦੀ ਬੁੱਕ ਏ, ਫਿਰਕ ਨਾ ਕਰੋ, ਆਪਾਂ ਮਿਲਦੇ ਹਾਂ ਕੁਝ ਦਿਨਾਂ ਵਿਚ ਹੀ।"

"ਗੁਰਦੀਪ, ਮੈਂ ਇਸ ਲਈ ਫੋਨ ਕਰ ਰਿਹਾ ਸੀ ਕਿ ਤੁਹਾਡਾ ਸਾਰਾ ਖਰਚਾ ਮੈਂ ਦੇਣਾਂ ਏ, ਤੁਸੀਂ ਆਪਣਾ ਟਿਕਟ ਲੈ ਕੇ ਆ ਜਾਓ ਤੇ ਇਥੇ ਤੁਹਾਨੂੰ ਪੈਸੇ ਮਿਲ ਜਾਣਗੇ।"

"ਠੀਕ ਏ ਜੀ, ਇਹ ਪਹਿਲਾਂ ਆਪਣੀ ਗੱਲ ਹੋਈ ਸੀ।"

"ਪਰ ਇਕ ਖਾਸ ਗੱਲ ਇਹ ਵੇ ਕਿ ਤੁਸੀਂ ਕਿਸੇ ਹੋਰ ਲਿਖਾਰੀ ਸਭਾ ਦੇ ਸਮਾਗਮ ਵਿਚ ਹਿੱਸਾ ਨਹੀਂ ਲਵੋਂਗੇ, ਮੇਰੀ ਮਰਜ਼ੀ ਤੋਂ ਬਿਨਾਂ, ਬਲਵੀਰ ਬਾਵਰੇ ਦੇ ਸਮਾਗਮ ਵਿਚ ਤਾਂ ਬਿਲਕੁਲ ਹੀ ਨਹੀਂ।"

ਕੁੰਦਨ ਨੇ ਹੁਕਮ ਦੇਣ ਵਾਂਗ ਕਿਹਾ। ਮੁਹਰਿਓਂ ਗੁਰਦੀਪ ਸਿੱਧੂ ਸੋਚਾਂ ਵਿਚ ਪੈ ਗਿਆ। ਉਸ ਨੇ ਇਸ ਗੱਲ ਦੀ ਕਦੇ ਉਮੀਦ ਹੀ ਨਹੀਂ ਸੀ ਰੱਖੀ। ਕੁਝ ਦੇਰ ਸੋਚ ਕੇ ਉਹ ਬੋਲਿਆ,

"ਕੁੰਦਨ ਜੀ, ਇਹ ਮੈਂ ਨਹੀਂ ਕਰ ਸਕਦਾ, ਮੈਂ ਤਾਂ ਸਾਰੇ ਦੋਸਤਾਂ ਨੂੰ ਮਿਲਾਂਗਾ। ਮੈਂ ਬਾਵਰਾ ਸਾਹਿਬ ਦੇ ਨਾਵਲਾਂ ਉਪਰ ਵੀ ਕੰਮ ਕੀਤਾ ਏ ਤੇ ਜੋਗੇਂਦਰ ਦੇ ਨਾਵਲਾਂ ਉਪਰ ਵੀ।"

"ਪਰ ਤੈਨੂੰ ਟਿਕਟ ਮੈਂ ਭੇਜ ਰਿਹਾਂ!"

"ਮੈਨੂੰ ਟਿਕਟ ਦੀ ਲੋੜ ਨਹੀਂ, ਮੈਂ ਆਪਣੀ ਟਿਕਟ ਅਫ਼ੋਰਡ ਕਰ ਸਕਦਾਂ ਪਰ ਮੈਂ ਬੰਧੂਆ ਮਜ਼ਦੂਰ ਨਹੀਂ ਬਣ ਸਕਦਾ।"

"ਫਿਰ ਤੂੰ ਇੰਗਲੈਂਡ ਆਉਣਾ ਭੁੱਲ ਜਾਹ, ਮੈਂ ਹੁਣੇ ਈ ਤੇਰਾ ਵੀਜ਼ਾ ਕੈਂਸਲ ਕਰਾ ਰਿਹਾਂ।"

## 41-ਮਜਬੂਰ ਲੇਖਕ

ਅੱਜਕੱਲ ਉਸ ਦਾ ਫੋਨ ਬਨਫੂਲ ਦੇ ਘਰ ਬਹੁਤਾ ਖੜਕਿਆ ਕਰਦਾ ਸੀ। ਬਨਫੂਲ ਨੂੰ ਉਹ ਅਜਿਹਾ ਦੋਸਤ ਸਮਝਦਾ ਸੀ ਜਿਸ ਕੋਲ ਉਸ ਦੀ ਹਰ ਗੱਲ ਸੁਰੱਖਿਅਤ ਰਹਿੰਦੀ ਸੀ। ਦੋਸਤ ਤਾਂ ਉਸ ਦਾ ਰਾਜਾ ਰਾਮ ਵੀ ਅਜਿਹਾ ਹੀ ਸੀ ਪਰ ਰਾਜਾ ਰਾਮ ਨੂੰ ਸਾਹਿਤਕ ਸੂਝ ਬਿਲਕੁਲ ਨਹੀਂ ਸੀ ਇਸ ਲਈ ਉਸ ਨਾਲ ਗੱਲ ਕਰਨਾ ਉਸ ਨੂੰ ਚੰਗਾ ਨਾ ਲੱਗਦਾ। ਕਈ ਗੱਲਾਂ ਉਹ ਮੋਹਣੀ ਤੋਂ ਵੀ ਲੁਕੋ ਜਾਇਆ ਕਰਦਾ। ਬਹੁਤੀ ਵਾਰੀ ਤਾਂ ਮੋਹਣੀ ਉਸ ਦੀ ਚੰਗੀ-ਮਾੜੀ ਹਰ ਗੱਲ ਉਪਰ ਸਹੀ ਪਾਈ ਜਾਂਦੀ ਪਰ ਕਦੀ-ਕਦੀ ਆਪਣੀ ਨਿਰਪੱਖ ਰਾਏ ਵੀ ਦੇ ਦਿੰਦੀ ਜੋ ਕਿ ਕੁੰਦਨ ਨੂੰ ਬਹੁਤ ਤੰਗ ਕਰਦੀ। ਇਸ ਲਈ ਵੀ ਉਹ ਕਈ ਗੱਲਾਂ ਦਾ ਉਸ ਤੋਂ ਪਰਦਾ ਰੱਖ ਲੈਂਦਾ।

ਇਕ ਦਿਨ ਉਸ ਨੇ ਬਨਫੂਲ ਨੂੰ ਫੋਨ ਕੀਤਾ ਤਾਂ ਉਹ ਅੱਗਿਓਂ ਬੋਲਿਆ,

"ਯਾਰ ਕੁੰਦਨ, ਜ਼ਰਾ ਪਰੈਸ਼ਰ ਘੱਟ ਲੈ, ਹਾਲੇ ਪਿਛਲੇ ਸਾਲ ਤੇਰਾ ਬਾਈਪਾਸ ਹੋਇਆ, ਕਿਤੇ ਜਾਹ ਜਾਂਦੀ ਨਾ ਹੋ ਜਾਏ!"

"ਕੁਝ ਨਹੀਂ ਹੁੰਦਾ, ਮੈਂ ਹਰ ਚੀਜ਼, ਹਰ ਕੰਮ, ਹਰ ਬੰਦਾ ਆਪਣੇ ਕਾਬੂ ਵਿਚ ਰੱਖਣੈਂ। ਜਿਹੜਾ ਵੀ ਮੇਰੇ ਤੋਂ ਜ਼ਰਾ ਬਾਹਰ ਹੋਇਆ, ਬਸ ਝਟਕ ਦੇਣਾਂ।"

ਕੁੰਦਨ ਰੋਅਬਦਾਰ ਅਵਾਜ਼ ਵਿਚ ਆਖਣ ਲੱਗਿਆ।

ਕੁੰਦਨ ਵਲੋਂ ਕਰਾਈ ਕਾਨਫਰੰਸ ਕਾਮਯਾਬ ਰਹੀ। ਉਸ ਦੇ ਪੁਰਾਣੇ ਦੋਸਤਾਂ ਨੂੰ ਛੱਡ ਕੇ ਸਾਰੇ ਲੇਖਕ ਆਏ। ਰੇਸ਼ਮ ਸਮੁੰਦਰੀ ਨੇ ਇੰਡੀਆ ਜਾਣ ਦਾ ਬਹਾਨਾ ਲਾ ਦਿਤਾ ਸੀ। ਸੁੱਚਾ ਅਜ਼ਾਦ ਵਾਅਦਾ ਕਰਕੇ ਵੀ ਨਹੀਂ ਸੀ ਆਇਆ। ਨਾਜ਼ਰ ਸਿੰਘ ਨੂੰ ਉਸ ਨੇ ਫੋਨ ਨਹੀਂ ਸੀ ਕੀਤਾ, ਸਿਰਫ ਚਿੱਠੀ ਹੀ ਪਾਈ ਸੀ। ਬਨਫੂਲ ਦੀ ਸਮੱਸਿਆ ਇਹ ਸੀ ਕਿ ਉਸ ਨੂੰ ਤਾਂ ਕਾਰ ਚਲਾਉਣੀ ਨਹੀਂ ਸੀ ਆਉਂਦੀ, ਜੇ ਕੋਈ ਲੈ ਆਉਂਦਾ ਤਾਂ ਆ ਜਾਂਦਾ।

ਇੰਡੀਆ ਤੋਂ ਆਏ ਲੇਖਕਾਂ ਦੀਆਂ ਮਹਿਫਲਾਂ ਲੱਗੀਆਂ। ਸਾਰੇ ਕੁੰਦਨ ਦੇ ਘਰ ਹੀ ਠਹਿਰੇ। ਕੁਝ ਹੋਰ ਸ਼ਹਿਰਾਂ ਵਿਚ ਵੀ ਇਹਨਾਂ ਲੇਖਕਾਂ ਨੂੰ ਲੈ ਕੇ ਕਾਨਫਰੰਸਾਂ ਹੋਈਆਂ। ਇਹ ਕਾਨਫਰੰਸ ਵੀ ਬਲਵੀਰ ਬਾਵਰੇ ਵਲੋਂ ਕਰਾਈ ਕਾਨਫਰੰਸ ਵਾਂਗ ਵਾਹਵਾ ਚਰਚਾ ਦਾ ਵਿਸ਼ਾ ਬਣੀ। ਇੰਡੀਆ ਦੀਆਂ ਅਖ਼ਬਾਰਾਂ ਵਿਚ ਵੀ ਤੇ ਇੰਗਲੈਂਡ ਦੇ ਸਾਹਿਤਕ ਹਲਕਿਆਂ ਵਿਚ ਵੀ। ਬਲਕਿ ਇਹ ਕਾਨਫਰੰਸ ਤਾਂ ਬਹੁਤੀ ਹੀ ਚਰਚਾ ਹੋਣ ਲੱਗੀ। ਇਸ ਵਿਚੋਂ ਇਕ ਗੱਲ ਉਭਰ ਕੇ ਸਾਹਮਣੇ ਆਈ ਕਿ ਕੁੰਦਨ ਨੇ ਟਿੱਕਟਾਂ ਦੇ ਕੇ ਬੰਧੂਆ ਮਜ਼ਦੂਰਾਂ ਵਾਂਗ ਬੰਧੂਆ ਲੇਖਕ ਇੰਡੀਆ ਤੋਂ ਸੱਦੇ ਹਨ, ਉਹਨਾਂ ਤੋਂ ਮਨਮਰਜ਼ੀ ਦੇ ਪਰਚੇ ਲਿਖਾਏ ਤੇ ਮਨਮਰਜ਼ੀ ਦੀਆਂ ਗੱਲਾਂ ਕਰਾਈਆਂ, ਜਿਹਨਾਂ ਨੂੰ ਕੁੰਦਨ ਨੇ ਚਾਹਿਆ ਇਹ ਲੇਖਕ ਸਿਰਫ ਉਹਨਾਂ ਨੂੰ ਹੀ ਮਿਲੇ। ਕੁੰਦਨ ਦੇ ਸੱਦੇ 'ਤੇ ਆਏ ਇਹ ਲੇਖਕ ਉਸ ਦੀਆਂ ਕੱਠਪੁਤਲੀਆਂ ਹੋ ਨਿਬੜੇ। ਗੁਰਦੀਪ ਸਿੱਧੂ ਦੇ ਵੀਜ਼ੇ ਨੂੰ ਕੈਂਸਲ ਕਰਾਉਣ ਬਾਰੇ ਦਿਤੀ ਧਮਕੀ ਪੰਜਾਬੀ ਸਾਹਿਤ ਜਗਤ ਵਿਚ ਬਹੁਤ ਬੁਰੀ ਤਰ੍ਹਾਂ ਭੰਡੀ ਗਈ।

ਕੁੰਦਨ ਨੇ ਗੁਰਦੀਪ ਦੇ ਚਰਿਤੱਰ ਨੂੰ ਨਿੰਦਦੀ ਹੋਈ ਇਕ ਵੱਡੀ ਚਿੱਠੀ ਦਿੱਲੀ ਵਿਚਲੇ ਬ੍ਰਤਾਵਨਵੀ ਹਾਈ ਕਮਿਸ਼ਨਰ ਨੂੰ ਲਿਖੀ ਕਿ ਇਹ ਬੰਦਾ ਅਪਰਾਧ ਬ੍ਰਿਤੀ ਵਾਲਾ ਬੰਦਾ ਹੈ ਤੇ ਇਸ ਦਾ ਵੀਜ਼ਾ ਇਕ ਦਮ ਰੱਦ ਕਰ ਦਿਤਾ ਜਾਵੇ। ਗੁਰਦੀਪ ਸਿੱਧੂ ਨੂੰ ਫਿਕਰ ਪੈ ਗਿਆ ਕਿ ਹੁਣ ਕੀ ਹੋਵੇਗਾ। ਉਸ ਨੂੰ ਆਪਣੇ ਇੰਗਲੈਂਡ ਜਾਣ ਦੀ ਏਨੀ ਚਿੰਤਾ ਨਹੀਂ ਸੀ ਜਿੰਨੀ ਆਪਣੇ ਉਪਰ ਝੂਠਾ ਇਲਜ਼ਾਮ ਲਾ ਦੇਣ ਦਾ ਡਰ ਖਾਈ ਜਾ ਰਿਹਾ ਸੀ। ਉਸ ਨੇ ਜੋਗੇਂਦਰ ਨਾਲ ਰਾਬਤਾ ਕੀਤਾ। ਜੋਗੇਂਦਰ ਨੇ ਕਿਹਾ,

"ਓ ਸੱਜਣਾ, ਹਾਈ ਕਮਿਸ਼ਨਰ ਕੋਲ ਕੁੰਦਨ ਵਰਗੇ ਬੰਦਿਆਂ ਦੀਆਂ ਰੋਜ਼ਾਨਾ ਸੈਂਕੜੈ ਚਿੱਠੀਆਂ ਜਾਂਦੀਆਂ, ਹੁਣ ਤੇਰਾ ਵੀਜ਼ਾ ਲੱਗ ਗਿਆ, ਕੋਈ ਨਹੀਂ ਰੋਕ ਸਕਦਾ, ਤੂੰ ਚੜ੍ਹ ਆ, ਅਸੀਂ ਆਪੇ ਸਾਰੇ ਇੰਤਜ਼ਾਮ ਕਰ ਦੇਵਾਂਗੇ, ਫਿਰਕ ਦੀ ਰੱਤੀ ਭਰ ਵੀ ਲੋੜ ਨਹੀਂ!"

"ਯਾਰ, ਕਿਤੇ ਧੁਰ ਪਹੁੰਚੇ ਨੂੰ ਨਾ ਮੋੜ ਦੇਣ, ਬਹੁਤ ਬੇਇਜ਼ਤੀ ਹਵੇਗੀ, ਸਾਰੀ ਯੂਨੀਵਰਸਟੀ ਨੂੰ ਪਤਾ ਕਿ ਮੈਂ ਜਾ ਰਿਹਾਂ।"

"ਤੈਨੂੰ ਕਿਹਾ ਨਾ ਕਿ ਬਿਲਕੁਲ ਫਿਕਰ ਦੀ ਲੋੜ ਨਹੀਂ, ਵੀਜ਼ਾ ਦੇਣਾ ਜਾਂ ਏਹਨੂੰ ਰੱਦ ਕਰਨਾ ਕੁੰਦਨ ਦੇ ਹੱਥ ਵਿਚ ਬਿਲਕੁਲ ਨਹੀਂ, ਏਥੇ ਪੁੱਜੇ ਨੂੰ ਏਅਰ ਪੋਰਟ ਤੋਂ ਬਾਹਰ ਕੱਢਣਾ ਸਾਡਾ ਕੰਮ ਐਂ, ਮੈਂ ਬਾਵਰੇ ਨਾਲ ਵੀ ਪੂਰੀ ਗੱਲ ਕਰ ਲਵਾਂਗਾ।"

ਜੋਗੇਂਦਰ ਨੂੰ ਕਾਨੂੰਨ ਬਾਰੇ ਕੁਝ ਕੁ ਵਾਕਫੀ ਸੀ। ਉਸ ਦੇ ਬਲਵੀਰ ਬਾਵਰੇ ਨੂੰ ਵੀ ਸਾਰੀ ਗੱਲ ਸਮਝਾ ਦਿਤੀ ਕਿ ਜੇ ਲੋੜ ਪਈ ਤਾਂ ਏਅਰ ਪੋਰਟ 'ਤੇ ਜਾਣ ਲਈ ਕਿਹੜੇ ਕਿਹੜੇ ਪੇਪਰ ਲੈ ਕੇ ਜਾਣੇ ਹਨ। ਜੋਗੇਂਦਰ ਦੇ ਕਹਿਣ ਤੇ ਗੁਰਦੀਪ ਸਿੱਧੂ ਨੇ ਹੌਂਸਲਾ ਫੜਿਆ ਤੇ ਇੰਗਲੈਂਡ ਪੁੱਜ ਗਿਆ। ਪਹਿਲਾਂ ਤਾਂ ਇਸ ਸਾਰੀ ਘਟਨਾ ਤੋਂ ਗੁਰਦੀਪ ਸਿੱਧੂ ਬਹੁਤ ਗੁੱਸੇ ਵਿਚ ਸੀ ਪਰ ਇੰਗਲੈਂਡ ਪੁੱਜ ਕੇ ਉਸ ਦਾ ਗੁੱਸਾ ਸੁਗਲ ਵਿਚ ਬਦਲਣ ਲੱਗਿਆ। ਉਹ ਬਾਵਰੇ ਨੂੰ ਨਾਲ ਲੈ ਕੇ ਕੁੰਦਨ ਨੂੰ ਮਿਲਣ ਗਿਆ। ਉਸ ਨੂੰ ਦੇਖ ਕੇ ਜਿਵੇਂ ਕੁੰਦਨ ਦੇ ਹੋਸ਼ ਉਡ ਗਏ ਹੋਣ। ਉਹ ਕੁਝ ਦੇਰ ਉਸ ਕੋਲ ਬੈਠਿਆ ਤੇ ਉਸ ਦੇ ਨਾਵਲਾਂ ਉਪਰ ਲਿਖਿਆ ਪਰਚਾ ਉਸ ਨੂੰ ਦੇ ਦਿਤਾ। ਉਸ ਦਿਨ ਕੁੰਦਨ ਨੇ ਆਮ ਨਾਲੋਂ ਜ਼ਿਆਦਾ ਸ਼ਰਾਬ ਪੀਤੀ ਤੇ ਬਾਵਰੇ ਨੂੰ ਰੱਜਵੀਆਂ ਗਾਲ੍ਹਾਂ ਕੱਢੀਆਂ। ਉਸ ਨੇ ਜੋਗੇਂਦਰ ਨੂੰ ਫੋਨ ਕਰਕੇ ਕਿਹਾ,

"ਤੂੰ ਤਾਂ ਜਾਣਦਾ ਹੋਵੇਂਗਾ, ਇਹ ਸਾਲ਼ਾ ਬੈਹੜਿਆਂ ਦਾ ਲੰਘ ਕਿਤਰਾਂ ਆਇਆ? ਮੇਰੀ ਲਿਖੀ ਚਿੱਠੀ ਦਾ ਹਾਈ ਕਮਿਸ਼ਨਰ ਨੇ ਨੋਟਿਸ ਕਿਉਂ ਨਹੀਂ ਲਿਆ?"

"ਡਾਕਟਰ ਸਾਹਿਬ, ਅਸਲ ਵਿਚ ਅਜਿਹੀਆਂ ਕੰਪਲੇਂਟਾਂ ਹੁੰਦੀਆਂ ਰਹਿੰਦੀਆਂ ਨੇ, ਏਹਨਾਂ ਦਾ ਬਹੁਤਾ ਨੋਟਿਸ ਨਹੀਂ ਲਿਆ ਜਾਂਦਾ, ਉਹਨਾਂ ਨੇ ਗੁਰਦੀਪ ਦੀ ਆਰਥਿਕ ਸਥਿਤੀ ਦੇਖੀ ਹੋਵੇਗੀ, ਯੂਨੀਵਰਸਟੀ ਦਾ ਪ੍ਰੋਫੈਸਰ ਐ, ਓਦਾਂ ਵੀ ਮੋਟੀ ਸਾਮੀ ਐ, ਏਹਨੂੰ ਤਾਂ ਵੀਜ਼ੇ ਲਈ ਕਿਸੇ ਵੀ ਰਾਹਦਾਰੀ ਦੀ ਲੋੜ ਨਹੀਂ, ਸੋ ਤੁਹਾਡੀ ਕੰਪਲੇਂਟ ਦਾ ਕੋਈ ਮਤਲਬ ਨਹੀਂ ਹੋਏਗਾ।"

"ਪਰ ਬਾਵਰੇ ਨੇ ਇਤਰਾਂ ਏਹਨੂੰ ਸੱਦ ਕੇ ਮੇਰੀ ਹਿੱਕ ਤੇ ਰੁੱਖ ਲਾ ਦਿਤਾ ਏ, ਏਹਦਾ ਤਾਂ ਕੁਝ ਕਰਨਾ ਪਏਗਾ, ਕਿਤੇ ਮੌਕਾ ਮਿਲਿਆ ਤਾਂ ਮੈਂ ਗੁਰਦੀਪ ਦੇ ਸਟੇਜ ਤੋਂ ਫੱਟੇ ਚੁੱਕਾਂਗਾ, ਮੈਂ ਤਾਂ ਹਰੀ ਸਿੰਘ ਵਰਗਿਆਂ ਨੂੰ ਨਹੀਂ ਬਖਸ਼ਿਆ ਏਹ ਕਿਹੜੇ ਬਾਗ ਦੀ ਮੂਲੀ ਏ! ...ਤੂੰ ਜਾਣਦਾ ਈ ਏਂ ਆਪਣੇ ਵੱਡੇ ਭਾਊ ਨੂੰ!"

ਕੁੰਦਨ ਦੀ ਗੱਲ ਸੁਣ ਕੇ ਜੋਗੇਂਦਰ ਨੂੰ ਆਪਣਾ ਫਿਕਰ ਪੈ ਗਿਆ ਕਿ ਕਿਧਰੇ ਇਵੇਂ ਨਾ ਹੋਵੇ ਕਿ ਉਸ ਵਲੋਂ ਕਰਾਏ ਗਏ ਪ੍ਰੋਗਰਾਮ ਵਿਚ ਹੀ ਕੁੰਦਨ ਗੁਰਦੀਪ ਦੇ ਖਿਲਾਫ ਬੋਲ ਜਾਵੇ।

ਕੁੰਦਨ ਦੇ ਪ੍ਰੋਗਰਾਮ ਤੋਂ ਬਾਅਦ ਹੋਰ ਸਮਾਗਮ ਹੋਣੇ ਸ਼ੁਰੂ ਹੋ ਗਏ। ਪਹਿਲਾਂ ਬਾਵਰੇ ਨੇ ਕਰਾਇਆ ਤੇ ਉਸ ਤੋਂ ਅਗਲੇ ਹਫਤੇ 'ਸਾਹਿਤਕ ਅਦਾਰਾ' ਨੇ। ਬਾਵਰੇ ਵਾਲੇ ਪ੍ਰੋਗਰਾਮ ਵਿਚ ਕੁੰਦਨ ਨੇ ਆਪਣੇ ਸੱਦੇ ਬੰਦਿਆਂ ਵਿਚੋਂ ਕਿਸੇ ਨੂੰ ਵੀ ਨਾ ਜਾਣ ਦਿਤਾ। ਇੰਡੀਆ ਤੋਂ ਆਏ ਡਾਕਟਰ ਜਾਣਾ ਚਾਹੁੰਦੇ ਸਨ ਪਰ ਕੁੰਦਨ ਵਲੋਂ ਸਖਤ ਮਨਾਹੀ ਸੀ। ਉਧਰ ਬਾਵਰੇ ਦਾ ਸਮਾਗਮ ਚਲਦਾ ਰਿਹਾ ਤੇ ਇਧਰ ਸਾਰੇ ਬੈਠੇ ਆਪਣੀਆਂ ਘੜੀਆਂ ਦੇਖਦੇ ਰਹੇ।

'ਸਾਹਿਤਕ ਅਦਾਰਾ' ਵਾਲਿਆਂ ਨੂੰ ਜਾਪਦਾ ਸੀ ਕਿ ਕੁੰਦਨ ਉਹਨਾਂ ਦੇ ਸਮਾਗਮ ਵਿਚ ਵੀ ਇੰਡੀਆ ਤੋਂ ਆਏ ਲੇਖਕਾਂ ਨੂੰ ਆਉਣ ਨਹੀਂ ਦੇਵੇਗਾ ਇਸ ਲਈ ਜੋਗੇਂਦਰ ਆਪ ਚੱਲ ਕੇ ਉਹਨਾਂ ਨੂੰ ਸੱਦਾ ਦੇਣ ਆਇਆ। ਕੁੰਦਨ ਬੋਲਿਆ,

"ਛੋਟੇ ਭਾਊ, ਤੇਰੇ ਪ੍ਰੋਗਰਾਮ 'ਤੇ ਅਸੀਂ ਸਾਰੇ ਗੱਜ-ਵੱਜ ਕੇ ਆਵਾਂਗੇ ਪਰ ਸ਼ਰਤ ਇਹ ਵੇ ਕਿ ਪ੍ਰਧਾਨਗੀ ਮੈਂ ਕਰਾਂਗਾ।"

ਜੋਗੇਂਦਰ ਸ਼ਸ਼ੋਪੰਜ ਵਿਚ ਪੈ ਗਿਆ। ਉਸ ਨੇ ਉਸੇ ਵੇਲੇ ਫੋਨ ਕਰਕੇ ਆਪਣੇ ਦੋਸਤਾਂ ਨਾਲ ਸਲਾਹਾਂ ਕੀਤੀਆਂ। ਉਹਨਾਂ ਸਾਹਮਣੇ ਧਰਮ ਸੰਕਟ ਆ ਖੜਾ ਹੋਇਆ। ਜੋਗੇਂਦਰ ਦੇ ਨਵੇਂ ਨਾਵਲ ਉਪਰ ਗੁਰਦੀਪ ਸਿੱਧੂ ਨੇ ਵੀ ਇਕ ਪਰਚਾ ਪੜ੍ਹਨਾ ਸੀ ਤੇ ਕੁੰਦਨ ਉਸ ਦੀ ਬੇਇਜ਼ਤੀ

ਕਰਨ 'ਤੇ ਤੁਲਿਆ ਹੋਇਆ ਸੀ। ਜੋਗੇਂਦਰ ਨੂੰ ਡਾਕਟਰ ਹਰੀ ਸਿੰਘ ਦੀ ਕੁੰਦਨ ਵਲੋਂ ਕੀਤੀ ਬੇਇਜ਼ਤੀ ਯਾਦ ਸੀ। ਪ੍ਰਧਾਨਗੀ ਕਰਨ ਦਾ ਮਤਲਬ ਸੀ ਕਿ ਸਭ ਤੋਂ ਅਖੀਰ ਵਿਚ ਬੋਲਣਾ ਤਾਂ ਜੋ ਤੁਹਾਡੀ ਗੱਲ ਦਾ ਕੋਈ ਜਵਾਬ ਵੀ ਨਾ ਦੇ ਸਕੇ। ਜੋਗੇਂਦਰ ਨੇ ਕਿਹਾ,

"ਡਾਕਟਰ ਸਾਹਿਬ, ਪ੍ਰਧਾਨਗੀ ਵਾਲੀ ਗੱਲ ਤਾਂ ਮੈਨੂੰ ਹੁਣ ਬਾਕੀਆਂ ਨਾਲ ਵੀ ਸਲਾਹ ਕਰਨੀ ਪਵੇਗੀ, ਤੁਹਾਨੂੰ ਪਤਾ ਕਿ ਮੈਂ ਬਾਕੀ ਦੋਸਤਾਂ ਤੋਂ ਬਿਨਾਂ ਕੋਈ ਸਟੈੱਪ ਨਹੀਂ ਲੈਂਦਾ।"

"ਯਾਰ, ਉਹ ਸਾਰੇ ਤਾਂ ਤੇਰੇ ਮਿੱਤਰ ਨੇ, ਉਹਨਾਂ ਨਾਲ ਕਾਹਦੀ ਸਲਾਹ ਕਰਨੀ?"

"ਅਸੀਂ ਸਭਾ ਵਿਚ ਕਾਮਰੇਡ ਜਗਤਾਰ ਵੀ ਰਲਾਇਆ ਹੋਇਐ, ਉਸ ਦੀ ਮਰਜ਼ੀ ਲੈਣੀ ਵੀ ਜ਼ਰੂਰੀ ਐ, ਪਰ ਤੁਸੀਂ ਸਮਾਗਮ 'ਤੇ ਪਹੁੰਚੋ, ਮੈਂ ਕੁਝ ਨਾ ਕੁਝ ਤਾਂ ਕਰਾਂਗਾ ਹੀ, ਆਪਾਂ ਪੁਰਾਣੇ ਯਾਰ ਆਂ!"

ਜੋਗੇਂਦਰ ਨੇ ਕਾਮਰੇਡ ਜਗਤਾਰ ਦਾ ਨਾਂ ਤਾਂ ਐਵੇਂ ਹੀ ਲੈ ਦਿਤਾ ਸੀ। ਕੁੰਦਨ ਨੂੰ ਪ੍ਰਧਾਨਗੀ ਦੇਣ ਦਾ ਸਿਧਾ ਅਰਥ ਸੀ ਕਿ ਆਪਣਾ ਪ੍ਰੋਗਰਾਮ ਖਰਾਬ ਕਰਾਉਣਾ। ਦੂਜੇ ਪਾਸੇ ਕੁੰਦਨ ਨੂੰ ਆਸ ਸੀ ਕਿ ਜੋਗੇਂਦਰ ਉਸ ਦੀ ਗੱਲ ਨੂੰ ਕਦੇ ਵੀ ਨਹੀਂ ਮੋੜੇਗਾ। ਕੁੰਦਨ ਵਲੋਂ ਕਰਾਈ ਕਾਨਫਰੰਸ ਦੇ ਦੁਰਮਿਆਨ ਦੋ ਦਿਨ ਉਸ ਦੇ ਘਰ ਹੀ ਬਾਕੀ ਦੇ ਦੋਸਤਾਂ ਨਾਲ ਰਿਹਾ ਸੀ, ਜਿਸ ਕਾਰਨ ਉਸ ਦਾ ਸਭ ਨਾਲ ਹੀ ਬਹੁਤ ਨੇੜ ਬਣ ਗਿਆ ਸੀ ਤੇ ਹੁਣ ਵੀ ਚੱਲ ਕੇ ਸੱਦਾ ਦੇਣ ਆਇਆ ਸੀ।

ਜੋਗੇਂਦਰ ਨੇ ਸਾਰੀ ਗੱਲ ਸੁਰਜੀਤ ਸੰਦਲ ਨੂੰ ਦੱਸੀ ਤਾਂ ਉਹ ਨੇ ਕਿਹਾ,

"ਆਪਾਂ ਨੂੰ ਕੁੰਦਨ ਨਾਲੋਂ ਗੁਰਦੀਪ ਸਿੱਧੂ ਜ਼ਿਆਦਾ ਜ਼ਰੂਰੀ ਐ, ਇਕ ਤਾਂ ਉਹ ਆਪਣੀ ਪੀੜ੍ਹੀ ਦਾ ਐ ਤੇ ਉਹਦੇ ਵਿਚ ਕੋਈ ਹਊਮੈ ਨਹੀਂ ਤੇ ਦੂਜੇ ਉਹ ਨਾਵਲ 'ਤੇ ਪਰਚਾ ਲਿਖ ਕੇ ਲਿਆਇਐ ਤੇ ਕੁੰਦਨ ਨੂੰ ਆਪਾਂ ਸਾਰੇ ਜਾਣਦੇ ਹੀ ਆਂ, ਸਾਡੇ ਕਿਸੇ ਕੰਮ ਨਹੀਂ ਆ ਸਕਦਾ। ਗੁਰਦੀਪ ਦੀ ਬੇਇਜ਼ਤੀ ਸਾਡੀ ਬੇਇਜ਼ਤੀ ਐ।"

ਜੋਗੇਂਦਰ ਸੋਚਾਂ ਵਿਚ ਪੈ ਗਿਆ। ਸੁਰਜੀਤ ਨੇ ਫਿਰ ਕਿਹਾ,

"ਇਹ ਵੀ ਦੇਖ ਕਿ ਤੇਰੇ ਨਾਵਲ ਦੀ ਤਾਂ ਉਹ ਗੱਲ ਹੀ ਨਹੀਂ ਕਰਨੀ ਚਾਹੁੰਦਾ, ਬਲਕਿ ਤੈਨੂੰ ਨਾਵਲਕਾਰ ਹੀ ਨਹੀਂ ਮੰਨਦਾ, ...ਗੱਲ ਸਾਫ ਕਰਦੇ ਕਿ ਅਸੀਂ ਕੁੰਦਨ ਨੂੰ ਪ੍ਰਧਾਨਗੀ ਨਹੀਂ ਦੇਣੀ, ਹਾਂ ਉਹਦੇ ਇੰਡੀਆ ਤੋਂ ਆਏ ਪਿਆਦਿਆਂ ਵਿਚੋਂ ਕਿਸੇ ਨੂੰ ਵੀ ਦੇ ਸਕਦੇ ਆਂ।"

ਜੋਗੇਂਦਰ ਨੇ ਕੁੰਦਨ ਨੂੰ ਸਾਰੀ ਗੱਲ ਦੱਸ ਦਿਤੀ ਪਰ ਕੁੰਦਨ ਨੂੰ ਇਹ ਮਨਜ਼ੂਰ ਨਹੀਂ ਸੀ। ਜਦ ਉਸ ਨਸ਼ੇ ਵਿਚ ਆਉਂਦਾ ਤਾਂ ਜੋਗੇਂਦਰ ਨੂੰ ਫੋਨ ਘੁਮਾ ਲੈਂਦਾ ਤੇ ਕਹਿਣ ਲੱਗਦਾ,

"ਸਾਲ਼ਿਆ ਬੈਹੜਿਆਂ ਦਿਆ, ਮੈਂ ਤੇਰਾ ਭਾਊ ਆਂ, ਇਹ ਕੱਲ ਤੇਰੇ ਨਾਲ ਰਲ਼ੇ ਨੇ, ਤੂੰ ਮੈਨੂੰ ਛੱਡ ਕੇ ਉਹਨਾਂ ਦੀ ਕਿਉਂ ਮੰਨ ਰਿਹਾਂ?"

"ਵੱਡੇ ਭਾਊ, ਤੁਸੀਂ ਲੋਕਾਂ ਨੂੰ ਕਹਿੰਦੇ ਫਿਰਦੇ ਓ ਕਿ ਤੁਸੀਂ ਗੁਰਦੀਪ ਦੀ ਬੇਇਜ਼ਤੀ ਕਰਨੀ ਆਂ, ਏਸ ਲਈ ਅਸੀਂ ਆਪਣੀ ਸਭਾ ਵਿਚ ਕੋਈ ਵੀ ਬਦਮਜ਼ਗੀ ਨਹੀਂ ਪੈਦਾ ਹੋਣ ਦੇਣੀ ਚਾਹੁੰਦੇ, ਤੁਸੀਂ ਏਦਾਂ ਕਰੋ ਕਿ ਸਾਡੇ ਪ੍ਰੋਗਰਾਮ ਵਿਚ ਆਓ, ਮੌਕੇ ਦੇ ਹਿਸਾਬ ਨਾਲ ਦੇਖ ਕੇ ਮੈਂ ਕੁਝ ਨਾ ਕੁਝ ਕਰਾਂਗਾ।"

"ਓਹ ਕੰਜਰ ਹੋਵੇ ਜਿਹੜਾ ਗੁਰਦੀਪ ਦੇ ਖਿਲਾਫ ਬੋਲੇ! ...ਨਾਲੇ ਗੁਰਦੀਪ ਨਾਲ ਮੇਰਾ ਕੀ ਮੁਕਾਬਲਾ ਏ! ਉਹ ਤਾਂ ਮੇਰੇ ਮੂਹਰੇ ਬੱਚਾ ਏ, ਬੱਚਾ! ਤੈਨੂੰ ਦੱਸਿਆ ਤਾਂ ਹੋਇਆ ਏ ਕਿ ਕਿਥੇ ਭੋਗ ਪੁਰ ਕਿਥੇ ਕਾਲਾ ਬੱਕਰਾ!"

"ਚਲੋ ਤੁਸੀਂ ਆ ਜਾਵੋ, ਦੇਖਾਂਗੇ।"

"ਏਤਰਾਂ ਨਹੀਂ ਭਾਊ, ਸਿੱਧੀ 'ਹਾਂ' ਕਰ ਤਾਂ ਅਸੀਂ ਆਉਣਾ।"

"ਮੇਰੀ ਫਿਫਟੀ ਪਰਸੈਂਟ 'ਹਾਂ' ਐ।"

"ਮੈਨੂੰ ਫਿਫਟੀ ਨਹੀਂ ਹੰਡਰਡ ਪਰਸੈਂਟ ਚਾਹੀਦੀ ਏ। ਤੂੰ ਏਤਰਾਂ ਕਰ, ਮੇਰੇ ਦੋਸਤਾਂ ਨਾਲ ਗੱਲ ਕਰ ਕੇ ਦੇਖ ਲੈ ਕਿ ਇਹ ਕੀ ਚਾਹੁੰਦੇ ਨੇ।"

ਉਹ ਫੋਨ ਹਰਦੇਵ ਦਿਆਲ ਨੂੰ ਫੜਾ ਦਿੰਦਾ, ਹਰਦੇਵ ਦਿਆਲ ਨੇ ਗੱਲ ਕਰਕੇ ਰਤਨਜੀਤ ਨੂੰ। ਉਹ ਸਾਰੇ ਕੁੰਦਨ ਦੀ ਬੋਲੀ ਹੀ ਬੋਲਦੇ ਸਨ। ਸਮਾਗਮ ਦਾ ਦਿਨ ਨਜ਼ਦੀਕ ਆਉਣ ਲੱਗਿਆ। ਉਹਨਾਂ ਦਿਨਾਂ ਵਿਚ ਹੀ ਲੰਡਨ ਵਿਚ ਇਕ ਹੋਰ ਕਾਨਫਰੰਸ ਵੀ ਰੱਖੀ ਹੋਈ ਸੀ ਇਸ ਕਰਕੇ ਵਾਹਵਾ ਸਾਰੇ ਪੰਜਾਬੀ ਦੇ ਲੇਖਕ ਲੰਡਨ ਪੁੱਜ ਗਏ ਹੋਏ ਸਨ। ਜੋਗੇਂਦਰ ਨੂੰ ਆਪਣੇ ਸਮਾਗਮ ਵਿਚ ਭਰਵੀਂ ਹਾਜ਼ਰੀ ਦੀ ਆਸ ਬੱਝੀ ਹੋਈ ਸੀ। ਕੁੰਦਨ ਨੂੰ ਵੀ ਪਤਾ ਸੀ ਕਿ ਜੋਗੇਂਦਰ ਦੇ ਪ੍ਰੋਗਰਾਮ ਵਿਚ ਬਹੁਤੇ ਲੋਕ ਹੋਣੇਗੇ ਤੇ ਪ੍ਰਧਾਨਗੀ ਕਰਨ ਦਾ ਵੀ ਅਲੱਗ ਮਤਲਬ ਹੋਵੇਗਾ। ਕੁੰਦਨ ਨੇ 'ਸਾਹਿਤਕ ਅਦਾਰਾ' ਦੀ ਪ੍ਰਧਾਨਗੀ ਨੂੰ ਵੱਡਾ ਮੁੱਦਾ ਬਣਾ ਲਿਆ। ਜੋਗੇਂਦਰ ਉਹਨਾਂ ਨੂੰ ਤੋੜ ਕੇ ਇਨਕਾਰ ਵੀ ਨਹੀਂ ਸੀ ਕਰ ਰਿਹਾ।

ਪ੍ਰੋਗਰਾਮ ਵਾਲੇ ਦਿਨ ਉਹ ਸਾਰੇ ਹੀ ਪੁੱਜ ਗਏ। ਸਾਊਥਾਲ ਦੇ ਬੇਕਨਜ਼ਫੀਲਡ ਹਾਲ ਵਿਚ ਪ੍ਰੋਗਰਾਮ ਸੀ। ਹਾਲ ਤੋਂ ਦੋ ਮਿੰਟ ਤੁਰਨ ਦੀ ਦੂਰੀ ਤੇ ਉਹ ਸਾਰੇ ਠਹਿਰੇ ਸਨ। ਹਰਦੇਵ ਦਿਆਲ ਨੇ ਰਤਨਜੀਤ ਨੂੰ ਕਿਹਾ,

"ਯਾਰ, ਇੰਡੀਆ ਤੋਂ ਆਏ ਸਾਰੇ ਦੋਸਤ ਉਥੇ ਹਾਜ਼ਰ ਹੋਣਗੇ, ਆਪਾਂ ਨੂੰ ਜੋਗੇਂਦਰ ਸੱਦ ਕੇ ਵੀ ਗਿਆ ਤੇ ਆਪਾਂ ਸ਼ਾਮਲ ਨਾ ਹੋਏ ਤਾਂ ਆਪਣੇ ਉਪਰ ਸੱਚ ਹੀ ਬੰਧੁਆ-ਲੇਖਕ ਦਾ ਠੱਪਾ ਲੱਗ ਜਾਵੇਗਾ। ...ਚੱਲ ਚਲੀਏ, ਗੇੜਾ ਤਾਂ ਕੱਢ ਕੇ ਆਈਏ, ਮੈਨੂੰ ਹਾਲ ਦਾ ਪਤੈ।"

ਉਹ ਦੋਵੇਂ ਬਹਾਨਾ ਕਰਕੇ ਉਠ ਆਏ ਤੇ ਹਾਲ ਦੇ ਆਲੇ ਦੁਆਲੇ ਮੰਡਲਾਉਣ ਲੱਗੇ। ਹਾਲ ਵਿਚ ਸਮਾਗਮ ਚੱਲ ਰਿਹਾ ਸੀ। ਉਹ ਬਾਹਰ ਆਉਣ ਵਾਲੇ ਬੰਦਿਆਂ ਨੂੰ ਪੁੱਛ ਲੈਂਦੇ ਕਿ ਪ੍ਰਧਾਨਗੀ ਕੌਣ ਕਰ ਰਿਹਾ ਹੈ, ਮੰਚ ਤੋਂ ਬੋਲ ਕੌਣ ਰਿਹਾ ਹੈ। ਉਹ ਉਡੀਕ ਰਹੇ ਸਨ ਕਿ ਸਭਾ ਦਾ ਕੋਈ ਕਾਰਕੁੰਨ ਬਾਹਰ ਆਵੇ ਤੇ ਉਹਨਾਂ ਨੂੰ ਅੰਦਰ ਲੈ ਜਾਵੇ ਪਰ ਚਲਦੇ ਪ੍ਰੋਗਰਾਮ ਵਿਚ ਕੋਈ ਨਾ ਆਇਆ। ਉਹ ਵਾਪਸ ਮੁੜ ਗਏ। ਕੁੰਦਨ ਉਹਨਾਂ ਵੱਲ ਕਹਿਰੀਆਂ ਨਜ਼ਰਾਂ ਨਾਲ ਦੇਖ ਰਿਹਾ ਸੀ ਪਰ ਉਹ ਚੁੱਪ ਰਹੇ।...

ਕੁੰਦਨ ਜ਼ਖਮੀ ਸ਼ੇਰ ਵਾਂਗ ਖਤਰਨਾਕ ਬਣਿਆਂ ਘੁੰਮ ਰਿਹਾ ਸੀ। ਜੇ ਉਸ ਦਾ ਵੱਸ ਚਲਦਾ ਤਾਂ ਜੋਗੇਂਦਰ ਦਾ ਕਤਲ ਕਰ ਦਿੰਦਾ। ਉਹ ਸੋਚਣ ਲੱਗਿਆ ਕਿ ਹੁਣ ਕੀ ਕੀਤਾ ਜਾਵੇ। ਉਸ ਨੂੰ ਪਤਾ ਸੀ ਕਿ ਪ੍ਰੋਟਸਮਾਊਥ ਰਹਿੰਦਾ ਇਕ ਲੇਖਕ ਦਵਿੰਦਰ ਚੁੱਘ ਜੋਗੇਂਦਰ ਨੂੰ ਪਸੰਦ ਨਹੀਂ ਸੀ ਕਰਦਾ। ਦਵਿੰਦਰ ਚੁੱਘ ਕੁੰਦਨ ਦੀ ਸੁਣ ਲੈਂਦਾ ਸੀ। ਕੁੰਦਨ ਨੇ ਉਸ ਨੂੰ ਫੋਨ ਕੀਤਾ ਤੇ ਬੋਲਿਆ,

"ਮੇਰਾ ਇਕ ਕੰਮ ਕਰ ਬਈ।"

"ਦੱਸੋ ਡਾਕਟਰ ਸਾਹਿਬ।"

"ਤੂੰ ਇਕ ਪ੍ਰੋਗਰਾਮ ਕਰਾ ਜਿਹਦੇ ਵਿਚ ਸਮੁੱਚੀ ਪ੍ਰਧਾਨਗੀ ਮੇਰੀ ਹੋਵੇ।"

"ਏਨੀ ਜਲਦੀ ਕਰਾਉਣਾ ਬਹੁਤ ਔਖਾ ਏ, ਲੋਕ ਇਕੱਠੇ ਕਰਨੇ ਮੁਸ਼ਕਲ ਹੋ ਜਾਂਦੇ ਨੇ।"

"ਤੂੰ ਭੀੜ ਤੋਂ ਕੀ ਕਰਾਉਣਾ ਏਂ! ਸੱਦ ਹੀ ਸਿਰਫ ਲੇਖਕ, ਅਸੀਂ ਸਾਰੇ ਆ ਜਾਵਾਂਗੇ ਪਰ ਜੋਗੇਂਦਰ ਨੂੰ ਜ਼ਰੂਰ ਸੱਦੀਂ, ਮੈਂ ਉਹਨੂੰ ਦਿਖਾਉਣਾ ਚਾਹੁੰਨਾ ਕਿ ਜੇ ਉਹ ਮੈਨੂੰ ਪ੍ਰਧਾਨਗੀ ਨਹੀਂ ਦੇਣੀ ਚਾਹੁੰਦਾ ਤਾਂ ਏਹਦਾ ਮਤਲਬ ਇਹ ਨਹੀਂ ਕਿ ਹੋਰ ਦੁਨੀਆਂ ਮਰ ਗਈ ਏ।"

ਦਵਿੰਦਰ ਚੁੱਘ ਨੇ ਇਕ ਰੈਸਟੋਰੈਂਟ ਵਿਚ ਸਮਾਗਮ ਕਰਾਇਆ। ਕੁਲ ਮਿਲਾ ਕੇ ਵੀਹ ਕੁ ਬੰਦੇ ਹੋਣਗੇ, ਉਹਨਾਂ ਵਿਚੋਂ ਵੀ ਬਹੁਤੇ ਬਾਹਰੋਂ ਆਏ ਲੇਖਕ ਹੀ ਸਨ। ਸਭ ਨੂੰ ਪਤਾ ਸੀ ਕਿ ਇਹ ਸਭ ਕੁੰਦਨ ਦੇ ਹਉਮੈ ਨੂੰ ਪੱਠੇ ਪਾਉਣ ਖਾਤਰ ਹੋ ਰਿਹਾ ਹੈ। ਦਵਿੰਦਰ ਚੁੱਘ ਨੇ ਸਮਾਗਮ ਦੇ ਸ਼ੁਰੂ ਵਿਚ ਕਿਹਾ,

"ਅੱਜ ਦੇ ਸਾਰੇ ਸਮਾਗਮਾਂ ਦੇ ਪ੍ਰਧਾਨ ਡਾਕਟਰ ਕੁੰਦਨ ਜੀ ਹੋਣਗੇ!"

ਜੋਗੇਂਦਰ ਉਥੇ ਹਾਜ਼ਰ ਸੀ। ਉਹ ਰਤਨਜੀਤ ਦੇ ਨਾਲ ਹੀ ਬੈਠਾ ਸੀ। ਰਤਨਜੀਤ ਨਾਲ ਉਸ ਦੀ ਪੁਰਾਣੀ ਪੱਛਾਣ ਸੀ। ਉਸ ਨੇ ਉਹਦੇ ਕੰਨ ਵਿਚ ਕਿਹਾ,

"ਬਾਬਿਓ, ਇਹ ਕੀ ਹੋਸ਼ਾਪਨ ਏ!"

ਰਤਨਜੀਤ ਨੇ ਉਹਦੇ ਵਲ ਦੇਖਿਆ ਤੇ ਅੱਖ ਦਬਦਾ ਹੌਲੇ ਜਿਹੇ ਬੋਲਿਆ,

"ਬਾਬਿਓ, ਕਹਿੰਦੇ ਹੁੰਦੇ ਨੇ ਨਾ ਕਿ ਦੇਖ ਕਰਤਾਰੀਏ, ਰੰਗ ਕਰਤਾਰ ਦੇ!"

ਸਾਰੇ ਸਮਾਗਮ ਖਤਮ ਹੋ ਗਏ। ਕੁਝ ਬਦਮਜ਼ਗੀਆਂ ਦੇ ਬਾਵਜੂਦ ਵਾਹਵਾ ਸਾਰੇ ਮਸਲੇ ਵਿਚਾਰੇ ਗਏ। ਇਹਨਾਂ ਦੇ ਨਤੀਜਿਆਂ ਤੋਂ ਸਾਰੇ ਖੁਸ਼ ਸਨ ਪਰ ਕੁੰਦਨ ਤੇ ਜੋਗੇਂਦਰ ਵਿਚ ਇਕ ਦੂਰੀ ਬਣ ਗਈ। ਕੁੰਦਨ ਜੋਗੇਂਦਰ ਤੋਂ ਬਹੁਤ ਖਫਾ ਸੀ। ਉਸ ਨੇ ਇੰਡੀਆ ਤੋਂ ਆਏ ਮਹਿਮਾਨਾਂ ਨੂੰ ਕਿਹਾ,

"ਤੁਸੀਂ ਸਾਰੇ ਵੱਖ ਵੱਖ ਯੂਨੀਵਰਸਟੀਆਂ ਵਿਚ ਕੰਮ ਕਰਦੇ ਓ, ਤੁਹਾਡੀ ਚੱਲਦੀ ਵੀ ਏ, ਮੇਰੇ ਨਾਲ ਵਾਅਦਾ ਕਰੋ ਕਿ ਨਾ ਤਾਂ ਜੋਗੇਂਦਰ ਉਪਰ ਕਦੇ ਕੰਮ ਕਰਨਾ ਏਂ ਤੇ ਨਾ ਹੀ ਏਹਨੂੰ ਕਦੇ ਪ੍ਰੋਮੋਟ ਕਰਨਾ ਏਂ ਬਲਕਿ ਏਹਦੇ ਲਿਖੇ ਹਰ ਸ਼ਬਦ ਨੂੰ ਨਕਾਰਨਾ ਏਂ। ਏਹਨੂੰ ਕਦੇ ਕੋਈ ਇਨਾਮ ਵੀ ਨਹੀਂ ਲੈਣ ਦੇਣਾ।"

"ਡਾਕਟਰ ਸਾਹਿਬ, ਤੁਸੀਂ ਉਹਦੀ ਏਨੀ ਚਿੰਤਾ ਕਿਉਂ ਕਰਦੇ ਓ, ਤੁਹਾਡਾ ਉਹਦੇ ਨਾਲ ਕੋਈ ਮੁਕਾਬਲਾ ਨਹੀਂ।"

ਹਰਦੇਵ ਦਿਆਲ ਬੋਲਿਆ। ਕੁੰਦਨ ਕਹਿਣ ਲੱਗਿਆ,

"ਮੈਨੂੰ ਪਤਾ ਕਿ ਮੇਰਾ ਉਹਦੇ ਨਾਲ ਮੁਕਾਬਲਾ ਨਹੀਂ ਪਰ ਹੁਣ ਗੁਰਦੀਪ ਸਿੱਧੂ ਨਾਲ ਗੱਠ ਜੋੜ ਕਰਕੇ ਉਹ ਆਪਣਾ ਗਰੁੱਪ ਬਣਾਏਗਾ, ਪਤਾ ਲੱਗਿਆ ਕਿ ਲੋਕਾਂ ਨੇ ਉਹਦੇ ਨਾਵਲ ਦੀਆਂ ਬਹੁਤ ਤਾਰੀਫਾਂ ਕੀਤੀਆਂ।"

"ਪਹਿਲੀ ਗੱਲ ਤਾਂ ਇਹ ਵੇ ਕਿ ਗੁਰਦੀਪ ਸਿੱਧੂ ਨੂੰ ਵੀ ਕੋਈ ਨਹੀਂ ਪੁੱਛਦਾ, ਦੂਜੀ ਗੱਲ ਇਹ ਕਿ ਨਾਵਲ ਦੇ ਰੀਵਿਊ ਚੰਗੇ ਜ਼ਰੂਰ ਆ ਰਹੇ ਨੇ ਪਰ ਜਦ ਵੀ ਸਾਨੂੰ ਮੌਕਾ ਮਿਲਿਆ ਤਾਂ ਅਸੀਂ ਇਸ ਨਾਵਲ ਦੀ ਮਿੱਟੀ ਪੱਟਾਂਗੇ, ਏਹਨੂੰ ਜ਼ੀਰੋ ਕਰ ਦਿਆਂਗੇ, ਤੁਹਾਡੇ ਨਾਲ ਵਾਅਦਾ ਰਿਹਾ।"

ਹਰਦੇਵ ਨੇ ਉਸ ਨਾਲ ਹੱਥ ਮਿਲਾਉਂਦਿਆਂ ਆਖਿਆ। ਕੁੰਦਨ ਖੁਸ਼ ਹੋ ਗਿਆ।

ਹਰਦੇਵ ਦਿਆਲ ਨਾਲ ਕੁੰਦਨ ਦੀ ਬਾਕੀਆਂ ਨਾਲੋਂ ਕੁਝ ਜ਼ਿਆਦਾ ਬਣ ਰਹੀ ਸੀ। ਇਕ ਤਾਂ ਦੋਵੇਂ ਹੀ ਪਰੋ-ਮਾਸਕਸਵਾਦੀ ਸਨ ਤੇ ਦੂਜੇ ਦੋਵੇਂ ਹੀ ਇਕ ਦੂਜੇ ਤੋਂ ਕੁਝ ਖੱਟਣਾ ਚਾਹੁੰਦੇ ਸਨ। ਕੱਲ ਰਾਤੀਂ ਕੁੰਦਨ ਨੇ ਨਸ਼ੇ ਵਿਚ ਕੋਈ ਪਰਚਾ ਕੱਢਣ ਦੀ ਗੱਲ ਕੀਤੀ ਸੀ ਜਿਹੜੀ ਕਿ ਹਰਦੇਵ ਦਿਆਲ ਨੇ ਇਕ ਦਮ ਬੋਚ ਲਈ ਸੀ। ਹਰਦੇਵ ਦਿਆਲ ਨੇ ਉਹੋ ਗੱਲ ਚੇਤੇ ਕਰਾਉਂਦਿਆਂ ਗੱਲ ਤੋਰੀ,

"ਡਾਕਟਰ ਸਾਹਿਬ, ਤੁਸੀਂ ਰਾਤ ਕਿਸੇ ਪਰਚੇ ਦੀ ਗੱਲ ਕਰ ਰਹੇ ਸੀ?"

"ਹਾਂ, ਮੈਂ ਚਾਹੁੰਨਾਂ ਕਿ ਇਕ ਪਰਚਾ ਕੱਢਿਆ ਜਾਵੇ ਜਿਹੜਾ ਪੰਜਾਬੀ ਵਿਚ ਇਕ ਜ਼ਬਰਦਸਤ ਵਾਰਤਾਲਾਪ ਤੋਰੇ। ਜਿਵੇਂ ਸੇਖੋਂ ਤੇ ਕਿਸ਼ਨ ਸਿੰਘ ਵੇਲੇ ਹੋਇਆ ਕਰਦਾ ਸੀ, ਇਕ ਸਵਾਲ ਉਠਾਵੇ ਤੇ ਦੂਜਾ ਜਵਾਬ ਦੇਵੇ, ਤੁਹਾਨੂੰ ਪਤਾ ਕਿ ਮੇਰੇ ਕੋਲ ਸਿਰ ਤਾਂ ਹੈਗਾ ਈ ਏ।"

"ਕੱਢ ਲੈਨੇ ਆਂ, ਪਰਚਾ ਕੱਢਣਾ ਤਾਂ ਮੁਸ਼ਕਲ ਕੰਮ ਨਹੀਂ, ਦਸ ਕੁ ਹਜ਼ਾਰ ਖਰਚ ਏ ਇਕ ਅੰਕ ਦਾ।"

"ਏਨੇ ਮੈਂ ਖਰਚ ਦੇਵਾਂਗਾ, ਹਰ ਅੰਕ ਕੱਢਣ ਤੋਂ ਪਹਿਲਾਂ ਦਸ ਹਜ਼ਾਰ ਪੁੱਜ ਜਾਇਆ ਕਰੇਗਾ। ਇਕ ਸੰਪਾਦਕੀ ਤੇ ਇਕ ਲੇਖ ਮੇਰਾ ਹੋਇਆ ਕਰੇਗਾ, ਇਕ ਇਕ ਤੁਸੀਂ ਸਾਰੇ ਲਿਖੋ ਤੇ ਬਣ ਗਈ ਗੱਲ, ਕੋਈ ਵਧੀਆ ਕਹਾਣੀ ਮਿਲੇ ਤਾਂ ਛਾਪੋ ਨਹੀਂ ਤਾਂ ਨਾ ਸਹੀ।"

ਉਹਨਾਂ ਨੇ ਹੱਥ ਮਿਲਾ ਲਏ। ਪਰਚੇ ਦਾ ਨਾਂ ਵੀ ਰੱਖ ਲਿਆ ਗਿਆ; ਪ੍ਰਤੀਬੱਧ। ਜਦ ਪਰਚਾ ਤੈਅ ਹੋ ਗਿਆ ਤਾਂ ਕੁੰਦਨ ਬੋਲਿਆ,

"ਦੇਖਣਾ ਮੈਂ ਫੜ ਕੇ ਰੌਸ਼ਨ ਨੂੰ ਕਿਤਰਾਂ ਖਿਚਦਾਂ, ਉਹਦੇ ਤਾਂ ਪੱਲੇ ਹੀ ਕੁਝ ਨਹੀਂ, ਮੈਂ ਉਹਨੂੰ ਸਵਾਲ ਹੀ ਅਜਿਹੇ ਸੁਟਾਂਗਾ ਕਿ ਜਵਾਬ ਨਾ ਦੇ ਸਕੇ!"

ਰੌਸ਼ਨ ਦੇ ਨਾਂ ਤੇ ਰਤਨਜੀਤ ਬੋਲਿਆ,

"ਬਾਬਿਓ, ਤੁਸੀਂ ਤਾਂ ਜਾਣੀ ਜਾਣ ਓਂ, ਰੌਸ਼ਨ ਤਾਂ ਖਾਲੀ ਬੰਦਾ ਏ, ਉਹ ਤਾਂ ਸਿਆਸਤ ਦੇ ਸਿਰ ਤੇ ਈ ਚੱਲ ਰਿਹਾ ਏ, ਏਹਨੇ ਤਾਂ ਬਹੁਤ ਗੰਦ ਪਾਇਆ ਹੋਇਆ ਏ, ਤੁਹਾਨੂੰ ਇਨਾਮ ਤਕ ਪੁੱਜਣ ਤੋਂ ਰੋਕਣ ਵਿਚ ਇਹਦਾ ਹਰੀ ਸਿੰਘ ਜਿੰਨਾ ਹੀ ਹੱਥ ਸੀ, ਦੂਜਾ ਦਿੱਲੀ ਅਕੈਡਮੀ ਦਾ ਇਨਾਮ ਤਾਂ ਦੁਆ ਹੀ ਸਕਦਾ ਸੀ ਤੁਹਾਨੂੰ, ...ਹੁਣ ਦੇਖੋ, ਮੇਰਾ ਕਿਵੇਂ ਥੱਲਾ ਲਾਇਆ! ...ਮਾਮੂਲੀ ਜਿਹੀ ਗੱਲ ਹੋਈ ਸੀ, ਬਸ ਉਮਰ ਭਰ ਦੀ ਦੁਸ਼ਮਣੀ ਕੱਢ ਲਈ।"

ਰਤਨਜੀਤ ਵਧੀਆ ਕਵੀ ਸੀ। ਪਹਿਲਾਂ ਉਹ ਰੌਸ਼ਨ ਦੇ ਗਰੁੱਪ ਵਿਚ ਹੀ ਹੋਇਆ ਕਰਦਾ ਸੀ ਪਰ ਇਕ ਵਾਰ ਸ਼ਰਾਬ ਪੀ ਕੇ ਉਸ ਦੀ ਰੌਸ਼ਨ ਨਾਲ ਕਿਸੇ ਗੱਲੋਂ ਬਹਿਸ ਹੋ ਗਈ ਸੀ ਤੇ ਰੌਸ਼ਨ ਨੇ ਉਸ ਨੂੰ ਭਾਰਤੀ ਸਾਹਿਤ ਅਕੈਡਮੀ ਦੇ ਇਨਾਮ ਤੋਂ ਵਾਂਝਾ ਕਰਵਾ ਦਿਤਾ ਸੀ। ਉਸ ਨੂੰ ਛੱਡ ਕੇ ਕਈ ਹੋਰ ਯੂਨੀਅਰਾਂ ਨੂੰ ਇਨਾਮ ਮਿਲ ਚੁੱਕਿਆ ਸੀ। ਉਹ ਅੰਦਰੋ ਅੰਦਰ ਰੌਸ਼ਨ ਦੇ ਖਿਲਾਫ ਰਿੱਝ ਰਿਹਾ ਸੀ। ਕੁੰਦਨ ਇਹ ਗੱਲ ਜਾਣਦਾ ਸੀ। ਉਸ ਨੂੰ ਇੰਗਲੈਂਡ ਸੱਦਣ ਦਾ ਮਕਸਦ ਵੀ ਆਪਣਾ ਧੜਾ ਭਾਰਾ ਕਰਨਾ ਸੀ। ਕੁੰਦਨ ਡਾਕਟਰ ਰਣਜੀਤ ਸਿੰਘ ਨੂੰ ਬੋਲਿਆ,

"ਤੁਸੀਂ ਦੋ ਬੰਦੇ ਓ ਦਿੱਲੀ ਤੋਂ ਤੇ ਇਕ ਅੰਮ੍ਰਿਤਸਾਰ ਤੇ ਇਕ ਜਲੰਧਰ ਤੋਂ, ਹੁਣ ਤੁਹਾਡਾ ਕੰਮ ਏ ਮੈਨੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਦੁਆਉਣਾ, ਉਹ ਜਿਹੜੀ ਗੱਲ ਕਹਿੰਦੇ ਨੇ ਕਿ ਬਿਦੇਸ਼ੀ ਪਾਸਪੋਰਟ ਵਾਲੇ ਲੇਖਕ ਨੂੰ ਇਹ ਇਨਾਮ ਨਹੀਂ ਮਿਲ ਸਕਦਾ ਇਹ ਬਿਲਕੁਲ ਗਲਤ ਏ, ਮੈਂ ਇਸ ਦੇ ਸੰਵਿਧਾਨ ਦੀ ਇਕ ਕਾਪੀ ਮੰਗਵਾਈ ਏ ਤੇ ਮੇਰੇ ਕੋਲ ਪੁੱਜ ਗਈ ਏ।"

ਸਾਰੇ ਹੀ ਕੁੰਦਨ ਨਾਲ ਸਹਿਮਤ ਸਨ, ਸਭ ਨੇ ਹੀ ਉਸ ਨੂੰ ਇਨਾਮ ਦੁਆਉਣ ਲਈ ਜ਼ੋਰ ਲਾਉਣ ਦਾ ਵਾਅਦਾ ਕੀਤਾ। ਫਿਰ ਕੁੰਦਨ ਨੂੰ ਕੁਝ ਸੁੱਝਿਆ ਤੇ ਆਖਣ ਲਗਿਆ,

"ਰੌਸ਼ਨ ਦੀ ਲੂਈਂ ਸਾੜਨ ਲਈ ਮੈਂ ਇਕ ਹੋਰ ਐਲਾਨ ਕਰਦਾਂ ਕਿ ਰਤਨਜੀਤ ਨੂੰ ਪੰਜਾਹ ਹਜ਼ਾਰ ਇਨਾਮ 'ਪੰਜਾਬੀ ਸਾਹਿਤ ਸਿਧਾਂਤ ਕੇਂਦਰ, ਯੂ. ਕੇ.' ਵਲੋਂ ਦਿਤਾ ਜਾਵੇਗਾ।"

ਸਭ ਨੇ ਤਾੜੀਆਂ ਮਾਰ ਦਿਤੀਆਂ। ਰਤਨਜੀਤ ਖੁਸ਼ ਹੋ ਗਿਆ। ਸਭ ਤੋਂ ਜ਼ਿਆਦਾ ਖੁਸ਼ ਮੋਹਣੀ ਸੀ। ਮੋਹਣੀ ਦੀ ਰਤਨਜੀਤ ਨਾਲ ਕਾਫੀ ਬਣਦੀ ਸੀ। ਉਹ ਰਤਨਜੀਤ ਦੀ ਕਵਿਤਾ ਦੀ ਮਦਾਹ ਸੀ। ਰਤਨਜੀਤ ਨੂੰ ਪੰਜਾਹ ਹਜ਼ਾਰ ਦਿੱਸਣ ਲੱਗਿਆ। ਕੁੰਦਨ ਨੇ ਅੱਗੇ ਕਿਹਾ,

"ਇਹ ਇਨਾਮ ਵੀ ਮੈਂ ਦਿੱਲੀ ਆ ਕੇ ਵੱਡਾ ਸਮਾਗਮ ਕਰਕੇ ਦੇਵਾਂਗਾ, ਸਾਲ਼ੇ ਬੈਹੜਿਆਂ ਦੇ ਸੋ ਕਾਲਡ ਡਾਕਟਰ ਰੌਸ਼ਨ ਨੂੰ ਪਤਾ ਤਾਂ ਚੱਲੇ ਕਿ ਮੈਂ ਕੀ ਕਰ ਸਕਦਾਂ!"

ਕੁੰਦਨ ਨੇ ਫਿਰ ਰਣਜੀਤ ਸਿੰਘ, ਜਿਹੜਾ ਕਿ ਦਿੱਲੀ ਯੂਨੀਵਰਸਟੀ ਵਿਚ ਹੀ ਪ੍ਰੋਫੈਸਰ ਸੀ, ਨੂੰ ਕਿਹਾ,

"ਰਣਜੀਤ, ਤੈਨੂੰ ਤਾਂ ਉਹ ਮਿਲਦਾ ਰਹਿੰਦਾ ਏ, ਉਸ ਨਾਲ ਗੱਲ ਕਰ ਲਈਂ ਕਿ ਹਾਲੇ ਵੀ ਮੇਰੇ ਨਾਲ ਗਿਵ-ਐਂਡ-ਟੇਕ ਕਰ ਲਵੇ, ਇਹ ਪੰਜਾਹ ਹਜ਼ਾਰ ਦਾ ਇਨਾਮ ਅਗਲੇ ਸਾਲ ਮੈਂ ਓਹਨੂੰ ਦੇ ਸਕਦਾਂ!"

"ਬਾਬਿਓ, ਮੇਰੇ ਨਾਲ ਓਹਦੀ ਬਹੁਤੀ ਗੱਪ ਨਹੀਂ ਏ, ਰੌਸ਼ਨ ਸਾਹਿਬ ਆਪਣੇ ਮਿਜ਼ਾਜ਼ ਦੇ ਬੰਦੇ ਨੇ, ਮੈਂ ਉਹਨਾਂ ਤੋਂ ਦੂਰ ਈ ਰਹਿੰਨਾ ਵਾਂ।"

ਇਹ ਕਹਿ ਕੇ ਰਣਜੀਤ ਨੇ ਆਪਣਾ ਪਿੱਛਾ ਛੁਡਵਾ ਲਿਆ।

ਕਾਨਫਰੰਸ ਤੋਂ ਸਾਰੇ ਆਪੋ ਆਪਣੇ ਰਾਹ ਪੈ ਗਏ। ਕੁੰਦਨ ਬੈਠ ਕੇ ਸਾਰੀ ਕਾਨਫਰੰਸ ਦਾ ਲੇਖਾ-ਜੋਖਾ ਕਰਨ ਲੱਗਿਆ। ਸਭ ਕੁਝ ਉਸ ਦੀ ਪਸੰਦ ਦਾ ਹੋਇਆ ਸੀ। ਪੂਰੇ ਸਮਾਗਮ ਨੇ ਉਸ ਦੀ ਕਦਰ ਵਧਾਈ ਸੀ ਪਰ ਦੋ ਘਟਨਾਵਾਂ; ਇਕ ਗੁਰਦੀਪ ਸਿੱਧੂ ਵਾਲੀ ਤੇ ਦੂਜੀ ਜੋਗੇਂਦਰ ਵਾਲੀ ਉਸ ਨੂੰ ਬਹੁਤ ਰੜਕ ਰਹੀਆਂ ਸਨ ਤੇ ਕਈ ਮਹੀਨਿਆਂ ਤਕ ਰੜਕਦੀਆਂ ਰਹੀਆਂ। ਉਹ ਮੋਹਣੀ ਨੂੰ ਕਹਿਣ ਲੱਗਦਾ,

"ਮੈਂ ਸਦਾ ਹੀ ਕਹਿੰਨਾ ਹੁੰਨਾ ਕਿ ਇਕ ਜੱਟ ਤੇ ਦੂਜਾ ਦੁਆਬੀਆ; ਯਕੀਨ ਦੇ ਕਾਬਲ ਕਿਤਰਾਂ ਹੋ ਜਾਊ!"

"ਕੁੰਦਨ ਜੀ, ਮੇਰੀ ਸੋਚ ਇਹ ਵੇ ਕਿ ਤੁਹਾਡੀ ਦੋਸਤੀ ਅਜਿਹੀ ਏ ਕਿ ਤੁਸੀਂ ਦੋਵੇਂ ਇਹ ਘਟਨਾ ਜਲਦੀ ਹੀ ਭੁੱਲ ਜਾਓਗੇ।"

ਗਰਮੀਆਂ ਖਤਮ ਹੋਣ ਨੂੰ ਸਨ ਤੇ ਸਰਦੀਆਂ ਸ਼ੁਰੂ ਹੋ ਗਈਆਂ। ਠੰਡ ਹੋਣ ਕਰਕੇ ਲੋਕੀਂ ਅੰਦਰ ਜਾ ਵੜੇ। ਇਕ ਦਿਨ ਅੱਠ ਕੇ ਵਜੇ ਜੋਗੇਂਦਰ ਦੇ ਫੋਨ ਦੀ ਘੰਟੀ ਵੱਜੀ। ਜੋਗੇਂਦਰ ਨੇ ਹੈਰਾਨੀ ਨਾਲ ਦੇਖਿਆ ਇਹ ਤਾਂ ਕੁੰਦਨ ਦਾ ਫੋਨ ਸੀ। ਉਸ ਨੇ ਸੋਚਿਆ ਵੀ ਨਹੀਂ ਸੀ ਕਿ ਕੁੰਦਨ ਹੁਣ ਉਸ ਨੂੰ ਫੋਨ ਕਰੇਗਾ। ਉਸ ਨੇ ਹੈਲੋ ਕਿਹਾ ਤਾਂ ਕੁੰਦਨ ਕਹਿਣ ਲਗਿਆ,

"ਸਾਲ਼ਿਆ ਬੈਹੜਿਆਂ ਦਿਆ, ਜੀਉਂਨਾ ਕਿ ਮਰ ਗਿਆਂ?"

"ਡਾਕਟਰ ਸਾਹਿਬ, ਮੈਂ ਤਾਂ ਤੁਹਾਨੂੰ ਕਈ ਵਾਰ ਚੇਤੇ ਕਰ ਚੁੱਕਿਆਂ ਪਰ ਤੁਸੀਂ ਹੀ ਗੁੱਸੇ ਵਿਚ ਫਿਰਦੇ ਓ।"

"ਨਹੀਂ ਓ ਭਾਊ ਮੇਰੇ, ਮੈਂ ਕੋਈ ਗੁੱਸੇ ਵਿਚ ਨਹੀਂ, ਆਪਾਂ ਤਾਂ ਦੋਵੇਂ ਭਾਊ ਏਤਰਾਂ ਹੁੰਦੇ ਸੀ ਕਿ ਸਾਡੇ ਵਿਚਦੀ ਹਵਾ ਨਹੀਂ ਸੀ ਨਿਕਲ ਸਕਦੀ ਤੇ ਹੁਣ ਅਸੀਂ ਲੜੇ ਫਿਰਦੇ ਆਂ।"

"ਵੱਡੇ ਭਾਊ, ਮੈਨੂੰ ਕੋਈ ਗੁੱਸਾ ਨਹੀਂ।"

ਫਿਰ ਉਹ ਪਿਛਲੀਆਂ ਗਰਮੀਆਂ ਵਿਚ ਉਹਨਾਂ ਵਿਚਕਾਰ ਹੋਈਆਂ-ਬੀਤੀਆਂ ਬਾਰੇ ਗੱਲਾਂ ਕਰਨ ਲੱਗੇ। ਦੋਨਾਂ ਨੂੰ ਹੀ ਉਸ ਸਭ ਦਾ ਪਛਤਾਵਾ ਸੀ। ਕੁੰਦਨ ਬੋਲਿਆ,

"ਜੇ ਮੇਰਾ ਭਰਾ ਏਂ ਤਾਂ ਫੇਰ ਮੈਨੂੰ ਮਿਲਣ ਆ ਕਿਸੇ ਦਿਨ।"

"ਠੀਕ ਐ, ਮੈਂ ਅਇਆ ਕਿ ਆਇਆ।"

ਜੋਗੇਂਦਰ ਜਿਵੇਂ ਤਿਆਰ ਹੀ ਬੈਠਾ ਹੋਵੇ। ਸੱਚੀ ਗੱਲ ਤਾਂ ਇਹ ਸੀ ਕਿ ਜੋਗੇਂਦਰ ਵੀ ਕੁੰਦਨ ਬਿਨਾਂ ਬਹੁਤ ਉਦਾਸ ਸੀ। ਪੂਰੇ ਇੰਗਲੈਂਡ ਵਿਚ ਸੁਰਜੀਤ ਸੰਦਲ ਤੇ ਕੁੰਦਨ ਹੀ ਅਜਿਹੇ ਬੰਦੇ ਸਨ ਜਿਹਨਾਂ ਨਾਲ ਸਾਹਿਤ ਬਾਰੇ ਉਹ ਗੱਲ ਕਰ ਸਕਦਾ ਸੀ। ਕੁੰਦਨ ਨੂੰ ਸਾਹਿਤ ਦੀ ਸਿਆਸਤ ਦੀ ਵੀ ਸਮਝ ਸੀ ਤੇ ਜੋਗੇਂਦਰ ਹੁਣ ਪੰਜਾਬੀ ਸਾਹਿਤ ਦੀ ਸਿਆਸਤ ਵਿਚ ਹਿੱਸਾ ਲੈਣ ਲੱਗਿਆ ਸੀ। ਉਸ ਦਾ ਇਕ ਖਾਮੋਸ਼ ਜਿਹਾ

ਧੜਾ ਉਭਰ ਰਿਹਾ ਸੀ। ਕੁਝ ਦਿਨਾਂ ਬਾਅਦ ਜੋਗੇਂਦਰ ਉਸ ਨੂੰ ਮਿਲਣ ਚਲੇ ਗਿਆ। ਰਾਤ ਉਸ ਕੋਲ ਹੀ ਠਹਿਰਿਆ। ਕੁੰਦਨ ਖੁਸ਼ ਹੋ ਗਿਆ ਪਰ ਉਸ ਨੇ ਜੋਗੇਂਦਰ ਦੇ ਨਾਵਲ ਦੀ ਗੱਲ ਫਿਰ ਵੀ ਨਾ ਕੀਤੀ। ਉਸ ਦੀ ਗੈਰ-ਹਾਜ਼ਰੀ ਵਿਚ ਮੋਹਣੀ ਨੇ ਜ਼ਰੂਰ ਨਾਵਲ ਦੀ ਪ੍ਰਸੰਸਾ ਕੀਤੀ।...

ਸਰਦੀ ਜ਼ਿਆਦਾ ਪੈਣ ਲੱਗੀ ਤਾਂ ਕੁੰਦਨ ਨੇ ਇੰਡੀਆ ਜਾਣ ਦਾ ਪ੍ਰੋਗਰਾਮ ਬਣਾ ਲਿਆ। ਇਹ ਪ੍ਰੋਗਰਾਮ ਸ਼ਾਇਦ ਹਾਲੇ ਨਾ ਵੀ ਬਣਦਾ ਜੇ ਰਤਨਜੀਤ ਦਾ ਫੋਨ ਤੇ ਫੋਨ ਨਾ ਆਉਂਦਾ। ਉਸ ਨੂੰ ਕੁੰਦਨ ਵਲੋਂ ਐਲਾਨੇ ਇਨਾਮ ਦੀ ਕਾਹਲੀ ਸੀ। ਉਹ ਫੋਨ ਕਰਕੇ ਆਖਦਾ,

''ਡਾਕਟਰ ਕੁੰਦਨ ਜੀ, ਤੁਸੀਂ ਮੈਨੂੰ ਪੰਜਾਹ ਹਜ਼ਾਰ ਦਾ ਪੰਜਾਬੀ ਲਿਟਰੇਚਰ ਥੌਟ ਸੈਂਟਰ ਵਲੋਂ ਇਨਾਮ ਐਲਾਨਿਆ ਸੀ, ਉਹਦਾ ਕੀ ਬਣਿਆਂ?''

''ਗੱਲ ਏਤਰਾਂ ਰਤਨਜੀਤ, ਸਰਕਾਰ ਨੂੰ ਅਸੀਂ ਫੰਡਜ਼ ਲਈ ਐਪਲਾਈ ਕੀਤਾ ਹੋਇਆ ਏ।''

''ਪਰ ਲੋਕ ਤਾਂ ਮੈਨੂੰ ਰੋਜ਼ ਪੁੱਛਦੇ ਨੇ, ਇਵੇਂ ਤਾਂ ਤੁਹਾਡੀ ਸ਼ਾਖ ਕਮਜ਼ੋਰ ਹੋ ਜਾਵੇਗੀ, ਲੋਕ ਤੁਹਾਡੇ ਬਾਰੇ ਗਲਤ ਸੋਚਣ ਲੱਗਣਗੇ, ਜਾਂ ਤਾਂ ਐਲਾਨ ਨਾ ਕਰਦੇ। ਰੌਸ਼ਨ ਤਾਂ ਕੱਛਾਂ ਵਜਾਏਗਾ!''

ਕੁੰਦਨ ਸੋਚਣ ਲਗ ਪਿਆ। ਗੱਲ ਤਾਂ ਉਸ ਦੀ ਠੀਕ ਸੀ। ਇਵੇਂ ਤਾਂ ਲੋਕ ਉਸ ਤੇ ਯਕੀਨ ਨਹੀਂ ਕਰਨਗੇ। ਡਾਕਟਰ ਰੌਸ਼ਨ ਨੇ ਤਾਂ ਉਸ ਦਾ ਮਜ਼ਾਕ ਉਡਾਉਣਾ ਹੀ ਸੀ। ਇਸ ਇਨਾਮ ਨੇ ਹੀ ਤਾਂ ਡਾਕਟਰ ਰੌਸ਼ਨ ਦੀਆਂ ਅੱਖਾਂ ਰੜਕਾਉਣੀਆਂ ਸਨ। ਰਤਨਜੀਤ ਵੀ ਉਸ ਦੇ ਖਿਲਾਫ ਹੋ ਸਕਦਾ ਸੀ। ਉਸ ਨੇ ਕਿਹਾ,

''ਬਾਬਿਓ, ਮੈਂ ਆਉਨਾ ਜਲਦੀ ਈ, ਵੱਡਾ ਸਮਾਗਮ ਕਰਕੇ ਤੁਹਾਨੂੰ ਏਹ ਇਨਾਮ ਦੇ ਕੇ ਜਾਨਾ, ਰਕਮ ਭਾਵੇਂ ਕੁਝ ਏਧਰ ਓਧਰ ਹੋਵੇ ਪਰ ਬਾਅਦ ਵਿਚ ਹਿਸਾਬ ਕਰ ਲਵਾਂਗੇ।''

ਕੁੰਦਨ ਇੰਡੀਆ ਗਿਆ। ਮੋਹਣੀ ਵੀ ਨਾਲ ਹੀ ਸੀ ਪਰ ਹੁਣ ਫਿਰ ਮੋਹਣੀ ਨੂੰ ਉਹ ਪਿਛਲੀਆਂ ਸਫਾਂ'ਤੇ ਰੱਖਣ ਲੱਗਿਆ ਸੀ। ਰਤਨਜੀਤ ਨੇ ਆਪਣੇ ਦੋਸਤਾਂ ਤੋਂ ਵੱਡੇ ਸਮਾਗਮ ਦਾ ਇੰਤਜ਼ਾਮ ਕਰਾਇਆ। ਉਸ ਦੀ ਉਸਤਤ ਵਿਚ ਪਰਚੇ ਪੜ੍ਹੇ ਗਏ। ਕੁੰਦਨ ਵੀ ਰਤਨਜੀਤ ਦੀ ਸ਼ਾਇਰੀ ਬਾਰੇ ਭਾਸ਼ਨ ਕਰਦਾ ਰਿਹਾ। ਅਖੀਰ ਵਿਚ ਉਸ ਨੂੰ ਪੰਜਾਹ ਹਜ਼ਾਰ ਦਾ ਇਨਾਮ ਦੇ ਦਿਤਾ ਗਿਆ। ਇਕ ਲਿਫਾਫਾ ਜਿਸ ਨੂੰ ਰਤਨਜੀਤ ਨੇ ਤਾੜੀਆਂ ਦੀ ਗੂੰਜ ਵਿਚ ਮੱਥੇ ਨੂੰ ਲਾ ਕੇ ਮਨਜ਼ੂਰ ਕਰ ਲਿਆ।

ਦੂਜੇ ਦਿਨ ਅਖਬਾਰਾਂ ਵਿਚ ਇਸ ਇਨਾਮ ਦੀਆਂ ਸੁਰਖੀਆਂ ਲੱਗ ਗਈਆਂ। ਇੰਟਰਨੈੱਟ ਤੋਂ ਜੋਗੇਂਦਰ ਨੇ ਵੀ ਇਹ ਖਬਰ ਪੜ੍ਹ ਲਈ ਸੀ। ਜੋਗੇਂਦਰ ਆਪਣੇ ਕਾਲਜ ਦੇ ਦਿਨਾਂ ਤੋਂ ਹੀ ਰਤਨਜੀਤ ਦੀ ਕਵਿਤਾ ਮਾਣਦਾ ਆਇਆ ਸੀ। ਜੋਗੇਂਦਰ ਨੇ ਰਤਨਜੀਤ ਨੂੰ ਫੋਨ ਕਰਕੇ ਕਿਹਾ,

''ਬਾਬਿਓ, ਵਧਾਈਆਂ, ਇਨਾਮ ਮਿਲਣ ਦੀਆਂ ਬਹੁਤ ਬਹੁਤ ਵਧਾਈਆਂ!''

''ਕਾਹਦੀਆਂ ਵਧਾਈਆਂ ਯਾਰ! ਇਹ ਬੰਦਾ ਕਿਥੋਂ ਹੱਥ ਆਉਣ ਵਾਲਾ ਸੀ, ਇਹ ਤਾਂ ਮੈਨੂੰ ਪ੍ਰੈੱਸ ਨੂੰ ਬਿਆਨ ਦੇਣ ਦੀ ਧਮਕੀ ਦੇਣੀ ਪਈ ਤਾਂ ਗੱਲ ਬਣੀ ਜਾ ਕੇ ਕਿਤੇ। ਉਹੋ ਗੱਲ ਹੋਈ ਕਿ ਬਕਰੀ ਨੇ ਦੁੱਧ ਤਾਂ ਦਿਤਾ ਪਰ ਦਿਤਾ ਮੀਂਗਣਾਂ ਪਾ ਕੇ!''

## 42-ਲੇਡੀਕੈਬ

ਹੁਣ ਜੋਗੇਂਦਰ ਦਾ ਤੇ ਕੁੰਦਨ ਦਾ ਅੰਗਰੇਜ਼ਾਂ ਦੀ ਕਹਾਵਤ ਅਨੁਸਾਰ 'ਲਵ ਐਂਡ ਹੇਟ' ਦਾ ਰਿਸ਼ਤਾ ਸੀ। ਕਦੇ ਸੁਲਾਹ ਹੋ ਜਾਂਦੀ ਤਾਂ ਕਈ ਕਈ ਘੰਟੇ ਗੱਲਾਂ ਕਰਦੇ ਰਹਿੰਦੇ, ਜਦ ਵਿਗੜ ਜਾਂਦੀ ਤਾਂ ਕਈ ਕਈ ਮਹੀਨੇ ਬੋਲਦੇ ਵੀ ਨਾ। ਜਿੰਨੀਆਂ ਗੱਲਾਂ ਉਹ ਜੋਗੇਂਦਰ ਨਾਲ ਕਰ ਸਕਦਾ ਸੀ ਕਿਸੇ ਹੋਰ ਨਾਲ ਨਹੀਂ ਸੀ ਕਰਦਾ, ਬਨਫੂਲ ਨਾਲ ਵੀ ਨਹੀਂ। ਬਨਫੂਲ ਉਸ ਨੂੰ ਕਹਿੰਦਾ,

''ਜਦ ਵੀ ਤੂੰ ਫੋਨ ਕਰਦਾਂ ਤੇਰੀਆਂ ਅੱਧੀਆਂ ਗੱਲਾਂ ਜੋਗੇਂਦਰ ਬਾਰੇ ਹੁੰਦੀਆਂ, ਚਾਹੇ ਉਹ ਉਹਦੇ ਖਿਲਾਫ ਹੋਣ ਜਾਂ ਹੱਕ ਵਿਚ।''

''ਯਾਰ ਬਨਫੂਲ, ਫੇਰ ਵੀ ਉਹ ਮੇਰੀ ਇੱਜ਼ਤ ਕਰਦਾ ਏ, ਛੋਟਾ ਭਾਊ ਏ ਮੇਰਾ।''

''ਛੋਟਾ ਭਾਊ ਨਹੀਂ, ਉਹ ਹੁਣ ਤੇਰਾ ਪਿਓ ਬਣਨ ਨੂੰ ਫਿਰਦੈ, ਮੈਂ ਉਹਦਾ ਨਵਾਂ ਨਾਵਲ ਪੜਿਆ, ਕਮਾਲ ਦੀ ਰੀਡਬਿਲਟੀ ਏ!''

''ਯਾਰ ਬਨਫੂਲ, ਰੀਡੇਬਿਲਟੀ ਨਾਲ ਕੋਈ ਨਾਵਲ ਵਧੀਆ ਬਣ ਜਾਂਦਾ ਏ?''

''ਕੁੰਦਨ, ਤੂੰ ਆਲੋਚਕ ਐਂ, ਏਨੀ ਗੱਲ ਤਾਂ ਸਮਝਦਾ ਐਂ ਕਿ ਕਿਸੇ ਵੀ ਲਿਖਤ ਦੀ ਪਹਿਲੀ ਸ਼ਰਤ ਹੁੰਦੀ ਐ ਉਸ ਦੀ ਪੜ੍ਹਨਯੋਗਤਾ, ਤੂੰ ਆਪ ਹੀ ਤਾਂ ਸਟੇਜਾਂ ਤੋਂ ਇਹ ਗੱਲ ਕਹਿਨਾ ਹੁੰਨਾਂ। ਅੰਗਰੇਜ਼ਾਂ ਦੀ ਕਹਾਵਤ ਐ ਕਿ ਜਿਹੜੀ ਰਚਨਾ ਵਿਚ ਪੇਜ-ਟਰਨਿੰਗ ਨਹੀਂ ਹੁੰਦੀ, ਉਹਨੂੰ ਬਿਨ ਵਿਚ ਪਾ ਦੇਣਾ ਚਾਹੀਦੈ।''

''ਠੀਕ ਏ ਪਰ ਇਹ ਪੜ੍ਹਨਯੋਗਤਾ ਕਈ ਵਾਰ ਰਚਨਾ ਨੂੰ ਪੇਤਲਾ ਵੀ ਕਰ ਦਿੰਦੀ ਏ।''

''ਕਰ ਦਿੰਦੀ ਹੋਵੇਗੀ ਜੇ ਰਚਨਾ ਵਿਚਲਾ ਮੈਟਰ ਕਮਜ਼ੋਰ ਹੋਵੇ ਜਾਂ ਘਟੀਆ ਕਿਸਮ ਦਾ ਸਵਾਦ ਪਾਇਆ ਹੋਵੇ ਪਰ ਜੋਗੇਂਦਰ ਦਾ ਨਵਾਂ ਨਾਵਲ ਪੜ੍ਹ ਕੇ ਤਾਂ ਦੇਖ ਇਕ ਵਾਰ!''

''ਪੜ੍ਹਿਆ ਮੈ, ਪਹਿਲੇ ਨਾਲੋਂ ਕੁਝ ਠੀਕ ਏ ਪਰ ਕੋਈ ਐਸੀ ਗੱਲ ਵੀ ਨਹੀਂ ਪਰ ਜੇ ਹੈ ਵੀ ਤਾਂ ਸਭ ਮੇਰਾ ਸਿਖਾਇਆ ਹੋਇਆ ਹੀ ਏ।''

ਕੁੰਦਨ ਆਖਦਾ। ਉਸ ਨੂੰ ਨਾਵਲ ਤਾਂ ਪਸੰਦ ਸੀ ਪਰ ਉਹ ਕਿਸੇ ਨੂੰ ਇਹ ਗੱਲ ਕਹਿ ਨਹੀਂ ਸੀ ਸਕਦਾ। ਉਹ ਜੋਗੇਂਦਰ ਦਾ ਨਾਂ ਆਪਣੇ ਤੋਂ ਮੂਹਰੇ ਆਉਂਦਾ ਨਹੀਂ ਸੀ ਦੇਖ ਸਕਦਾ ਪਰ ਜੋਗੇਂਦਰ ਤੋਂ ਬਿਨਾਂ ਜਿਵੇਂ ਉਸ ਦਾ ਗੁਜ਼ਾਰਾ ਵੀ ਨਹੀਂ ਸੀ।

ਜੋਗੇਂਦਰ ਦੀ ਕੁੰਦਨ ਨਾਲ ਹੀ ਨਹੀਂ ਮੋਹਣੀ ਨਾਲ ਵੀ ਵਾਹਵਾ ਦੋਸਤੀ ਸੀ ਪਰ ਜਦ ਕੁੰਦਨ ਕੋਲ ਹੁੰਦਾ ਤਾਂ ਉਸ ਦੀਆਂ ਬਹੁਤੀਆਂ ਗੱਲਾਂ ਉਸੇ ਨਾਲ ਹੀ ਹੁੰਦੀਆਂ। ਆਪਣੀਆਂ ਬਹੁਤ ਸਾਰੀਆਂ ਘਰੇਲੂ ਤੇ ਸਮਾਜਕ ਗੱਲਾਂ ਉਹ ਕੁੰਦਨ ਨਾਲ ਸਾਂਝੀਆਂ ਕਰ ਲਿਆ ਕਰਦਾ। ਜੋਗੇਂਦਰ ਕਈ ਵਾਰ ਆਪਣੀ ਪਤਨੀ ਤੇ ਬੱਚਿਆਂ ਨੂੰ ਲੈ ਕੇ ਕੁੰਦਨ ਨੂੰ ਮਿਲਣ ਚਲੇ ਜਾਂਦਾ ਤੇ ਰਾਤ ਵੀ ਰਹਿ ਆਉਂਦਾ। ਮੋਹਣੀ ਤੇ ਕੁੰਦਨ ਵੀ ਉਸ ਕੋਲ ਆ ਕੇ ਰਾਤ ਰਹਿ ਜਾਂਦੇ। ਜੋਗੇਂਦਰ ਦੇ ਘਰ ਦੀ ਇਕ ਵੱਡੀ ਸਮੱਸਿਆ ਕੁੰਦਨ ਲਈ ਇਹ ਸੀ ਕਿ ਉਥੇ ਉਹ ਸਿਗਰਟ ਨਾ ਪੀ ਸਕਦਾ। ਜੋਗੇਂਦਰ ਦੀ ਪਤਨੀ ਧਾਰਮਿਕ ਖਿਆਲਾਂ ਦੀ ਸੀ ਤੇ ਸਾਫ ਕਹਿ ਦਿੰਦੀ ਸੀ। ਮੋਹਣੀ ਇਸ ਗੱਲ ਨਾਲ ਖੁਸ਼ ਹੋ ਜਾਂਦੀ ਕਿ ਕੁੰਦਨ ਕਿਸੇ ਦੀ ਤਾਂ ਸੁਣਦਾ ਹੈ।

ਜਿਹੜੀਆਂ ਕਲਾਸਾਂ ਲੈਣ ਦੇ ਆਧਾਰ 'ਤੇ ਮੋਹਣੀ ਨੂੰ ਨੌਕਰੀ ਮਿਲੀ ਸੀ ਉਹ ਤਾਂ ਕਦੋਂ ਦੀਆਂ ਖਤਮ ਹੋ ਚੁੱਕੀਆਂ ਸਨ ਪਰ ਸੁਖਚੈਨ ਸਿੰਘ ਨੇ ਉਸ ਨੂੰ ਬਾਲਗ-ਸਿਖਿਆ ਵਿਚ ਨੌਕਰੀ ਦਵਾ ਦਿਤੀ ਸੀ। ਛੇ ਕੁ ਮਹੀਨਾ ਦਾ ਕੋਰਸ ਕਰਨਾ ਪਿਆ ਸੀ ਇਸ ਲਈ ਜਿਹੜਾ ਕਿ ਉਸ ਨੇ ਸੌਖਿਆਂ ਹੀ ਕਰ ਲਿਆ ਸੀ। ਬਾਹਰਲੇ ਮੁਲਕਾਂ ਤੋਂ ਆਏ ਜਿਹਨਾਂ ਲੋਕਾਂ ਨੂੰ ਅੰਗਰੇਜ਼ੀ ਨਹੀਂ ਸੀ ਆਉਂਦੀ ਮੋਹਣੀ ਉਹਨਾਂ ਨੂੰ ਅੰਗਰੇਜ਼ੀ ਬੋਲਣੀ ਸਿਖਾਲਦੀ ਸੀ। ਉਸ ਦੀਆਂ ਵਿਦਿਆਰਥਣਾਂ ਵੀ ਔਰਤਾਂ ਹੀ ਹੁੰਦੀਆਂ। ਇਹਨਾਂ ਵਿਚੋਂ ਅਧਿਕਤਰ ਈਸਟਰਨ ਯੌਰਪ, ਅਫਰੀਕਾ, ਅਫਾਨਿਸਤਾਨ ਤੋਂ ਆਈਆਂ ਔਰਤਾਂ ਹੁੰਦੀਆਂ। ਕਈ ਵਾਰ ਉਹ ਵੀ ਉਸ ਨੂੰ ਮਿਲਣ ਆ ਜਾਂਦੀਆਂ। ਵੈਸੇ ਵੀ ਮੋਹਣੀ ਨੂੰ ਹੁਣ ਏਨੇ ਸਾਲ ਹੋ ਸਨ ਵਿਲਨਹਾਲ ਵਿਚ ਰਹਿੰਦਿਆਂ, ਇਥੋਂ ਦੀਆਂ ਬਹੁਤ ਸਾਰੀਆਂ ਹੋਰ ਔਰਤਾਂ ਨਾਲ ਵੀ ਉਸ ਦੀ ਦੋਸਤੀ ਹੋ ਚੁੱਕੀ ਸੀ। ਉਹਨਾਂ ਦਾ ਇਕ ਗਰੁੱਪ ਜਿਹਾ ਹੀ ਬਣਿਆਂ ਹੋਇਆ ਸੀ। ਕੁੰਦਨ ਇਹਨਾਂ ਨੂੰ ਛੱਡੀਆਂ-ਭੱਜੀਆਂ ਦੀ ਸਭਾ ਕਹਿੰਦਾ। ਉਸ ਦੀ ਇਹ ਗੱਲ ਸੱਚ ਸੀ ਕਿ ਇਹਨਾਂ ਵਿਚੋਂ ਬਹੁਤੀਆਂ ਇਕੱਲੀਆਂ ਹੀ ਸਨ। ਜਦੋਂ ਮੋਹਣੀ ਇਕੱਲੀ ਰਹਿੰਦੀ ਸੀ ਇਹ ਉਹਨਾਂ ਦਿਨਾਂ ਦੀਆਂ ਸਹੇਲੀਆਂ ਸਨ। ਇਹਨਾਂ ਵਿਚੋਂ ਜੇ ਕੋਈ ਸੁਹਣੀ ਹੁੰਦੀ ਤਾਂ ਕੁੰਦਨ ਉਸ 'ਤੇ ਅੱਖ ਵੀ ਰੱਖਣ ਲੱਗ ਪੈਂਦਾ ਪਰ ਉਸ ਨੂੰ ਮੂੰਹ ਦੀ ਖਾਣੀ ਪੈਂਦੀ।

ਇਕ ਦਿਨ ਪੋਲਾ ਮੋਹਣੀ ਨੂੰ ਮਿਲਣ ਆਈ। ਪੋਲਾ ਇਟਾਲੀਅਨ ਕੁੜੀ ਸੀ। ਯੌਰਪ ਦੀਆਂ ਬਹੁਤ ਸਾਰੀਆਂ ਔਰਤਾਂ ਉਸ ਕੋਲ ਅੰਗਰੇਜ਼ੀ ਸਿਖਣ ਆਉਂਦੀਆਂ ਰਹਿੰਦੀਆਂ ਸਨ। ਇਹਨਾਂ ਵਿਚੋਂ ਕਈ ਉਸ ਦੀਆਂ ਸਹੇਲੀਆਂ ਵੀ ਬਣ ਜਾਂਦੀਆਂ। ਯੌਰਪੀਅਨ ਕੁੜੀਆਂ ਨੂੰ ਦੇਖ ਕੇ ਕੁੰਦਨ ਨੱਕ-ਬੁਲ੍ਹ ਨਹੀਂ ਸੀ ਕੱਢਦਾ ਸਗੋਂ ਇਹਨਾਂ ਨਾਲ ਤਾਂ ਉਹ ਹੱਸ ਹੱਸ ਕੇ ਗੱਲਾਂ ਕਰਨ ਲੱਗਦਾ। ਪੋਲਾ ਆਈ ਤਾਂ ਉਹਨੇ ਪੋਲਾ ਉਪਰ ਡੋਰੇ ਪਾਉਣੇ ਸ਼ੁਰੂ ਕਰ ਦਿਤੇ। ਉਸ ਨਾਲ ਵਾਈਨ ਪੀਂਦਾ ਪੀਂਦਾ ਉਸ ਵੱਲ ਵਧਣ ਲੱਗਿਆ। ਮੋਹਣੀ ਰਸੋਈ ਵਿਚ ਸੀ ਤਾਂ ਉਹ ਬੋਲਿਆ,

"ਪੋਲਾ, ਮੈਂ ਤੈਨੂੰ ਬਾਹਰ ਲਿਜਾਣਾ ਚਾਹੁੰਨਾ!"

"ਕੁੰਡਨ, ਯੂ ਆਰ ਮੈਰੀਡ! ਉਹ ਵੀ ਮੇਰੀ ਸਹੇਲੀ ਨਾਲ।"

"ਪੋਲਾ, ਇਹ ਵਿਆਹ ਸਿਰਫ ਦਿਖਾਵੇ ਦਾ ਏ। ਇਹ ਮੇਰੇ ਨਾਲ ਸੌਂਦੀ ਨਹੀਂ। ਤੂੰ ਉਪਰ ਜਾ ਕੇ ਸਾਡੇ ਬੈੱਡਰੂਮ ਦੇਖ ਲੈ, ਅਲੱਗ ਅਲੱਗ ਨੇ।"

"ਮੈਂ ਨਹੀਂ ਮੰਨਦੀ।"

ਪੋਲਾ ਨੇ ਆਖਿਆ। ਜਦ ਤਕ ਮੋਹਣੀ ਵੀ ਉਹਨਾਂ ਕੋਲ ਆ ਚੁੱਕੀ ਸੀ। ਕੁੰਦਨ ਹਲਕੇ ਜਿਹੇ ਨਸ਼ੇ ਵਿਚ ਸੀ ਤੇ ਆਪਣੀ ਗੱਲ ਨੂੰ ਦੁਹਰਾਉਣ ਦੀ ਹਿੰਮਤ ਉਸ ਵਿਚ ਹੈ ਹੀ ਸੀ ਸੋ ਉਹ ਸਾਰੀ ਗੱਲ ਮੋਹਣੀ ਦੇ ਸਾਹਮਣੇ ਕਰਦਾ ਬੋਲਿਆ,

"ਪੋਲਾ, ਸੱਚ ਇਹ ਵੇ ਕਿ ਤੇਰੀ ਸਹੇਲੀ ਸੈਕਸ ਕਰਨ ਦੇ ਕਾਬਲ ਨਹੀਂ ਏ।"

ਉਸ ਦੀ ਗੱਲ ਸੁਣ ਕੇ ਮੋਹਣੀ ਇਕ ਦਮ ਭੜਕ ਉਠੀ ਤੇ ਬੋਲੀ,

"ਕਿਉਂ ਨਹੀਂ ਮੈਂ ਸੈਕਸ ਕਰਨ ਦੇ ਕਾਬਲ! ਮੈਂ ਹਾਂ, ਮੈਂ ਪੂਰੀ ਔਰਤ ਆਂ।"

"ਕਿਉਂਕਿ ਤੁਸੀਂ ਹਿੰਸਕ ਆਦਮੀ ਓ ਤੇ ਸੈਕਸ ਦੇ ਸੁਹਜ ਦੀ ਤੁਹਾਨੂੰ ਸਮਝ ਹੀ ਨਹੀਂ।"

"ਤੈਨੂੰ ਜ਼ਿਆਦਾ ਸਮਝ ਏ! ...ਕੀ ਤੂੰ ਸੈਕਸ ਕਰ ਸਕਦੀ ਏਂ?"

"ਕਿਉਂ ਨਹੀਂ ਪਰ ਇਵੇਂ ਬਿਲਕੁਲ ਨਹੀਂ ਜਿਵੇਂ ਤੁਸੀਂ ਚਾਹੁੰਦੇ ਓ।"

ਮੋਹਣੀ ਨੇ ਅੰਗਰੇਜ਼ੀ ਛੱਡ ਕੇ ਪੰਜਾਬੀ ਵਿਚ ਕਿਹਾ। ਕੁੰਦਨ ਵੀ ਪੰਜਾਬੀ ਵਿਚ ਹੀ ਕਹਿਣ ਲੱਗਿਆ,

"ਮੈਂ ਮਰਦਾ ਦਾ ਇੰਤਜ਼ਾਮ ਕਰਦਾਂ, ਤੂੰ ਮੇਰੇ ਸਾਹਮਣੇ ਸੈਕਸ ਕਰ ਕੇ ਦਿਖਾ।"

ਕੁੰਦਨ ਨੇ ਕਿਹਾ ਤੇ ਉਹ ਝਗੜਨ ਲੱਗੇ। ਪੋਲਾ ਨੇ ਵਿਚ ਪੈ ਕੇ ਮਸਾਂ ਉਹਨਾਂ ਨੂੰ ਚੁੱਪ ਕਰਾਇਆ। ਉਸ ਤੋਂ ਬਾਅਦ ਉਹ ਕਈ ਦਿਨ ਆਪਸ ਵਿਚ ਨਾ ਬੋਲੇ।...

ਇਕ ਦਿਨ ਜੋਗੇਂਦਰ ਵਿਲਨਹਾਲ ਗਿਆ ਹੋਇਆ ਸੀ। ਬਲਵੀਰ ਬਾਵਰੇ ਨੇ ਕੋਈ ਸਮਾਗਮ ਕਰਾਇਆ ਸੀ ਤਾਂ ਬਾਅਦ ਵਿਚ ਉਹ ਕੁੰਦਨ ਨੂੰ ਮਿਲਣ ਚਲੇ ਗਿਆ। ਮਿਡਲੈਂਡ ਦੇ ਕਿਸੇ ਵੀ ਸ਼ਹਿਰ ਵਿਚ ਉਹ ਗਿਆ ਹੋਵੇ, ਕੁੰਦਨ ਨੂੰ ਮਿਲੇ ਬਿਨਾਂ ਵਾਪਸ ਨਹੀਂ ਸੀ ਆਉਂਦਾ। ਸ਼ਾਮ ਦਾ ਵਕਤ ਸੀ। ਆਮ ਵਾਂਗ ਉਹ ਦਾਰੂ ਪੀ ਰਹੇ ਸਨ। ਮੋਹਣੀ ਉਪਰ ਆਪਣੇ ਕਮਰੇ ਵਿਚ ਸੀ। ਕੁੰਦਨ ਕਹਿਣ ਲੱਗਿਆ,

"ਯਾਰ, ਮੈਂ ਸੈਕਸ ਤੋਂ ਬਿਨਾਂ ਬਹੁਤ ਔਖਾਂ! ਤੈਨੂੰ ਪਤਾ ਈ ਏ ਕਿ ਮੋਹਣੀ ਤਾਂ ਹੁਣ ਖਤਮ ਏਂ, ਬਹੁਤ ਸਾਲਾਂ ਤੋਂ...!"

"ਫੇਰ ਕਿੱਦਾਂ ਕੰਮ ਚਲਦਾ?"

"ਉਹੋ ਬਾਬੇ ਵਾਲਾ ਸ਼ਲੋਕ!"

ਆਖਦਾ ਕੁੰਦਨ ਹੱਸਣ ਲੱਗਿਆ ਤੇ ਆਪਣੇ ਹੱਥ ਜੋਗੇਂਦਰ ਨੂੰ ਦਿਖਾਉਣ ਲਗਿਆ। ਜੋਗੇਂਦਰ ਨੇ ਕਿਹਾ,

"ਡਾਕਟਰ ਸਾਹਿਬ, ਤੁਸੀਂ ਤਾਂ ਖਿਲਾੜੀ ਆਦਮੀ ਓ, ਪੈਸੇ ਤੁਹਾਡੀ ਜੇਬ੍ਹ ਵਿਚ ਐਂ, ਕਿਤੇ ਵੀ ਚਲੇ ਜਾਓ!"

"ਓ ਨਹੀਂ ਭਾਊ, ਇਹ ਛੋਟਾ ਜਿਹਾ ਸ਼ਹਿਰ ਏ, ਸਾਰੇ ਇਕ ਦੂਜੇ ਨੂੰ ਜਾਣਦੇ ਨੇ, ਕੀ ਪਤਾ ਸਾਲ਼ੀ ਬੈਹੜਿਆਂ ਦੀ ਕੋਈ ਗਵਾਂਢਣ ਈ ਨਿਕਲ ਆਏ! ...ਲੰਡਨ ਦੀਆਂ ਹੋਰ ਗੱਲਾਂ ਨੇ, ਉਹ ਤਾਂ ਸਮੁੰਦਰ ਏ, ਕੋਈ ਕਿਸੇ ਨੂੰ ਨਹੀਂ ਜਾਣਦਾ ਹੁੰਦਾ!"

"ਇੰਡੀਆ ਜਾ ਆਇਆ ਕਰੋ, ਤੁਹਾਡੀ ਬਥੇਰੀ ਵਾਕਫੀ ਐ ਉਥੇ।"

"ਨਹੀਂ ਯਾਰ, ਕੋਈ ਪੱਕਾ ਜਿਹਾ ਬੰਨ-ਛੁੱਬ ਹੋ ਜਾਏ ਤਾਂ ਠੀਕ ਏ, ...ਤੂੰ ਆਪਣੀ ਗੀਤਾ ਨਾਲ ਗੱਲ ਕਰ ਜੇ ਕੁਝ ਕਰ ਸਕੇ ਤਾਂ।"

ਕੁੰਦਨ ਨੂੰ ਪਤਾ ਸੀ ਕਿ ਜੋਗੇਂਦਰ ਗੀਤਾ ਨੂੰ ਲਗਾਤਾਰ ਖਰਚਾ ਭੇਜਦਾ ਸੀ। ਗੀਤਾ ਦੇ ਦੋ ਬੱਚੇ ਸਨ ਉਹਨਾਂ ਦਾ ਖਰਚਾ ਜੋਗੇਂਦਰ ਹੀ ਚੁੱਕਦਾ ਸੀ। ਗੀਤਾ ਨੇ ਆਪਣਾ ਨਿਕੰਮਾ, ਡਰੱਗੀ ਪਤੀ ਕਦੋਂ ਦਾ ਛੱਡ ਦਿਤਾ ਹੋਇਆ ਸੀ। ਉਸ ਨੇ ਕਿਹਾ,

"ਡਾਕਟਰ ਸਾਹਿਬ, ਦੇਖੋ, ਉਥੇ ਬਹੁਤ ਸਾਰੀਆਂ ਲੋੜਕਾਰ ਔਰਤਾਂ ਹੈਗੀਆਂ ਪਰ ਉਹ ਪੈਸੇ ਦੇ ਨਾਲ ਨਾਲ ਟਾਈਮ ਵੀ ਮੰਗਦੀਆਂ।"

"ਜਦ ਪੈਸੇ ਦੇ ਦੇਣੇ ਆਂ ਤਾਂ ਟਾਈਮ ਕਾਹਦਾ! ...ਪੈਸਾ ਬਹੁਤ ਵੱਡੀ ਚੀਜ਼ ਹੁੰਦੀ ਏ ਭਾਊ!"

"ਚਲੋ, ਮੈਂ ਗੀਤਾ ਨਾਲ ਗੱਲ ਕਰਾਂਗਾ, ਸ਼ਾਇਦ ਤੁਹਾਡੀ ਕਿਸਮਤ ਕਿਤੇ ਬੈਠੀ ਝਗੜਦੀ ਹੋਵੇ ਤੇ ਗੱਲ ਬਣ ਜਾਵੇ।"

"ਕਿਸਮਤ ਸਾਲ਼ੀ ਬੈਹੜਿਆਂ ਦੀ ਨੇ ਕੀ ਝਗੜਨਾ ਹੋਇਆ!"

ਆਖਦਾ ਕੁੰਦਨ ਹੱਸਿਆ ਤੇ ਦੂਰ ਕਿਧਰੇ ਗਵਾਚ ਕਿਹਾ। ਜੋਗੇਂਦਰ ਨੇ ਆਲਾ ਦੁਆਲਾ ਦੇਖਿਆ। ਮੋਹਣੀ ਹਾਲੇ ਵੀ ਉਪਰ ਆਪਣੇ ਕਮਰੇ ਵਿਚ ਸੀ। ਜੋਗੇਂਦਰ ਨੇ ਪੁੱਛਿਆ,

"ਅਜ ਮੈਡਮ ਕੁਝ ਚੁੱਪ ਚੁੱਪ ਐ, ਜਲਦੀ ਹੀ ਉਪਰ ਵੀ ਚਲੇ ਗਈ, ਸੁੱਖ ਤਾਂ ਹੈ?"

"ਸੁੱਖ ਨੂੰ ਤਾਂ ਸੁੱਖ ਈ ਏ, ਮੈਨੂੰ ਉਹਦੀਆਂ ਕਈ ਗੱਲਾਂ ਚੰਗੀਆਂ ਨਹੀਂ ਲੱਗਦੀਆਂ। ਤੇਰੇ ਆਉਣ ਤੋਂ ਪਹਿਲਾਂ ਈ ਗੱਲ ਚੱਲ ਰਹੀ ਸੀ। ਉਹ ਕਹਿੰਦੀ ਕਿ ਡਿਪਰੈੱਸ਼ਨ ਬਿਮਾਰੀ ਏ ਤੇ ਮੈਂ ਕਿਹਾ ਕਿ ਇਹ ਤਾਂ ਮਾਨਸਿਕ ਅਵਸਥਾ ਏ, ਇਹਦਾ ਵਾਹ ਸਰੀਰ ਨਾਲ ਨਹੀਂ ਦਿਮਾਗ ਨਾਲ ਏ, ਜਿਹੜਾ ਹੌਲੀ ਹੌਲੀ ਸਰੀਰਕ ਬਣ ਜਾਂਦਾ ਏ, ਬਸ ਇਸੇ ਗੱਲ ਤੋਂ ਈ ਬਹਿਸ ਪਈ, ਹੋਰ ਕੁਝ ਨਹੀਂ।"

"ਠੀਕ ਐ, ਡਿਪਰੈੱਸ਼ਨ ਦਿਮਾਗੀ ਬਿਮਾਰੀ ਐ, ਜਦੋਂ ਏਦਾਂ ਦੇ ਲੋਕ ਡਾਕਟਰ ਕੋਲ ਜਾਂਦੇ ਆ ਤਾਂ ਉਹ ਗੋਲ਼ੀਆਂ ਦੇ ਦੇ ਕੇ ਸਰੀਰੋਂ ਵੀ ਬਿਮਾਰ ਕਰ ਦਿੰਦੇ ਆ।"

"ਇਹ ਸਾਲ਼ੀ ਬੈਹੜਿਆਂ ਦੀ ਆਪਣਾ ਬੈਗ ਹਰ ਵੇਲੇ ਦੁਆਈਆਂ ਨਾਲ ਭਰੀ ਰੱਖਦੀ ਏ, ਸਮਝਾਵਾਂ ਤਾਂ ਸਮਝਦੀ ਈ ਨਹੀਂ।"

"ਡਾਕਟਰ ਸਾਹਿਬ, ਹੁਣ ਸਮਝਾਉਣ ਦਾ ਸਮਾਂ ਨਹੀਂ, ਐਡਜਸਟ ਕਰਨ ਦਾ ਐ, ਸੋ ਇਹ ਨਿੱਕੀਆਂ ਨਿੱਕੀਆਂ ਗੱਲਾਂ ਵਿਚ ਐਡਜਸਟ ਕਰਿਆ ਕਰੋ।"

"ਕਰੀ ਤਾਂ ਜਾਨਾਂ ਯਾਰ, ਹੋਰ ਕੀ ਕਰਾਂ!"

ਕੁੰਦਨ ਜਿਵੇਂ ਅਕਿਆ ਪਿਆ ਹੋਵੇ।...

ਕੁੰਦਨ ਨੇ ਘਰ ਵਿਚ ਫੋਨ ਦੀ ਇਕ ਹੋਰ ਲਾਈਨ ਲਵਾ ਲਈ। ਇਕ ਆਪਣੇ ਲਈ ਤੇ ਇਕ ਮੋਹਣੀ ਵਾਸਤੇ। ਦੋਵਾਂ ਦੇ ਬਹੁਤੇ ਦੋਸਤ ਅਲੱਗ ਅਲੱਗ ਹੀ ਸਨ। ਮੋਹਣੀ ਦਾ ਵੀ ਬਹੁਤਾ ਵਕਤ ਫੋਨ ਉਪਰ ਬੀਤਦਾ ਸੀ ਤੇ ਕੁੰਦਨ ਦਾ ਵੀ। ਕੁੰਦਨ ਨੇ ਤਾਂ ਹਰ ਸ਼ਾਮ ਜੋਗੇਂਦਰ, ਸਮੁੰਦਰੀ, ਬਨਫੂਲ ਜਾਂ ਰਾਜਾ ਰਾਮ ਵਿਚੋਂ ਕਿਸੇ ਨਾ ਕਿਸੇ ਨਾਲ ਘੰਟਾ ਲਾਉਣਾ ਹੀ ਹੁੰਦਾ ਸੀ। ਪਾਇਲ ਨਾਲ ਵੀ ਉਸ ਦਾ ਹਰ ਰੋਜ਼ ਫੋਨ ਹੁੰਦਾ। ਪਾਇਲ ਹੁਣ ਉਸ ਨੂੰ ਮਹੀਨੇ-ਡੇੜ ਮਹੀਨੇ ਬਾਅਦ ਮਿਲਣ ਆ ਜਾਇਆ ਕਰਦੀ ਸੀ। ਪਾਇਲ ਆਉਂਦੀ ਤਾਂ ਮੋਹਣੀ ਦੀ ਜਿਵੇਂ ਸ਼ਾਮਤ ਆ ਜਾਂਦੀ। ਕੁੰਦਨ ਵਾਂਗ ਹੀ ਪਾਇਲ ਦਾ ਸੁਭਾ ਵੀ ਜ਼ਰਾ ਹਿੰਸਕ ਸੀ। ਗੱਲ ਕਰਦੀ ਉਹ ਅਗਲੇ ਨੂੰ ਖਾਣ ਨੂੰ ਪੈਂਦੀ, ਫਿਰ ਮੋਹਣੀ ਨਾਲ ਤਾਂ ਉਹ ਪਹਿਲਾਂ ਤੋਂ ਹੀ ਨਫਰਤ ਕਰਦੀ ਸੀ। ਜਿੰਨੇ ਦਿਨ ਪਾਇਲ ਰਹਿੰਦੀ ਮੋਹਣੀ ਲੁਕ-ਲੁਕ ਕੇ ਵਕਤ ਕੱਢਦੀ।

ਉਸ ਦਿਨ ਪਾਇਲ ਵਿਸ਼ੇਸ਼ ਕਰਕੇ ਆਪਣੇ ਜਨਮ ਦਿਨ ਲਈ ਆਈ ਹੋਈ ਸੀ। ਉਸ ਦਾ ਜਨਮ ਦਿਨ ਹੋਣ ਕਰਕੇ ਕੁਝ ਖਾਸ ਪਕਵਾਨ ਵੀ ਬਣ ਰਹੇ ਸਨ। ਕੇਕ ਦਾ ਇੰਤਜ਼ਾਮ ਵੀ ਕੀਤਾ ਹੋਇਆ ਸੀ। ਅਚਾਨਕ ਫੋਨ ਖੜਕਿਆ। ਇਹ ਉਹ ਲਾਈਨ ਸੀ ਜਿਹੜੀ ਮੋਹਣੀ ਵਰਤਦੀ ਸੀ। ਮੋਹਣੀ ਦੀ ਸਹੇਲੀ ਰਮਿੰਦਰ ਦਾ ਫੋਨ ਸੀ। ਉਹ ਕਹਿਣ ਲੱਗੀ,

"ਭੈਣ ਜੀ, ਸਾਡੇ ਕੁਝ ਮਹਿਮਾਨ ਆਏ ਹੋਏ ਨੇ ਅਮਰੀਕਾ ਤੋਂ, ਮੈਂ ਉਹਨਾਂ ਨੂੰ ਤੁਹਾਡੇ ਬਾਰੇ ਤੇ ਭਾਈ ਸਾਹਿਬ ਹੋਰਾਂ ਬਾਰੇ ਦੱਸਿਆ ਸੀ ਕਿ ਦੋਵੇਂ ਹੀ ਡਾਕਟਰ ਨੇ, ਉਹ ਤੁਹਾਨੂੰ ਮਿਲਣਾ ਚਾਹੁੰਦੇ ਨੇ, ਕੀ ਅਸੀਂ ਆ ਜਾਈਏ?"

ਮੋਹਣੀ ਇਕ ਦਮ ਸਕਤੇ ਵਿਚ ਆ ਗਈ ਕਿਉਂਕਿ ਪਾਇਲ ਦੇ ਆ ਜਾਣ ਕਾਰਨ ਕੁੰਦਨ ਬਦਲ ਹੀ ਜਾਇਆ ਕਰਦਾ ਸੀ। ਉਹ ਮੋਹਣੀ ਨੂੰ ਤਾਂ ਬਿਲਕੁਲ ਹੀ ਅਣਗੌਲਿਆ ਕਰ ਦਿੰਦਾ। ਸਾਰਾ ਸਮਾਂ ਪਾਇਲ ਨੂੰ ਹੀ ਦਿੰਦਾ। ਮੋਹਣੀ ਨੇ ਇਕ ਪਲ ਲਈ ਸੋਚਿਆ ਕਿ ਇਹ ਘਰ ਉਸ ਦਾ ਵੀ ਤਾਂ ਓਨਾ ਹੀ ਹੈ ਜਿੰਨਾ ਕੁੰਦਨ ਦਾ। ਉਸ ਦਾ ਮਹਿਮਾਨ ਆਉਣ ਦਾ ਵੀ ਤਾਂ ਓਨਾ ਹੀ ਹੱਕਦਾਰ ਹੈ ਜਿੰਨਾ ਕੁੰਦਨ ਦਾ। ਉਸ ਨੇ ਰਮਿੰਦਰ ਨੂੰ ਆਖ ਦਿਤਾ ਕਿ ਆ ਜਾਵੇ। ਰਮਿੰਦਰ ਆਪਣੇ ਨਾਲ ਦੋ ਆਦਮੀਆਂ ਤੇ ਦੋ ਔਰਤਾਂ ਨੂੰ ਲੈ ਕੇ ਦਸਾਂ ਕੁ ਮਿੰਟਾਂ ਵਿਚ ਪੁੱਜ ਗਈ। ਉਹਨਾਂ ਨੂੰ ਦੇਖ ਕੇ ਕੁੰਦਨ ਦਾ ਚਿਹਰਾ ਇਕ ਦਮ ਤਣ ਗਿਆ। ਉਸ ਨੇ ਮੋਹਣੀ ਵੱਲ ਕਹਿਰੀਆਂ ਨਜ਼ਰਾਂ ਨਾਲ ਦੇਖਿਆ। ਮੋਹਣੀ ਨੂੰ ਆਸ ਨਹੀਂ ਸੀ ਕਿ ਕੁੰਦਨ ਇਵੇਂ ਕਰੇਗਾ। ਉਹ ਸਾਰੇ ਅੰਦਰ ਆਏ, ਕੁੰਦਨ ਨੇ ਉਹਨਾਂ ਨਾਲ ਹੱਥ ਮਿਲਾਇਆ ਤੇ ਪਾਇਲ ਨੂੰ ਇਸ਼ਾਰਾ ਕੀਤਾ ਤੇ ਉਹ ਦੋਵੇਂ ਬਾਹਰ ਗਾਰਡਨ ਵਿਚ ਖੜ ਕੇ ਸਿਰਗਟਾਂ ਪੀਣ ਲੱਗ ਪਏ। ਪਹਿਲਾਂ ਵੀ ਦੋਵੇਂ ਗਾਰਡਨ ਵਿਚ ਖੜ ਕੇ ਗੱਲਾਂ ਕਰਦੇ ਰਹਿੰਦੇ ਤੇ ਸਿਗਰਟਾਂ ਪੀਂਦੇ ਰਹਿੰਦੇ, ਜੇ ਮੋਹਣੀ ਉਹਨਾਂ ਕੋਲ ਜਾਣ ਦੀ ਕੋਸ਼ਿਸ਼ ਕਰਦੀ ਤਾਂ ਆਖਦੇ ਕਿ ਉਹ ਉਹਨਾਂ ਦੀਆਂ ਗੱਲਾਂ ਸੁਣਨੀਆਂ ਚਾਹੁੰਦੀ ਹੈ। ਕੁੰਦਨ ਹਰ ਨਿਕੀ-ਮੋਟੀ ਹਰ ਗੱਲ ਪਾਇਲ ਨਾਲ ਸਾਂਝੀ ਕਰਿਆ ਕਰਦਾ ਸੀ। ਫੋਨ ਉਪਰ ਵੀ ਘਰ ਵਿਚ ਹੋਈ ਨਿਕੀ ਤੋਂ ਨਿਕੀ ਗੱਲ ਵੀ ਉਸ ਨੂੰ ਦੱਸਦਾ। ਇਵੇਂ ਹੀ ਪਾਇਲ ਵੀ ਆਪਣੇ ਆਲੇ ਦੁਆਲੇ ਤੇ ਕੰਮ ਦੀਆਂ ਸਾਰੀਆਂ ਗੱਲਾਂ ਉਸ ਨਾਲ ਕਰਦੀ। ਉਸ ਦਿਨ ਵੀ ਮਹਿਮਾਨ ਆ ਕੇ ਬੈਠ ਗਏ ਪਰ ਉਹ ਬਾਹਰ ਖੜੇ ਰਹੇ। ਮਹਿਮਾਨ ਦੇਖ ਰਹੇ ਸਨ ਕਿ ਉਹ ਹੁਣ ਵੀ ਵਾਪਸ ਅੰਦਰ ਆਏ, ਹੁਣ ਵੀ ਆਏ ਪਰ ਉਹ ਘੰਟਾ ਭਰ ਖੜੇ ਰਹੇ। ਜਦ ਮਹਿਮਾਨ ਨਾ ਹੀ ਉਠ ਕੇ ਗਏ ਤਾਂ ਕੁੰਦਨ ਆ ਕੇ ਉਹਨਾਂ ਨੂੰ ਕਹਿਣ ਲੱਗਿਆ,

"ਰਮਿੰਦਰ ਜੀ, ਹੁਣ ਤੁਸੀਂ ਜਾਓ, ਅਸੀਂ ਕਿਸੇ ਫੈਮਲੀ ਓਕੇਈਨ ਲਈ ਇਕੱਠੇ ਹੋਏ ਆਂ।"

ਮੋਹਣੀ ਦੇ ਸਿਰ ਉਪਰ ਤਾਂ ਜਿਵੇਂ ਸੌ ਘੜੇ ਪਾਣੀ ਪੈ ਗਿਆ ਹੋਵੇ। ਰਮਿੰਦਰ ਤੇ ਉਸ ਦੇ ਨਾਲ ਦੇ ਬੰਦੇ ਉਠ ਖੜੇ ਹੋਏ। ਮੋਹਣੀ ਆਪਣੇ ਕਮਰੇ ਵਿਚ ਚਲੇ ਗਈ। ਉਸ ਸੋਚਣ ਲੱਗੀ ਕਿ ਕੀ ਉਸ ਦੀ ਇਸ ਘਰ ਵਿਚ ਕੋਈ ਵੀ ਵੁੱਕਤ ਨਹੀਂ ਹੈ। ਪਹਿਲਾਂ ਜਦੋਂ ਕੁੰਦਨ ਦੀ ਸਿਹਤ ਠੀਕ ਹੋਈ ਤਾਂ ਉਹ ਬਦਲਣ ਲੱਗ ਪਿਆ ਸੀ। ਫਿਰ ਕੁਝ ਦੇਰ ਦਿਲ ਦਾ ਓਪਰੇਸ਼ਨ ਹੋਣ ਤੋਂ ਬਾਅਦ ਠੀਕ ਰਿਹਾ ਤੇ ਹੁਣ ਉਹ ਪੂਰੀ ਤਰ੍ਹਾਂ ਸਿਹਤਵੰਦ ਹੋ ਚੁੱਕਿਆ ਹੈ ਤੇ ਮੁੜ ਉਹੋ ਕੰਮ ਕਰਨੇ ਸ਼ੁਰੂ ਕਰ ਦਿਤੇ ਸਨ। ਪਾਇਲ ਦੇ ਵਾਪਸ ਜਾਣ ਤੋਂ ਬਾਅਦ ਮੋਹਣੀ ਨੇ ਉਸ ਨਾਲ ਖੂਬ ਲੜਾਈ ਕੀਤੀ ਪਰ ਕੁੰਦਨ ਨੂੰ ਕੋਈ ਫਰਕ ਨਹੀਂ ਸੀ। ਇਕ ਗੱਲ ਹੁਣ ਜ਼ਰੂਰ ਸੀ ਕਿ ਮੋਹਣੀ ਬਰਾਬਰ ਝਗੜਾ ਕਰਨ ਲੱਗੀ ਸੀ। ਪਹਿਲਾਂ ਨਾਲੋਂ ਹੁਣ ਉਸ ਕੋਲ ਤਾਕਤ ਵੀ ਜ਼ਿਆਦਾ ਸੀ। ਉਸ ਕੋਲ ਆਪਣੀ ਨੌਕਰੀ ਸੀ। ਕੁੰਦਨ ਤੋਂ ਅਲੱਗ ਦੋਸਤਾਂ ਦਾ ਦਾਇਰਾ ਵੀ ਸੀ।...

ਇਕ ਦਿਨ ਜੋਗੇਂਦਰ ਨੇ ਹਾਲ-ਚਾਲ ਪੁੱਛਣ ਲਈ ਕੁੰਦਨ ਨੂੰ ਫੋਨ ਕੀਤਾ। ਕੁੰਦਨ ਅਗਿਓਂ ਖਿਝਿਆ ਪਿਆ ਸੀ, ਕਹਿਣ ਲੱਗਿਆ,

"ਕੀ ਦੱਸਾਂ ਭਾਊ, ਏਸ ਸਾਲ਼ੀ ਬੈਹੜਿਆਂ ਦੀ ਬਿਮਾਰ ਔਰਤ ਨੇ ਤੰਗ ਕੀਤਾ ਪਿਆ, ਏਹਦੀਆਂ ਵਾਧੂ ਜਿਹੀਆਂ ਫੇਂਡਰ-ਸਹੇਲੀਆਂ, ਆ ਕੇ ਬਹਿ ਜਾਂਦੀਆਂ ਤੇ ਜਿਉਂ ਪੁੱਠੀਆਂ-ਸਿੱਧੀਆਂ ਗੱਲਾਂ ਕਰਨ ਲੱਗਦੀਆਂ ਕਿ ਬੋਰ ਕਰ ਮਾਰਦੀਆਂ, ਅੱਜ ਮੈਂ ਦੋ ਕੁ ਤਾਂ ਛਾਂਗ ਦਿਤੀਆਂ! ...ਹੌਲੀ ਹੌਲੀ ਸਾਰੀਆਂ ਸੋਧ ਦੇਣੀਆਂ।"

ਜਦ ਕੁੰਦਨ ਨੇ ਇਕ ਵਾਰ ਹੋਰ ਫੇਂਡਰ ਲਫਜ਼ ਵਰਤਿਆ ਤਾਂ ਜੋਗੇਂਦਰ ਵੀਹ ਸਾਲ ਅਤੀਤ ਵਿਚ ਜਾ ਪੁੱਜਿਆ। ਉਸ ਨੂੰ ਲੇਡੀਕੈਬ ਯਾਦ ਆ ਗਈ।...

ਲੇਡੀਕੈਬ ਦੀ ਕਹਾਣੀ ਵੀਹ ਸਾਲ ਪੁਰਾਣੀ ਹੋਵੇਗੀ। ਉਹਨਾਂ ਦਿਨਾਂ ਦੀ ਜਿਹਨਾਂ ਦਿਨਾਂ ਵਿਚ ਕੁੰਦਨ ਤੇ ਜੋਗੇਂਦਰ ਦੀ ਦੋਸਤੀ ਹਾਲੇ ਵਾਕਫੀ ਹੀ ਸੀ। ਜੋਗੇਂਦਰ ਦੀ ਪਹਿਲੀ ਪਤਨੀ, ਜਿਸ ਵਿਚੋਂ ਕੁੰਦਨ ਨੂੰ ਗੋਲਡੀ ਦਿਸਿਆ ਕਰਦੀ ਸੀ, ਉਸ ਨੂੰ ਛੱਡ ਕੇ ਜਾ ਚੁੱਕੀ ਸੀ ਤੇ ਦੂਜਾ ਵਿਆਹ ਉਸ ਨੇ ਹਾਲੇ ਕਰਾਇਆ ਨਹੀਂ ਸੀ। ਉਹਨਾਂ ਦਿਨਾਂ ਵਿਚ ਉਹ ਇਕ ਨਿਕੀ ਜਿਹੀ ਦੁਕਾਨ ਚਲਾਇਆ ਕਰਦਾ ਸੀ। ਕੁੰਦਨ ਇਕ ਸਾਹਿਤਕ ਪਰਚਾ ਕੱਢਣ ਲਈ ਆਪਣੇ ਪਰ ਤੋਲ ਰਿਹਾ ਸੀ। ਉਹ ਜੋਗੇਂਦਰ ਦੀ ਦੁਕਾਨ 'ਤੇ ਗਿਆ ਇਹ ਜਾਨਣ ਲਈ ਕਿ ਉਹ ਪਰਚੇ ਲਈ ਕਿੰਨੇ ਪੈਸੇ ਖਰਚ ਸਕਦਾ ਹੈ। ਜੋਗੇਂਦਰ ਦੀ ਦੁਕਾਨ ਦੇ ਨਾਲ ਹੀ ਲੇਡੀਕੈਬ ਦਾ ਦਫਤਰ ਸੀ। ਲੇਡੀਕੈਬ ਟੈਕਸੀ-ਦਫਤਰ ਸੀ। ਇਸ ਵਿਚ ਸਿਰਫ ਔਰਤਾਂ ਹੀ ਕੰਮ ਕਰਦੀਆਂ ਸਨ। ਟੈਕਸੀ ਚਲਾਉਣ ਵਾਲੀਆਂ ਵੀ ਸਾਰੀਆਂ ਔਰਤਾਂ ਤੇ ਦਫਤਰ ਵਿਚ ਕੰਮ ਕਰਨ ਵਾਲੀਆਂ ਵੀ। ਆਦਮੀ ਨੂੰ ਇਸ ਦਫਤਰ ਦੇ ਅੰਦਰ ਜਾਣ ਦੀ ਵੀ ਆਗਿਆ ਨਹੀਂ ਸੀ। ਇਸ ਦੀ ਮਾਲਕਣ ਬੁੱਢੀ ਬਾਰਬਰਾ ਅਕਸਰ ਜੋਗੇਂਦਰ ਦੀ ਦੁਕਾਨ ਵਿਚੋਂ ਕੁਝ ਨਾ ਕੁਝ ਖਰੀਦਣ ਆਉਂਦੀ ਰਹਿੰਦੀ ਸੀ। ਹੋਰ ਡਰਾਈਵਰ ਔਰਤਾਂ ਵੀ ਆ ਜਾਂਦੀਆਂ। ਜੋਗੇਂਦਰ ਬਾਰਬਰਾ ਨੂੰ 'ਮਾਮਾ' ਕਹਿ ਕੇ ਬੁਲਾਉਂਦਾ। ਉਸ ਨਾਲ ਹਾਸਾ -ਮਜ਼ਾਕ ਵੀ ਕਰ ਲੈਂਦਾ।

ਉਸ ਦਿਨ ਬਾਰਬਰਾ ਆਈ ਤਾਂ ਕੁੰਦਨ ਵੀ ਜੋਗੇਂਦਰ ਦੇ ਨਾਲ ਖੜਾ ਸੀ। ਜੋਗੇਂਦਰ ਨੇ ਕੁੰਦਨ ਨੂੰ ਲੇਡੀਕੈਬ ਦੀ ਖਾਸੀਅਤ ਬਾਰੇ ਹੁਣੇ ਹਾਲੇ ਦੱਸਿਆ ਹੀ ਸੀ। ਜੋਗੇਂਦਰ ਬੋਲਿਆ,

"ਮਾਮਾ, ਏਹ ਮੇਰਾ ਦੋਸਤ ਐ, ਕੁੰਦਨ, ਪੰਜਾਬੀ ਦਾ ਲੇਖਕ ਐ।"

"ਅੱਛਾ, ਬਹੁਤ ਖੁਸ਼ੀ ਹੋਈ ਮਿਲ ਕੇ।"

ਬਾਰਬਰਾ ਕੁੰਦਨ ਨਾਲ ਹੱਥ ਮਿਲਾਉਂਦੀ ਬੋਲੀ। ਜੋਗੇਂਦਰ ਨੇ ਪੁੱਛਿਆ,

"ਇਹ ਲੇਡੀਕੈਬ ਬਣਾਉਣ ਦੀ ਕੀ ਲੋੜ ਪੈ ਗਈ?"

ਬਾਰਬਰਾ ਪਹਿਲਾਂ ਤਾਂ ਜ਼ਰਾ ਕੁ ਝਿਜਕੀ ਪਰ ਦੁਕਾਨ ਵਿਚ ਉਸ ਵੇਲੇ ਹੋਰ ਕੋਈ ਵੀ ਨਹੀਂ ਸੀ। ਉਹ ਦੱਸਣ ਲੱਗੀ,

"ਅਸੀਂ ਆਦਮੀ ਨੂੰ ਪਸੰਦ ਨਹੀਂ ਕਰਦੀਆਂ, ਆਦਮੀ ਹਿੰਸਕ ਹੁੰਦਾ ਏ, ਆਦਮੀ ਖੁਦਗਰਜ਼ ਹੁੰਦਾ ਏ। ਇਸ ਲਈ ਅਸੀਂ ਇਸ ਜਾਨਵਰ ਨੂੰ ਆਪਣੇ ਤੋਂ ਦੂਰ ਰਖਦੀਆਂ।"

"ਪਰ ਮਾਮਾ, ਔਰਤ-ਮਰਦ ਤਾਂ ਇਕ ਦੂਜੇ ਦੇ ਪੂਰਕ ਹੁੰਦੇ ਆ।"

"ਹੋਣਾ ਤਾਂ ਇਵੇਂ ਹੀ ਚਾਹੀਦਾ ਏ ਪਰ ਹੁੰਦਾ ਇਵੇਂ ਨਹੀਂ, ਆਦਮੀ ਸਿਰਫ ਆਪਣੇ ਬਾਰੇ ਈ ਸੋਚਦਾ ਏ।"

ਗੱਲ ਕਰਕੇ ਬਾਰਬਰਾ ਨੇ ਜੋਗੇਂਦਰ ਵੱਲ ਦੇਖਿਆ ਤੇ ਫਿਰ ਕੁੰਦਨ ਵੱਲ। ਉਹ ਸਮਝ ਗਈ ਕਿ ਉਸ ਦੇ ਜਵਾਬ ਨਾਲ ਉਹਨਾਂ ਦੀ ਤਸੱਲੀ ਨਹੀਂ ਹੋਈ। ਉਹ ਫਿਰ ਬੋਲੀ,

"ਗਰੋਵ ਰੋਡ, ਪੰਦਰਾਂ ਨੰਬਰ ਜਾਣਦਾ ਏਂ ਜਿਥੇ 'ਬੈੱਡ ਐਂਡ ਬਰੇਕਫਾਸਟ' ਏ?"

"ਹਾਂ, ਜਾਣਦਾਂ।"

"ਕਦੇ ਇਹ ਇਮਾਰਤ ਮੇਰੀ ਹੋਇਆ ਕਰਦੀ ਸੀ, ਮੇਰਾ ਪਿਓ ਮੇਰੇ ਲਈ ਛੱਡ ਗਿਆ ਸੀ, ਮੈਂ ਇਥੇ ਪਤੀਆਂ ਦੀਆਂ ਸਤਾਈਆਂ ਹੋਈਆਂ ਔਰਤਾਂ ਨੂੰ ਸੰਭਾਲਿਆ ਕਰਦੀ ਸਾਂ, ਮੁਫਤ ਰਿਹਾਇਸ਼ ਤੇ ਸੁਰੱਖਿਆ। ਜੇ ਕੋਈ ਨੌਕਰੀ ਕਰਦੀ ਤਾਂ ਘਰ ਦੇ ਖਰਚ ਵਿਚ ਹਿੱਸਾ ਪਾ ਦਿੰਦੀ। ਅਸੀਂ ਉਥੇ ਵੀ ਕਿਸੇ ਆਦਮੀ ਨੂੰ ਘਰ ਦੇ ਅੰਦਰ ਨਹੀਂ ਸੀ ਵੜਨ ਦਿੰਦੀਆਂ।"

"ਮਾਮਾ, ਆਦਮੀ ਨਾਲ ਏਨੀ ਨਫਰਤ ਕਿਉਂ?"

"ਕਿਉਂਕਿ ਆਦਮੀ ਜਾਨਵਰ ਹੁੰਦਾ ਏ, ਮੇਰਾ ਪਤੀ ਏਨਾ ਵਹਿਸ਼ੀ ਸੀ ਕਿ ਛਾਲ ਮਾਰ ਕੇ ਮੇਰੇ ਉਪਰ ਚੜ੍ਹਦਾ! ਮੈਨੂੰ ਇਵੇਂ ਨੋਚਦਾ ਜਿਵੇਂ ਮੈਂ ਇਨਸਾਨ ਨਹੀਂ ਮਹਿਜ਼ ਪੁਤਲਾ ਹੋਵਾਂ। ਬਸ, ਇਸੇ ਕਰਕੇ ਮੈਨੂੰ ਆਦਮੀ ਨਾਲ ਨਫਰਤ ਹੋ ਗਈ, ਬਾਕੀ ਦੀਆਂ ਔਰਤਾਂ ਵੀ ਅਜਿਹੇ ਤਜਰਬਿਆਂ ਵਾਲੀਆਂ ਸਨ, ਹੁਣ ਇਹ ਟੈਕਸੀ ਕਰਨ ਵਾਲੀਆਂ ਵੀ ਆਦਮੀ ਦੇ ਤਸ਼ੱਦਦ ਦਾ ਸ਼ਿਕਾਰ ਨੇ।"

ਬਾਰਬਾਰਾ ਆਪਣੀ ਗੱਲ ਕਰਕੇ ਇਕ ਮਿੰਟ ਲਈ ਰੁਕੀ ਤੇ ਫਿਰ ਆਖਣ ਲੱਗੀ,

"ਨੌਜਵਾਨ, ਤੇਰੀ ਦਿਲਚਸਪੀ ਲਈ ਇਕ ਵਾਕਿਆ ਸੁਣਾਉਂਦੀ ਹਾਂ ਜੇ ਸੁਣਨਾ ਤਾਂ।"

"ਸੁਣਾ ਮਾਮਾ, ਪਲੀਜ਼!"

"ਇਕ ਵਾਰੀ ਕੀ ਹੋਇਆ ਕਿ ਇਕ ਦਿਨ ਮੈਂ ਦਰਵਾਜ਼ਾ ਖੋਹਲਿਆ ਤਾਂ ਪੈਟਰਿਕ ਨਾਂ ਦਾ ਇਕ ਆਦਮੀ ਦਰਾਂ ਮੂਹਰੇ ਡਿਗਿਆ ਪਿਆ ਸੀ। ਉਸ ਦੇ ਜਿਸਮ ਵਿਚੋਂ ਖੂਨ ਸਿੰਮ ਰਿਹਾ ਸੀ, ਉਹ ਠੰਡ ਨਾਲ ਕੰਬ ਰਿਹਾ ਸੀ, ਉਸ ਦੀ ਏਨੀ ਬੁਰੀ ਹਾਲਤ ਸੀ ਕਿ ਆਵਾਜ਼ ਵੀ ਨਹੀਂ ਸੀ ਨਿਕਲ ਰਹੀ। ਮੈਂ ਕੁੜੀਆਂ ਨੂੰ ਕਿਹਾ ਕਿ ਐਂਬੂਲੈਂਸ ਬੁਲਾਓ। ਉਹ ਆਦਮੀ ਕਹੇ ਕਿ ਉਹ ਹਸਪਤਾਲ ਤੋਂ ਹੀ ਆਇਆ ਏ। ਅਸੀਂ ਉਹਨੂੰ ਅੰਦਰ ਲੈ ਆਈਆਂ ਹਾਲਾਂਕਿ ਕਈ ਕੁੜੀਆਂ ਨੇ ਇਸ ਦਾ ਵਿਰੋਧ ਵੀ ਕੀਤਾ, ਅਸੀਂ ਉਹਦੇ ਪੱਟੀਆਂ ਕੀਤੀਆਂ, ਗਰਮ ਸੂਪ ਪਿਲਾਇਆ ਤੇ ਉਹਨੂੰ ਕਿਹਾ ਕਿ ਹੁਣ ਜਾਹ ਪਰ ਉਹ ਜਾਵੇ ਨਾ, ਕਹੇ ਕਿ ਕੁਝ ਦਿਨ ਹੋਰ ਰਹਿਣ ਦਿਓ।"

ਗੱਲ ਕਰਦੀ ਉਹ ਚੁੱਪ ਕਰ ਗਈ ਕਿਉਂਕਿ ਕੋਈ ਗਾਹਕ ਆ ਗਿਆ ਸੀ। ਉਸ ਦੇ ਜਾਣ ਤੋਂ ਬਾਅਦ ਬਾਰਬਰਾ ਫਿਰ ਸ਼ੁਰੂ ਹੋ ਗਈ,

"ਅਸੀਂ ਤਰਸ ਖਾ ਕੇ ਉਸ ਨੂੰ ਕੁਝ ਦਿਨ ਹੋਰ ਰਹਿ ਲੈਣ ਦਿਤਾ। ਜਦ ਪੈਟਰਿਕ ਠੀਕ ਹੋ ਗਿਆ ਤਾਂ ਉਹ ਨੇ ਇਕ ਕੁੜੀ ਫੜ ਲਈ, ...ਹੁਣ ਤੂੰ ਆਪ ਦੱਸ ਕਿ ਆਦਮੀ 'ਤੇ ਕੋਈ ਵਿਸ਼ਵਾਸ ਕਿਵੇਂ ਕਰੇ! ਅਸੀਂ ਹੁਣ ਕਿਸੇ ਆਦਮੀ ਨੂੰ ਆਪਣੇ ਦਫਤਰ ਵਿਚ ਨਹੀਂ ਵੜਨ ਦਿੰਦੀਆਂ।"

ਬਾਰਬਰਾ ਆਪਣੀ ਗੱਲ ਸੁਣਾ ਕੇ ਚਲੇ ਗਈ। ਕੁੰਦਨ ਹੱਸਦਾ ਹੋਇਆ ਕਹਿਣ ਲੱਗਿਆ,

"ਇਹ ਸਾਰਾ ਫੰਡਰਾਂ ਦਾ ਟੋਲਾ ਹੋਣਾ ਏਂ!"

ਅਜ ਵੀਹ ਸਾਲ ਬਾਅਦ ਜਦ ਜੋਗੇਂਦਰ ਨੇ ਕੁੰਦਨ ਦੇ ਮੂੰਹੋਂ ਉਹੀ ਸ਼ਬਦ ਸੁਣਿਆਂ ਤਾਂ ਉਸ ਨੂੰ ਲੇਡੀਕੈਬ ਯਾਦ ਆ ਗਈ। ਜੋਗੇਂਦਰ ਨੇ ਕਿਹਾ,

"ਡਾਕਟਰ ਸਾਹਿਬ, ਯਾਦ ਐ ਲੇਡੀਕੈਬ, ਮੇਰੀ ਦੁਕਾਨ ਦੇ ਕੋਲ, ਜਿਥੇ ਸਿਰਫ ਔਰਤਾਂ ਹੀ ਹੁੰਦੀਆਂ ਸਨ ਜਿਹਨਾਂ ਤੁਸੀਂ ਫੰਡਰਾਂ ਦਾ ਟੋਲਾ ਕਿਹਾ ਸੀ?"

"ਬਸ ਬਸ, ਇਹੋ ਹਾਲ ਏ ਏਸ ਗਰੁੱਪ ਦਾ ਵੀ। ਜਿੰਨੀਆਂ ਵਿਲਨਹਾਲ ਦੀਆਂ ਛੱਡੀਆਂ-ਭੱਜੀਆਂ ਔਰਤਾਂ ਨੇ ਜਾਂ ਆਦਮੀ ਲਈ ਕੰਡਮ ਹੋਈਆਂ ਔਰਤਾਂ, ਸਾਰੀਆਂ ਤੇਰੀ ਮੋਹਣੀ ਦੀਆਂ ਦੋਸਤ ਨੇ ਤੇ ਇਕੱਠੀਆਂ ਹੋ ਕੇ ਇਤਰਾਂ ਨਿਕਲਦੀਆਂ ਨੇ ਜਿਤਰਾਂ ਕੰਧ ਢਾਹੁਣ ਚੱਲੀਆਂ ਹੋਣ!"

ਜੋਗੇਂਦਰ ਉਸ ਦੀ ਗੱਲ ਸੁਣ ਕੇ ਸੋਚ ਰਿਹਾ ਸੀ ਕਿ ਇਹ ਤਾਂ ਬਾਰਬਰਾ ਦੀ ਸੁਣਾਈ ਗੱਲ ਵਾਂਗ ਹੀ ਹੋ ਗਿਆ। ਜਿੰਨਾ ਚਿਰ ਬਿਮਾਰ ਰਿਹਾ ਓਨਾ ਚਿਰ ਚੁੱਪ ਰਿਹਾ ਤੇ ਹੁਣ ਫੇਰ ਲੱਗਿਆ ਉਹੋ ਕੁਝ ਕਰਨ। ਬਾਰਬਰਾ ਦੀ ਕਹਾਣੀ ਵਿਚਲੇ ਪੈਟਰਿਕ ਨੇ ਇਵੇਂ ਹੀ ਕੀਤਾ ਸੀ, ਠੀਕ ਹੋ ਕੇ ਆਪਣੇ ਅਸਲੀ ਰੂਪ ਵਿਚ ਆ ਗਿਆ ਸੀ। ਇਹ ਕਹਾਣੀ ਇਥੇ ਭਾਵੇਂ ਪੂਰੀ ਨਹੀਂ ਸੀ ਢੁਕਦੀ ਪਰ ਢੁੱਕਣ ਦੇ ਨੇੜੇ ਤੇੜੇ ਹੀ ਸੀ। ਜੋਗੇਂਦਰ ਨੇ ਪੁੱਛਿਆ,

"ਡਾਕਟਰ ਸਾਹਿਬ, ਲੇਡੀਕੈਬ ਵਾਲੀ ਬਾਰਬਰਾ ਯਾਦ ਐ ਨਾ?"

"ਹਾਂ ਯਾਦ ਏ।"

"ਉਹਦੀ ਸੁਣਾਈ ਕਹਾਣੀ ਵੀ ਯਾਦ ਹੋਵੇਗੀ, ਜਿਹਦੇ ਵਿਚ ਪੈਟਰਿਕ ਠੀਕ ਹੋ ਕੇ ਤੀਵੀਂ ਫੜ ਲੈਂਦਾ।"

"ਸਾਲ਼ਿਆ ਬੈਹੜਿਆਂ ਦਿਆ, ਮੈਂ ਹਾਲੇ ਤੀਵੀਂ ਨਹੀਂ ਫੜੀ ਕੋਈ! ...ਪਰ ਯਾਰ, ਏਹਨਾਂ ਵਿਚ ਫੜਨ ਜੋਗੀ ਹੈਗੀ ਵੀ ਕਿਹੜੀ!"

## 43-ਮੈਂ ਅੰਗਰੇਜ਼ੀ ਲੇਖਕ

ਕੁੰਦਨ ਨੇ 'ਪ੍ਰਤੀਬੱਧ' ਪਰਚਾ ਸਾਹਿਤ ਵਿਚ ਛਾ ਜਾਣ ਲਈ ਕੱਢਿਆ ਸੀ। ਉਸ ਸੋਚਦਾ ਕਿ ਪੰਜਾਬੀ ਦੇ ਕਈ ਵੱਡੇ ਲੇਖਕ ਪਰਚਾ ਕੱਢ ਰਹੇ ਹਨ ਜਿਸ ਕਰਕੇ ਉਹਨਾਂ ਦੀ ਵਾਹਵਾ ਪੁੱਛ ਪ੍ਰਤੀਤ ਹੈ। ਪਰਚਾ ਇਕ ਕਿਸਮ ਦੀ ਸ਼ਕਤੀ ਹੁੰਦਾ ਹੈ। ਪਰਚੇ ਬਾਰੇ ਉਹ ਜੋਗੇਂਦਰ ਨਾਲ ਬਹੁਤ ਗੱਲਬਾਤ ਨਹੀਂ ਸੀ ਕਰਿਆ ਕਰਦਾ। ਹਰਦੇਵ ਦਿਆਲ ਨੇ ਪਰਚਾ ਕੱਢ ਕੇ ਸਭ ਤੋਂ ਪਹਿਲਾਂ ਜੋਗੇਂਦਰ ਦੇ ਖਿਲਾਫ ਹੀ ਲਿਖਿਆ ਸੀ। ਉਸ ਦੇ ਨਾਵਲਾਂ ਨੂੰ ਭੰਡਿਆ ਸੀ। ਕੁੰਦਨ ਪਰਚੇ ਦੀ ਸੰਪਾਦਕੀ ਲਿਖਦਾ ਤੇ ਇਕ ਹੋਰ ਲੇਖ ਉਸ ਦਾ ਹੁੰਦਾ। ਇਕ ਲੇਖ ਮੋਹਣੀ ਦਾ ਹੁੰਦਾ। ਬਾਕੀ ਹਰਦੇਵ ਦਿਆਲ ਤੇ ਹੋਰਨਾਂ ਦੇ। ਦੋ ਕੁ ਅੰਕਾਂ ਤੋਂ ਬਾਅਦ ਹਰਦੇਵ ਸੰਪਾਦਕੀ ਦੇ ਨਾਲ ਆਪਣੇ ਵਲੋਂ ਦੋ ਸਫੇ ਲਿਖਣ ਲੱਗ ਪਿਆ। ਉਸ ਨੇ ਜਲਦੀ ਹੀ ਪਰਚੇ ਦੀ ਅਜਿਹੀ ਦਿੱਖ ਬਣਾ ਲਈ ਕਿ ਉਹ ਆਪਣੇ ਆਪ ਨੂੰ ਪ੍ਰੋਮੋਟ ਕਰਨਾ ਸ਼ੁਰੂ ਕਰ ਦਿਤਾ। ਕੁੰਦਨ ਸੋਚਦਾ ਸੀ ਕਿ ਹਰਦੇਵ ਦਿਆਲ ਉਸ ਦੇ ਨਾਵਲਾਂ ਉਪਰ ਆਪ ਪਰਚੇ ਲਿਖ ਕੇ 'ਪ੍ਰਤੀਬੱਧ' ਵਿਚ ਛਾਪੇਗਾ, ਹੋਰਨਾਂ ਤੋਂ ਵੀ ਲਿਖਾਏਗਾ ਪਰ ਅਜਿਹਾ ਕੁਝ ਨਹੀਂ ਹੋਇਆ। ਕੁੰਦਨ ਤਾਂ ਪਰਚੇ ਦਾ ਇਕ ਲੇਖਕ ਹੋ ਕੇ ਹੀ ਰਹਿ ਰਿਹਾ ਸੀ। ਹਰਦੇਵ ਦਿਆਲ ਆਪਣੇ ਦੋਸਤਾਂ ਨੂੰ ਹੀ ਬਹੁਤਾ ਛਾਪਦਾ। ਕਿਸੇ ਦੀ ਕਹਾਣੀ ਬੇਸ਼ੱਕ ਕਿਹੋ ਜਿਹੀ ਹੋਵੇ ਦੋਸਤੀ ਵਿਚ ਛਾਪ ਦਿੰਦਾ। ਇਕ ਦੋ ਵਾਰ ਕੁੰਦਨ ਨੇ ਇਸ ਬਾਰੇ ਇਤਰਾਜ਼ ਕੀਤਾ ਤਾਂ ਹਰਦੇਵ ਦਿਆਲ ਬੁਰਾ ਮਨਾ ਗਿਆ। ਇਹਨਾਂ ਦਿਨਾਂ ਵਿਚ ਹੀ ਇਕ ਦੋਸਤ ਇੰਡੀਆ ਤੋਂ ਆਇਆ ਤਾਂ ਕੁੰਦਨ ਨੂੰ ਮਿਲਣ ਆ ਗਿਆ। ਉਸ ਨੇ ਜਾਣ ਬੁੱਝ ਕੇ ਜਾਂ ਅਣਜਾਣੇ ਵਿਚ ਕਹਿ ਦਿਤਾ ਕਿ ਹਰਦੇਵ ਦਿਆਲ ਤਾਂ ਕਹਿ ਰਿਹਾ ਹੈ ਕਿ ਜਿੰਨਾ ਚਿਰ ਕੁੰਦਨ ਦੱਸ ਹਜ਼ਾਰ ਰੁਪਏ ਇਕ ਅੰਕ ਦੇ ਭੇਜਦਾ ਰਹੇਗਾ ਓਨਾ ਚਿਰ ਪਰਚਾ ਨਿਕਲਦਾ ਰਹੇਗਾ ਨਹੀਂ ਤਾਂ ਬੰਦ ਹੋ ਜਾਵੇਗਾ। ਕੁੰਦਨ ਨੂੰ ਸਾਲ ਕੁ ਵਿਚ ਹੀ ਜਾਪਣ ਲੱਗ ਪਿਆ ਕਿ ਜਿਸ ਕੰਮ ਲਈ ਉਸ ਨੇ ਪਰਚਾ ਕੱਢਿਆ ਸੀ ਉਹ ਮਕਸਦ ਪੂਰਾ ਨਹੀਂ ਹੋ ਰਿਹਾ। ਕੁੰਦਨ ਕਿਸੇ ਨਾ ਕਿਸੇ ਤਰ੍ਹਾਂ ਪਰਚੇ ਵਿਚੋਂ ਨਿਕਲਣ ਬਾਰੇ ਸੋਚਣ ਲਗਿਆ। ਹੌਲੀ ਹੌਲੀ ਉਸ ਨੂੰ ਸਹਿਜਪਾਲ ਸਿੰਘ ਗਰੇਵਾਲ ਨਾਂ ਦਾ ਬੰਦਾ ਮਿਲ ਗਿਆ ਜਿਸ ਨੇ ਰਿਟਾਇਰਮੈਂਟ ਦੀ ਉਮਰ ਵਿਚ ਆ ਕੇ ਲਿਖਣਾ ਸ਼ੁਰੂ ਕੀਤਾ ਸੀ, ਉਸ ਨੂੰ ਅਜਿਹੇ ਠੁੰਮਣੇ ਦੀ ਲੋੜ ਸੀ ਤੇ ਉਸ ਕੋਲ ਖਰਚਣ ਲਈ ਪੈਸੇ ਵੀ ਸਨ। ਜਦ ਹਰਦੇਵ ਦਿਆਲ ਨੇ ਦੇਖਿਆ

ਕਿ ਮਾਲਕ ਬਦਲ ਗਿਆ ਹੈ, ਉਸ ਨੇ ਕੁੰਦਨ ਦੇ ਖਿਲਾਫ ਹੀ ਲਿਖਣਾ ਸ਼ੁਰੂ ਕਰ ਦਿਤਾ। ਜੋਗੇਂਦਰ ਨੂੰ ਇਸ ਗੱਲ ਦਾ ਪਤਾ ਲਗਿਆ ਤਾਂ ਉਸ ਨੇ ਫੋਨ ਕਰਕੇ ਕਿਹਾ,

"ਡਾਕਟਰ ਸਾਹਿਬ, ਤੁਹਾਡੀ ਬਿੱਲੀ ਤੁਹਾਨੂੰ ਈ ਮਿਆਊਂ ਕਰਨ ਲੱਗ ਪਈ, ਸੁੱਖ ਤਾਂ ਹੈ?"

"ਕਾਹਦਾ ਸੁੱਖ ਯਾਰ! ...ਮੈਂ ਸਾਰੀ ਸਥਿਤੀ ਬਾਰੇ ਬਹੁਤ ਸੋਚਿਆ, ਕਈ ਦਿਨ ਤੋਂ ਸਾਰੀ ਸਾਰੀ ਰਾਤ ਸੋਚਦਾ ਰਹਿੰਨਾਂ ਕਿ ਮੈਂ ਪੰਜਾਬੀ ਦਾ ਲੇਖਕ ਕਿਉਂ ਆਂ? ਪੰਜਾਬੀ ਨੇ ਮੈਨੂੰ ਅਜ ਤਕ ਕੀ ਦਿਤਾ ਏ? ਮੈਂ ਦੋ ਢਾਈ ਦਰਜਨ ਕਿਤਾਬਾਂ ਲਿਖ ਮਾਰੀਆਂ ਕਿਸੇ ਨੇ ਇਹਦੀ ਕਦਰ ਤਕ ਨਹੀਂ ਪਾਈ!"

"ਇਹੀ ਤਾਂ ਆਪਣੀ ਬੋਲੀ ਦੀ ਸਮੱਸਿਆ ਐ।"

"ਸਮੱਸਿਆ ਨਹੀਂ, ਇਹ ਪੰਜਾਬੀ ਲੇਖਕ ਇਕ ਦੂਜੇ ਦੇ ਖਿਲਾਫ ਸਾਜ਼ਿਸ਼ ਕਰਦੇ ਨੇ, ਮੇਰੇ ਟੌਪ ਦੇ ਨਾਵਲ ਪਰ ਕਿਸੇ ਆਲੋਚਕ ਨੇ ਇਹਨਾਂ ਨੂੰ ਚੁੰਮਟੇ ਨਾਲ ਵੀ ਨਹੀਂ ਚੁੱਕਿਆ, ਹੋਰ ਦੱਸੋ! ...ਲਾਹਣਤ ਏ ਪੰਜਾਬੀ ਦਾ ਲੇਖਕ ਹੋਣ 'ਤੇ! ...ਭਾਊ, ਮੈਂ ਕਸਮ ਖਾ ਲਈ ਏ ਕਿ ਅੱਜ ਤੋਂ ਬਾਅਦ ਮੈਂ ਪੰਜਾਬੀ ਵਿਚ ਨਹੀਂ ਲਿਖਣਾ। ਹੁਣ ਮੈਂ ਅੰਗਰੇਜ਼ੀ ਵਿਚ ਲਿਖਾਂਗਾ। ਅੱਜ ਤੋਂ ਬਾਅਦ ਨਾ ਮੈਂ ਪੰਜਾਬੀ ਵਿਚ ਲਿਖਾਂਗਾ ਤੇ ਨਾ ਹੀ ਪੰਜਾਬੀ ਵਿਚ ਪੜ੍ਹਾਂਗਾ, ਕਸਮ ਏ ਮੈਨੂੰ!"

ਉਸ ਨੇ ਆਪਣਾ ਫੈਸਲਾ ਸੁਣਾ ਦਿਤਾ। ਉਸ ਨੇ ਆਪਣਾ ਅਣਛਪਿਆ ਸਾਰਾ ਕੰਮ ਬਿੰਨ ਵਿਚ ਪਾ ਦਿਤਾ। ਜਿਹੜਾ ਬਹੁਤਾ ਤਾਂ ਨਹੀਂ ਸੀ ਪਰ ਦੋ ਕੁ ਨਾਵਲਾਂ ਦੇ ਨੋਟਿਸ ਸਨ, ਕੁਝ ਕੁ ਕਹਾਣੀਆਂ ਦੇ ਪਲਾਟ ਵੀ ਸਨ। ਉਸ ਨੇ ਅੰਗਰੇਜ਼ੀ ਵਿਚ ਨਾਵਲ ਲਿਖਣ ਦਾ ਵਿੱਢ ਵਿਢ ਲਿਆ। ਸਲਮਨ ਰਸ਼ਦੀ ਦਾ ਨਾਵਲ 'ਮਿਡਨਾਈਟ ਚਿਲਡਰਨ' ਉਸ ਨੇ ਪੜ੍ਹਿਆ ਹੋਇਆ ਸੀ। ਸੰਤਾਲੀ ਦੇ ਬਟਵਾਰੇ ਬਾਰੇ ਉਸ ਕੋਲ ਵੀ ਚੰਗੀ ਭਲੀ ਕਹਾਣੀ ਸੀ। ਉਹ ਸੋਚਦਾ ਸੀ ਕਿ ਇਹ ਰਸ਼ਦੀ ਦੇ ਨਾਵਲ ਦੀ ਕਹਾਣੀ ਤੋਂ ਲੱਖ ਦਰਜੇ ਵਧੀਆ ਸੀ। ਫਿਰ ਉਸ ਦੀ ਬਟਵਾਰੇ ਉਪਰ ਪਕੜ ਵੀ ਬਹੁਤ ਸੀ ਕਿਉਂਕਿ ਉਸ ਨੇ ਪੜ੍ਹਾਈ ਵੀ ਬਹੁਤ ਕੀਤੀ ਹੋਈ ਸੀ। ਉਸ ਨੇ ਪਹਿਲਾਂ ਨਾਵਲ ਪੰਜਾਬੀ ਵਿਚ ਲਿਖਿਆ ਤੇ ਫਿਰ ਇਸ ਦਾ ਅੰਗਰੇਜ਼ੀ ਵਿਚ ਤਰਜਮਾ ਕਰ ਲਿਆ। ਇਹ ਗੱਲ ਉਸ ਨੇ ਮੋਹਣੀ ਤੋਂ ਵੀ ਛੁਪਾ ਕੇ ਰੱਖੀ ਕਿ ਉਸ ਨੇ ਨਾਵਲ ਨੂੰ ਤਰਜਮਾਇਆ ਹੈ। ਜਦ ਉਹ ਆਪਣੇ ਸਟੱਡੀ-ਰੂਮ ਵਿਚ ਹੁੰਦਾ ਤਾਂ ਮੋਹਣੀ ਉਸ ਕੋਲ ਬਹੁਤਾ ਨਹੀਂ ਸੀ ਜਾਇਆ ਕਰਦੀ। ਉਹ ਮੋਹਣੀ 'ਤੇ ਤੇ ਹੋਰ ਦੋਸਤਾਂ ਉਪਰ ਇਹ ਰੋਅਬ ਹੀ ਪਾਉਂਦਾ ਕਿ ਉਹ ਨਾਵਲ ਸਿੱਧਾ ਅੰਗਰੇਜ਼ੀ ਵਿਚ ਹੀ ਲਿਖ ਰਿਹਾ ਹੈ।...

ਕੁੰਦਨ ਹਰ ਵੇਲੇ ਤਣਾਵ ਵਿਚ ਰਹਿੰਦਾ। ਹਰ ਵੇਲੇ ਹੀ ਖਫਾ ਖਫਾ ਤੁਰਿਆ ਫਿਰਦਾ। ਮੋਹਣੀ ਨੂੰ ਉਸ ਉਪਰ ਤਰਸ ਵੀ ਆਉਂਦਾ ਪਰ ਚੰਗੀ ਗੱਲ ਇਹ ਹੁੰਦੀ ਕਿ ਜਦ ਉਹ ਇਵੇਂ ਕਿਸੇ ਹੋਰ ਪਾਸੇ ਪੰਗਾ ਪਾਈ ਫਿਰਦਾ ਹੁੰਦਾ ਤਾਂ ਮੋਹਣੀ ਨਾਲ ਉਸ ਦੇ ਸਬੰਧ ਚੰਗੇ ਰਹਿੰਦੇ। ਕਈ ਵਾਰ ਉਹ ਮੋਹਣੀ ਨੂੰ ਆਪਣੇ ਪਰੋਜੈਕਟ ਬਾਰੇ ਦੱਸਦਾ ਆਖਦਾ,

"ਮੈਂ ਨਾਵਲ ਲਿਖ ਕੇ ਜਦ ਪਬਲਿਸ਼ਰ ਕੋਲ ਲੈ ਕੇ ਗਿਆ ਤਾਂ ਦੇਖੀਂ ਅਗਲਾ ਕਿਵੇਂ ਮੇਰੇ ਪੈਰੀਂ ਪੈਂਦਾ, ਕਹੇਗਾ ਕਿ ਤੂੰ ਏਨਾ ਚਿਰ ਕਿਥੇ ਰਿਹਾਂ, ਮੇਰੇ ਨਾਵਲ ਦਾ ਵਿਸ਼ਾ ਹੀ ਅਜਿਹਾ ਏ, ਉਪਰੋਂ ਮੇਰੀ ਅੰਗਰੇਜ਼ੀ ਏਨੀ ਫਸਟ-ਕਲਾਸ ਏ ਕਿ ਗੋਰੇ ਵੀ ਹੈਰਾਨ ਹੋ ਜਾਣਗੇ।"

ਮੋਹਣੀ ਨੂੰ ਉਸ ਦੀ ਵਿਦਵਤਾ ਉਪਰ ਕੋਈ ਸ਼ੱਕ ਨਹੀਂ ਸੀ ਪਰ ਉਸ ਦੀਆਂ ਗੱਲਾਂ ਉਪਰ ਯਕੀਨ ਨਹੀਂ ਸੀ ਆਉਂਦਾ। ਉਹ ਕਦੇ ਕਹਿਣ ਲੱਗਦਾ,

"ਪਤਾ ਨਹੀਂ ਮੇਰਾ ਦਿਮਾਗ ਏਨੇ ਦਿਨ ਕਿਥੇ ਸੁੱਤਾ ਰਿਹਾ! ਮੈਨੂੰ ਤਾਂ ਬਹੁਤ ਦੇਰ ਪਹਿਲਾਂ ਹੀ ਅੰਗਰੇਜ਼ੀ ਵਿਚ ਲਿਖਣ ਲੱਗ ਪੈਣਾ ਚਾਹੀਦਾ ਸੀ, ਮੈਂ ਤਾਂ ਐਵੇਂ ਹੀ ਪੰਜਾਬੀ ਦੇ ਢੁਹੇ ਵਿਚ ਵੜਿਆ ਰਿਹਾ।"

ਇਹਨਾਂ ਦਿਨਾਂ ਵਿਚ ਹੀ ਜੋਗੇਂਦਰ ਦਾ ਤੀਜਾ ਨਾਵਲ ਆ ਗਿਆ। ਉਸ ਨੇ ਇਕ ਕਾਪੀ ਕੁੰਦਨ ਨੂੰ ਭੇਜ ਦਿਤੀ। ਉਸ ਨੇ ਇਹ ਨਾਵਲ ਮੋਹਣੀ ਨੂੰ ਫੜਾਉਂਦਾ ਬੋਲਿਆ,

"ਮੈਂ ਏਸ ਘਟੀਆ ਬੋਲੀ ਦੇ ਨਾਵਲ ਨੂੰ ਛੂਹਣਾ ਵੀ ਨਹੀਂ ਚਾਹੁੰਦਾ, ਏਹਨੂੰ ਮੇਰੇ ਤੋਂ ਦੂਰ ਰੱਖ।"

ਇਸ ਵਾਰ ਉਸ ਨੂੰ ਜੋਗੇਂਦਰ ਨਾਲ ਕਿਸੇ ਕਿਸਮ ਦਾ ਰੋਸ ਨਹੀਂ ਸੀ ਹੋਇਆ ਕਿਉਂਕਿ ਹੁਣ ਉਹ ਪੰਜਾਬੀ ਦਾ ਲੇਖਕ ਹੀ ਨਹੀਂ ਸੀ ਰਿਹਾ। ਉਸ ਨੇ ਜੋਗੇਂਦਰ ਨੂੰ ਫੋਨ ਕਰਕੇ ਕਿਹਾ,

"ਓ ਭਾਊ, ਐਵੇਂ ਨਾ ਪੰਜਾਬੀ ਵਿਚ ਝੱਖ ਨਾ ਮਾਰੀ ਚੱਲ, ਹਾਲੇ ਵੀ ਟਾਈਮ ਹੈਗਾ, ਤੈਨੂੰ ਅੰਗਰੇਜ਼ੀ ਆਉਂਦੀ ਏ, ਚੁੱਪ ਕਰਕੇ ਅੰਗਰੇਜ਼ੀ ਵਿਚ ਲਿਖ, ਪੰਜਾਬੀ ਰਹਿਣ ਦੇ ਬਲਵੀਰ ਬਾਵਰੇ ਵਰਗਿਆਂ ਲਈ।"

"ਡਾਕਟਰ ਸਾਹਿਬ, ਮੈਂ ਕੋਈ ਲੇਖ ਤਾਂ ਅੰਗਰੇਜ਼ੀ ਵਿਚ ਲਿਖ ਸਕਦਾਂ ਪਰ ਨਾਵਲ ਜਾਂ ਕਹਾਣੀ ਨਹੀਂ।"

"ਮਿਹਨਤ ਕਰ, ਮੇਰੇ ਵਾਂਗ ਮਿਹਨਤ ਕਰ, ਤੈਨੂੰ ਵੀ ਤਾਂ ਰੱਬ ਨੇ ਚੰਗਾ ਭਲਾ ਸਿਰ ਦਿਤਾ ਹੋਇਆ ਏ।"

"ਚਲੋ, ਮੈਂ ਕੋਸ਼ਿਸ਼ ਕਰਾਂਗਾ।"

"ਜੇ ਲੋੜ ਹੋਈ ਤਾਂ ਮੇਰੀ ਸਲਾਹ ਲੈ ਲਈਂ, ਕੋਈ ਇੰਗਲਿਸ਼ ਦਾ ਲਫਜ਼ ਪੁੱਛਣਾ ਹੋਇਆ ਤਾਂ ਮੈਂ ਹੈਗਾ, ਤੇਰੇ ਭਰਾ ਦੀ ਵੋਕੱਬਲਰੀ ਤਾਂ ਔਕਸਫੋਰਡ ਦੀ ਡਿਕਸ਼ਨਰੀ ਤੋਂ ਵੀ ਵੱਧ ਏ!"

"ਬਾਬਿਓ, ਥੈਂਕਿਊ ਤੁਹਾਡੇ ਪਿਆਰ ਦਾ!"

"ਇਹ ਵੀ ਗੱਲ ਸੁਣ ਲੈ ਕਿ ਇਹ ਸਹੂਲਤ ਸਿਰਫ ਤੇਰੇ ਲਈ ਹੀ ਏ।"

ਜੋਗੇਂਦਰ ਨੇ ਇਸ ਗੱਲ ਨੂੰ ਲੈ ਕੇ ਲਤੀਫੇ ਘੜ ਲਏ ਤੇ ਅਗੇ ਦੋਸਤਾਂ ਨੂੰ ਸੁਣਾਉਣ ਲੱਗਦਾ। ਕੁੰਦਨ ਦੀਆਂ ਅਜਿਹੀਆਂ ਗੱਲਾਂ ਉਪਰ ਦੋਸਤ ਹੱਸਦੇ ਵੀ। ਜੋਗੇਂਦਰ ਵੀ ਕੁੰਦਨ ਦਾ ਮਜ਼ਾਕ ਉਡਾਉਣ ਦਾ ਕੋਈ ਮੌਕਾ ਅਜਾਈਂ ਨਾ ਜਾਣ ਦਿੰਦਾ। ਉਸ ਦੇ ਦੋ ਨਾਵਲ ਯੂਨੀਵਰਸਟੀਆਂ ਦੇ ਕੋਰਸਾਂ ਵਿਚ ਲੱਗ ਜਾਣ ਕਾਰਨ ਉਹ ਆਪਣੇ ਆਪ ਨੂੰ ਕੁੰਦਨ ਦੇ ਬਰਾਬਰ ਦਾ ਨਾਵਲਕਾਰ ਸਮਝਣ ਲੱਗਿਆ ਸੀ। ਕੁੰਦਨ ਨਾਲ ਉਸ ਦਾ ਇਹ ਹਿਰਖ ਵੀ ਸੀ ਕਿ ਕੁੰਦਨ ਉਸ ਦੇ ਨਾਵਲਾਂ ਬਾਰੇ ਹਾਲੇ ਤਕ ਚੁੱਪ ਸੀ।

ਕੁੰਦਨ ਸਿਰੜੀ ਤਾਂ ਹੈ ਹੀ ਸੀ ਸੋ ਉਸ ਨੇ ਨਾਵਲ ਲਿਖਣ ਦਾ ਸਿਰੜ ਪੁਗਾ ਲਿਆ। ਨਾਵਲ ਨੂੰ ਅੰਗਰੇਜ਼ੀ ਵਿਚ ਕਰ ਕੇ ਉਸ ਨੇ ਹੌਲੀ ਹੌਲੀ ਆਪਣੇ ਕੰਪਿਊਟਰ ਵਿਚ ਚਾੜ ਲਿਆ ਤੇ ਜੋਗੇਂਦਰ ਨੂੰ ਦੱਸਣ ਲਈ ਫੋਨ ਕੀਤਾ, ਬੋਲਿਆ,

"ਲੈ ਇਕ ਚੈਪਟਰ ਸੁਣ ਤੇ ਦੇਖ ਆਪਣੇ ਭਾਊ ਦੀ ਇੰਗਲਿਸ਼! ਅਸ਼ ਅਸ਼ ਨਾ ਕਰ ਉਠੇਂ ਤਾਂ ਮੈਨੂੰ ਕਹੀਂ!"

ਕੁੰਦਨ ਨੇ ਦਸ ਸਫੇ ਉਸ ਨੂੰ ਪੜ੍ਹ ਕੇ ਸੁਣਾਏ। ਜੇ ਕੋਈ ਔਖਾ ਲਫਜ਼ ਹੁੰਦਾ ਤਾਂ ਜੋਗੇਂਦਰ ਨੂੰ ਉਸ ਦੇ ਅਰਥ ਕਰਕੇ ਦੱਸ ਦਿੰਦਾ। ਸੰਤਾਲੀ ਦੀ ਵੰਡ ਬਾਰੇ ਨਾਵਲ ਸੀ ਜਿਵੇਂ ਉਸ ਦਾ ਪਹਿਲਾ ਨਾਵਲ ਪੰਜਾਬੀ ਵਿਚ ਆਇਆ ਹੀ ਸੀ। ਜੋਗੇਂਦਰ ਨੂੰ ਲਗ ਰਿਹਾ ਸੀ ਕੁੰਦਨ ਕਿਸੇ ਚੀਜ਼ ਦੀ ਜਾਣਕਾਰੀ ਹੀ ਦੇ ਰਿਹਾ ਹੈ ਤੇ ਨਾਵਲ ਨਹੀਂ ਸਿਰਜ ਰਿਹਾ। ਉਸ ਨੇ ਬਹੁਤ ਹੀ ਮੁਸ਼ਕਲ ਨਾਲ ਉਹ ਚੈਪਟਰ ਸੁਣਿਆਂ ਤੇ ਨਾਲ ਹੀ ਕਹਿ ਦਿਤਾ,

"ਡਾਕਟਰ ਸਾਹਿਬ, ਪੜ੍ਹਨ ਦਾ ਹੋਰ ਮਜ਼ਾ ਹੁੰਦੈ, ਮੈਨੂੰ ਈਮੇਲ ਕਰ ਦਿਓ, ਮੈਂ ਪੜ੍ਹ ਲਵਾਂਗਾ।"

"ਈਮੇਲ ਮੈਂ ਹਾਲੇ ਠਹਿਰ ਕੇ ਕਰਾਂਗਾ, ਹਾਲੇ ਮੈਂ ਏਹਦੇ ਵਿਚ ਬਹੁਤ ਸਾਰੀਆਂ ਛੋਹਾਂ ਪਾਉਣੀਆਂ।"

ਕੁੰਦਨ ਨਾਵਲ ਦਾ ਚੈਪਟਰ ਸੁਣਾ ਕੇ ਉਸ ਦੇ ਗੁਣ ਦੱਸਦਾ ਬੋਲਿਆ,

"ਜੇ ਤੇਰੇ ਭਰਾ ਨੂੰ ਐਂਤਕੀਂ ਦਾ ਬੁੱਕਰ ਪਰਾਈਜ਼ ਨਾ ਮਿਲਿਆ ਤਾਂ ਗੱਲ ਕਰੀਂ, ਵੈਸੇ ਨਾਵਲ ਇਹ ਨੋਬਲ ਪਰਾਈਜ਼ ਵਾਲਾ ਏ, ਨੋਬਲ ਪਰਾਈਜ਼ ਵੀ ਬੜੀ ਗੱਲ ਨਹੀਂ! ਬੁੱਕਰ ਪਰਾਈਜ਼ ਤਾਂ ਮਿਲਣਾ ਹੀ ਮਿਲਣਾਂ ਤੇ ਮੈਂ ਉਹਨਾਂ ਪੈਸਿਆਂ ਦਾ ਲੰਡਨ ਵਿਚ ਇਕ ਫਲੈਟ ਲੈ ਲੈਣਾਂ।"

ਇਵੇਂ ਮੋਹਣੀ ਨੂੰ ਉਹ ਰੋਜ਼ ਦੱਸਣ ਬਹਿ ਜਾਂਦਾ ਕਿ ਇਨਾਮ ਮਿਲਣ ਸਮੇਂ ਉਹ ਆਪਣੇ ਭਾਸ਼ਨ ਵਿਚ ਕੀ ਕਹੇਗਾ। ਚੈਪਟਰ ਲਿਖ ਕੇ ਉਸ ਨੂੰ ਸੁਣਾਉਣ ਲਈ ਹਾਕਾਂ ਮਾਰਨ ਲਗਦਾ। ਜੇ ਉਹ ਹਊ-ਪਰ੍ਹੇ ਕਰਦੀ ਤਾਂ ਕਹਿੰਦਾ,

"ਪੰਜਾਬੀ ਥਾਵੇਂ ਜੇ ਅੰਗਰੇਜ਼ੀ 'ਤੇ ਮਿਹਨਤ ਕੀਤੀ ਹੁੰਦੀ ਤਾਂ ਤੈਨੂੰ ਮੇਰੀ ਗੱਲ ਸਮਝਣ ਵਿਚ ਸੌਖ ਰਹਿੰਦੀ!"

ਪੰਜਾਬੀ ਪੜ੍ਹਨੀ-ਲਿਖਣੀ ਹੀ ਨਹੀਂ ਸੀ ਛੱਡੀ ਬਲਕਿ ਪੰਜਾਬੀ ਦੇ ਕਿਸੇ ਪ੍ਰੋਗਰਾਮ ਵਿਚ ਜਾਣਾ ਵੀ ਉਸ ਨੇ ਬੰਦ ਕਰ ਦਿਤਾ ਸੀ। ਉਸ ਨੇ ਆਪਣਾ 'ਪੰਜਾਬੀ ਸਾਹਿਤ ਸਿਧਾਂਤ ਕੇਂਦਰ' ਬੰਦ ਕਰ ਦਿਤਾ। ਇਸ ਦਾ ਤਾਂ ਉਸ ਨੇ ਇਕ ਹੋਰ ਫੰਕਸ਼ਨ ਕਰਾ ਕੇ ਹੀ ਭੋਗ ਪਾ ਦਿਤਾ ਸੀ। ਕਿਸੇ ਹੋਰ ਦੇ ਕਰਾਏ ਸਮਾਗਮ ਵਿਚ ਵੀ ਨਾ ਜਾਂਦਾ। ਜੋਗੇਂਦਰ ਨੇ ਉਸ ਨੂੰ ਦੋ ਵਾਰ ਸੱਦਿਆ ਪਰ ਉਹ ਨਾ ਗਿਆ।

ਵਿਲਨਹਾਲ ਦਾ ਇਕ ਅੰਗਰੇਜ਼ ਲੇਖਕ ਸੀ; ਸਟੀਵ ਜੌਨਾਥਨ। ਸਟੀਵ ਦੇ ਆਰਟੀਕਲ ਲੋਕਲ ਅਖ਼ਬਾਰ ਵਿਚ ਛਪਦੇ ਰਹਿੰਦੇ ਸਨ। ਨਿਰਮਲ ਨਾਕਸ ਰਾਹੀਂ ਸਟੀਵ ਜੌਨਾਥਨ ਮੋਹਣੀ ਦਾ ਵਾਕਫ ਬਣ ਗਿਆ ਹੋਇਆ ਸੀ ਤੇ ਹੁਣ ਕੁੰਦਨ ਵੀ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਸ ਰਾਹੀਂ ਉਸ ਨੇ ਕੋਈ ਐਡੀਟਰ ਲੱਭ ਲਿਆ ਜਿਸ ਨੇ ਨਾਵਲ ਨੂੰ ਠੀਕ ਕਰਨਾ ਸੀ, ਇਸ ਦੀ ਛਪਣ-ਯੋਗਤਾ ਪਰਖਣੀ ਸੀ। ਐਡੀਟਰ ਮਾਈਕ ਐਲਨਬੀ ਨੇ ਪੰਜ ਸੌ ਪੌਂਡ ਕਿਤਾਬ ਦੀ ਐਡਿਟਿੰਗ ਦਾ ਲੈਣਾ ਸੀ। ਉਹ ਕਈ ਵਾਰ ਕੁੰਦਨ ਨੂੰ ਸਲਾਹ ਦੇਣ ਬਹਿ ਜਾਂਦਾ, ਕੁੰਦਨ ਨੂੰ ਚੰਗਾ ਤਾਂ ਨਾ ਲੱਗਦਾ ਪਰ ਉਸ ਦੀ ਸੁਣ ਲੈਂਦਾ ਤੇ ਕਦੇ ਕਦੇ ਮੰਨ ਵੀ ਲੈਂਦਾ। ਉਸ ਨੇ ਮਹੀਨਾ ਕੁ ਲਾ ਕੇ ਨਾਵਲ ਠੀਕ ਕਰ ਦਿਤਾ। ਚਾਰ ਸੌ ਸਫੇ ਦਾ ਨਾਵਲ ਸੀ। ਨਾਂ ਰੱਖਿਆ ਸੀ; 'ਲਾਵਾ'। ਐਡੀਟਰ ਨੇ ਜਦ ਨਾਵਲ ਕੁੰਦਨ ਦੇ ਹੱਥ ਵਿਚ ਫੜਾਇਆ ਤਾਂ ਕੁੰਦਨ ਨੇ ਪੁੱਛਿਆ,

"ਮਾਈਕ, ਏਹਨੂੰ ਛਪਵਾਉਣਾ ਵੀ ਏ।"

"ਕੁੰਡਨ, ਇਹ ਹੁਣ ਪਬਲਿਸ਼ਰ ਤਾਂ ਤੈਨੂੰ ਹੀ ਲੱਭਣਾ ਪਵੇਗਾ।"

"ਮਾਈਕ, ਤੂੰ ਨਹੀਂ ਜਾਣਦਾ ਕਿਸੇ ਨੂੰ?"

"ਮੈਂ ਜਾਣਦਾਂ, ਕਿੰਨੀ ਕਾਪੀ ਛਪਵਾਉਣੀ ਏਂ?

"ਪੰਜ ਤੋਂ ਲੈ ਕੇ ਦਸ ਹਜ਼ਾਰ ਦੇ ਵਿਚਕਾਰ।"

"ਪੰਜ ਹਜ਼ਾਰ ਕਾਪੀ ਵੀਹ ਹਜ਼ਾਰ ਪੌਂਡ ਵਿਚ ਪਏਗੀ।"

"ਮਾਈ,, ਛਪਵਾਉਣ ਤੇ ਵੀ ਪੈਸੇ ਲਗਣਗੇ?"

"ਹੋਰ ਕਿਤੇ ਨਹੀਂ! ...ਤੂੰ ਪਤਾ ਨਹੀਂ ਕੀਤਾ?"

"ਨਹੀਂ।"

"ਇਵੇਂ ਕਰ, ਇੰਟਰਨੈੱਟ 'ਤੇ ਜਾ ਕੇ ਸ਼ੌਪ-ਅਰਾਂਊਂਡ ਕਰ ਲੈ। ਨਵੇਂ ਬੰਦੇ ਦੇ ਨਾਵਲ ਨੂੰ ਕੋਈ ਹੱਥ ਨਹੀਂ ਪਾਉਂਦਾ। ਨਾਵਲ ਲਿਖਣਾ ਤਾਂ ਬਹੁਤ ਸੌਖਾ ਏ ਪਰ ਛਪਵਾਉਣਾ ਬਹੁਤ ਔਖਾ।"

"ਮੈਂ ਨਵਾਂ ਨਹੀਂ ਮਾਈਕ, ਪਿਛਲੇ ਚਾਲੀ ਸਾਲ ਤੋਂ ਲਿਖਦਾ ਆ ਰਿਹਾਂ।"

"ਪਰ ਉਹ ਕਿਸੇ ਫੌਰੇਨ ਲੇਂਗੁਏਜ ਵਿਚ ਹੀ ਨਾ, ਤੂੰ ਕਿਸੇ ਪਬਲਿਸ਼ਰ ਨਾਲ ਗੱਲ ਕਰ।"

ਮਾਈਕ ਐਲਨਬੀ ਦਾ ਉਸ ਨੂੰ 'ਫੌਰੇਨ ਲੈਂਗੁਏਜ' ਦਾ ਲੇਖਕ ਕਹਿਣਾ ਬਹੁਤ ਬੁਰਾ ਲੱਗਿਆ। ਉਸ ਦਾ ਦਿਲ ਕੀਤਾ ਕਿ ਉਸ ਨੂੰ ਦੱਸੇ ਕਿ ਉਹ ਪੰਜਾਬੀ ਦਾ ਕਿੱਡਾ ਵੱਡਾ ਲੇਖਕ ਹੈ ਪਰ ਫਿਰ ਉਸ ਨੇ ਸੋਚਿਆ ਕਿ ਜਿਸ ਬੋਲੀ ਦਾ ਹੁਣ ਖਹਿੜਾ ਹੀ ਛੱਡ ਦਿਤਾ ਉਸ ਬਾਰੇ ਕਿਸੇ ਨਾਲ ਕੀ ਲੜਨਾਂ।

ਕੁੰਦਨ ਨੇ ਪਬਲਿਸ਼ਰ ਲੱਭਣ ਦੀ ਮੁਹਿੰਮ ਸ਼ੁਰੂ ਕਰ ਦਿਤੀ। ਕੁੰਦਨ ਨੂੰ ਇਸ ਬਾਰੇ ਕੁਝ ਕੁਝ ਪਤਾ ਸੀ ਕਿ ਇਹ ਬਹੁਤ ਮੁਸ਼ਕਲ ਕੰਮ ਹੈ। ਪਿੱਛੇ ਜਿਹੇ ਹੀ ਇਕ ਅਸਟਰੇਲੀਅਨ ਨਾਵਲਕਾਰ ਆਪਣਾ ਨਾਵਲ ਛਪਵਾਉਣ ਵਿਚ ਫੇਹਲ ਹੋ ਗਿਆ ਸੀ। ਉਸ ਨੇ ਇਸ ਗੱਲ ਦਾ ਰੋਸ ਕਰਨ ਲਈ ਹੈਲੀਕੈਪਟਰ ਵਿਚ ਚੜ੍ਹ ਕੇ ਹਵਾਈ-ਛਤਰੀ ਰਾਹੀਂ ਬਕਿੰਘਮ ਪੈਲੇਸ ਉਪਰ ਛਾਲ ਮਾਰ ਦਿਤੀ ਸੀ। ਇਸ ਨਾਲ ਉਸ ਨੇ ਲੋਕਾਂ ਦਾ ਧਿਆਨ ਤਾਂ ਖਿੱਚ ਲਿਆ ਪਰ ਉਸ ਦਾ ਨਾਵਲ ਫਿਰ ਵੀ ਨਾ ਛਪਿਆ। ਕੁੰਦਨ ਨੂੰ ਵੀ ਪ੍ਰਕਾਸ਼ਕ ਮਿਲਣਾ ਮੁਸ਼ਕਲ ਹੋ ਰਿਹਾ ਸੀ। ਇਕ ਦਿਨ ਜੋਗੇਂਦਰ ਨੇ ਪੁੱਛਿਆ,

"ਕਦੋਂ ਕੁ ਆ ਰਿਹੈ ਤੁਹਾਡਾ ਨਾਵਲ?"

"ਇਹ ਤਾਂ ਬਈ ਪੰਜਾਬੀ ਨਾਲੋਂ ਵੀ ਜ਼ਿਆਦਾ ਗੰਦ ਏ ਅੰਗਰੇਜ਼ੀ ਵਿਚ!"

"ਮੈਂ ਸੁਣਿਆਂ ਕਿ ਅੰਗਰੇਜ਼ੀ ਵਿਚ ਵੀ ਪਹਿਲਾ ਨਾਵਲ ਬਹੁਤੇ ਲੇਖਕ ਆਪ ਹੀ ਛਪਵਾਉਂਦੇ ਆ, ਇਹੀ ਬਹੁਤ ਵੱਡੀ ਗੱਲ ਐ ਕਿ ਕੋਈ ਪਬਲਿਸ਼ਰ ਪੈਸੇ ਲੈ ਕੇ ਵੀ ਤੁਹਾਡਾ ਨਾਵਲ ਛਾਪਣ ਲਈ ਮੰਨ ਜਾਵੇ।"

"ਭਾਊ, ਏਤਰਾਂ ਈ ਹੋ ਰਹੀ ਏ, ਮੇਰੇ ਵ੍ਰਲਡ-ਕਲਾਸ ਨਾਵਲ ਨੂੰ ਕੋਈ ਹੱਥ ਈ ਨਹੀਂ ਪਾ ਰਿਹਾ! ...ਮੈਂ ਪਬਲਿਸ਼ਿੰਗ ਬਾਰੇ ਬਹੁਤ ਖੋਜ ਕੀਤੀ ਏ, ਏਹਨਾਂ ਪਬਲਿਸ਼ਰਾਂ ਦੇ ਸਤਾਏ ਕਈ ਲੇਖਕ ਖੁਦ ਪਬਲਿਸ਼ਰ ਬਣ ਗਏ।"

"ਡਾਕਟਰ ਸਾਹਿਬ, ਇਹ ਤਾਂ ਉਹ ਗੱਲ ਹੋਈ ਕਿ ਖਜੂਰ ਤੋਂ ਡਿਗ ਕੇ ਛਾਪਿਆਂ ਵਿਚ ਫਸ ਗਏ!"

"ਨਹੀਂ ਓਏ, ਤੈਨੂੰ ਪਤਾ, ਜੇਠੂ ਬਹੁਤ ਢੀਠ ਬੰਦਾ ਏ! ਹਾਰ ਨਹੀਂ ਮੰਨਣ ਵਾਲਾ, ਹੁਣ ਨਾਵਲ ਲਿਖਿਆ ਤਾਂ ਏਹਨੂੰ ਛਪਵਾਉਣ ਲਈ ਮੈਂ ਬੁਰੇ ਦੇ ਘਰ ਤੀਕ ਜਾਵਾਂਗਾ!"

ਇਵੇਂ ਹੀ ਹੋਇਆ। ਉਸ ਨੇ ਨਾਵਲ ਆਪ ਛਾਪਣ ਦਾ ਫੈਸਲਾ ਕਰ ਲਿਆ। ਇਹ ਫੈਸਲਾ ਤਾਂ ਕਰ ਲਿਆ ਪਰ ਕੋਈ ਅਜਿਹਾ ਕਾਨੂੰਨ ਸੀ ਕਿ ਨਾਵਲ ਸਿਰਫ ਪਬਲਿਸ਼ਰ ਹੀ ਛਾਪ ਸਕਦੇ ਸਨ। ਉਸ ਨੇ 'ਜੂਨ ਪਬਲੀਕੇਸ਼ਨ' ਖੋਹਲ ਲਿਆ। 'ਜੂਨ' ਨਾਂ ਉਸ ਨੇ ਆਪਣੇ ਜਨਮ ਵਾਲੇ ਮਹੀਨੇ ਤੋਂ ਲਿਆ ਸੀ। ਇਸ ਨੂੰ ਰਜਿਸਟਰ ਕਰਵਾ ਕੇ ਪਬਲਿਸ਼ਰਜ਼ ਯੂਨੀਅਨ ਦਾ ਮੈਂਬਰ ਬਣ ਗਿਆ। ਫਿਰ ਜਾ ਕੇ ਪਰਿੰਟਰ ਤੋਂ ਨਾਵਲ ਛਪਵਾਇਆ। ਪਹਿਲੇ ਗੇੜ ਵਿਚ ਹਜ਼ਾਰ ਕਾਪੀ ਛਪਵਾਈ। ਦਸ ਹਜ਼ਾਰ ਪੌਂਡ ਖਰਚ ਆ ਗਿਆ। ਉਸ ਨੇ ਸਭ ਤੋਂ ਪਹਿਲਾਂ ਇਕ ਕਾਪੀ ਆਪਣੇ ਮੁੰਡੇ ਅਮਰਜੋਤ ਨੂੰ ਭੇਜੀ ਤੇ ਨਾਲ ਹੀ ਛੋਟੀ ਜਿਹੀ ਚਿੱਠੀ ਲਿਖੀ ਕਿ ਇਹ ਹੈ ਤੇਰੇ ਪਿਓ ਦੀ ਹਿੰਮਤ ਤੇ ਕੂਵਤ। ਅਮਰਜੋਤ ਨਾਲ ਉਸ ਦੀ ਹੁਣ ਬਹੁਤ ਘੱਟ ਮੁਲਾਕਾਤ ਹੁੰਦੀ ਸੀ। ਕਦੇ ਕਦੇ ਫੋਨ ਉਪਰ ਹੀ ਗੱਲ ਕਰਦੇ। ਫੋਨ ਉਪਰ ਹੀ ਕਈ ਵਾਰ ਲੜ ਪੈਂਦੇ।

ਨਾਵਲ ਛਪਵਾ ਕੇ ਸੋਚਣ ਲੱਗਿਆ ਕਿ ਇਸ ਦਾ ਕੀ ਕਰੇ। ਕੁਝ ਨਾਵਲ ਉਸ ਨੇ ਕਿਤਾਬਾਂ ਦੀਆਂ ਦੁਕਾਨਾਂ 'ਤੇ ਛੱਡਣੇ ਚਾਹੇ ਪਰ ਦੁਕਾਨਦਾਰ ਇਸ ਵਿਚ ਕੋਈ ਦਿਲਚਸਪੀ ਨਹੀਂ ਸੀ ਦਿਖਾ ਰਹੇ। ਵੱਡੀ ਬੁੱਕ ਸ਼ੌਪ ਫੋਏਲਜ਼ ਦੇ ਗਿਆ ਤਾਂ ਉਥੋਂ ਦਾ ਮੈਨੇਜਰ ਬੋਲਿਆ,

"ਅਸੀਂ ਵਾਧੂ ਕਿਤਾਬ ਰੱਖ ਕੇ ਜਗਾਹ ਨਹੀਂ ਖਰਾਬ ਕਰਨੀ ਚਾਹੁੰਦੇ, ਇਸ ਦੇ ਰੀਵਿਊ ਅਖਬਾਰਾਂ ਵਿਚ ਲੱਗਣ ਦਿਓ, ਲੋਕ ਮੰਗਣਗੇ ਤਾਂ ਅਸੀਂ ਪਬਲਿਸ਼ਰ ਤਕ ਪਹੁੰਚ ਕਰ ਲਵਾਂਗੇ।"

ਉਸ ਨੇ ਵੱਡੀਆਂ ਵੱਡੀਆਂ ਅਖਬਾਰਾਂ ਨੂੰ ਨਾਵਲ ਭੇਜੇ। ਕਿਸੇ ਨੇ ਕੋਈ ਰੀਵਿਊ ਨਾ ਲਾਇਆ। ਉਸ ਨੇ ਕਈ ਕਿਸਮ ਦੀਆਂ ਸੰਸਥਾਵਾਂ ਨਾਵਲ ਰਾਬਤਾ ਕਾਇਮ ਕੀਤਾ ਤਾਂ ਜੋ ਨਾਵਲ ਦੀ ਪ੍ਰੋਮੋਸ਼ਨ ਹੋ ਸਕੇ। ਕਿਸੇ ਪਾਸਿਓਂ ਕੋਈ ਖਾਸ ਹੁੰਘਾਰਾ ਨਾ ਮਿਲਿਆ। ਬਰਮੀਘੰਮ ਤੋਂ ਨਿਕਲਦੇ ਇਕ ਏਸ਼ੀਅਨ ਅਖਬਾਰ ਵਿਚ ਉਸ ਨੇ ਬਹੁਤ ਭੱਜ-ਦੌੜ ਨਾਲ ਇਕ ਰੀਵਿਊ ਲਗਵਾਇਆ। ਕਵੈਂਟਰੀ ਦੇ ਦੋਸਤਾਂ ਦੀ ਮੱਦਦ ਨਾਲ ਇਕ ਫੰਕਸ਼ਨ ਵੀ ਕਰਾਇਆ ਪਰ ਜਿਸ ਕਾਸੇ ਦੀ ਕੁੰਦਨ ਆਸ ਰੱਖ ਰਿਹਾ ਸੀ, ਵੈਸਾ ਕੁਝ ਵੀ ਨਾ ਹੋਇਆ। ਉਸ ਨੇ ਕੁਝ ਥਾਂਵੀ ਜਾ ਕੇ ਆਪ ਸਟਾਲ ਲਾ ਕੇ ਨਾਵਲ ਵੇਚਣ ਦੀ ਕੋਸ਼ਿਸ਼ ਵੀ ਕੀਤੀ। ਉਸ ਨੇ ਹਰ ਉਸ ਏਸ਼ੀਅਨ ਸੰਸਥਾ ਤਕ ਪਹੁੰਚ ਕੀਤੀ ਜਿਸ ਦਾ ਵਾਹ ਸਭਿਆਚਾਰ ਨਾਲ ਸੀ। ਸਾਲ ਭਰ ਉਹ ਕੋਸ਼ਿਸ਼ ਕਰਦਾ ਰਿਹਾ ਕਿ ਕਿਸੇ ਤਰ੍ਹਾਂ ਲੋਕ ਉਸ ਦਾ ਨਾਵਲ ਪੜ੍ਹਨ ਪਰ ਉਹ ਕਾਮਯਾਬ ਨਾ ਹੋਇਆ। ਵੁਲਵਰਹੈਂਪਟਨ ਵਿਚ ਇਕ ਡਰਾਮਾ ਕਲੱਬ ਦੇ ਮੈਂਬਰਾਂ ਨੂੰ ਜਾ ਕੇ ਵੀ ਮਿਲਿਆ। ਕਲੱਬ ਦਾ ਮੈਂਬਰ ਇਕ ਮੁੰਡਾ ਐਂਡੀ ਕਹਿਣ ਲੱਗਿਆ,

"ਅੰਕਲ, ਹੁਣ ਵੀਯੂਅਲ ਦਾ ਜ਼ਮਾਨਾ ਏ, ਤੁਸੀਂ ਨਾਵਲ ਲਿਖਣੇ ਛੱਡ ਕੇ ਫਿਲਮ ਬਣਾਉਣ ਬਾਰੇ ਸੋਚੋ। ...ਪਲੇਅ ਲਿਖੋ, ਫਿਲਮ-ਸਕ੍ਰਿਪਟ ਲਿਖੋ। ਸਾਨੂੰ ਕੋਈ ਪਲੇਅ ਲਿਖ ਕੇ ਦਿਓ, ਸ਼ਾਇਦ ਸਾਡੇ ਕੰਮ ਆ ਜਾਵੇ।"

ਕੁੰਦਨ ਨੂੰ ਐਂਡੀ ਦੀ ਗੱਲ ਚੰਗੀ ਲੱਗੀ। ਉਹ ਅਗਲੇ ਦਿਨ ਹੀ ਡਰਾਮਾ ਲਿਖਣ ਬੈਠ ਗਿਆ। ਕੁਝ ਦਿਨਾਂ ਬਾਅਦ ਹੀ ਐਂਡੀ ਨੂੰ ਆਪਣਾ ਡਰਾਮਾ ਈਮੇਲ ਕਰ ਦਿਤਾ। ਡਰਾਮਾ ਕਲੱਬ ਨੇ ਉਸ ਦਾ ਲਿਖਿਆ ਡਰਾਮਾ ਰੱਦ ਕਰ ਮਾਰਿਆ। ਉਸ ਨੇ ਪੰਜ ਡਰਾਮੇ ਹੋਰ ਲਿਖੇ ਪਰ ਪੰਜਾਂ ਦੇ ਪੰਜ ਹੀ ਰੱਦ ਹੋ ਗਏ। ਇਕ ਦਿਨ ਉਹ ਸ਼ਰਾਬ ਪੀ ਕੇ ਸਾਰੀ ਰਾਤ ਉਸ ਡਰਾਮਾ ਕਲੱਬ ਨੂੰ ਗਾਲ੍ਹਾਂ ਕੱਢਦਾ ਰਿਹਾ।

ਹਾਰ ਕੇ ਕੁੰਦਨ ਅਰਾਮ ਨਾਲ ਬੈਠ ਗਿਆ। ਉਸ ਦਾ ਚਿਹਰਾ ਏਨਾ ਥੱਕਿਆ ਹੋਇਆ ਲਗਦਾ ਸੀ ਜਿਵੇਂ ਬਹੁਤ ਲੰਮੀ ਦੌੜ ਦੌੜ ਕੇ ਆਇਆ ਹੋਵੇ। ਹੁਣ ਉਹ ਅੰਗਰੇਜ਼ੀ ਵਾਲਿਆਂ ਨੂੰ ਵੀ ਗਾਲ੍ਹਾਂ ਦੇ ਰਿਹਾ ਸੀ। ਇਕ ਦਿਨ ਉਸ ਨੂੰ ਐਂਡੀ ਮਿਲ ਪਿਆ। ਕੁੰਦਨ ਉਸ ਨਾਲ ਗੁੱਸੇ ਹੁੰਦਾ ਬੋਲਿਆ,

"ਯੰਗ ਮੈਨ, ਤੂੰ ਕਿਹਾ ਸੀ ਕਿ ਤੁਹਾਨੂੰ ਕੋਈ ਪਲੇਅ ਭੇਜਾਂ, ਮੈਂ ਏਨੇ ਭੇਜੇ ਪਰ ਤੁਸੀਂ ਇਕ ਵੀ ਪਸੰਦ ਨਹੀਂ ਕੀਤਾ, ਕਿਉਂ?"

"ਮਿਸਟਰ ਕੁੰਦਨ, ਪਲੇਅ ਚੁਣਨ ਲਈ ਸਾਡੀ ਸਾਰੀ ਪੂਰੀ ਟੀਮ ਬੈਠਦੀ ਏ, ਹੋ ਸਕਦਾ ਏ ਕਿ ਕੋਈ ਤਕਨੀਕੀ ਨੁਕਸ ਹੋਣ, ਚੰਗਾ ਇਹ ਹੋਵੇਗਾ ਕਿ ਤੁਸੀਂ ਨਿੱਠ ਕੇ ਫਿਲਮਕਾਰੀ ਵਲ ਆ ਜਾਵੋ।"

ਐਂਡੀ ਨੇ ਆਪਣਾ ਪਿੱਛਾ ਛੁਡਵਾਉਣ ਲਈ ਆਖ ਦਿਤਾ।

ਇਹਨਾਂ ਦਿਨਾਂ ਵਿਚ ਉਸ ਲਈ ਇਕ ਚੰਗੀ ਖਬਰ ਆਈ। ਉਹ ਇਹ ਕਿ ਅਮਰਜੋਤ ਦੇ ਘਰ ਪੁੱਤਰ ਪੈਦਾ ਹੋਇਆ। ਉਸ ਨੂੰ ਪਤਾ ਤਾਂ ਸੀ ਕਿ ਸਰਬੀ ਗਰਭਵਤੀ ਹੈ ਪਰ ਬੇਬੀ ਆਉਣ ਦੀ ਤਾਰੀਕ ਦਾ ਅੰਦਾਜ਼ਾ ਨਹੀਂ ਸੀ। ਮੋਹਣੀ ਬੋਲੀ,

"ਕੁੰਦਨ ਜੀ, ਆਪਾਂ ਨੂੰ ਜਾਣਾ ਚਾਹੀਦਾ ਏ।"

ਉਹ ਸੋਚ ਹੀ ਰਿਹਾ ਸੀ ਕਿ ਅਮਰਜੋਤ ਦਾ ਫੋਨ ਆ ਗਿਆ। ਉਹ ਬੋਲਿਆ,

"ਡੈਡ, ਬੇਬੀ ਬਿਲਕੁਲ ਤੁਹਾਡੇ ਵਰਗਾ ਐ, ਹੁਣ ਇਹਦਾ ਨਾਂ ਤੁਸੀਂ ਹੀ ਰੱਖਣੈਂ।"

## 44-ਫਿਲਮ-ਲੇਖਕ

ਇਕ ਦਿਨ ਕੁੰਦਨ ਜੋਗੇਂਦਰ ਨੂੰ ਕਹਿਣ ਲੱਗਿਆ,

"ਅਸੀਂ ਤਾਂ ਐਵੇਂ ਹੀ ਏਸ ਪਾਸੇ ਪਏ ਹੋਏ ਆਂ, ਆਪਾਂ ਨੂੰ ਫਿਲਮਕਾਰੀ ਵਲ ਜਾਣਾ ਚਾਹੀਦਾ ਏ, ਇਕ ਟੀਮ ਬਣਾਈਏ, ਜਿਹਦੇ ਵਿਚ ਯੰਗ ਮੁੰਡੇ ਕੁੜੀਆਂ ਹੋਣ, ਕੁਝ ਡਾਕੂਮੈਂਟਰੀਜ਼ ਤਿਆਰ ਕਰੀਏ, ਏਹੋ ਜਿਹਾ ਕੁਝ ਹੋਰ ਵੀ। ਤੂੰ ਲੰਡਨ ਵਿਚ ਬੈਠਾ ਏਂ ਮਿਡਲਸੈਕਸ ਆਪਣੇ ਮੁੰਡੇ-ਕੁੜੀਆਂ ਨਾਲ ਭਰਿਆ ਪਿਆ ਏ, ਮੇਰੀ ਏਸ ਗੱਲ ਨੂੰ ਹੋਰ ਐਕਪਲੋਰ ਕਰ।"

ਜੋਗੇਂਦਰ ਨੂੰ ਪਤਾ ਸੀ ਕਿ ਉਹ ਅੰਗਰੇਜ਼ੀ ਵਿਚ ਲਿਖ ਕੇ ਥੱਕ ਗਿਆ ਹੈ। ਉਸ ਨੇ ਨਾਵਲ ਵੇਚਣ ਲਈ ਕਈ ਗੇੜੇ ਲੰਡਨ ਦੇ ਲਾਏ ਸਨ। ਕਈ ਜਗਾਹ ਜੋਗੇਂਦਰ ਵੀ ਉਸ ਨਾਲ ਗਿਆ ਸੀ। ਕੁੰਦਨ ਨਾਵਲ ਦੀ ਇਕ ਕਾਪੀ ਉਸ ਨੂੰ ਦੇ ਗਿਆ ਸੀ। ਜੋਗੇਂਦਰ ਦੇ ਯੂਨੀਵਰਸਟੀ ਪੜ੍ਹਦੇ ਮੁੰਡੇ ਨੇ ਨਾਵਲ ਦੇਖਿਆ, ਇਸ ਦਾ ਇਕ ਸਫਾ ਪੜ੍ਹਿਆ ਤੇ ਬੋਲਿਆ,

"ਡੈਡ, ਮੈਂ ਏਹਦੇ ਵਿਚ ਗਲਤੀਆਂ ਕੱਢ ਸਕਦਾਂ?"

"ਕੱਢਦੇ ਪਰ ਕੁੰਦਨ ਅੰਕਲ ਨੂੰ ਨਾ ਪਤਾ ਚੱਲੇ।"

ਜੋਗੇਂਦਰ ਨੇ ਹੱਸਦਿਆਂ ਕਿਹਾ ਸੀ। ਮੁੰਡੇ ਨੇ ਪਹਿਲੇ ਸਫੇ ਵਿਚ ਹੀ ਚੌਵੀ ਗਲਤੀਆਂ ਕੱਢੀਆਂ। ਜੋਗੇਂਦਰ ਨੇ ਵੀ ਨਾਵਲ ਪੜ੍ਹਿਆ ਤਾਂ ਇਹ ਨਾਲ ਨਹੀਂ ਸੀ ਤੋਰ ਰਿਹਾ ਪਰ ਉਸ ਨੇ ਔਖੇ ਸੌਖੇ ਪੜ੍ਹ ਲਿਆ ਸੀ। ਨਾਵਲ ਪੜ੍ਹਨ ਦਾ ਇਕ ਹੋਰ ਕਾਰਨ ਵੀ ਸੀ ਕਿ ਕੁੰਦਨ ਉਸ ਨੂੰ ਹਰ ਰੋਜ਼ ਪੁੱਛਦਾ ਕਿ ਕਿੰਨਾ ਕੁ ਪੜ੍ਹਿਆ ਹੈ ਤੇ ਕਿਹੋ ਜਿਹਾ ਲੱਗ ਰਿਹਾ ਹੈ। ਹੁਣ ਕੁੰਦਨ ਨੂੰ ਫਿਲਮਾਂ ਦਾ ਭੂਤ ਸਵਾਰ ਹੋ ਰਿਹਾ ਸੀ। ਜੋਗੇਂਦਰ ਸਮਝਦਾ ਸੀ ਕਿ ਉਹ ਏਸ ਪਾਸੇ ਪਿਆ ਤਾਂ ਬੁਰੇ ਦੀ ਮਾਂ ਦੇ ਘਰ ਤਕ ਜਾ ਕੇ ਹਟੇਗਾ।

ਇਕ ਦਿਨ ਕੁੰਦਨ ਦਾ ਫੋਨ ਆਇਆ। ਉਹ ਨੇ ਆਖਿਆ,

"ਯਾਰ, ਮੇਰਾ ਕੰਪਿਊਟਰ 'ਤੇ ਬਹੁਤਾ ਹੱਥ ਨਹੀਂ ਚੱਲ ਰਿਹਾ ਜੇ ਮੈਂ ਦੋ ਕੁ ਪਲੇਅ ਭੇਜਾਂ ਤਾਂ ਟਾਈਪ ਕਰ ਦੇਵੇਂਗਾ?"

"ਕਿਉਂ ਨਹੀਂ! ਭੇਜ ਦਿਓ।"

ਉਸ ਨੂੰ ਪਤਾ ਸੀ ਕਿ ਜੋਗੇਂਦਰ ਹੁਣ ਸਿਧਾ ਕੰਪਿਊਟਰ ਉਪਰ ਹੀ ਲਿਖਦਾ ਹੈ ਤੇ ਉਸ ਦੀ ਸਪੀਡ ਵੀ ਕਾਫੀ ਹੈ। ਉਹ ਆਪ ਲਿਖਣ ਬੈਠਿਆ ਤਾਂ ਦਸ ਕੁ ਸਫਿਆਂ ਨੂੰ ਦੋ ਦਿਨ ਲੈ ਕੇ ਬੈਠਾ ਰਹੇਗਾ, ਜੋਗੇਂਦਰ ਨੇ ਘੰਟੇ ਕੁ ਵਿਚ ਕਰ ਮਾਰਨੇ ਸਨ। ਉਸ ਨੇ ਦੋ ਨਵੇਂ ਲਿਖੇ ਨਾਟਕ ਜੋਗੇਂਦਰ ਨੂੰ ਭੇਜ ਦਿਤਾ। ਜੋਗੇਂਦਰ ਨੇ ਟਾਈਪ ਕਰਕੇ ਵਾਪਸ ਉਸ ਨੂੰ ਈਮੇਲ ਕਰ ਦਿਤੇ। ਕੁੰਦਨ ਨੇ ਪੁੱਛਿਆ,

"ਕਿਹੋ ਜਿਹੇ ਲਗੇ ਨਾਟਕ ਮੇਰੇ?"

"ਨਾਟਕ ਤੇ ਦੋਨੋਂ ਹੀ ਵਧੀਐ।"

"ਹੁਣ ਫੇਰ ਏਹਨਾਂ ਨੂੰ ਖੇਡਣ ਦਾ ਇੰਤਜ਼ਾਮ ਕਰਾ ਕਿਸੇ ਤਰ੍ਹਾਂ।"

"ਕਿਸ ਤਰ੍ਹਾਂ ਕਰਾਵਾਂ? ਕੋਈ ਵਾਕਫੀ ਹੀ ਨਹੀਂ ਏਸ ਫੀਲਡ ਵਿਚ!"

"ਕੱਢ ਨਾ ਵਾਕਫੀ, ਏਡਾ ਵੱਡਾ ਲੰਡਨ ਏ, ਮੈਂ ਲੰਡਨ ਵਿਚ ਹੁੰਦਾ ਤਾਂ ਹੁਣ ਤਕ ਕੁਝ ਨਾ ਕੁਝ ਕਰ ਲਿਆ ਹੁੰਦਾ।"

"ਅਸਲ ਵਿਚ ਜਿਹੜੇ ਲੋਕ ਏਸ ਪਾਸੇ ਹੈਗੇ ਆ ਉਹ ਆਪਣੇ ਪਲੇਅ ਆਪ ਲਿਖਦੇ ਆ, ਨਵੀਂ ਜਨਰੇਸ਼ਨ ਹੋਰ ਤਰ੍ਹਾਂ ਸੋਚਦੀ ਐ, ਆਪਣੀ ਸੋਚ ਕੁਝ ਵੱਖਰੀ ਐ।"

ਜੋਗੇਂਦਰ ਕਹਿ ਰਿਹਾ ਸੀ। ਉਹ ਕਹਿਣਾ ਤਾਂ ਇਹ ਚਾਹੁੰਦਾ ਸੀ ਕਿ ਉਹ ਦੇ ਲਿਖੇ ਨਾਟਕ ਪਹਿਲੀ ਪੀੜ੍ਹੀ ਦੇ ਲੋਕਾਂ ਦੀ ਸੋਚ ਨੂੰ ਸਕੂਨ ਦਿੰਦੇ ਹਨ, ਨਵੀਂ ਪੀੜ੍ਹੀ ਦੀ ਸੋਚ ਨੂੰ ਨਹੀਂ ਪਰ ਜੇ ਉਹ ਗੱਲ ਇਵੇਂ ਕਹਿ ਦਿੰਦਾ ਤਾਂ ਕੁੰਦਨ ਨੇ ਲੜ ਪੈਣਾ ਸੀ। ਉਹ ਤਰੀਕੇ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਪਰ ਅਸਲੀ ਗੱਲ ਕੁੰਦਨ ਤਕ ਪੁੱਜ ਨਹੀਂ ਸੀ ਰਹੀ।

ਕੁਝ ਦਿਨਾਂ ਬਾਅਦ ਕੁੰਦਨ ਨੇ ਜੋਗੇਂਦਰ ਨੂੰ ਸੌ ਸਫੇ ਦੀ ਇਕ ਫਿਲਮ ਦੀ ਸਕ੍ਰਿਪਟ ਈਮੇਲ ਕਰ ਦਿਤੀ। ਜੋਗੇਂਦਰ ਸੋਚ ਰਿਹਾ ਸੀ ਕਿ ਉਸ ਦੀ ਤਾਂ ਕੰਪਿਊਟਰ ਉਪਰ ਸਪੀਡ ਹੀ ਨਹੀਂ ਫਿਰ ਏਨੀ ਜਲਦੀ ਕਿਵੇਂ ਲਿਖ ਲਈ। ਉਸ ਨੇ ਸਾਰੀ ਸਕ੍ਰਿਪਟ ਪੜੀ; ਸ਼ਾਮੋ-ਕੀੜੂ। ਹੀਰ-ਰਾਂਝੇ, ਸੱਸੀ-ਪੰਨੂ ਵਰਗੀ ਕਹਾਣੀ ਸੀ। ਉਸ ਨੇ ਫੋਨ ਕਰਕੇ ਆਖਿਆ,

"ਡਾਕਟਰ ਸਾਹਿਬ, ਤੁਹਾਡੀ ਸਕ੍ਰਿਪਟ ਮਿਲ ਗਈ। ਮੈਂ ਤਾਂ ਹੈਰਾਨ ਆਂ ਕਿ ਤੁਸੀਂ ਏਨੀ ਜਲਦੀ ਕਿਵੇਂ ਲਿਖ ਲਈ!"

"ਓ ਯਾਰ ਨਹੀਂ, ਏਹਨੂੰ ਤਾਂ ਬਹੁਤ ਦੇਰ ਹੋ ਗਈ ਸ਼ੁਰੂ ਕੀਤੀ ਨੂੰ, ਮੈਂ ਤਾਂ ਸਰਪ੍ਰਾਈਜ਼ ਦੇਣਾ ਚਾਹੁੰਦਾ ਸੀ, ਕਿਵੇਂ ਲਗੀ?"

"ਮੈਨੂੰ ਇਹਦੇ ਬਾਰੇ ਬਹੁਤਾ ਨਹੀਂ ਪਤਾ ਏਸ ਲਈ ਬਹੁਤਾ ਕੁਝ ਨਹੀਂ ਕਹਿ ਸਕਦਾ।"

"ਗੀਤ ਦੇਖੇ ਮੇਰੇ, ਸਿਚੁਏਸ਼ਨ ਦੇ ਹਿਸਾਬ ਨਾਲ ਕਿਆ ਪਿਆਰੇ ਗੀਤ ਲਿਖੇ ਨੇ ਮੈਂ!"

"ਠੀਕ ਐ।"

"ਠੀਕ ਨਹੀਂ, ਬਿਊਟੀਫੁੱਲ ਨੇ, ਵੰਡਰਫੁੱਲ ਨੇ, ਜ਼ਰਾ ਧਿਆਨ ਨਾਲ ਪੜ੍ਹ! ਮੈਂ ਸਕ੍ਰਿਪਟ-ਰਾਈਟਿੰਗ ਦੀਆਂ ਕਈ ਕਿਤਾਬਾਂ ਪੜ੍ਹੀਆਂ ਫੇਰ ਜਾ ਕੇ ਕਿਤੇ ਇਹ ਸਕ੍ਰਿਪਟ ਲਿਖੀ ਏ, ਇਹ ਕੰਮ ਐਵੇਂ ਨਹੀਂ ਹੁੰਦੇ।"

"ਕਹਾਣੀ ਜ਼ਰਾ ਪੁਰਾਣੇ ਜ਼ਮਾਨੇ ਦੀ ਨਹੀਂ?"

"ਹੈਗੀ ਐ ਪਰ ਇਤਹਾਸਕ ਫਿਲਮਾਂ ਤਾਂ ਅੱਜ ਵੀ ਬਣ ਰਹੀਆਂ ਨੇ। ਹਾਂ, ਏਹਦੇ ਵਿਚ ਸੈੱਟ ਕੁਝ ਮਹਿੰਗੇ ਹੋ ਸਕਦੇ ਨੇ, ਜੇ ਕਿਤੇ ਕੀੜੂ ਵਾਲਾ ਰੋਲ ਕਰੇ ਸਨੀ ਦਿਓਲ ਤੇ ਸ਼ਾਮੋ ਵਾਲਾ ਕਰੇ ਕ੍ਰਿਸ਼ਮਾ ਕਪੂਰ ਤਾਂ ਮਜ਼ਾ ਆ ਜਾਵੇ!"

ਕੁੰਦਨ ਇਵੇਂ ਗੱਲ ਕਰ ਰਿਹਾ ਸੀ ਜਿਵੇਂ ਉਸ ਦੀ ਇਸ ਫਿਲਮੀ ਕਹਾਣੀ ਨੂੰ ਖਰੀਦਣ ਲਈ ਕੋਈ ਪ੍ਰਡਿਊਸਰ ਤਿਆਰ ਖੜਾ ਹੋਵੇ। ਜੋਗੇਂਦਰ ਵਲੋਂ ਮਿਲਦੇ ਠੰਡੇ ਹੁੰਘਾਰੇ ਨੂੰ ਦੇਖ ਕੁੰਦਨ ਨੇ ਮਨ ਹੀ ਮਨ ਕਿਹਾ, 'ਸਾਲ਼ੇ ਬੈਹੜਿਆਂ ਦੇ ਪੱਲੇ ਕੁਝ ਹੋਵੇ ਤਾਂ ਗੱਲ ਸਮਝ ਲਗੇ।'

ਉਹ ਆਪਣੀ ਇਹ ਸਕ੍ਰਿਪਿਟ ਮੋਹਣੀ ਨੂੰ ਵੀ ਕਈ ਵਾਰ ਸੁਣਾ ਚੁੱਕਿਆ ਸੀ। ਮੋਹਣੀ ਨੇ ਤਾਂ ਹੁਣ ਸੌਖਾ ਤਰੀਕਾ ਲੱਭ ਲਿਆ ਸੀ। ਉਹ ਸਿਰ ਦਾ ਬਹਾਨਾ ਬਣਾ ਕੇ ਜਲਦੀ ਸੌਂ ਜਾਂਦੀ। ਜਾਂ ਉਸ ਦੀਆਂ ਗੱਲਾਂ ਸੁਣਦੀ ਸੁਣਦੀ ਹੀ ਸੌਂ ਜਾਂਦੀ। ਇਵੇਂ ਉਸ ਦੀ ਇਕ-ਅੱਧੀ ਗਾਲ੍ਹ ਖਾ ਕੇ ਹੀ ਉਸ ਦਾ ਛੁੱਟਕਾਰਾ ਹੋ ਜਾਂਦਾ।

ਹੁਣ ਕੁੰਦਨ ਦਾ ਦਿਮਾਗ ਬਸ ਇਸੇ ਦਿਸ਼ਾ ਵਿਚ ਚੱਲ ਰਿਹਾ ਸੀ ਕਿ ਕਿਸੇ ਤਰ੍ਹਾਂ ਉਸ ਦੀ ਇਸ ਸਕ੍ਰਿਪਿਟ ਉਪਰ ਫਿਲਮ ਬਣੇ। ਕਿਸੇ ਨਾ ਕਿਸੇ ਤਰ੍ਹਾਂ ਉਸ ਦਾ ਬੰਬਈ ਦੀ ਫਿਲਮ ਸਨਅੱਤ ਨਾਲ ਵਾਹ ਜੁੜ ਜਾਵੇ। ਉਹ ਪਹਿਲਾਂ ਇਕ ਵਾਰ ਬੰਬਈ ਗਿਆ ਹੋਇਆ ਸੀ। ਪੰਜਾਬੀ ਦਾ ਇਕ ਲੇਖਕ ਕਰਨੈਲ ਬੰਬਈ ਰਹਿੰਦਾ ਸੀ। ਉਦੋਂ ਉਹ ਉਸ ਨੂੰ ਜਾ ਮਿਲਿਆ ਸੀ। ਉਸ ਰਾਹੀਂ ਉਹ ਕੁਝ ਕੁ ਫਿਲਮਕਾਰਾਂ ਨੂੰ ਵੀ ਮਿਲਿਆ ਸੀ ਪਰ ਬਾਅਦ ਵਿਚ ਉਹਨਾਂ ਨਾਲ ਉਸ ਨੇ ਕੋਈ ਰਾਬਤਾ ਨਹੀਂ ਸੀ ਰੱਖਿਆ। ਹੁਣ ਉਸ ਨੂੰ ਪਛਤਾਵਾ ਹੋ ਰਿਹਾ ਸੀ ਕਿ ਜੇ ਉਹਨਾਂ ਨਾਲ ਦੋਸਤੀ ਪਾਈ ਹੁੰਦੀ ਤਾਂ ਜਾ ਕੇ ਫੱਟ ਆਪਣੀ ਇਹ ਫਿਲਮ ਉਹਨਾਂ ਦੇ ਹੱਥ ਵਿਚ ਫੜਾ ਦਿੰਦਾ ਤੇ ਸਾਲ ਬਾਅਦ ਫਿਲਮ ਤਿਆਰ ਹੋ ਕੇ ਸਿਨਮਿਆਂ ਵਿਚ ਆ ਜਾਂਦੀ। ਉਸ ਦੇ ਮਨ ਵਿਚ ਹੋਰ ਵੀ ਬਹੁਤ ਸਾਰੀਆਂ ਫਿਲਮੀ ਕਹਾਣੀਆਂ ਚੱਲ ਰਹੀਆਂ ਸਨ। ਉਹ ਸੋਚਦਾ ਕਿ ਜਿਹੜੀ ਲਿਖੀ ਹੈ ਪਹਿਲਾਂ ਇਸ ਉਪਰ ਕੰਮ ਹੋਵੇ ਤਾਂ ਹੀ ਅਗਲੀ ਲਿਖੇ। ਸੋਚਦੇ ਸੋਚਦੇ ਉਸ ਨੇ ਇਕ ਦਿਨ ਆਪਣੇ ਪੁਰਾਣੇ ਦੋਸਤ ਰਾਜਾ ਰਾਮ ਨੂੰ ਫੋਨ ਕੀਤਾ। ਉਸ ਨੇ ਕਿਹਾ,

"ਯਾਰ ਕੋਈ ਅਜਿਹੇ ਬੰਦਾ ਦੱਸ ਜਿਹਦਾ ਫਿਲਮ ਇੰਡਟਰੀ ਨਾਲ ਵਾਹ ਹੋਵੇ।"

"ਆਪਣਾ ਦਿਲਬਾਗ ਦਿਲਬਰ। ਉਹਦਾ ਤਾਂ ਬੰਬਈ ਵਿਚ ਫਲੈਟ ਵੀ ਐ, ਜਾਂਦਾ ਰਹਿੰਦੈ, ਮੈਂ ਤਾਂ ਇਹਦੇ ਨਾਲ ਇਕ ਵਾਰ ਗਿਆ ਵੀ ਸੀ, ਪੂਰੀ ਅਯਾਸ਼ੀ ਕਰਾਈ ਬੰਦੇ ਨੇ।"

"ਅੱਛਾ! ਇਹ ਸਾਲ਼ਾ ਬੈਹੜਿਆਂ ਦਾ ਗਿੱਦੜ ਜਿਹਾ, ਏਨਾ ਤੇਜ਼!"

"ਇਹ ਲਿੰਕ ਬਣਾਉਣ ਵਿਚ ਬਹੁਤ ਤੇਜ਼ ਐ।"

ਰਾਜਾ ਰਾਮ ਨੇ ਕਿਹਾ। ਉਸ ਨੇ ਦਿਲਬਾਗ ਦਿਲਬਰ ਦੀਆਂ ਕੁਝ ਹੋਰ ਗੱਲਾਂ ਕੀਤੀਆਂ ਤੇ ਫੋਨ ਰੱਖ ਦਿਤਾ। ਦਿਲਬਾਗ ਦਿਲਬਰ ਕਵਿਤਾ ਵੀ ਲਿਖਦਾ ਸੀ, ਗਜ਼ਲ ਵੀ ਤੇ ਕਹਾਣੀ ਵੀ। ਕੁੰਦਨ ਨੂੰ ਉਹ ਕਦੇ ਵੀ ਚੰਗਾ ਨਹੀਂ ਸੀ ਲੱਗਦਾ ਪਰ ਹੁਣ ਮਸਲਾ ਫਿਲਮਾਂ ਨਾਲ ਜੁੜਨ ਦਾ ਸੀ, ਉਸ ਨੇ ਦਿਲਬਾਗ ਨੂੰ ਫੋਨ ਕਰਨ ਲਈ ਆਪਣੀ ਫੋਨ-ਬੁੱਕ ਚੁੱਕ ਲਈ। ਇਹ ਖੋਹਲੀ ਤਾਂ ਦੇਖਿਆ ਕਿ ਉਸ ਨੇ ਤਾਂ ਦਿਲਬਾਗ ਦੇ ਨੰਬਰ ਉਪਰ ਚਿੱਟੀ ਸ਼ਿਆਹੀ ਫੇਰੀ ਹੋਈ ਹੈ। ਉਸ ਨੇ ਫਿਰ ਰਾਜਾ ਰਾਮ ਨੂੰ ਫੋਨ ਕੀਤਾ ਤੇ ਦਿਲਬਾਗ ਦਾ ਨੰਬਰ ਲਿਆ। ਦਿਲਬਾਗ ਦੇ ਘਰ ਫੋਨ ਕੀਤਾ। ਉਸ ਦੀ ਪਤਨੀ ਨੇ ਚੁੱਕਿਆ। ਕੁੰਦਨ ਬੋਲਿਆ,

"ਭੈਣ ਜੀ, ਸਰਦਾਰ ਦਿਲਬਾਗ ਦਿਲਬਰ ਹੋਰਾਂ ਨੂੰ ਬੁਲਾ ਦਿਓ।"

"ਭਾਜੀ, ਉਹ ਤਾਂ ਸੁੱਤੇ ਪਏ ਆ।"

"ਸੁੱਤੇ ਪਏ ਨੇ! ਪਰ ਹਾਲੇ ਤਾਂ ਸੱਤ ਹੀ ਵੱਜੇ ਨੇ।"

"ਹਾਂ, ਉਹ ਸੱਤ ਕੁ ਵਜੇ ਖਾ ਪੀ ਕੇ ਸੌਂ ਜਾਂਦੇ ਆ।"

ਦਿਲਬਾਗ ਦੀ ਪਤਨੀ ਨੇ ਦੱਸਿਆ। ਕੁੰਦਨ ਮਨ ਹੀ ਮਨ ਉਸ ਨੂੰ ਗਾਲ੍ਹੀਆਂ ਦੇ ਰਿਹਾ ਸੀ। ਮੋਹਣੀ ਸਾਹਮਣੇ ਬੈਠੀ ਸਮਝਦੀ ਹੋਈ ਮਨ ਹੀ ਮਨ ਹੱਸ ਵੀ ਰਹੀ ਸੀ ਤੇ ਉਸ ਦੀਆਂ ਕਾਹਲੀਆਂ ਬਾਰੇ ਫਿਰਕ ਵੀ ਕਰ ਰਹੀ ਸੀ। ਕੁੰਦਨ ਨੂੰ ਯਾਦ ਆਇਆ ਕਿ ਬੰਬਈ ਵਿਚ ਇਕ ਫਿਲਮ ਲੇਖਕ ਵੀ ਤਾਂ ਉਸ ਦਾ ਵਾਕਫ ਹੈ, ਅਮਰਜੀਤ ਮਾਨ। ਉਸ ਨੇ ਉਸ ਨੂੰ ਫੋਨ ਘੁਮਾ ਲਿਆ ਪਰ ਇਸ ਮਾਨ ਨੇ ਵੀ ਫੋਨ ਨਾ ਚੁੱਕਿਆ ਕਿਉਂਕਿ ਇੰਡੀਆ ਦੇ ਵਕਤ ਅਨੁਸਾਰ ਅੱਧੀ ਰਾਤ ਤੋਂ ਵੱਧ ਸਮਾਂ ਉਥੇ ਹੋ ਚੁੱਕਿਆ ਸੀ। ਕੁੰਦਨ ਨੇ ਬੜੀ ਮੁਸ਼ਕਲ ਨਾਲ ਰਾਤ ਕੱਢੀ। ਸਵੇਰੇ ਵੇਲੇ ਸਿਰ ਹੀ ਫਿਰ ਦਿਲਬਾਗ ਦਿਲਬਰ ਨੂੰ ਫੋਨ ਕਰ ਲਿਆ। ਇਸ ਵੇਲੇ ਉਹ ਸੈਰ ਕਰਨ ਗਿਆ ਹੋਇਆ ਸੀ। ਜਦ ਤੀਜੀ ਵਾਰ ਫੋਨ ਕਰਨ ਤੇ ਉਹ ਮਿਲਿਆ। ਕਈ ਸਾਲ ਪਹਿਲਾਂ ਕੁੰਦਨ ਦੀ ਦਿਲਬਾਗ ਨਾਲ ਇਸ ਗੱਲ ਤੋਂ ਝੜਪ ਹੋ ਗਈ ਸੀ ਕਿ ਉਸ ਨੇ ਕੁੰਦਨ ਨੂੰ ਡਾਕਟਰ ਸਾਹਿਬ ਕਹਿਣ ਤੋਂ ਇਨਕਾਰ ਕਰ ਦਿਤਾ ਸੀ। ਉਹ ਕੁੰਦਨ ਦਾ ਹਮ-ਉਮਰ ਹੀ ਸੀ ਇਸ ਲਈ ਉਹ ਕੁੰਦਨ ਜੀ ਵੀ ਨਹੀਂ ਸੀ ਕਹਿਣਾ ਚਾਹੁੰਦਾ ਤੇ ਕੁੰਦਨ ਨੂੰ ਅਜਿਹੇ ਲੋਕਾਂ ਨਾਲ ਸਖਤ ਨਫਰਤ ਸੀ। ਹੁਣ ਹਾਲਾਤ ਵੱਖਰੇ ਸਨ, ਕੁੰਦਨ ਨੂੰ ਉਸ ਦੀ ਲੋੜ ਸੀ। ਉਹ ਸੋਚ ਰਿਹਾ ਸੀ ਕਿ ਸ਼ਾਇਦ ਉਸ ਦੀ ਮੁਕਤੀ ਦੇ ਰਾਹ ਦਾ ਨਕਸ਼ਾ ਦਿਲਬਾਗ ਦਿਲਬਰ ਕੋਲ ਹੀ ਹੋਵੇ। ਦਿਲਬਾਗ ਫੋਨ ਉਪਰ ਆਇਆ ਤਾਂ ਕੁੰਦਨ ਬੋਲਿਆ,

"ਓ ਯਾਰ, ਤੈਨੂੰ ਲੱਭਦੇ ਦੀ ਮੇਰੀ ਜੁੱਤੀ ਵੀ ਘਸ ਗਈ! ਕਿਥੇ ਮਰ ਗਿਆਂ ਯਾਰ ਤੂੰ?"

"ਮੈਨੂੰ ਪਤਾ ਲੱਗ ਗਿਆ ਸੀ ਕਿ ਤੇਰਾ ਫੋਨ ਆਇਆ ਪਰ ਮੈਂ ਸੋਚਿਆ ਬਈ ਤੇਰੇ ਡਾਕਟਰੀ ਵਾਲਾ ਫਾਨਾ ਅੜਿਆ ਹੋਇਐ, ਜੇ ਨਿਕਲ ਗਿਆ ਹੋਇਆ ਤਾਂ ਤੂੰ ਆਪੇ ਦੁਬਾਰਾ ਫੋਨ ਕਰ ਲੈਣਾਂ!"

"ਗੋਲੀ ਮਾਰ ਯਾਰ ਡਾਕਟਰੀ ਨੂੰ, ਆਪਾਂ ਪੁਰਾਣੇ ਭਰਾ ਵਾਂ, ਇਕੱਠੇ ਤੁਰੇ ਹੋਏ ਆਂ, ਮੈਂ ਤਾਂ ਤੇਰੀ ਗਜ਼ਲ ਪੜੀ ਸੀ ਪਿੱਛੇ ਜਿਹੇ, ਬਸ ਉਦੋਂ ਦਾ ਈ ਤੈਨੂੰ ਫੋਨ ਕਰਨਾ ਚਾਹੁੰਦਾ ਸੀ ਪਰ ਮੇਰੇ ਕੋਲ ਨੰਬਰ ਹੈ ਨਾ ਸੀ।"

"ਅੱਛਾ! ਕਿਥੇ ਪੜ੍ਹੀ ਸੀ? ਮੈਂ ਤਾਂ ਕਾਫੀ ਦੇਰ ਹੋ ਗਈ ਕੋਈ ਲਿਖੀ ਨਹੀਂ।"

"ਮੈਂ ਏਥੇ ਈ ਕਿਤੇ ਪੜ੍ਹੀ ਸੀ, ਸਾਲ਼ਾ ਬੈਹੜਿਆਂ ਦਾ ਯਾਦ ਨਹੀਂ ਆ ਰਿਹਾ, ਤੂੰ ਸਾਡਾ ਪੁਖਤਾ ਗਜ਼ਲਗੋ ਐਂ, ਮੈਂ ਤਾਂ ਸਭ ਨੂੰ ਇਹੋ ਕਹਿੰਨਾ ਹੁੰਨਾ ਵਾਂ।"

"ਮੈਂ ਤੈਨੂੰ ਇਕ ਕਿਤਾਬ ਭੇਜੀ ਸੀ, ਓਹਦੇ ਉਪਰ ਤਾਂ ਤੂੰ ਦੋ ਲਫਜ਼ ਲਿਖ ਨਹੀਂ ਸਕਿਆ।"

"ਕਈ ਵਾਰ ਹੋ ਜਾਂਦਾ ਏ ਯਾਰ, ਬੰਦੇ ਨੂੰ ਪੰਜਾਹ ਪ੍ਰੋਬਲਮ ਹੁੰਦੀਆਂ, ਤੂੰ ਸੁਣਾ ਕੀ ਹਾਲ ਏ?"

ਕੁੰਦਨ ਸਮਝ ਗਿਆ ਕਿ ਇਸ ਬੰਦੇ ਨਾਲ ਇਕ ਦਮ ਗੱਲ ਨਹੀਂ ਕੀਤੀ ਜਾ ਸਕਦੀ। ਗੱਲ ਨੇ ਟੇਡ ਦੇਣ ਦੀ ਜ਼ਰੂਰਤ ਹੋਵੇਗੀ। ਕੁੰਦਨ ਨੇ ਫਿਰ ਕਿਹਾ,

"ਤੂੰ ਆ ਜਾ ਯਾਰ, ਕਿਸੇ ਵੇਲੇ, ਮੇਰੇ ਕੋਲ ਵਿਲਨਹਾਲ।"

ਦਿਲਬਾਗ ਦਿਲਬਰ ਇਕ ਗੱਲੋਂ ਤਾਂ ਖੁਸ਼ ਵੀ ਸੀ ਕਿ ਵੱਡੇ ਲੇਖਕ ਦਾ ਫੋਨ ਆਇਆ ਹੈ। ਕੁੰਦਨ ਵਲੋਂ ਉਸ ਨੂੰ ਘਰ ਆਉਣ ਦਾ ਸੱਦਾ ਦੇਣਾ ਚੰਗਾ ਲਗਿਆ। ਉਹ ਮਜ਼ਾਕ ਦੇ ਰੌਂਅ ਵਿਚ ਆਉਂਦਾ ਬੋਲਿਆ,

"ਮੈਂ ਤਾਂ ਵਿਹਲਾ ਈ ਆਂ ਪਰ ਤੇਰੀ ਕੁੰਦਨੀ ਮਾਈਂਡ ਤਾਂ ਨਾ ਕਰੂ!"

"ਓਹਦੀ ਸਾਲ਼ੀ ਬੈਹੜਿਆਂ ਦੀ ਏਨੀ ਹਿੰਮਤ! ...ਤੂੰ ਆ ਜਦ ਮਰਜ਼ੀ, ਤੇਰੇ ਭਾਊ ਦਾ ਘਰ ਏ, ਤੇਰਾ ਆਪਣਾ ਘਰ ਏ, ...ਜੇ ਤੂੰ ਨਹੀਂ ਤਾਂ ਦੱਸ ਮੈਂ ਆ ਜਾਨਾਂ। ...ਆਪਾਂ ਭਰਾ ਮਿਲੀਏ ਤਾਂ ਸਹੀ!"

ਕੁੰਦਨ ਇਸ ਵੇਲੇ ਪੂਰੇ ਮੋਹ ਵਿਚ ਸੀ। ਉਸ ਨੂੰ ਜਾਪ ਰਿਹਾ ਸੀ ਕਿ ਲੋਹਾ ਗਰਮ ਹੈ, ਉਸ ਨਾਲ ਦੋਸਤੀ ਪਾਉਣ ਦਾ ਇਸ ਤੋਂ ਵਧੀਆ ਮੌਕਾ ਹੋਰ ਨਹੀਂ ਹੋਣਾ। ਦਿਲਬਾਗ ਨੂੰ ਵੀ ਇਸ ਦੋਸਤੀ ਦੀ ਲੋੜ ਸੀ। ਕੁੰਦਨ ਦਾ ਕਿਸੇ ਬਾਰੇ ਲਿਖਿਆ ਇਕ ਸਫਾ ਮਾਹਿਨੇ ਰਖਾਉਂਦਾ ਸੀ। ਜਦੋਂ ਜੋਗਾ ਸਿੰਘ ਨੇ ਆਪਣੀ ਕਿਤਾਬ ਉਪਰ ਐਮ. ਫਿਲ. ਕਰਾਈ ਸੀ ਤਾਂ ਕੁੰਦਨ ਦੇ ਲਿਖੇ ਇਕ ਸਫੇ ਨੇ ਹੀ ਉਸ ਦੀ ਸਿਫਾਰਸ਼ ਕੀਤੀ ਸੀ। ਉਸ ਨੂੰ ਇਹ ਵੀ ਸੋਚਦਾ ਸੀ ਕਿ ਜੋਗੇਂਦਰ ਦੇ ਵੱਡੇ ਲੇਖਕ ਬਣ ਜਾਣ ਵਿਚ ਵੀ ਕੁੰਦਨ ਦਾ ਹੀ ਹੱਥ ਹੈ ਜਦ ਕਿ ਉਹ ਉਸ ਤੋਂ ਬਹੁਤ ਬਾਅਦ ਵਿਚ ਆਇਆ ਸੀ। ਹੁਣ ਜੇ ਕੁੰਦਨ ਨਾਲ ਦੋਸਤੀ ਪੈਂਦੀ ਹੈ ਤਾਂ ਉਹ ਉਸ ਦੇ ਕੰਮ ਆਵੇਗਾ। ਆਪਣੇ ਉਪਰ ਲਿਖਵਾਵੇਗਾ ਤੇ ਹੋਰਨਾਂ ਉਪਰ ਲਿਖਵਾ ਕੇ ਵੀ ਅਹਿਸਾਨ ਕਰ ਸਕਦਾ ਹੈ। ਉਹ ਅਗਲੇ ਹਫਤੇ ਹੀ ਕੁੰਦਨ ਨੂੰ ਮਿਲਣ ਵਿਲਨਹਾਲ ਚਲੇ ਗਿਆ। ਕੁੰਦਨ ਬਾਹਾਂ ਖੋਹਲ ਕੇ ਮਿਲਿਆ। ਮੋਹਣੀ ਵੀ। ਦਿਲਬਾਗ ਦਿਲਬਰ ਖੁਸ਼ ਸੀ। ਗੱਲਾਂ ਚੱਲੀਆਂ। ਕੁੰਦਨ ਨੇ ਕਿਹਾ,

"ਤੂੰ ਤੇ ਬੰਬਈ ਵਿਚ ਵੀ ਛਾਇਆ ਪਿਆ ਏਂ, ਅਮਰਜੀਤ ਮਾਨ ਇਕ ਵਾਰ ਮਿਲਿਆ ਸੀ ਦਸਦਾ ਸੀ ਕਿ ਤੂੰ ਜਾਂਦਾ ਰਹਿੰਨਾ ਏਂ।"

"ਮੇਰਾ ਫਲੈਟ ਆ ਓਥੇ, ਦੋਸਤ ਵੀ ਹੈਗੇ।"

"ਸਹੇਲੀਆਂ ਵੀ ਹੋਣਗੀਆਂ ਹੀ।"

ਕੁੰਦਨ ਨੇ ਸ਼ਰਾਰਤੀ ਆਵਾਜ਼ ਵਿਚ ਆਖਿਆ। ਦਿਲਬਾਗ ਨੇ ਮੋਹਣੀ ਵਲ ਦੇਖਿਆ ਤੇ ਕੁਝ ਕਹਿਣੋ ਝਿਜਕ ਗਿਆ। ਮੋਹਣੀ ਉਠ ਕੇ ਚਲੇ ਗਈ ਤਾਂ ਉਹ ਬੋਲਿਆ,

"ਬੰਬਈ ਤਾਂ ਸ਼ਹਿਰ ਹੀ ਸਹੇਲੀਆਂ ਦਾ ਐ ਕੁੰਦਨ ਭਾਈ, ਇਕ ਵਾਰ ਚੱਲ ਤਾਂ ਸਹੀ, ਦੇਖੀਂ ਐਸ਼ ਹੀ ਐਸ਼!"

"ਲੈ ਬਈ ਬੰਬਈ ਤਾਂ ਫੇਰ ਹੁਣ ਜਾਣਾ ਈ ਪਏਗਾ।"

ਆਖਦਾ ਹੋਇਆ ਉਹ ਉਠਿਆ ਤੇ ਡਰਾਅ ਵਿਚੋਂ ਇਕ ਫਾਈਲ ਚੁੱਕਦਾ ਬੋਲਿਆ,

"ਲੈ, ਤੈਨੂੰ ਕੁਝ ਦਿਖਾਵਾਂ! ...ਮੈਂ ਇਕ ਫਿਲਮ ਦੀ ਸਕ੍ਰਿਪਿਟ ਲਿਖੀ ਏ।"

"ਅੰਗਰੇਜ਼ੀ ਵਿਚ ?"

"ਨਹੀਂ, ਪੰਜਾਬੀ ਵਿਚ ਹੀ।"

"ਮੈਂ ਤਾਂ ਸੁਣਿਆਂ ਸੀ ਕਿ ਤੂੰ ਸੌਂਹ ਖਾਧੀ ਆ ਬਈ ਪੰਜਾਬੀ ਵਿਚ ਨਹੀਂ ਲਿਖਣਾ।"

ਦਿਲਬਾਗ ਦਿਲਬਰ ਨੇ ਉਸ ਨੂੰ ਛੇੜਨ ਲਈ ਕਿਹਾ। ਉਸ ਨੂੰ ਚੇਤਾ ਸੀ ਕਿ ਜਦ ਉਹ ਕਿਹਾ ਕਰਦਾ ਸੀ ਕਿ ਇਹ ਨਾਵਲ ਲਿਖ ਕੇ ਉਸ ਨੇ ਸਲਮਨ ਰਸ਼ਦੀ ਨੂੰ ਰਗੜ ਕੇ ਰੱਖ ਦਿਤਾ ਹੈ। ਕੁੰਦਨ ਛਿੱਥਾ ਜਿਹਾ ਹੁੰਦਾ ਬੋਲਿਆ,

"ਭਾਊ, ਲਿਖਣ ਦਾ ਜਿਹੜਾ ਮਜ਼ਾ ਆਪਣੀ ਮਾਂ ਬੋਲੀ ਵਿਚ ਹੁੰਦਾ ਉਹ ਹੋਰ ਭਾਸ਼ਾ ਵਿਚ ਨਹੀਂ ਹੁੰਦਾ, ਅੰਗਰੇਜ਼ੀ ਵਿਚ ਲਿਖਣ ਦਾ ਤਾਂ ਮੈਂ ਐਕਸਪੈਰੀਮੈਂਟ ਹੀ ਕੀਤਾ ਸੀ।"

ਦਿਲਬਾਗ ਦਿਲਬਰ ਨੇ ਸਕ੍ਰਿਪਿਟ ਖੋਹਲਦਿਆਂ ਕਿਹਾ,

"ਨਾਂ ਬਹੁਤ ਪੁਰਾਣਾ ਰੱਖਿਆ; ਸ਼ਾਮੋ-ਕੀੜੂ! ਇਹ ਕੀ ਹੋਇਆ?"

"ਇਹ ਉਨੀ ਸੌ ਵੀਹ ਦੇ ਕਰੀਬ ਦੇ ਪੰਜਾਬ ਦੀ ਕਹਾਣੀ ਏ। ...ਹੈ ਵਾਕਫੀ ਕੋਈ ਕਿ ਏਹਨੂੰ ਕਿਸੇ ਨੂੰ ਦਿਖਾਈਏ।"

"ਏਨੀ ਕੁ ਵਾਕਫੀ ਤਾਂ ਹੈਗੀ ਪਰ ਅਗਲਾ ਏਹਦੇ ਤੇ ਕੋਈ ਕੰਮ ਕਰੂ ਜਾਂ ਨਹੀਂ ਏਹਦਾ ਨਹੀਂ ਪਤਾ।"

ਦਿਲਬਾਗ ਨੇ ਆਖਿਆ। ਉਹ ਉਸ ਨੂੰ ਬਹੁਤਾ ਬੇਹੌਸਲਾ ਵੀ ਨਹੀਂ ਸੀ ਕਰਨਾ ਚਾਹੁੰਦਾ, ਨਹੀਂ ਤਾਂ ਬੰਬਈ ਦਾ ਉਸ ਨੂੰ ਬਹੁਤ ਤਜਰਬਾ ਹੋ ਚੁੱਕਿਆ ਸੀ। ਉਸ ਤੋਂ ਵੀ ਵਧੀਆ ਵਧੀਆ ਕਿੰਨੇ ਹੀ ਲੇਖਕ ਬੰਬਈ ਦੀ ਖਾਕ ਛਾਣਦੇ ਫਿਰ ਰਹੇ ਸਨ। ਇਕ ਪਲ ਲਈ ਕੁੰਦਨ ਦੇ ਮਨ ਵਿਚ ਵੀ ਆਇਆ ਕਿ ਦਿਲਬਾਗ ਕਹਾਣੀਆਂ ਲਿਖਦਾ ਹੈ ਤੇ ਗਜ਼ਲ ਵੀ, ਇਸ ਨੇ ਵੀ ਤਾਂ ਫਿਲਮ ਇੰਡਸਟਰੀ ਵਿਚ ਜਾਣ ਬਾਰੇ ਸੋਚਿਆ ਹੀ ਹੋਵੇਗਾ। ਫਿਰ ਉਹ ਸੋਚਣ ਲੱਗਿਆ ਕਿ ਦਿਲਬਾਗ ਮੋਟੀ ਚਮੜੀ ਵਾਲਾ ਬੰਦਾ ਹੈ, ਏਨੀ ਡੂੰਘੀ ਸੋਚ ਉਸ ਦੇ ਮਨ ਵਿਚ ਸਹਿਜੇ ਨਹੀਂ ਆ ਸਕਣੀ। ਇਹ ਸੋਚ ਤਾਂ ਸਿਰਫ ਉਸ ਦੇ ਦਿਮਾਗ ਵਿਚ ਹੀ ਆ ਸਕਦੀ ਸੀ।

ਦਿਲਬਾਗ ਦੇ ਵਿਲਨਹਾਲ ਆਉਣ ਤੋਂ ਬਾਅਦ ਉਹ ਇਕ ਵਾਰ ਦਿਲਬਾਗ ਦੇ ਘਰ ਵੀ ਗਿਆ। ਉਸ ਨਾਲ ਢੇਰ ਸਾਰੀਆਂ ਸਲਾਹਾਂ ਕਰਕੇ ਮੁੜਿਆ। ਅਨੇਕਾਂ ਸੁਫਨਿਆਂ ਨਾਲ ਉਸ ਦੀਆਂ ਅੱਖਾਂ ਚਮਕ ਰਹੀਆਂ ਸਨ। ਉਹ ਵਾਪਸ ਜਾ ਕੇ ਉਹ ਮੋਹਣੀ ਨੂੰ ਕਹਿਣ ਲੱਗਿਆ,

"ਮੈਂ ਹੁਣ ਬੰਬਈ ਜਾ ਰਿਹਾਂ, ਵੱਡੀਆਂ ਵੱਡੀਆਂ ਫਿਲਮਾਂ ਲਿਖਿਆਂ ਕਰਾਂਗਾ। ਦੇਖੀਂ, ਛਾ ਜਾਵਾਂਗਾ ਇਕ ਵਾਰ ਤਾਂ! ਫਿਲਮ ਦੀ ਨੰਬਰਿੰਗ ਵਿਚ ਮੇਰਾ ਨਾਂ ਆਵੇਗਾ! ...ਤੂੰ ਡਾਕਟਰ ਕੁੰਦਨ ਸਿੰਘ ਕੁੰਦਨ ਦੀ ਬੀਵੀ ਹੋਣ 'ਤੇ ਮਾਣ ਕਰੇਂਗੀ!"

## 45-ਬੰਬਈ

ਦਿਲਬਾਗ ਦਾ ਫਲੈਟ ਜਿਸ ਸੁਸਾਇਟੀ ਵਿਚ ਸੀ ਉਹ ਬੰਬਈ ਤੋਂ ਜ਼ਰਾ ਕੁ ਬਾਹਰ ਸੀ ਪਰ ਕੇਂਦਰੀ ਬੰਬਈ ਗੱਡੀ ਰਾਹੀ ਚਾਲੀ ਕੁ ਮਿੰਟ ਦੀ ਦੂਰ 'ਤੇ ਹੀ ਸੀ। ਕੁੰਦਨ ਨੇ ਉਸ ਦੇ ਫਲੈਟ ਵਿਚ ਡੇਰੇ ਲਾ ਲਏ ਤੇ ਅਗਲੇ ਦਿਨ ਹੀ ਘੋਖਣਾ ਸ਼ੁਰੂ ਕਰ ਦਿਤਾ ਕਿ ਇਥੇ ਉਹ ਕੀ ਕਰ ਸਕਦਾ ਹੈ। ਬੰਬਈ ਵਿਚ ਪੰਜਾਬੀ ਦੇ ਕੁਝ ਲੇਖਕ ਸਨ, ਜਿਹੜੇ ਕੁੰਦਨ ਦੇ ਵੀ ਚੰਗੀ ਤਰ੍ਹਾਂ ਜਾਣੂ ਸਨ, ਉਹਨਾਂ ਦੀ ਮੱਦਦ ਵੀ ਲਈ ਜਾ ਸਕਦੀ ਸੀ। ਨਾਲ ਨਾਲ ਉਹ ਇਹ ਵੀ ਸਮਝਦਾ ਸੀ ਕਿ ਇਹਨਾਂ ਵਿਚੋਂ ਕੋਈ ਵੀ ਏਨੇ ਜੋਗਾ ਹੁੰਦਾ ਤਾਂ ਹੁਣ ਤਕ ਫਿਲਮੀ ਲੇਖਕ ਬਣ ਗਿਆ ਹੁੰਦਾ। ਉਸ ਨੇ ਆਪਣੇ ਨਵੇਂ ਰਾਹ ਆਪ ਲੱਭਣੇ ਸਨ। ਇਹਨਾਂ ਦੋਸਤਾਂ ਰਾਹੀਂ ਤਾਂ ਉਹਨਾਂ ਨੇ ਫਿਲਮ ਨਗਰੀ ਦੇ ਦਰ ਹੀ ਖੁਲ੍ਹਵਾਉਣੇ ਸਨ।

ਪਹਿਲਾ ਦਿਨ ਤਾਂ ਉਹਨਾਂ ਸ਼ਰਾਬ ਪੀ ਕੇ ਸੌਂ ਕੇ ਕੱਢਿਆ ਤੇ ਅਗਲੇ ਦਿਨ ਬੰਬਈ ਘੁੰਮਣ ਚਲੇ ਗਏ। ਸ਼ਾਮ ਤਕ ਦਿਲਬਾਗ ਨੇ ਆਪਣੇ ਦੋਸਤਾਂ ਰਾਹੀਂ ਅਗੇ ਸੁਨੇਹੇ ਭਿਜਵਾ ਦਿਤੇ ਸਨ ਤੇ ਦੋ ਔਰਤਾਂ ਉਹਨਾਂ ਨੂੰ ਮਿਲਣ ਆ ਗਈਆਂ। ਇਕ ਦਿਲਬਾਗ ਕੋਲ ਬੈਠ ਗਈ ਤੇ ਇਕ ਕੁੰਦਨ ਕੋਲ। ਕੁੰਦਨ ਕਈ ਸਾਲਾਂ ਬਾਅਦ ਔਰਤ ਦੇ ਏਨੇ ਨੇੜੇ ਹੋ ਕੇ ਬੈਠਾ ਸੀ। ਉਹ ਔਰਤ ਦਾ ਹੱਥ ਫੜਦਾ ਬੋਲਿਆ,

''ਤੁਮਾਰਾ ਨਾਮ ਕਿਆ ਹੈ?''

''ਆਸ਼ਾ।''

''ਆਏ ਲਵ ਯੂ ਆਸ਼ਾ!''

''ਪਹਿਲੇ ਹਜ਼ਾਰ ਰੁਪਏ ਨਿਕਾਲੋ।''

ਆਸ਼ਾ ਨੇ ਜ਼ਰਾ ਕੁ ਸਖਤ ਆਵਾਜ਼ ਵਿਚ ਕਿਹਾ। ਕੁੰਦਨ ਬੋਲਿਆ,

''ਆਸ਼ਾ ਡਾਰਲਿੰਗ, ਇਹ ਤਾਂ ਬਹੁਤ ਏ, ਪੰਜ ਸੌ ਵਿਚ ਕੰਮ ਚਲਾ।''

''ਸਰਦਾਰ, ਮੈਂ ਤੇਰੇ ਘਰ ਆਈ ਆਂ, ਏਸ ਕਰਕੇ ਪੈਸੇ ਵੀ ਜ਼ਿਆਦਾ ਹੋਣਗੇ।''

ਆਸ਼ਾ ਨੇ ਆਪਣੀ ਗੱਲ 'ਤੇ ਅੜਦਿਆਂ ਕਿਹਾ। ਕੁਝ ਏਧਰ ਓਧਰ ਕਰਕੇ ਉਹਨਾਂ ਦਾ ਸੌਦਾ ਹੋ ਗਿਆ। ਜਦ ਆਸ਼ਾ ਜਾਣ ਲੱਗੀ ਤਾਂ ਉਹ ਬੋਲਿਆ,

''ਆਈ ਲਵ ਯੂ ਆਸ਼ਾ!''

ਆਸ਼ਾ ਜ਼ਰਾ ਕੁ ਮੁਸਕ੍ਰਾਈ ਤੇ ਚਲੇ ਗਈ। ਅਗਲੇ ਦਿਨ ਇਕ ਹੋਰ ਔਰਤ ਆ ਗਈ। ਇਸ ਦਾ ਮੀਨਾ ਸੀ। ਉਸੇ ਵਕਤ ਦਿਲਬਾਗ ਨੇ ਕਿਧਰੇ ਹੋਰ ਕੰਮ ਜਾਣਾ ਸੀ। ਕੁੰਦਨ ਨੂੰ ਮੀਨਾ ਨਾਲ ਖੁਲ੍ਹ ਕੇ ਗੱਲਾਂ ਕਰਨ ਦਾ ਮੌਕਾ ਮਿਲ ਗਿਆ। ਉਹ ਨੇ ਕਿਹਾ,

''ਮੀਨਾ, ਆਪਣੀ ਜੀਵਨ ਕਹਾਣੀ ਸੁਣਾ, ਮੈਂ ਲੇਖਕ ਆਂ, ਤੇਰੇ ਉਪਰ ਨਾਵਲ ਲਿਖਾਂਗਾ।''

''ਸਰਦਾਰ ਜੀ, ਮੇਰੀ ਕਹਾਣੀ ਕੀ ਹੋਣੀ ਏਂ, ਇਕ ਸਕੂਲ ਵਿਚ ਅਧਿਆਪਕਾ ਹਾਂ, ਪਤੀ ਮੇਰਾ ਕੁਝ ਸਾਲ ਹੋਏ ਛੱਡ ਕੇ ਚਲੇ ਗਿਆ। ਮੇਰੇ ਆਪਣਾ ਤਾਂ ਕੋਈ ਬੱਚਾ ਹੋਇਆ ਨਹੀਂ ਇਸ ਲਈ ਮੈਂ ਦੋ ਬੱਚੇ ਗੋਦ ਲਏ ਹੋਏ ਨੇ, ਬਸ ਗੁਜ਼ਾਰਾ ਕਰ ਰਹੀ ਹਾਂ।''

''ਮੀਨਾ, ਤੂੰ ਬਹੁਤ ਖੂਬਸੂਰਤ ਏਂ, ਮੈਨੂੰ ਤਾਂ ਤੇਰੇ ਨਾਲ ਪਿਆਰ ਹੋਈ ਜਾ ਰਿਹਾ ਏ, ਮੈਂ ਵੀ ਇਕੱਲਾ ਹੀ ਆਂ, ਬਿਮਾਰ ਬੀਵੀ ਏ, ਲਾਸ਼ ਜਿਹੀ। ਬਸ ਹੁਣ ਮੈਂ ਜਾਂਦਿਆਂ ਹੀ ਉਹਨੂੰ ਤਲਾਕ ਦੇ ਦੇਣਾਂ।''

''ਤੁਸੀਂ ਲੰਡਨ ਵਿਚ ਹੀ ਰਹਿੰਦੇ ਓ?''

''ਨਹੀਂ, ਨਜ਼ਦੀਕ ਹੀ ਇਕ ਹੋਰ ਸ਼ਹਿਰ ਏ, ਪਹਿਲਾਂ ਸਾਰੀ ਉਮਰ ਲੰਡਨ ਵਿਚ ਹੀ ਰਿਹਾਂ, ਮੇਰੇ ਨਾਲ ਚੱਲ, ਤੈਨੂੰ ਸਾਰਾ ਲੰਡਨ ਘੁਮਾ ਕੇ ਦਿਖਾਵਾਂਗਾ।''

''ਦੇਖੋ, ਭਗਵਾਨ ਕਦੇ ਮੌਕਾ ਬਣਾ ਦੇਵੇਗਾ।''

ਮੀਨਾ ਨੇ ਆਖਿਆ। ਗੱਲਾਂ ਕਰਦੇ ਉਹ ਇਕ ਦੂਜੇ ਦੇ ਨਜ਼ਦੀਕ ਆਉਣ ਲੱਗੇ। ਕੁੰਦਨ ਨੂੰ ਜਾਪ ਰਿਹਾ ਸੀ ਕਿ ਉਸ ਨੂੰ ਸੱਚ ਹੀ ਮੀਨਾ ਨਾਲ ਪਿਆਰ ਹੋ ਗਿਆ ਹੈ। ਉਹ ਬੋਲਿਆ,

''ਮੀਨਾ, ਮੈਂ ਚਾਹੁੰਨਾ ਕਿ ਜਿੰਨੇ ਦਿਨ ਮੈਂ ਇਥੇ ਹਾਂ, ਤੈਨੂੰ ਰੋਜ਼ ਮਿਲਾਂ।''

''ਤੁਸੀਂ ਮੇਰੇ ਘਰ ਆਓ ਨਾ, ਨਾਲ ਹੀ ਏ, ਪੰਦਰਾਂ ਮਿੰਟ ਤੁਰਨੇ ਤੇ, ਇਥੋਂ ਬਾਹਰ ਨਿਕਲ ਇਸੇ ਮੇਨ ਰੋਡ 'ਤੇ ਸਾਡੀ ਸੁਸਾਇਟੀ ਏ।''

''ਮੈਂ ਕੱਲ ਹੀ ਆ ਜਾਵਾਂਗਾ, ਕੱਲ ਨੂੰ ਮੈਂ ਆਪਣੇ ਫੋਨ ਲਈ ਸਿੱਮ ਵੀ ਲੈ ਲਵਾਂਗਾ ਤੇ ਤੈਨੂੰ ਆਪਣਾ ਨੰਬਰ ਵੀ ਦੇਵਾਂਗਾ।''

ਮੀਨਾ ਨੇ ਆਪਣਾ ਫੋਨ ਨੰਬਰ ਉਸ ਨੂੰ ਦੇ ਦਿਤਾ। ਜਾਣ ਲੱਗੀ ਮੀਨਾ ਨੂੰ ਉਸ ਨੇ ਪੈਸੇ ਦੇਣੇ ਚਾਹੇ ਤਾਂ ਉਹ ਬੋਲੀ,

''ਸਰਦਾਰ ਜੀ, ਮੈਂ ਅਜਿਹੀ ਨਹੀਂ ਹਾਂ, ਮੈਂ ਪੈਸੇ ਕਰਕੇ ਤੁਹਾਡੇ ਕੋਲ ਨਹੀਂ ਆਈ, ਮੈਂ ਤਾਂ ਆਪਣੇ ਲਈ ਕੋਈ ਆਈਡੀਅਲ ਜਿਹਾ ਆਦਮੀ ਭਾਲ ਰਹੀ ਆਂ।''

''ਮੀਨਾ, ਫੇਰ ਮੇਰੇ ਤੋਂ ਆਈਡੀਅਲ ਕੋਈ ਹੋਰ ਨਹੀਂ ਹੋ ਸਕਣਾ।''

ਮੀਨਾ ਚਲੇ ਗਈ। ਉਹ ਸੁਫਨਿਆਂ ਵਿਚ ਗਵਾਚ ਗਿਆ। ਕਿਥੇ ਬਿਮਾਰ ਮੋਹਣੀ ਤੇ ਕਿਥੇ ਤੰਦਰੁਸਤ ਤੇ ਖੂਬਸੂਰਤ ਮੀਨਾ! ਦਿਲਬਾਗ ਆਇਆ ਤਾਂ ਉਹ ਨੇ ਆਖਿਆ,

''ਲੈ ਬਈ ਭਾਊ, ਮੈਨੂੰ ਮੇਰੀ ਮੰਜ਼ਿਲ ਮਿਲ ਗਈ।''

''ਕਿਹੜੀ?''

''ਮੀਨਾ।''

''ਉਹ ਬਹੁਤ ਤੇਜ਼ ਔਰਤ ਐ!''

''ਮੈਨੂੰ ਤੇਜ਼ ਔਰਤ ਈ ਤਾਂ ਚਾਹੀਦੀ ਏ, ਕਿਉਂਕਿ ਮੈਂ ਆਪ ਬਹੁਤ ਤੇਜ਼ ਆਂ।''

ਉਸ ਦਾ ਰੁਖ਼ ਦੇਖ ਕੇ ਦਿਲਬਾਗ ਹੋਰ ਨਾ ਬੋਲਿਆ। ਕੁੰਦਨ ਨੂੰ ਮਹਿਸੂਸ ਹੋ ਰਿਹਾ ਸੀ ਕਿ ਹੁਣ ਆ ਕੇ ਉਸ ਨੂੰ ਆਪਣੇ ਬਰਾਬਰ ਦੀ ਔਰਤ ਮਿਲੀ ਹੈ। ਬੰਬਈ ਤੇਜ਼ ਸ਼ਹਿਰ ਤੇ ਬੰਬਈ ਦੀ ਤੇਜ਼ ਮੀਨਾ। ਉਸ ਦੇ ਬਰਾਬਰ ਭੱਜਣ ਵਾਲੀ। ਅਗਲੀ ਸਵੇਰ ਉਸ ਨੇ ਆਪਣੇ ਮੁਬਾਈਲ ਵਿਚ ਇੰਡੀਆ ਦਾ ਸਿੱਮ ਪੁਆਇਆ ਤੇ ਮੀਨਾ ਨੂੰ ਫੋਨ ਘੁਮਾ ਦਿਤਾ। ਮੀਨਾ ਘਰ ਹੀ ਸੀ। ਉਸ ਨੇ ਸੂਟ-ਬੂਟ ਪਾ ਕੇ ਪੂਰੀ ਤਿਆਰੀ ਖਿੱਚ ਲਈ ਪਰ ਪੱਗ ਨਾ ਬੰਨੀ। ਉਹ ਤੁਰਦਾ ਹੋਇਆ ਪੈਦਲ ਹੀ ਉਸ ਦੇ ਘਰ ਚਲੇ ਗਿਆ। ਘਰ ਵਿਚ ਉਸ ਦੇ ਦਸ ਕੁ ਸਾਲ ਦੇ ਮੁੰਡਾ ਤੇ ਕੁੜੀ ਸਨ। ਉਹਨਾਂ ਲਈ ਉਹ ਟੌਫੀਆਂ ਦੇ ਡੱਬੇ ਲੈ ਗਿਆ। ਮੀਨਾ ਉਸ ਨੂੰ ਮਿਲ ਕੇ ਬਹੁਤ ਖੁਸ਼ ਹੋਈ ਤੇ ਬੋਲੀ,

"ਕੁੰਦਨ ਜੀ, ਸਭ ਤੋਂ ਪਹਿਲਾਂ ਤਾਂ ਮੇਰੀ ਗੱਲ ਮੰਨੋਂ ਤੇ ਆਪਣੇ ਵਾਲ ਰੰਗ ਲਵੋ।"

ਕੁੰਦਨ ਨੂੰ ਖਿਆਲ ਆਇਆ ਕਿ ਕੁਝ ਸਾਲਾਂ ਤੋਂ ਉਸ ਨੇ ਵਾਲ ਰੰਗਣੇ ਛੱਡ ਦਿਤੇ ਹੋਏ ਸਨ। ਉਸ ਨੂੰ ਸੋਚਾਂ ਵਿਚ ਪਿਆਂ ਦੇਖ ਮੀਨਾ ਬੋਲੀ,

"ਤੁਸੀਂ ਫਿਕਰ ਨਾ ਕਰੋ, ਮੇਰੇ ਕੋਲ ਸਭ ਸਮਾਨ ਹੈ, ਮੈਂ ਆਪਣੇ ਹੱਥੀਂ ਤੁਹਾਨੂੰ ਜਵਾਨ ਬਣਾ ਦੇਵਾਂਗੀ, ਤੁਹਾਡੀ ਲੁੱਕ ਜਵਾਨ ਹੋਵੇਗੀ ਤਾਂ ਦਿਲ ਆਪਣੇ ਆਪ ਹੀ ਜਵਾਨ ਹੋ ਜਾਵੇਗਾ।"

ਮੀਨਾ ਨੇ ਵਾਲ ਰੰਗਣ ਵਾਲਾ ਸਮਾਨ ਤਿਆਰ ਕੀਤਾ ਤੇ ਉਸ ਨੂੰ ਕੁਰਸੀ ਤੇ ਬੈਠਾ ਕੇ ਉਸ ਦੀ ਦਾਹੜੀ ਤੇ ਸਿਰ ਦੇ ਵਾਲ ਕਾਲੇ ਕਰ ਦਿਤੇ। ਬਾਅਦ ਵਿਚ ਆਪਣੇ ਹੱਥੀਂ ਉਸ ਨੂੰ ਸ਼ਾਵਰ ਵੀ ਦੇ ਦਿਤਾ। ਕੁੰਦਨ ਨੂੰ ਲੱਗ ਰਿਹਾ ਸੀ ਜਿਵੇਂ ਉਹ ਕੋਈ ਸੁਫਨਾ ਦੇਖ ਰਿਹਾ ਹੋਵੇ। ਉਹ ਰਾਤ ਮੀਨਾ ਕੋਲ ਹੀ ਠਹਿਰ ਗਿਆ। ਅਗਲੇ ਦਿਨ ਸਵੇਰੇ ਉਸ ਨੇ ਉਸ ਦੇ ਦੋਨਾਂ ਬੱਚਿਆਂ ਲਈ ਕਪੜੇ ਖਰੀਦ ਕੇ ਦਿਤੇ ਤੇ ਮੀਨਾ ਦੇ ਕੰਨਾਂ ਲਈ ਵਾਲ਼ੀਆਂ। ਮੀਨਾ ਦਾ ਵਾਹ ਕਿੰਨੇ ਬੰਦਿਆਂ ਨਾਲ ਪੈ ਚੁੱਕਿਆ ਸੀ, ਉਸ ਨੂੰ ਬੰਦਿਆਂ ਦੀਆਂ ਕਿਸਮਾਂ ਦਾ ਪਤਾ ਸੀ। ਕੁੰਦਨ ਦੀ ਕਿਸਮ ਪੱਛਾਨਣ ਵਿਚ ਉਸ ਨੂੰ ਦੇਰ ਨਾ ਲੱਗੀ। ਉਹ ਸਮਝ ਗਈ ਕਿ ਕੁੰਦਨ ਨੂੰ ਕਿਹੜੀ ਛੋਹ ਚਾਹੀਦੀ ਹੈ। ਕੁੰਦਨ ਮਹਿਸੂਸ ਕਰ ਰਿਹਾ ਸੀ ਜਿਵੇਂ ਮੀਨਾ ਦੀ ਇਸ ਛੋਹ ਨਾਲ ਉਹ ਜੀਊਂ ਉਠਿਆ ਹੋਵੇ। ਮੋਹਣੀ ਵਿਚ ਤਾਂ ਇਹ ਕੁਝ ਕਦੇ ਹੈ ਹੀ ਨਹੀਂ ਸੀ। ਉਹ ਵਾਪਸ ਦਿਲਬਾਗ ਕੋਲ ਗਿਆ ਤਾਂ ਕਹਿਣ ਲੱਗਿਆ,

"ਭਾਊ, ਮੈਂ ਹੁਣ ਇਹ ਔਰਤ ਨਹੀਂ ਛੱਡਣੀ, ਤਾ-ਉਮਰ ਏਹਦੇ ਨਾਲ ਨਿਭਾਂਗਾ।"

"ਕੁੰਦਨ, ਤੂੰ ਓਹਦੇ ਚੱਕਰ ਵਿਚ ਫਸ ਰਿਹਾ ਐਂ!"

"ਨਹੀਂ, ਚੱਕਰ ਤਾਂ ਮੈਂ ਮੋਹਣੀ ਦੇ ਵਿਚ ਫਸਿਆ ਰਿਹਾਂ, ਮੈਂ ਆਪਣੇ ਆਪ ਉਪਰ ਹੈਰਾਨ ਆਂ ਕਿ ਏਨੇ ਸਾਲ ਸਾਲੀ ਬੈਹੜਿਆਂ ਦੀ ਨਾਲ ਕਿਵੇਂ ਕੱਢ ਲਏ! ...ਬਿਨਾਂ ਸੈਕਸ ਦੇ ਮੈਂ ਕਿਸੇ ਔਰਤ ਨਾਲ ਕਿਵੇਂ ਰਹਿ ਸਕਦਾ ਸੀ! ...ਮੀਨਾ ਨੂੰ ਮਿਲਣ ਤੋਂ ਬਾਅਦ ਮੈਂ ਆਪਣੇ ਆਪ ਨੂੰ ਕੋਸ ਰਿਹਾਂ।"

"ਕੁੰਦਨ, ਮੈਂ ਸਮਝਦਾਂ ਕਿ ਤੈਨੂੰ ਔਰਤ ਦੀ ਲੋੜ ਐ ਪਰ ਮੀਨਾ ਉਹ ਔਰਤ ਨਹੀਂ।"

"ਦਿਲਬਰਾ, ਤੂੰ ਆਪਣੀ ਰਾਏ ਆਪਣੇ ਕੋਲ ਰੱਖ, ਮੀਨਾ ਨੂੰ ਮੈਂ ਦੋ ਦਿਨ ਵਿਚ ਏਨਾ ਜਾਣ ਲਿਆ ਜਿੰਨਾ ਕੋਈ ਕਿਸੇ ਨੂੰ ਦੋ ਸਾਲ ਵਿਚ ਜਾਣ ਸਕਦਾ ਏ।"

ਦਿਲਬਾਗ ਉਸ ਦੀ ਗੱਲ ਸੁਣ ਕੇ ਚੁੱਪ ਕਰ ਗਿਆ।...

ਹੁਣ ਕੁੰਦਨ ਆਪਣੀ ਲਿਖੀ ਸਕ੍ਰਿਪਿਟ ਬਾਰੇ ਵੀ ਕੁਝ ਕਰਨਾ ਚਾਹੁੰਦਾ ਸੀ। ਉਹ ਦਿਲਬਾਗ ਨੂੰ ਨਾਲ ਲੈ ਕੇ ਅਮਰਜੀਤ ਮਾਨ ਨੂੰ ਮਿਲਣ ਚਲੇ ਗਿਆ। ਅਮਰਜੀਤ ਮਾਨ ਉਹਨਾਂ ਨੂੰ ਇਕ ਰੈਸਟੋਰੈਂਟ ਵਿਚ ਰੋਟੀ ਖਵਾਉਣ ਲੈ ਗਿਆ। ਦਿਲਬਾਗ ਮਾਨ ਨੂੰ ਬੋਲਿਆ,

"ਯਾਰ, ਕੁੰਦਨ ਫਿਲਮ-ਸਕ੍ਰਿਪਿਟ ਲਿਖੀ ਫਿਰਦੈ।"

"ਅੱਛਾ! ...ਡਾਕਟਰ ਸਾਹਿਬ ਸਾਡੇ ਵੱਡੇ ਲੇਖਕ ਨੇ, ਇਹਨਾਂ ਦੇ ਤਾਂ ਨਾਵਲਾਂ 'ਤੇ ਸੀਰੀਅਲ ਬਣਨੇ ਚਾਹੀਦੇ ਆ ਪਰ ਬਣਾਵੇ ਕੌਣ!"

"ਚੱਲ ਨਾਵਲ 'ਤੇ ਸੀਰੀਅਲ ਨਾ ਸਹੀ, ਮੇਰੀ ਸਕ੍ਰਿਪਿਟ 'ਤੇ ਫਿਲਮ ਈ ਬਣਾ ਦੇ।"

"ਡਾਕਟਰ ਸਾਹਿਬ, ਏਸ ਰੈਸਟੋਰੈਂਟ ਦੀ ਓਹ ਆਖਰੀ ਪਾਲ਼ ਵਿਚ ਜਿਹੜੇ ਵੀਹ-ਪੱਚੀ ਬੰਦੇ ਬੈਠੇ ਰੋਟੀ ਖਾ ਰਹੇ ਆ ਇਹ ਸਾਰੇ ਈ ਫਿਲਮਾਂ ਦੀਆਂ ਸਕ੍ਰਿਪਿਟਾਂ ਲਿਖੀ ਫਿਰਦੇ ਆ, ਇਕ ਨਹੀਂ ਕਈ ਕਈ, ਪਰ ਪ੍ਰੋਡਿਊਸਰ ਨਹੀਂ ਮਿਲ ਰਿਹਾ।"

ਆਖਦਾ ਹੋਇਆ ਅਮਰਜੀਤ ਮਾਨ ਹੱਸਣ ਲੱਗਿਆ ਤੇ ਫਿਰ ਬੋਲਿਆ,

"ਮੈਂ ਵੀ ਵੀਹ ਸਾਲ ਇਸੇ ਪਾਲ਼ ਵਿਚ ਬੈਠਿਆਂ ਪਰ ਤੁਹਾਡਾ ਸਟੈਂਡ੍ਰਡ ਉੱਚਾ ਐ, ਏਸ ਲਈ ਤੁਹਾਡੇ ਨਾਵਲ ਉਪਰ ਸੀਰਅਲ ਬਣਨੇ ਚਾਹੀਦੇ ਆ।"

ਅਮਰਜੀਤ ਮਾਨ ਨੇ ਕੁੰਦਨ ਦਾ ਸਾਰਾ ਉਤਸ਼ਾਹ ਹੀ ਮਿੱਟੀ ਕਰ ਦਿਤਾ।...

ਇਕ ਦਿਨ ਉਸ ਨੂੰ ਇਕ ਬੰਦਾ ਮਿਲਿਆ ਸੁਰਜੀਤ ਗਰੇਵਾਲ। ਉਸ ਨੇ ਉਸ ਦੇ ਨਾਵਲ ਪੜ੍ਹੇ ਹੋਏ ਸਨ। ਉਸ ਨੇ ਕੁੰਦਨ ਨੂੰ ਆਖਿਆ,

"ਡਾਕਟਰ ਸਾਹਿਬ, ਮੈਂ ਕੋਸ਼ਿਸ਼ ਕਰਕੇ ਤੁਹਾਡੇ ਨਾਵਲ 'ਕੁਆਰੀਆਂ' ਉਪਰ ਸੀਰੀਅਲ ਬਣਵਾ ਸਕਦਾਂ ਪਰ ਪ੍ਰੋਡਿਊਸਰ ਤੁਸੀਂ ਆਪ ਬਣੋਂ।"

"ਮਤਲਬ ਪੈਸੇ ਮੈਂ ਖਰਚਾਂ?"

"ਪੈਸਿਆਂ ਲਈ ਤਾਂ ਸ਼ਾਇਦ ਕੋਈ ਫਿਨਾਂਸਰ ਮਿਲ ਜਾਏ।"

"ਅੱਛਾ, ਫਿਰ ਹੋਰ ਕੀ ਕਰਨਾ ਪਏਗਾ?"

"ਸਭ ਤੋਂ ਪਹਿਲਾਂ ਤਾਂ ਆਪਣੇ ਆਪ ਨੂੰ ਪ੍ਰੋਡਿਊਸਰ ਦੇ ਤੌਰ ਤੇ ਰਜਿਸਟਰ ਕਰਵਾਓ, ਤਿੰਨ ਕੁ ਹਜ਼ਾਰ ਲਗੇਗਾ, ਤੁਹਾਨੂੰ ਇਕ ਕਾਰਡ ਮਿਲ ਜਾਵੇਗਾ, ਉਸ ਤੋਂ ਬਾਅਦ ਅਗਲੀ ਗੱਲ ਦੇਖਦੇ ਹਾਂ, ...ਪੈਸੇ ਤਾਂ ਖਰਚ ਕਰਨੇ ਹੀ ਪੈਣਗੇ ਪਰ ਬਾਅਦ ਵਿਚ ਆਉਣ ਵੀ ਤਾਂ ਲੱਗ ਪੈਣੇ ਨੇ।"

ਸੁਰਜੀਤ ਗਰੇਵਾਲ ਨੇ ਕੁੰਦਨ ਨੂੰ ਸੁਫਨਾ ਦਿਖਾ ਦਿਤਾ। ਕੁੰਦਨ ਉਸ ਨਾਲ ਜਾ ਕੇ ਉਸੇ ਦਿਨ ਹੀ ਪ੍ਰੋਡਿਊਸਰ ਦੇ ਤੌਰ 'ਤੇ ਇਸ ਨਾਲ ਸਬੰਧਤ ਸੰਸਥਾ ਵਿਚ ਰਜਿਸਟਰ ਹੋ ਗਿਆ। ਦਿਲਬਾਗ ਨੇ ਉਸ ਨੂੰ ਚੇਤਾਵਨੀ ਦਿੰਦਿਆਂ ਕਿਹਾ,

"ਕੁੰਦਨ ਭਾਈ, ਇਹ ਗਰੇਵਾਲ ਬਹੁਤ ਚਾਲੂ ਆਦਮੀ ਐ, ਤੈਨੂੰ ਵੇਚ ਕੇ ਖਾ ਜਾਊ।"

"ਮੈਂ ਵੀ ਘੱਟ ਚਾਲੂ ਨਹੀਂ, ਮੈਂ ਸਿਰਫ ਤਿੰਨ ਹਜ਼ਾਰ ਖਰਚਿਆ ਏ, ਹੁਣ ਇਕ ਪੈਨੀ ਨਹੀਂ ਖਰਚਣ ਲੱਗਿਆ, ਤੂੰ ਫਿਕਰ ਨਾ ਕਰ!"

ਸੁਰਜੀਤ ਗਰੇਵਾਲ ਦੇ ਵਤੀਰੇ ਤੋਂ ਉਹ ਸਮਝ ਗਿਆ ਕਿ ਉਹ ਉਸ ਤੋਂ ਪੈਸੇ ਖਾਣ ਦੇ ਚੱਕਰ ਵਿਚ ਸੀ। ਗਰੇਵਾਲ ਤੋਂ ਬਾਅਦ ਉਹ ਕੁਝ ਹੋਰ ਲੋਕਾਂ ਨੂੰ ਵੀ ਮਿਲਿਆ, ਹਰ ਕੋਈ ਹੀ ਪੈਸੇ ਦੀ ਮੰਗ ਕਰਦਾ ਸੀ। ਕੁੰਦਨ ਸਮਝ ਗਿਆ ਸੀ ਇਹ ਕੰਮ ਏਨਾ ਸੌਖਾ ਨਹੀਂ। ਉਸ ਨੇ ਆਪਣਾ ਸਾਰਾ ਧਿਆਨ ਮੀਨਾ ਵੱਲ ਤੇ ਬੰਬਈ ਦੇ ਮੁਜਰਿਆਂ ਵਲ ਦੇਣਾ ਸ਼ੁਰੂ ਕਰ ਦਿਤਾ। ਉਹ ਤਿੰਨ ਹਫਤੇ ਬੰਬਈ ਵਿਚ ਰਿਹਾ ਤੇ ਵਾਪਸ ਆ ਗਿਆ।

ਵਾਪਸ ਆ ਕੇ ਉਸ ਕੋਲ ਦੋਸਤਾਂ ਨੂੰ ਸੁਣਾਉਣ ਲਈ ਮੀਨਾ ਵਾਲੀ ਕਹਾਣੀ ਹੈ ਹੀ ਸੀ। ਸਭ ਤੋਂ ਪਹਿਲਾਂ ਉਸ ਨੇ ਮੋਹਣੀ ਨੂੰ ਹੀ ਸੁਣਾਈ, ਬੋਲਿਆ,

"ਜਿਸ ਚੀਜ਼ ਤੋਂ ਤੂੰ ਮੈਨੂੰ ਏਨੇ ਸਾਲਾਂ ਤੋਂ ਵਿਰਵਾ ਰੱਖਿਆ ਹੋਇਆ ਏ, ਮੀਨਾ ਨੇ ਮੈਨੂੰ ਦਿਨਾਂ ਵਿਚ ਹੀ ਉਸ ਨਾਲ ਮਾਲਾ ਮਾਲ ਕਰ ਦਿਤਾ ਏ। ਉਹ ਅਸਲੀ ਤੇ ਜਿਉਂਦੀ ਜਾਗਦੀ ਔਰਤ ਏ ਤੇ ਤੂੰ ਇਕ ਦੇਹ, ਉਹ ਵੀ ਮੁਰਦਾ!"

"ਤੁਹਾਨੂੰ ਕਿਸੇ ਦਾ ਮਨ ਨਹੀਂ ਚਾਹੀਦਾ ਸਿਰਫ ਤਨ ਚਾਹੀਦਾ ਏ ਪਰ ਜਿਸ ਦਿਨ ਤੁਸੀਂ ਮੇਰੀਆਂ ਮਿੰਨਤਾਂ ਕਰ ਰਹੇ ਸੀ ਕਿ ਮੈਂ ਤੁਹਾਡੇ ਨਾਲ ਮੁੜ ਆ ਰਹਾਂ, ਉਸ ਦਿਨ ਇਹ ਗੱਲ ਨਹੀਂ ਸੀ ਸੋਚੀ?"

"ਉਸ ਵੇਲੇ ਮੈਂ ਬਿਮਾਰ ਸਾਂ, ਮੇਰਾ ਜ਼ਿਹਨ ਵੀ ਬਿਮਾਰ ਹੋ ਗਿਆ ਸੀ, ਪੂਰੀ ਤਰ੍ਹਾਂ ਸੋਚ ਨਹੀਂ ਸਾਂ ਸਕਦਾ।"

"ਉਸ ਦਿਨ ਮੈਂ ਤੁਹਾਡੇ ਨਾਲ ਇਹ ਸਾਰੀਆਂ ਗੱਲਾਂ ਕੀਤੀਆਂ ਤਾਂ ਸਨ, ਮੈਂ ਆਪਣੀ ਬਿਮਾਰੀ ਬਾਰੇ ਦੱਸਿਆ ਤਾਂ ਸੀ, ਉਸ ਦਿਨ ਤੁਸੀਂ ਕਹਿ ਰਹੇ ਸੀ ਕਿ ਮੈਨੂੰ ਸਿਰਫ ਸਾਥ ਚਾਹੀਦਾ ਏ!"

"ਹਾਂ, ਮੈਂ ਕਿਹਾ ਸੀ ਪਰ ਜ਼ਰੂਰੀ ਤਾਂ ਨਹੀਂ ਜੇ ਬਿਮਾਰੀ ਕਾਰਨ ਕੋਈ ਬੰਦਾ ਉਸ ਵੇਲੇ ਕਿਸੇ ਹੋਰ ਤਰ੍ਹਾਂ ਸੋਚ ਰਿਹਾ ਏ ਤਾਂ ਠੀਕ ਹੋ ਕੇ ਉਹ ਠੀਕ ਨਾ ਸੋਚ ਸਕੇ, ਮੈਂ ਹੁਣ ਤੰਦਰੁਸਤ ਮਰਦ ਆਂ, ਮੇਰੀ ਸੋਚ ਵੀ ਤੰਦੁਰਸਤ ਏ।"

"ਖੂਹ ਵਿਚ ਪਵੇ ਤੁਹਾਡੀ ਅਜਿਹੀ ਸੋਚ!"

"ਮੈਂ ਹੁਣ ਮੀਨਾ ਨੂੰ ਇਥੇ ਇਸ ਘਰ ਵਿਚ ਲਿਆਵਾਂਗਾ।"

"ਕੁੰਦਨ ਜੀ, ਇਹ ਡਰੀਮ ਦੇਖਣੇ ਛੱਡ ਦੇਵੋ, ਇਹ ਘਰ ਮੇਰਾ ਵੀ ਓਨਾ ਈ ਏ, ਉਥੇ ਜਾ ਕੇ ਜਿਹੜੀ ਖੇਹ ਖਾਣੀ ਏ ਖਾਈ ਜਾਵੋ, ਮੇਰੇ 'ਤੇ ਕੋਈ ਅਸਰ ਨਹੀਂ, ਇਥੇ ਕਿਸੇ ਨੂੰ ਲਿਆਂਦਾ ਤਾਂ ਮੇਰੇ ਤੋਂ ਬੁਰਾ ਕੋਈ ਨਹੀਂ ਹੋਣ ਲੱਗਿਆ।"

ਮੋਹਣੀ ਨੇ ਉੱਚੀ ਸੁਰ ਵਿਚ ਕਿਹਾ। ਉਸ ਸੋਚ ਰਹੀ ਸੀ ਕਿ ਉਹ ਜ਼ਰੂਰਤ ਤੋਂ ਜ਼ਿਆਦਾ ਹੀ ਕੁੰਦਨ ਨੂੰ ਝੱਲਦੀ ਆ ਰਹੀ ਹੈ ਪਰ ਕਿੰਨੀ ਕੁ ਦੇਰ ਤਕ ਝੱਲ ਸਕੇਗੀ। ਉਸ ਨੂੰ ਜਾਪ ਰਿਹਾ ਸੀ ਕਿ ਹੁਣ ਇਕ ਵਾਰ ਫਿਰ ਅਲਿਹਦਗੀ ਹੋਵੇਗੀ। ਉਹ ਉਸ ਦਿਨ ਨੂੰ ਪਛਤਾ ਰਹੀ ਸੀ ਜਦ ਉਸ ਨੇ ਕੁੰਦਨ ਦੇ ਮਗਰ ਲੱਗ ਕੇ ਆਪਣਾ ਫਲੈਟ ਵੇਚ ਦਿਤਾ ਸੀ ਤੇ ਕੁੰਦਨ ਨੇ ਫਲੈਟ ਦੇ ਪੈਸੇ ਘਰ ਵਿਚ ਵਰਤ ਲਏ ਸਨ। ਜੇ ਉਸ ਕੋਲ ਅੱਜ ਆਪਣਾ ਫਲੈਟ ਹੁੰਦਾ ਤਾਂ ਉਸ ਵਿਚ ਜਾ ਕੇ ਰਹਿ ਸਕਦੀ ਸੀ। ਹੁਣ ਤਾਂ ਉਸ ਕੋਲ ਜਾਣ ਲਈ ਕੋਈ ਜਾਗਹ ਵੀ ਨਹੀਂ ਸੀ। ਦੋ ਕੁ ਦਿਨ ਉਹਨਾਂ ਦੀ ਲੜਾਈ ਚੱਲੀ ਪਰ ਫਿਰ ਠੰਡੀ ਪੈ ਗਈ। ਉਹਨਾਂ ਦੀ ਸੁਲਾਹ ਹੋਣ ਲੱਗੀ। ਮੀਨਾ ਨੇ ਮੋਹਣੀ ਲਈ ਕੁਝ ਚੀਜ਼ਾਂ ਭੇਜੀਆਂ ਸਨ, ਜਿਹਨਾਂ ਵਿਚ ਚੂੜੀਆਂ ਤੇ ਇਤਰ-ਫਿਲੇਲ ਬਗੈਰਾ ਸਨ। ਕੁੰਦਨ ਲਈ ਕ੍ਰਿਸ਼ਨ-ਰਾਧਾ ਦੀ ਨਿੱਕੀ ਜਿਹੀ ਮੂਰਤੀ ਸੀ ਜਿਸ ਨੂੰ ਕੁੰਦਨ ਨੇ ਆਪਣੇ ਕਪੜਿਆਂ ਵਾਲੀ ਅਲਮਾਰੀ ਵਿਚ ਸਜਾ ਲਿਆ।

ਇਕ ਦਿਨ ਜੋਗੇਂਦਰ ਦਾ ਫੋਨ ਆਇਆ। ਉਹ ਨੇ ਬੰਬਈ ਦੇ ਸਫਰ ਬਾਰੇ ਪੁੱਛਿਆ ਤਾਂ ਕੁੰਦਨ ਇਕ ਦਮ ਬੋਲਿਆ,

"ਮੇਰੀ ਤਾਂ ਬਈ ਬੰਬਈ ਜਾ ਕੇ ਜ਼ਿੰਦਗੀ ਹੀ ਬਦਲ ਗਈ, ਮੈਨੂੰ ਅਜਿਹੀ ਕੁੜੀ ਮਿਲ ਗਈ ਜਿਹਦੀ ਖੁਸ਼ਬੂ ਮੇਰੇ ਸਾਹਾਂ ਵਿਚ ਰਲ਼ ਗਈ ਏ, ਜਦ ਵੀ ਮੈਂ ਉਸ ਦਾ ਨਾਂ ਲਵਾਂ ਤਾਂ ਇਹ ਖੁਸ਼ਬੂ ਆਉਣ ਲਗਦੀ ਏ, ਤੇਰੀ ਗੀਤਾ ਤਾਂ ਉਹਦੇ ਮੂਹਰੇ ਕੁਝ ਵੀ ਨਹੀਂ।"

ਫਿਰ ਉਹ ਮੀਨਾ ਵਾਲੀ ਸਾਰੀ ਕਹਾਣੀ ਉਸ ਨੂੰ ਸੁਣਾਉਣ ਲੱਗਿਆ।

ਮੀਨਾ ਵਾਲੀ ਕਹਾਣੀ ਉਸ ਨੇ ਪਾਇਲ ਨੂੰ ਵੀ ਸੁਣਾਈ। ਕਹਾਣੀ ਸੁਣਾ ਕੇ ਉਹ ਨੇ ਆਖਿਆ,

"ਮੇਰਾ ਤਾਂ ਹੁਣ ਦਿਲ ਕਰਦਾ ਏ ਕਿ ਮੋਹਣੀ ਨੂੰ ਘਰੋਂ ਕੱਢ ਦੇਵਾਂ ਤੇ ਮੀਨਾ ਨੂੰ ਲੈ ਆਵਾਂ।"

"ਨਹੀਂ ਡੈਡ, ਕੋਈ ਮੀਨਾ-ਵੀਨਾ ਨਹੀਂ ਲਿਆਉਣੀ, ਹਾਂ ਏਹਨੂੰ ਕੱਢੋ ਕਿਸੇ ਤਰ੍ਹਾਂ।"

ਪਾਇਲ ਆਪਣੀ ਸਲਾਹ ਦਿੰਦੀ ਬੋਲੀ। ਕੁੰਦਨ ਸੋਚ ਰਿਹਾ ਸੀ ਕਿ ਮੀਨਾ ਦੇ ਮਾਮਲੇ ਵਿਚ ਪਾਇਲ ਦੀ ਜ਼ਿੱਦ ਨੂੰ ਉਹ ਕੋਈ ਪਹਿਲ ਨਹੀਂ ਦੇਵੇਗਾ। ਉਸ ਨੇ ਆਪਣੀ ਸੋਚ ਦਾ ਸਭ ਤੋਂ ਵੱਡਾ ਮੁੱਦਾ ਮੋਹਣੀ ਤੋਂ ਪਿੱਛਾ ਛੁਡਵਾਉਣਾ ਬਣਾ ਲਿਆ। ਉਹ ਹਰ ਵੇਲੇ ਇਸ ਦੇ ਰਾਹ ਲੱਭਦਾ ਰਹਿੰਦਾ। ਉਸ ਨੇ ਵਕੀਲ ਨਾਲ ਮਿਲ ਕੇ ਸਲਾਹ ਵੀ ਕੀਤੀ। ਮੋਹਣੀ ਦਾ ਘਰ ਵਿਚ ਅੱਧ ਬਣਦਾ ਹੀ ਸੀ। ਇਕ ਦਿਨ ਉਹ ਨੇ ਮੋਹਣੀ ਨੂੰ ਆਖਿਆ,

"ਦਿੱਲੀ ਵਾਲਾ ਘਰ ਤਾਂ ਤੇਰਾ ਹੈ ਈ, ਏਸ ਲਈ ਹੁਣ ਇਥੇ ਤੂੰ ਆਪਣਾ ਟਿਕਾਣਾ ਲੱਭ ਲੈ।"

"ਮਜ਼ਾਕ ਕਰਦੇ ਪਏ ਓ ਕੁੰਦਨ ਜੀ? ...ਜਦੋਂ ਮੈਂ ਆਈ ਸਾਂ ਤਾਂ ਸਭ ਕੁਝ ਅਸੀਂ ਇਕੱਠਾ ਕਰ ਲਿਆ ਸੀ, ਸੋ ਮੇਰਾ ਏਹਦੇ ਵਿਚ ਵੀ ਅੱਧ ਏ ਤੇ ਓਹਦੇ ਵਿਚ ਵੀ, ਵੈਸੇ ਉਹ ਤਾਂ ਲਿਆ ਹੀ ਮੇਰਾ ਹੋਇਆ ਏ।"

ਮੋਹਣੀ ਨੇ ਸਾਰੀ ਗੱਲ ਸਾਫ ਕਰ ਦਿਤੀ। ਕੁੰਦਨ ਸਮਝ ਗਿਆ ਕਿ ਉਹ ਅੱਧ ਲਏ ਬਿਨਾਂ ਨਹੀਂ ਜਾਣ ਲੱਗੀ ਪਰ ਉਸ ਨੂੰ ਇਹ ਵੀ ਪਤਾ ਸੀ ਕਿ ਮੋਹਣੀ ਡਰਾਕਲ ਜਿਹੀ ਹੀ ਸੀ, ਸ਼ਾਇਦ ਡਰ ਵੀ ਜਾਵੇ ਤੇ ਉਹ ਉਸ ਨੂੰ ਕੁਝ ਵੀ ਨਾ ਦੇਵੇ। ਸਭ ਤੋਂ ਪਹਿਲਾਂ ਉਸ ਨੇ ਬੈਂਕਾਂ

ਵਿਚ ਪਿਆ ਆਪਣਾ ਨਕਦ ਪੈਸਾ ਇਕ ਪਾਸੇ ਕੀਤਾ ਤਾਂ ਜੋ ਮੋਹਣੀ ਇਸ ਉਪਰ ਕਿਸੇ ਕਿਸਮ ਦਾ ਹੱਕ ਨਾ ਜਮਾਂ ਸਕੇ। ਜਿਹੜਾ ਉਸ ਦਾ ਹਾਦਸਾ ਹੋਇਆ ਸੀ ਉਸ ਦਾ ਮਿਲਿਆ ਪੰਦਰਾਂ ਹਜ਼ਾਰ ਲੰਡਨ ਦੀ ਹੈਲੀਫੈਕਸ ਬੈਂਕ ਵਿਚ ਪਿਆ ਸੀ। ਉਹ ਵੀ ਉਸ ਨੇ ਜਾ ਕੇ ਕਢਵਾ ਲਿਆ। ਹੁਣ ਉਹ ਆਪਣੇ ਆਪ ਨੂੰ ਕੁਝ ਸੁਰੱਖਿਅਤ ਸਮਝ ਰਿਹਾ ਸੀ।

ਉਹ ਮੀਨਾ ਨਾਲ ਤਕਰੀਬਨ ਹਰ ਰੋਜ਼ ਹੀ ਗੱਲ ਕਰਦਾ ਤੇ ਗੱਲ ਕਰਦਿਆਂ ਉਸ ਵਿਚ ਇਕ ਨਵੀਂ ਰੂਹ ਫੂਕੀ ਜਾਂਦੀ। ਉਸ ਨੂੰ ਮੋਹਣੀ ਹੋਰ ਵੀ ਬੁਰੀ ਦਿੱਸਣ ਲੱਗਦੀ। ਇਕ ਸ਼ਾਮ ਉਸ ਨੇ ਦੋ ਕੁ ਹਾੜੇ ਪੀ ਕੇ ਮੋਹਣੀ ਨੂੰ ਕਿਹਾ,

"ਦੇਖ ਬਿਮਾਰ ਔਰਤ, ਮੇਰੀ ਗੱਲ ਧਿਆਨ ਨਾਲ ਸੁਣ, ਮੈਂ ਮੀਨਾ ਨੂੰ ਸੱਦ ਰਿਹਾਂ।"

"ਇਹ ਨਹੀਂ ਹੋ ਸਕਣਾਂ।"

"ਕਿਉਂ ਨਹੀਂ ਹੋ ਸਕਣਾਂ, ਜਦ ਤੇਰਾ ਮੇਰਾ ਕੋਈ ਵਾਹ ਹੀ ਨਹੀਂ ਤਾਂ ਤੈਨੂੰ ਕਾਹਦਾ ਇਤਰਾਜ਼।"

"ਤੁਸੀਂ ਬਾਹਰ ਜਿਹੜੀ ਖੇਹ ਖਾਣੀ ਏਂ ਖਾਈ ਜਾਓ ਪਰ ਏਸ ਘਰ ਵਿਚ ਨਹੀਂ, ਏਹ ਘਰ ਮੇਰਾ ਵੀ ਓਨਾ ਹੀ ਏ ਜਿੰਨਾ ਤੁਹਾਡਾ। ਕਿਸੇ ਹੋਰ ਨੂੰ ਏਸ ਘਰ ਵਿਚ ਵਾੜ ਕੇ ਦਿਖਾਓ ਇਕ ਵਾਰ!"

ਗੱਲ ਕਰਦਿਆਂ ਮੋਹਣੀ ਨੇ ਢਾਕਾਂ 'ਤੇ ਹੱਥ ਰੱਖ ਲਏ ਸਨ ਕਿ ਉਹ ਹਰ ਤਰ੍ਹਾਂ ਦੀ ਸਥਿਤੀ ਦਾ ਸਾਹਮਣਾ ਕਰਨ ਲਈ ਤਿਆਰ ਸੀ। ਕੁੰਦਨ ਤੋਂ ਉਸ ਦੇ ਇਹ ਤੇਵਰ ਸਹੇ ਨਾ ਗਏ। ਉਸ ਦਾ ਗੁੱਸਾ ਸਤਵੇਂ ਅਸਮਾਨ 'ਤੇ ਜਾ ਚੜ੍ਹਿਆ। ਉਹ ਉਠਿਆ ਤੇ ਮੋਹਣੀ ਦਾ ਹੱਥ ਫੜ ਖਿੱਚਦਾ ਉਸ ਨੂੰ ਦਰਵਾਜ਼ੇ ਤਕ ਲੈ ਗਿਆ ਤੇ ਧੱਕਾ ਮਾਰ ਕੇ ਘਰੋਂ ਬਾਹਰ ਸੁੱਟਦਾ ਹੋਇਆ ਬੋਲਿਆ,

"ਆਈ ਵੱਡੀ ਮਾਲਕਣ ਘਰ ਦੀ! ...ਹਰਾਮਜ਼ਾਦੀਏ! ਨਿਕਲ ਮੇਰੇ ਘਰੋਂ!"

## 46-ਡਾਕਟਰ ਰੌਸ਼ਨ ਇੰਗਲੈਂਡ ਵਿਚ

ਇਕ ਦਿਨ ਸਵੇਰ-ਸਾਰ ਜੋਗੇਂਦਰ ਦਾ ਫੋਨ ਆਇਆ। ਕੁੰਦਨ ਨੇ ਸਮਾਂ ਦੇਖਿਆ ਕਿ ਹਾਲੇ ਤਾਂ ਨੌਂ ਵੀ ਨਹੀਂ ਵੱਜੇ, ਏਨੀ ਜਲਦੀ ਫੋਨ ਕਿਉਂ ਆ ਗਿਆ। ਉਸ ਨੇ ਚੁੱਕਿਆ ਤਾਂ ਜੋਗੇਂਦਰ ਬੋਲਣ ਲੱਗਿਆ,

"ਡਾਕਟਰ ਸਾਹਿਬ, ਤੁਹਾਡਾ ਪੁਰਾਣਾ ਯਾਰ ਡਾਕਟਰ ਰੌਸ਼ਨ ਦਾ ਫੋਨ ਆਇਆ ਕਿ ਉਹ ਅਗਲੇ ਹਫਤੇ ਇੰਗਲੈਂਡ ਆ ਰਿਹੈ।"

"ਤੂੰ ਸੱਦਿਆ ਹੋਣਾ ਏਂ!"

"ਨਹੀਂ, ਮੈਂ ਨਹੀਂ ਸੱਦਿਆ, ਉਹਦਾ ਹੀ ਫੋਨ ਆਇਆ, ਕਹਿੰਦਾ ਸੀ ਤੇਰੇ ਨਵੇਂ ਨਾਵਲ 'ਤੇ ਦੋ ਪਰਚੇ ਲਿਖ ਕੇ ਲਿਆਵਾਂਗਾ, ਇਕ ਉਹ ਆਪ ਲਿਖੇਗਾ ਤੇ ਇਕ ਡਾਕਟਰ ਅਨੀਤਾ।"

"ਜਾਣੀ ਕਿ ਛੋਟੀ ਮੰਮੀ!"

"ਹਾਂ।"

"ਅੱਛਾ, ਮੈਂ ਜ਼ਰਾ ਕੁ ਬਾਹਰ ਜਾਣਾ ਏਂ, ਮੇਰੀ ਐਪੁਆਇੰਟਮੈਂਟ ਏ, ਮੈਂ ਬਾਅਦ ਵਿਚ ਫੋਨ ਕਰਾਂਗਾ।"

ਕੁੰਦਨ ਨੇ ਬਹਾਨਾ ਬਣਾਉਂਦਿਆਂ ਆਖਿਆ। ਸੱਚ ਇਹ ਸੀ ਕਿ ਇਸ ਖ਼ਬਰ ਨੇ ਉਸ ਦਾ ਮਿਜਾਜ਼ ਬਦਲ ਦਿਤਾ। ਉਹ ਉਦਾਸ ਹੋ ਗਿਆ। ਉਹ ਸੋਚਣ ਲੱਗਿਆ ਕਿ ਜੋਗੇਂਦਰ ਨੇ ਜ਼ਰੂਰ ਇਹ ਜਾਣ ਬੁੱਝ ਕੇ ਫੋਨ ਕੀਤਾ ਹੋਵੇਗਾ, ਇਕ ਤਾਂ ਸੋਮਵਾਰ ਦਾ ਦਿਨ ਹੈ ਤੇ ਉਪਰੋਂ ਸਵੇਰ। ਅੰਗਰੇਜ਼ਾਂ ਦੀ ਕਹਾਵਤ ਹੈ ਕਿ ਕਿਸੇ ਦਾ ਪੂਰਾ ਹਫਤਾ ਖਰਾਬ ਕਰਨਾ ਹੋਵੇ ਤਾਂ ਸੋਮਵਾਰ ਦੀ ਸਵੇਰ ਵਿਗਾੜ ਦੇਵੋ। ਇਹੋ ਕੁਝ ਕੀਤਾ ਹੋਵੇਗਾ ਜੋਗੇਂਦਰ ਨੇ। ਜੋਗੇਂਦਰ ਉਸ ਨੂੰ ਬਹੁਤ ਬੁਰਾ ਜਾਪ ਰਿਹਾ ਸੀ। ਉਹ ਇਕ ਵਾਰ ਫਿਰ ਉਸ ਲਈ ਚਣੌਤੀ ਬਣ ਖੜੋਤਾ ਸੀ। ਚਣੌਤੀ ਤਾਂ ਉਹ ਉਸ ਦਿਨ ਹੀ ਬਣ ਗਿਆ ਸੀ ਜਿਸ ਦਿਨ ਉਸ ਨੇ ਨਾਵਲ ਲਿਖਣਾ ਸ਼ੁਰੂ ਕਰ ਦਿਤਾ ਸੀ।...

ਕੁਝ ਸਾਲ ਪਹਿਲਾਂ ਉਸ ਨੇ ਜੋਗੇਂਦਰ ਨੂੰ ਕਿਹਾ ਸੀ,

"ਦੇਖ ਭਾਊ, ਮੇਰਾ ਦੁਸ਼ਮਣ ਏਂ ਦਿੱਲੀ ਵਾਲਾ ਰੌਸ਼ਨ, ਏਹਨੇ ਮੈਨੂੰ ਦਿੱਲੀ ਵਿਚੋਂ ਬੁਰਾ ਹਾਲ ਕਰਕੇ ਕੱਢਿਆ, ਇਹੋ ਮੈਨੂੰ ਭਾਰਤੀ ਸਾਹਿਤ ਅਕੈਡਮੀ ਦਾ ਇਨਾਮ ਨਹੀਂ ਲੈਣ ਦੇ ਰਿਹਾ ਤੇ ਇਹੋ ਮੇਰੀਆਂ ਲਿਖਤਾਂ ਬਾਰੇ ਚੁੱਪ ਧਾਰੀ ਬੈਠਾ ਏ, ਸੋ ਤੂੰ ਏਹਦੇ ਨਾਲ ਕਦੇ ਦੋਸਤੀ ਨਹੀਂ ਪਾਉਣੀ।"

"ਵੱਡੇ ਭਾਊ, ਮੇਰੀ ਤਾਂ ਉਹਦੇ ਨਾਲ ਕੋਈ ਨੇੜਤਾ ਹੀ ਨਹੀਂ।"

ਜੋਗੇਂਦਰ ਨੇ ਉਸ ਵੇਲੇ ਕਿਹਾ ਸੀ। ਉਸ ਤੋਂ ਕੁਝ ਦੇਰ ਬਾਅਦ ਕੁੰਦਨ ਨੂੰ ਉਡਦੀ ਉਡਦੀ ਖ਼ਬਰ ਮਿਲੀ ਸੀ ਕਿ ਜੋਗੇਂਦਰ ਵਾਲੀ ਸਭਾ ਦੋ ਹੋਰ ਸਭਾਵਾਂ ਨਾਲ ਮਿਲ ਕੇ ਰੌਸ਼ਨ ਨੂੰ ਸੱਦ ਰਹੀਆਂ ਹਨ। ਉਹ ਬਹੁਤ ਤੜਫਿਆ ਸੀ। ਅਸਲ ਵਿਚ ਇਹ ਖ਼ਬਰ ਰੇਸ਼ਮ ਸਮੁੰਦਰੀ ਨੇ ਉਸ ਨੂੰ ਤੰਗ ਕਰਨ ਲਈ ਹੀ ਫੈਲਾਈ ਸੀ। ਰੇਸ਼ਮ ਸਮੁੰਦਰ ਸ਼ਾਮ ਨੂੰ ਹਵਾ ਪਿਆਜ਼ੀ ਹੋ ਕੇ ਲੇਖਕ ਦੋਸਤਾਂ ਨੂੰ ਫੋਨ ਕਰਕੇ ਅਜਿਹੀਆਂ ਗੱਲਾਂ ਕਰਿਆ ਹੀ ਕਰਦਾ ਸੀ। ਉਸ ਤੋਂ ਅਗਲੇ ਸਾਲ ਸੱਚ ਹੀ ਜੋਗੇਂਦਰ ਤੇ ਸੁਰਜੀਤ ਸੰਦਲ ਨੇ ਦੋ ਦਿਨ ਦਾ ਵੱਡਾ ਸਮਾਗਮ ਰੱਖ ਕੇ ਡਾਕਟਰਾਂ ਦਾ ਪੂਰਾ ਜਥਾ ਇੰਡੀਆ ਤੋਂ ਮੰਗਵਾ ਲਿਆ। ਜਿਸ ਦਾ ਜਥੇਦਾਰ ਡਾਕਟਰ ਰੌਸ਼ਨ ਸੀ। ਡਾਕਟਰ ਰੌਸ਼ਨ ਹੁਣ ਡਾਕਟਰ ਹਰੀ ਸਿੰਘ ਵਾਲੇ ਮੁਕਾਮ 'ਤੇ ਪੁੱਜ ਚੁੱਕਿਆ ਸੀ। ਉਸ ਨੂੰ ਜੋਗੇਂਦਰ ਵਿਚ ਕੁੰਦਨ ਦਾ ਬਦਲ ਨਜ਼ਰ ਆ ਰਿਹਾ ਸੀ। ਕੁੰਦਨ ਨੂੰ ਛੋਟਾ ਦਿਖਾਉਣ ਦਾ ਇਸ ਤੋਂ ਵਧੀਆ ਤਰੀਕਾ ਕੋਈ ਹੋਰ ਨਹੀਂ ਸੀ। ਡਾਕਟਰ ਰੌਸ਼ਨ ਜੋਗੇਂਦਰ ਦੇ ਨਾਵਲਾਂ ਦੀਆਂ ਤਰੀਫਾਂ ਕਰਨ ਲੱਗਿਆ ਸੀ। ਮੰਚ ਤੋਂ ਵੀ ਜੋਗੇਂਦਰ ਦੀਆਂ ਲਿਖਤਾਂ ਦੀਆਂ ਸਿਫਤਾਂ ਦੇ ਪੁੱਲ ਬੰਨ ਦਿੰਦਾ। ਪਿਛਲੇ ਸਾਲਾਂ ਵਿਚ ਜੋਗੇਂਦਰ ਨੇ ਦੋਸਤਾਂ ਨਾਲ ਰਲ ਕੇ ਕਈ ਸਮਾਗਮ ਰਚਾਏ ਸਨ ਤੇ ਇਹਨਾਂ

ਸਮਾਗਮਾਂ ਦੀ ਕਾਮਯਾਬੀ ਇਹ ਦੱਸਦੀ ਸੀ ਕਿ ਜੋਗੇਂਦਰ ਪ੍ਰਬੰਧਕ ਵੀ ਵਧੀਆ ਸੀ। ਉਹ ਡਾਕਟਰ ਰੌਸ਼ਨ ਨੂੰ ਇੰਗਲੈਂਡ ਸੱਦ ਕੇ ਪੂਰਾ ਮਾਣ ਦਵਾ ਸਕਦਾ ਸੀ। ਕਿਸੇ ਵੇਲੇ ਕੁੰਦਨ ਨੇ ਡਾਕਟਰ ਰੌਸ਼ਨ ਨੂੰ ਮੇਹਣਾ ਮਾਰਿਆ ਸੀ ਕਿ ਕਦੇ ਇੰਗਲੈਂਡ ਵੜ ਕੇ ਦਿਖਾ। ਹੁਣ ਡਾਕਟਰ ਰੌਸ਼ਨ ਇੰਗਲੈਂਡ ਆਇਆ ਬੈਠਾ ਸੀ। ਜੋਗੇਂਦਰ ਨੂੰ ਇਹ ਗੱਲ ਬਹੁਤ ਸਹੀ ਬਹਿੰਦੀ ਸੀ। ਡਾਕਟਰ ਰੌਸ਼ਨ ਵਰਗੇ ਵਿਦਵਾਨ ਨੇ ਉਸ ਦੇ ਨਾਵਲ 'ਤੇ ਪਰਚਾ ਲਿਖਿਆ ਸੀ, ਇਸ ਤੋਂ ਵੱਡੇ ਮਾਣ ਵਾਲੀ ਗੱਲ ਉਸ ਲਈ ਕਿਹੜੀ ਹੋ ਸਕਦੀ ਸੀ। ਜਦੋਂ ਦਾ ਉਹ ਨਾਵਲ ਦੇ ਖੇਤਰ ਵਿਚ ਆਇਆ ਸੀ, ਕੁੰਦਨ ਉਸ ਨਾਲ ਸਿੱਧੀ ਦੁਸ਼ਮਣੀ ਪਾਲਣ ਲੱਗਿਆ ਸੀ। ਜਿਥੇ ਵੀ ਮੌਕਾ ਮਿਲਦਾ ਉਹ ਜੋਗੇਂਦਰ ਦੇ ਨਾਵਲਾਂ ਨੂੰ ਨਕਾਰਨ ਲੱਗ ਪੈਂਦਾ। ਡਾਕਟਰ ਰੌਸ਼ਨ ਦਾ ਇੰਗਲੈਂਡ ਆਉਣਾ ਜੋਗੇਂਦਰ ਦੇ ਹਉਮੈਂ ਨੂੰ ਵੀ ਬੱਲ ਬਖਸ਼ਦਾ ਸੀ। ਡਾਕਟਰ ਰੌਸ਼ਨ ਆਇਆ ਤੇ ਤਿੰਨ ਹਫਤੇ ਤਕ ਇੰਗਲੈਂਡ ਦੇ ਸਾਹਿਤਕ ਹਲਕਿਆਂ ਵਿਚ ਦਨਦਨਾਉਂਦਾ ਫਿਰਦਾ ਰਿਹਾ। ਜੋਗੇਂਦਰ ਨੇ ਕੁੰਦਨ ਨੂੰ ਪ੍ਰੋਗਰਾਮਾਂ ਵਿਚ ਸ਼ਾਮਲ ਹੋਣ ਲਈ ਸੱਦਾ ਭੇਜਿਆ ਸੀ ਪਰ ਉਹ ਨਹੀਂ ਸੀ ਗਿਆ। ਕੁੰਦਨ ਆਪਣੇ ਘੁਰਨੇ ਵਿਚ ਵੜਿਆ ਸਭ ਨੂੰ ਗਾਲਾਂ ਕੱਢਦਾ ਰਿਹਾ, ਖਾਸ ਤੌਰੇ 'ਤੇ ਜੋਗੇਂਦਰ ਨੂੰ।

ਅਗਲੇ ਸਾਲ ਜੋਗੇਂਦਰ ਦਾ ਚੌਥਾ ਨਾਵਲ ਆ ਗਿਆ। ਕੁੰਦਨ ਦੀ ਮਾਨਸਿਕ ਹਾਲਤ ਫਿਰ ਖਰਾਬ ਹੋਣ ਲੱਗੀ। ਇਕ ਦਿਨ ਉਸ ਨੇ ਬਨਫੂਲ ਨੂੰ ਫੋਨ ਕਰਕੇ ਉਸ ਨਾਲ ਆਪਣਾ ਦੁੱਖ ਸਾਂਝਾ ਕੀਤਾ ਤਾਂ ਉਸ ਨੇ ਅੱਗਿਓਂ ਆਖਿਆ,

"ਡਾਕਟਰ, ਮੈਂ ਤਾਂ ਹਾਲੇ ਵੀ ਕਹਾਂਗਾ ਕਿ ਜੋਗੇਂਦਰ ਹੋਰਨਾਂ ਦੋਸਤਾਂ ਨਾਲੋਂ ਵਧੀਆ ਬੰਦਾ।"

"ਉਹ ਕਾਹਦਾ ਵਧੀਆ ਬੰਦਾ ਹੋਇਆ ਜਿਹਨੇ ਮੇਰੇ ਦੁਸ਼ਮਣ ਨਾਲ ਹੀ ਹੱਥ ਮਿਲਾ ਲਿਆ?"

"ਇਥੇ ਤੂੰ ਭੱਲਦਾਂ, ਜੋਗੇਂਦਰ ਦੀ ਆਪਣੀ ਵੀ ਤਾਂ ਕੋਈ ਸਖਸ਼ੀਅਤ ਐ, ਉਹ ਹੁਣ ਸਥਾਪਤ ਨਾਵਲਕਾਰ ਐ, ਤੇਰੇ ਤੋਂ ਬਾਅਦ ਉਸ ਦਾ ਹੀ ਨਾਂ ਲਿਆ ਜਾ ਰਿਹਾ ਏ।"

"ਪਰ ਮੈਂ ਉਹਨੂੰ ਨਾਵਲਕਾਰ ਨਹੀਂ ਮੰਨਦਾ।"

"ਤੇਰੇ ਨਾ ਮੰਨਣ ਨਾਲ ਸੱਚ ਨੇ ਤਾਂ ਝੂਠ ਨਹੀਂ ਹੋ ਜਾਣਾਂ, ਮੈਂ ਤਾਂ ਕਹਾਂਗਾ ਕਿ ਰਲ਼ ਕੇ ਕੰਮ ਕਰੋ।"

ਬਨਫੂਲ ਦੀ ਗੱਲ ਕੁੰਦਨ ਦੇ ਮਨ ਨੂੰ ਲੱਗ ਗਈ। ਉਸ ਨੇ ਸ਼ਾਮ ਦਾਰੂ ਪੀ ਕੇ ਜੋਗੇਂਦਰ ਨੂੰ ਫੋਨ ਕਰ ਲਿਆ। ਦੋ ਗਾਲਾਂ ਉਸ ਨੇ ਜੋਗੇਂਦਰ ਨੂੰ ਕੱਢੀਆਂ ਤੇ ਚਾਰ ਆਪਣੇ ਆਪ ਨੂੰ, ਬਸ ਹੋ ਗਈ ਸੁਲਾਹ। ਅਗਲੇ ਸਪਤਾਹ-ਅੰਤ 'ਤੇ ਹੀ ਜੋਗੇਂਦਰ ਆਪਣਾ ਨਵਾਂ ਨਾਵਲ ਕੁੰਦਨ ਨੂੰ ਭੇਂਟ ਕਰਨ ਆ ਗਿਆ। ਦੋਵਾਂ ਰੱਜ ਕੇ ਦਾਰੂ ਪੀਤੀ। ਕਿੰਨੇ ਸਾਰੇ ਗਿਲੇ-ਸ਼ਿਕਵੇ ਕੀਤੇ ਤੇ ਮੁੜ ਕੇ ਦੋਸਤ ਬਣ ਗਏ। ਦੋਵੇਂ ਹੀ ਬਹੁਤ ਖੁਸ਼ ਸਨ। ਜੋਗੇਂਦਰ ਦੇ ਵਾਪਸ ਜਾਂਦਿਆਂ ਹੀ ਕੁੰਦਨ ਨੇ ਉਸ ਦਾ ਨਾਵਲ ਪੜ੍ਹਨਾ ਸ਼ੁਰੂ ਕਰ ਦਿਤਾ ਤੇ ਪੂਰਾ ਮੁਕਾ ਕੇ ਹੀ ਸਾਹ ਲਿਆ। ਨਾਵਲ ਪੜ੍ਹ ਕੇ ਉਸ ਨੇ ਜੋਗੇਂਦਰ ਨੂੰ ਫੋਨ ਕੀਤਾ ਤੇ ਬੋਲਿਆ,

"ਛੋਟੇ ਭਾਊ, ਕਮਾਲ ਦਾ ਨਾਵਲ ਏ। ਤੇਰੀ ਹਰ ਗੱਲ ਉਪਰ ਬਹੁਤ ਪਕੜ ਏ, ਕਿਆ ਕਮਾਲ ਦੀ ਬੋਲੀ ਏ! ਪਰੈਜ਼ਿੰਟ ਟੈਂਸ ਵਿਚ ਨਾਵਲ ਵਿਚ ਏਨੀ ਰੀਡੇਬਿਲਟੀ ਪਾਉਣੀ ਔਖੀ ਹੋ ਜਾਂਦੀ ਏ ਪਰ ਤੂੰ ਇਹ ਕ੍ਰਿਸ਼ਮਾ ਕਰ ਦਿਖਾਇਆ ਏ।"

"ਡਾਕਟਰ ਸਾਹਿਬ, ਤੁਸੀਂ ਮੋਹਰ ਲਾ ਦਿਤੀ, ਹੁਣ ਸਭ ਠੀਕ ਐ। ਇਕ ਤੁਹਾਡੇ ਵਲੋਂ ਹੀ ਸਹੀ ਪੈਣ ਦੀ ਲੋੜ ਸੀ ਨਹੀਂ ਤਾਂ ਸਭ ਨੇ ਹੀ ਇਸ ਨੂੰ ਬਹੁਤ ਪਸੰਦ ਕੀਤਾ ਐ।"

"ਅੱਛਾ! ਕਿਹਨੇ ਕਿਹਨੇ ਪੜ੍ਹਿਆ?"

"ਕੱਲ ਡਾਕਟਰ ਰੌਸ਼ਨ ਦਾ ਫੋਨ ਆਇਆ ਸੀ, ਉਹ ਨੂੰ ਵੀ ਬਹੁਤ ਪਸੰਦ ਐ।"

"ਮੈਂ ਤੈਨੂੰ ਉਸ ਦਿਨ ਵੀ ਕਿਹਾ ਸੀ ਕਿ ਇਹ ਲੋਕ ਓਤਰਾਂ ਹੀ ਪੁੱਤ ਦੇਣ ਵਾਲੇ ਨੇ, ਇਹਨਾਂ ਨੇ ਕਿਤਾਬ ਪੜ੍ਹੀ ਨਹੀਂ ਹੁੰਦੀ।"

"ਡਾਕਟਰ ਸਾਹਿਬ, ਉਹਨੇ ਨਾਵਲ ਉਪਰ ਪੇਪਰ ਵੀ ਲਿਖ ਲਿਐ। ਉਹ ਕਹਿ ਰਿਹਾ ਕਿ ਸਮਾਗਮ ਰੱਖੋ, ਮੈਂ ਆ ਰਿਹਾਂ।"

"ਤੇ ਤੂੰ ਸਮਾਗਮ ਰੱਖ ਲਿਆ?"

"ਹਾਂ, ਅਗਲੇ ਮਹੀਨੇ ਦੀ ਸਤਾਈ ਤਰੀਕ ਨੂੰ।"

"ਸਾਲਿਆ ਬੈਹੜਿਆਂ ਦਿਆ, ਨਹੀਂ ਹਟਿਆ ਨਾ!"

ਆਖ ਕੇ ਕੁੰਦਨ ਨੇ ਫੋਨ ਰੱਖ ਦਿਤਾ। ਉਸ ਨੂੰ ਲੱਗਿਆ ਜਿਵੇਂ ਜੋਗੇਂਦਰ ਉਪਰ ਕੀਤੀ ਸਾਰੀ ਮਿਹਤਨ ਫਜ਼ੂਲ ਗਈ ਹੋਵੇ ਤੇ ਉਸ ਦੇ ਨਾਵਲ ਬਾਰੇ ਵਧੀਆ ਰਾਏ ਦੇ ਕੇ ਉਸ ਨੇ ਬਹੁਤ ਵੱਡੀ ਗਲਤੀ ਕਰ ਲਈ ਹੋਵੇ। ਉਹ ਸੋਚਾਂ ਵਿਚ ਪੈ ਗਿਆ ਕਿ ਹੁਣ ਕੀ ਕਰੇ। ਬਹੁਤ ਸੋਚ ਕੇ ਉਸ ਨੇ ਜੋਗੇਂਦਰ ਨੂੰ ਫੋਨ ਕਰ ਲਿਆ ਤੇ ਕਿਹਾ,

"ਛੋਟੇ ਭਾਊ, ਹੁਣ ਗੱਲ ਮੇਰੀ ਧਿਆਨ ਨਾਲ ਸੁਣ।"

"ਦੱਸੋ।"

"ਤੈਨੂੰ ਪਤਾ ਕਿ ਮੈਂ ਇਕ ਵਾਰ ਲਿਖਿਆ ਸੀ ਕਿ ਡਾਕਟਰ ਰੌਸ਼ਨ ਪੰਜਾਬੀ ਸਾਹਿਤ ਦੀ ਕਾਲ-ਗਰਲ ਏ।"

"ਹਾਂ, ਮੈਨੂੰ ਪਤੈ।"

"ਕਾਲ-ਗਰਲ ਮੈਂ ਏਸ ਕਰਕੇ ਲਿਖਿਆ ਸੀ ਕਿ ਏਹ ਜ਼ਰਾ ਕੁ ਕੀਮਤ ਬਦਲੇ ਕੁਝ ਵੀ ਕਰ ਸਕਦਾ, ਕਿਸੇ ਕਿਤਾਬ ਦੀ ਭੂਮਿਕਾ ਲਿਖ ਸਕਦਾ ਏ, ਇਥੋਂ ਤਕ ਕਿਸੇ ਨੂੰ ਇਨਾਮ ਵੀ ਦਵਾ ਸਕਦਾ ਏ, ਆਹ ਜਿਹੜਾ ਹਾਲੈਂਡ ਵਿਚ ਕਵੀ ਪਾਲ ਰਹਿੰਦਾ ਏ ਪਿਛਲੇ ਚਾਲੀ ਸਾਲ ਤੋਂ, ਇਹਨੇ ਪੈਸੇ ਲੈ ਕੇ ਉਹਨੂੰ ਇਨਾਮ ਦਵਾਇਆ, ...ਤੂੰ ਵੀ ਮੇਰੇ ਬਾਰੇ ਏਹਦੇ ਨਾਲ ਸੌਦਾ ਕਰ। ਜੋ ਚਾਹੇ ਮੈਂ ਦੇ ਦੇਵਾਂਗਾ।"

"ਬਾਬਿਓ, ਇਹ ਗੱਲਾਂ ਭਲਾ ਮੈਂ ਓਹਦੇ ਨਾਲ ਕਿੱਦਾਂ ਕਰੂੰਗਾ? ਮੈਂ ਉਹਦਾ ਕੋਈ ਲੰਗੋਟੀਆ ਯਾਰ ਤਾਂ ਹੈ ਨਹੀਂ ਕਿ ਏਨੀਆਂ ਖੁਲ੍ਹੀਆਂ ਗੱਲਾਂ ਕਰ ਸਕਾਂ।"

"ਤੈਨੂੰ ਕਿਹਾ ਨਾ ਕਿ ਉਹ ਕਾਲ-ਗਰਲ ਏ, ਪੈਸਾ ਹੀ ਉਹਦਾ ਲੰਗੋਟੀਆ ਏ।"

"ਬਾਬਿਓ, ਉਹ ਆ ਕੇ ਤੁਹਾਨੂੰ ਵੀ ਤਾਂ ਮਿਲੂਗਾ ਹੀ, ਏਸ ਲਈ ਤੁਸੀਂ ਆਪ ਹੀ ਗੱਲ ਕਰ ਲਿਓ।"

"ਅਗੇ ਆਇਆ ਸੀ ਤਾਂ ਮੈਨੂੰ ਨਹੀਂ ਸੀ ਮਿਲਿਆ, ਹੁਣ ਤਾਂ ਉਹ ਭਾਰਤੀ ਸਾਹਿਤ ਅਕੈਡਮੀ ਦਾ ਅਧਿਕਾਰੀ ਵੀ ਏ, ਹੁਣ ਤਾਂ ਉਹਦੇ ਹੱਥ ਵਿਚ ਬਹੁਤ ਪਾਵਰ ਏ, ਹੁਣ ਉਹ ਮੈਨੂੰ ਨਹੀਂ ਮਿਲਣ ਲੱਗਿਆ। ...ਨਾਲੇ ਮੈਂ ਆਪਣਾ ਸੌਦਾ ਆਪ ਨਹੀਂ ਨਾ ਕਰ ਸਕਦਾ।"

"ਚਲੋ, ਜਦ ਆਵੇਗਾ ਤਾਂ ਦੇਖਾਂਗੇ।"

ਆਖਦਿਆਂ ਜੋਗੇਂਦਰ ਨੇ ਫੋਨ ਰੱਖ ਦਿਤਾ। ਕੁੰਦਨ ਨੂੰ ਪਤਾ ਸੀ ਕਿ ਜੋਗੇਂਦਰ ਤੇਜ਼ ਹੈ ਤੇ ਉਹ ਇਹ ਲੈਣ-ਦੇਣ ਰੌਸ਼ਨ ਨਾਲ ਕਰ ਸਕਦਾ ਹੈ ਬਸ਼ਰਤੇ ਜੇ ਉਹ ਚਾਹੇ ਤਾਂ।

ਉਸ ਸਾਰੀ ਸਥਿਤੀ ਉਪਰ ਨਜ਼ਰ ਰੱਖ ਰਿਹਾ ਸੀ। ਰੌਸ਼ਨ ਆਇਆ। ਜੋਗੇਂਦਰ ਦੇ ਨਾਵਲ ਉਪਰ 'ਸਾਹਿਤਕ ਅਦਾਰਾ' ਵਲੋਂ ਸਮਾਗਮ ਰੱਖਿਆ ਗਿਆ। ਜੋਗੇਂਦਰ ਨੇ ਇਸ ਵਾਰ ਵੀ ਕੁੰਦਨ ਨੂੰ ਸੱਦਿਆ ਪਰ ਉਹ ਜਾਣ ਕੇ ਹੀ ਨਾ ਗਿਆ। ਉਸ ਨੂੰ ਖ਼ਬਰ ਮਿਲ ਗਈ ਕਿ ਵਾਹਵਾ ਇਕੱਠ ਹੋਇਆ ਸੀ ਤੇ ਖੂਬ ਵਿਚਾਰ-ਵਟਾਂਦਰਾ ਹੋਇਆ ਸੀ। ਉਸ ਨੂੰ ਇਹ ਵੀ ਪਤਾ ਚੱਲ ਗਿਆ ਕਿ ਰੌਸ਼ਨ ਨੇ ਉਸ ਦੇ ਨਾਵਲਾਂ ਨੂੰ ਸਥਿਤੀ ਤੋਂ ਬਾਹਰ ਦੇ ਨਾਵਲ ਕਿਹਾ ਹੈ ਤੇ ਜੋਗੇਂਦਰ ਨੂੰ ਅੱਜ ਦਾ ਪ੍ਰਮੁੱਖ ਪਰਵਾਸੀ ਨਾਵਲਕਾਰ ਘੋਸ਼ਿਤ ਕਰ ਦਿਤਾ ਹੈ। ਉਹ ਬਹੁਤ ਤੜਫਿਆ ਪਰ ਚੁੱਪ ਰਿਹਾ। ਉਹ ਸੋਚ ਰਿਹਾ ਸੀ ਕਿ ਸ਼ਾਇਦ ਜੋਗੇਂਦਰ ਇਨਾਮ ਲਈ ਰੌਸ਼ਨ ਨਾਲ ਕੋਈ ਸੌਦੇਬਾਜ਼ੀ ਕਰ ਲਵੇਗਾ। ਉਸ ਨੇ ਇਕ ਦਿਨ ਜੋਗੇਂਦਰ ਨੂੰ ਫੋਨ ਕਰ ਕੇ ਪੁੱਛਿਆ,

"ਹੋਈ ਕੋਈ ਗੱਲਬਾਤ?"

"ਹੋਈ ਸੀ ਪਰ ਓਹਨੇ ਕੋਈ ਹੁੰਘਾਰਾ ਨਹੀਂ ਭਰਿਆ।"

"ਕੀ ਕਹਿੰਦਾ?"

"ਕਹਿੰਦਾ ਕਿ ਕੁੰਦਨ ਦਾ ਤਾਂ ਪਿਛਲੇ ਤਿੰਨ ਸਾਲ ਵਿਚ ਕੋਈ ਨਾਵਲ ਹੀ ਨਹੀਂ ਆਇਆ, ਮੈਂ ਕਿਹਾ ਗਜ਼ਲਾਂ ਦੀ ਕਿਤਾਬ ਆਈ ਐ ਤਾਂ ਉਹ ਬੋਲਿਆ ਕਿ ਉਹ ਤਾਂ ਨਾਵਲਕਾਰ ਐ, ਨਾਵਲਕਾਰ ਨੂੰ ਗਜ਼ਲਗੋ ਵਾਲਾ ਇਨਾਮ ਕਿੱਦਾਂ ਮਿਲ ਸਕਦੈ।"

"ਪਾਖੰਡ ਕਰਦਾ ਸਾਲ਼ਾ ਬੈਹੜਿਆਂ ਦਾ! ...ਹੁਣ ਉਹਦਾ ਕੀ ਪ੍ਰੋਗਰਾਮ ਏ?"

"ਹੁਣ ਉਹ ਤੁਹਾਡੇ ਸ਼ਹਿਰ ਆ ਰਿਹੈ, ਤੁਹਾਡੇ ਗਵਾਂਢੀ ਨਾਵਲਕਾਰ ਕੋਲ, ਮੋਹਣੀ ਨੂੰ ਵੀ ਮਿਲੇਗਾ ਤੇ ਹੋਰਨਾਂ ਨੂੰ ਵੀ।"

"ਮੇਰੇ ਬਾਰੇ ਵੀ ਕੋਈ ਗੱਲ ਕਰਦਾ ਸੀ?"

"ਕੋਈ ਖਾਸ ਨਹੀਂ। ਮੋਹਣੀ ਨੂੰ ਘਰੋਂ ਕੱਢਣ ਕਰਕੇ ਉਹ ਜ਼ਰਾ ਨਰਾਜ਼ ਜਿਹਾ ਸੀ।"

"ਦੱਸ ਖਾਂ! ...ਮੱਝ ਸੂਏ, ਕੱਟਾ ਐਵੇਂ ਅੜਿੰਗੀ ਜਾਏ! ਗੱਲ ਮੋਹਣੀ ਦੀ ਏ ਤੇ ਏਹਨੂੰ ਕਾਹਦੀ ਤਕਲੀਫ ਏ!"

ਰੌਸ਼ਨ ਵਿਲਨਹਾਲ ਪੁੱਜ ਗਿਆ। ਜੋਗੇਂਦਰ ਤੋਂ ਕੁੰਦਨ ਨੂੰ ਹਰ ਗੱਲ ਦਾ ਪਤਾ ਚੱਲ ਰਿਹਾ ਸੀ। ਬਲਵੀਰ ਬਾਵਰੇ ਦੇ ਨਾਵਲ ਉਪਰ ਪ੍ਰੋਗਰਾਮ ਰੱਖਿਆ ਹੋਇਆ ਸੀ। ਰੌਸ਼ਨ ਨੇ ਪਰਚਾ ਪੜ੍ਹਨਾ ਸੀ। ਕੁੰਦਨ ਨੂੰ ਤਾਂ ਸੱਦਿਆ ਹੀ ਨਹੀਂ ਸੀ ਗਿਆ। ਅਗਲੀ ਸਵੇਰ ਹੀ ਕੁੰਦਨ ਨੇ ਬਾਵਰੇ ਦੇ ਘਰ ਫੋਨ ਕਰ ਲਿਆ। ਬਾਵਰੇ ਨੇ ਹੀ ਚੁੱਕਿਆ,

"ਬਲਵੀਰ ਯਾਰ, ਮੈਂ ਡਾਕਟਰ ਰੌਸ਼ਨ ਨਾਲ ਗੱਲ ਕਰਨੀ ਏਂ, ਜ਼ਰਾ ਫੋਨ ਦੇ।"

ਉਸ ਨੇ ਫੋਨ ਰੌਸ਼ਨ ਨੂੰ ਦੇ ਦਿਤਾ। ਰੌਸ਼ਨ ਨੇ ਅਣਮੰਨੇ ਮਨ ਨਾਲ ਫੋਨ ਫੜ ਲਿਆ ਤੇ ਬੋਲਿਆ,

"ਕੀ ਹਾਲ ਨੇ ਕੁੰਦਨ ਸਾਹਿਬ।"

"ਠੀਕ ਏ ਰੌਸ਼ਨ ਜੀ, ਤੁਸੀਂ ਸੁਣਾਓ।"

"ਮਿਹਰ ਏ ਤੁਹਾਡੀ, ਕਿੰਝ ਗੁਜ਼ਰ ਰਹੀ ਏ?"

"ਬਹੁਤ ਖੂਬ! ...ਮੈਂ ਕਿਹਾ ਸਾਡੇ ਸ਼ਹਿਰ ਆਏ ਹੋ, ਹੈਲੋ ਕਰ ਲਵਾਂ ਤੇ ਨਾਲੇ ਬੇਨਤੀ ਕਰਾਂ ਕਿ ਮਿਲੇ ਬਿਨਾਂ ਨਾ ਜਾਇਓ।"

"ਕੁੰਦਨ ਜੀ, ਮੇਰੇ ਕੋਲ ਬਹੁਤਾ ਸਮਾਂ ਨਹੀਂ, ਮੈਂ ਬਸ ਅੱਜ ਦਾ ਦਿਨ ਹੀ ਆਂ ਏਥੇ।"

"ਫੇਰ ਅੱਜ ਦੀ ਸ਼ਾਮ ਮੈਨੂੰ ਦੇ ਦਿਓ, ਇਕੱਠੇ ਬੈਠਾਂਗੇ, ਦੋਵੇਂ ਭਰਾ ਗੱਲਾਂ ਕਰਾਂਗੇ ਕੁਝ ਦੇਰ।"

"ਠੀਕ ਏ।"

"ਮੈਂ ਸ਼ਾਮ ਨੂੰ ਪੰਜ ਵਜੇ ਤੁਹਾਨੂੰ ਬਾਵਰੇ ਦੇ ਘਰੋਂ ਪਿੱਕ ਕਰਾਂਗਾ।"

ਕੁੰਦਨ ਨੇ ਆਪ ਹੀ ਵਕਤ ਵੀ ਨਿਰਧਾਰਤ ਕਰ ਲਿਆ। ਰੌਸ਼ਨ ਦਾ 'ਠੀਕ ਏ' ਕਹਿਣ ਵਿਚ ਉਸ ਨੂੰ ਉਸ ਦੀ ਦੁਬਿਧਾ ਰੜਕੀ ਸੀ ਇਸ ਲਈ ਉਸ ਨੂੰ ਸੋਚਣ ਦਾ ਬਹੁਤਾ ਵਕਤ ਨਹੀਂ ਸੀ ਦੇਣਾ ਚਾਹੁੰਦਾ। ਉਹ ਇਕ ਗੱਲ ਹੋਰ ਵੀ ਬਹੁਤ ਸ਼ਿੱਦਤ ਨਾਲ ਸੋਚ ਰਿਹਾ ਸੀ ਕਿ ਰੌਸ਼ਨ ਦੇ ਦੋ ਵਾਰ ਆਉਣ 'ਤੇ ਉਹ ਕਿਸੇ ਪ੍ਰੋਗਰਾਮ ਵਿਚ ਸ਼ਾਮਲ ਨਹੀਂ ਸੀ ਹੋ ਸਕਿਆ ਤੇ ਕਿਧਰੇ ਰੌਸ਼ਨ ਇਹ ਹੀ ਨਾ ਸੋਚ ਰਿਹਾ ਹੋਵੇ ਕਿ ਕੁੰਦਨ ਤਾਂ ਕਿਸੇ ਖੂੰਜੇ ਦੱਬਿਆ ਬੈਠਾ ਹੈ। ਉਹ ਰੌਸ਼ਨ ਕੋਲ ਆਪਣੀ ਹਾਜ਼ਰੀ ਲਗਵਾਉਣੀ ਜ਼ਰੂਰੀ ਸਮਝਦਾ ਸੀ ਕਿ ਉਹ 'ਹੈ'। ਦੁਪਿਹਰੋਂ ਬਾਅਦ ਹੀ ਜੋਗੇਂਦਰ ਦਾ ਫੋਨ ਆ ਗਿਆ। ਉਹ ਵੀ ਦੇਖਣਾ ਚਾਹੁੰਦਾ ਸੀ ਕਿ ਕੀ ਚੱਲ ਰਿਹਾ ਹੈ। ਕੁੰਦਨ ਹੱਸਦਾ ਹੋਇਆ ਬੋਲਿਆ,

"ਮਰਦੀ ਨੇ ਅੱਕ ਚੱਬਿਆ, ਨੀ ਮੈਂ ਹਾਰ ਕੇ ਜੇਠ ਨਾਲ ਲਾਈਆਂ! ...ਸਮਝ ਗਿਆਂ ਨਾ, ਏਸ ਕੰਜਰ ਰੌਸ਼ਨ ਨਾਲ ਸੁਲਾਹ ਕਰਨ ਦੀ ਕੋਸ਼ਿਸ਼ ਕਰ ਰਿਹਾਂ ਜੇ ਕਿਸੇ ਤਰ੍ਹਾਂ ਗੱਲ ਬਣ ਜਾਵੇ ਤਾਂ।"

ਸ਼ਾਮ ਨੂੰ ਪੰਜ ਵਜੇ ਉਹ ਬਲਵੀਰ ਬਾਵਰੇ ਦੇ ਘਰ ਪੁੱਜ ਗਿਆ। ਰੌਸ਼ਨ ਤਿਆਰ ਬੈਠਾ ਸੀ। ਦੋਵੇਂ ਜੱਫੀ ਪਾ ਕੇ ਮਿਲੇ। ਕੁੰਦਨ ਬੋਲਿਆ,

"ਸਭ ਤੋਂ ਪਹਿਲਾਂ ਤਾਂ ਤੁਹਾਨੂੰ ਸਾਹਿਤ ਅਕੈਡਮੀ ਦੇ ਅਧਿਕਾਰੀ ਬਣਨ ਦੀਆਂ ਵਧਾਈਆਂ।"

"ਕਾਹਦਾ ਅਧਿਕਾਰੀ ਯਾਰ, ਜੁੱਤੀਆਂ ਦਾ ਘਰ ਏ ਇਹ ਜੌਬ!"

"ਏਨੀ ਪਾਵਰ ਏ ਤੁਹਾਡੇ ਹੱਥ ਵਿਚ, ਹੋਰ ਕੀ ਚਾਹੀਦਾ ਏ!"

"ਨਹੀਂ, ਅਜਿਹਾ ਕੁਝ ਨਹੀਂ, ਤੁਹਾਨੂੰ ਐਵੇਂ ਲੱਗਦਾ ਹੀ ਏ।"

ਰੌਸ਼ਨ ਨੇ ਹੱਸਦਿਆਂ ਆਖਿਆ। ਕੁੰਦਨ ਉਸ ਨੂੰ ਆਪਣੇ ਘਰ ਲੈ ਆਇਆ। ਸਭ ਤੋਂ ਪਹਿਲਾਂ ਤਾਂ ਮੋਹਣੀ ਨਾਲ ਮੁੜ ਕੇ ਅਲਿਹਦਾ ਹੋਣ ਦੇ ਕਾਰਨ ਦੱਸੇ। ਮੋਹਣੀ ਦੇ ਬਿਮਾਰ ਮਨ ਤੇ ਤਨ ਦੀਆਂ ਕੁਝ ਗੱਲਾਂ ਵੀ ਕੀਤੀਆਂ ਫਿਰ ਉਸ ਨੂੰ ਆਪਣਾ ਸਟੱਡੀ ਰੂਮ ਦਿਖਾਉਣ ਲਗਿਆ। ਆਪਣਾ ਡੈੱਸਕ ਟੌਪ ਤੇ ਲੈਪਟੌਪ ਵੀ। ਕੁਝ ਨਵੀਂਆਂ ਖਰੀਦੀਆਂ ਤੇ ਪੜ੍ਹੀਆਂ ਕਿਤਾਬਾਂ ਦਿਖਾਈਆਂ ਤੇ ਬੋਲਿਆ,

"ਮੈਂ ਤਾਂ ਆਪਣੀ ਸਟੱਡੀ ਵਿਚ ਲੱਗਾ ਰਹਿਨਾਂ, ਦੁਨੀਆਂ ਵਿਚ ਕੀ ਹੋ ਰਿਹਾ ਕੀ ਨਹੀਂ, ਏਹਦੀ ਬਹੁਤੀ ਚਿੰਤਾ ਨਹੀਂ ਕਰਦਾ, ਲਾਈਫ ਨੂੰ ਪੂਰੀ ਤਰ੍ਹਾਂ ਇੰਜੁਆਏ ਕਰਦਾਂ ਮੈਂ।"

"ਬਹੁਤ ਚੰਗੀ ਗੱਲ ਏ।"

ਰੌਸ਼ਨ ਨੇ ਆਖਿਆ। ਕੁਝ ਦੇਰ ਬਾਅਦ ਉਸ ਨੇ ਪੁੱਛਿਆ,

"ਤੁਹਾਡੇ ਅੰਗਰੇਜ਼ੀ ਦੇ ਨਾਵਲ ਨੂੰ ਕਿਹੋ ਜਿਹਾ ਰਿਸਪੌਂਸ ਮਿਲਿਆ?"

"ਬਹੁਤ ਹੀ ਵਧੀਆ! ਪਬਲਿਸ਼ਰ ਬਹੁਤ ਖੁਸ਼ ਸੀ।"

"ਤੁਸੀਂ ਆਪ ਹੀ ਨਹੀਂ ਸੀ ਛਾਪਿਆ?"

"ਹਾਂ ਪਰ ਬਾਅਦ ਵਿਚ ਮੈਂ ਸਾਰੇ ਰਾਈਟਸ ਕਿਸੇ ਵੱਡੇ ਪਬਲਿਸ਼ਰ, ਫੋਇਲਜ਼, ਨੂੰ ਦੇ ਦਿਤੇ ਸੀ, ਉਹਨਾਂ ਹੀ ਵੇਚਿਆ।"

"ਅਗਲਾ ਕਦੋਂ ਲਿਖ ਰਹੇ ਓ?"

"ਹਾਲੇ ਕੋਈ ਪ੍ਰੋਗਰਾਮ ਨਹੀਂ, ਦੇਖਾਂਗੇ, ਸ਼ਾਇਦ ਅਗਲੇ ਸਾਲ।"

ਕੁੰਦਨ ਨੇ ਕਿਹਾ। ਉਸ ਨੂੰ ਪਤਾ ਸੀ ਕਿ ਇਹ ਸਵਾਲ ਉਠ ਸਕਦੇ ਹਨ, ਇਹਨਾਂ ਬਾਰੇ ਉਸ ਨੇ ਪਹਿਲਾਂ ਹੀ ਸੋਚ ਰੱਖਿਆ ਸੀ। ਉਹ ਜ਼ਰਾ ਕੁ ਰੰਗੀਨ ਮਿਜਾਜ਼ ਵਿਚ ਆਉਂਦਾ ਬੋਲਿਆ,

"ਬੈਂਕੌਕ ਕਿਵੇਂ, ਜਾਂਦੇ ਰਹਿੰਦੇ ਓ ਕਿ ਨਹੀਂ?"

ਉਸ ਦੇ ਸਵਾਲ 'ਤੇ ਰੌਸ਼ਨ ਜ਼ਰਾ ਕੁ ਹੱਸਿਆ ਤੇ ਕਹਿਣ ਲੱਗਿਆ,

"ਹੁਣ ਉਹ ਗੱਲਾਂ ਕਿਥੇ ਨੇ ਕੁੰਦਨ ਜੀ, ਰੁੱਤ-ਰੁੱਤ ਦੇ ਮੇਵੇ ਹੁੰਦੇ ਨੇ, ਤੁਸੀਂ ਆਪਣਾ ਸੁਣਾਓ।"

"ਮੈਂ ਤਾਂ ਨੌਂ ਬਰ ਨੌਂ ਆਂ, ਮੈਂ ਬੰਬਈ ਇਕ ਸਹੇਲੀ ਰੱਖੀ ਹੋਈ ਏ, ਜਾਣਾ ਰਹਿੰਨਾ, ਮੋਹਣੀ ਤਾਂ ਤੁਹਾਨੂੰ ਪਤਾ ਕਿ ਬਿਮਾਰ ਸੀ।"

ਆਖਦੇ ਕੁੰਦਨ ਨੇ ਤਸਵੀਰਾਂ ਵਾਲੀ ਐਲਬੰਬ ਚੁੱਕ ਲਈ ਤੇ ਮੀਨਾ ਦੀਆਂ ਤਸਵੀਰਾਂ ਦਿਖਾਉਣ ਲੱਗਿਆ। ਨਾਲ ਦੀ ਨਾਲ ਉਹ ਮੀਨਾ ਦੀਆਂ ਤਾਰੀਫਾਂ ਕਰਦਾ ਜਾ ਰਿਹਾ ਸੀ। ਐਲਬੰਬ ਇਕ ਪਾਸੇ ਰੱਖਦਾ ਉਹ ਬੋਲਿਆ,

"ਰੌਸ਼ਨ ਜੀ, ਲਾਈਫ ਬਹੁਤ ਹੀ ਬਿਊਟੀਫੁੱਲ ਏ, ਮੈਂ ਕਦੇ ਏਨਾ ਇੰਜੁਆਏ ਪਹਿਲਾਂ ਕਦੇ ਵੀ ਨਹੀਂ ਕੀਤਾ।"

"ਹੋਰ ਕੀ ਚਾਹੀਦਾ ਏ, ਸਾਡਾ ਏਮ ਤਾਂ ਬਿਊਟੀਫੁੱਲ ਲਾਈਫ ਦਾ ਹੀ ਏ।"

"ਤੁਸੀਂ ਸੁਣਾਓ, ਹੋਰ ਕਿਵੇਂ ਗੁਜ਼ਰ ਰਹੀ ਏ।"

"ਬਹੁਤ ਵਧੀਆ, ਭਾਰਤੀ ਸਾਹਿਤ ਅਕੈਡਮੀ ਨਾਲ ਜੁੜ ਕੇ ਜ਼ਿੰਮੇਵਾਰੀਆਂ ਵਧ ਗਈਆਂ ਨੇ, ਭੱਜ-ਦੌੜ ਜ਼ਿਆਦਾ ਕਰਨੀ ਪੈਂਦੀ ਏ ਪਰ ਮੈਂ ਪੰਜਾਬੀ ਲਈ ਕੰਮ ਬਹੁਤ ਕਰ ਰਿਹਾਂ, ਪੂਰੇ ਇੰਡੀਆ ਵਿਚ ਪੰਜਾਬੀ ਦਾ ਬੋਲਬਾਲਾ ਕਰ ਦਿਤਾ ਏ, ਇਥੇ ਵੀ ਮੈਂ ਅਕੈਡਮੀ ਵਲੋਂ ਹੀ ਆਇਆਂ, ਹੋਟਲ ਵਿਚ ਠਹਿਰਿਆ ਸਾਂ ਪਰ ਜੋਗੇਂਦਰ ਮੈਨੂੰ ਆਪਣੇ ਘਰ ਲੈ ਆਇਆ। ਕੱਲ ਵਾਪਸ ਲੰਡਨ ਚਲੇ ਜਾਣਾ ਏਂ, ਮੇਰੀਆਂ ਕਈ ਮੀਟਿੰਗਜ਼ ਨੇ, ਦੁਨੀਆਂ ਦੀਆਂ ਕਈ ਹੋਰ ਜ਼ੁਬਾਨਾਂ ਦੇ ਬੁਧੀਜੀਵੀ ਵੀ ਲੰਡਨ ਆਏ ਹੋਏ ਨੇ।"

"ਵਾਪਸੀ ਕਦੋਂ ਦੀ ਏ?"

"ਅਗਲੇ ਹਫਤੇ।"

ਰੌਸ਼ਨ ਨੇ ਦੱਸਿਆ। ਫਿਰ ਉਹ ਨਜ਼ਦੀਕ ਦੇ ਰੈਸਟੋਰੈਂਟ ਵਿਚ ਰੋਟੀ ਖਾਣ ਚਲੇ ਗਏ। ਦੋਵੇਂ ਹੀ ਬਚ ਬਚ ਕੇ ਸ਼ਰਾਬ ਪੀ ਰਹੇ ਸਨ। ਰੌਸ਼ਨ ਨੂੰ ਪਤਾ ਸੀ ਕਿ ਕੁੰਦਨ ਦੀ ਸ਼ਰਾਬ ਠੀਕ ਨਹੀਂ ਤੇ ਕੁੰਦਨ ਨੂੰ ਵੀ ਆਪਣੇ ਬਾਰੇ ਪਤਾ ਸੀ। ਜ਼ਰਾ ਕੁ ਨਸ਼ੇ ਵਿਚ ਹੋਏ ਤਾਂ ਕੁੰਦਨ ਨੇ ਕਿਹਾ,

"ਤੁਸੀਂ ਛੋਟੀ ਮੰਮੀ ਨੂੰ ਮੇਰੇ ਪਿੱਛੇ ਕਿਉਂ ਪਾ ਦਿਤਾ ਸੀ?"

ਇਕ ਮਿੰਟ ਲਈ ਤਾਂ ਰੌਸ਼ਨ ਸੋਚਣ ਲੱਗ ਪਿਆ ਕਿ ਉਹ ਕਿਹੜੀ ਗੱਲ ਕਰ ਰਿਹਾ ਸੀ ਫਿਰ ਉਸ ਨੂੰ ਖਿਆਲ ਆ ਗਿਆ ਕਿ ਇਕ ਵਾਰ ਡਾਕਟਰ ਅਨੀਤਾ ਨੇ ਉਸ ਦੇ ਖਿਲਾਫ ਇਕ ਲੇਖ ਲਿਖ ਦਿਤਾ ਸੀ। ਰੌਸ਼ਨ ਬੋਲਿਆ,

"ਦੇਖੋ ਕੁੰਦਨ ਜੀ, ਮੈਂ ਤਾਂ ਪਹਿਲਾਂ ਵੀ ਕਹਿੰਨਾ ਹੁੰਨਾਂ ਕਿ ਮੈਂ ਆਪਣੇ ਵਿਦਿਆਰਥੀਆਂ ਦੇ ਕੰਮ ਵਿਚ ਕਦੇ ਦਖਲ ਨਹੀਂ ਦਿੰਦਾ, ਉਹ ਕੀ ਲਿਖਦੇ ਨੇ ਇਹ ਉਹਨਾਂ ਦੀ ਮਰਜ਼ੀ ਏ।"

ਕੁੰਦਨ ਨੇ ਇਕ ਹੋਰ ਗਲਾਸੀ ਲਾਈ ਤੇ ਹੱਸਦਾ ਹੋਇਆ ਬੋਲਿਆ,

"ਯਾਰ, ਭੁੱਲ ਜਾ ਪੁਰਾਣੀਆਂ ਗੱਲਾਂ, ਫੇਰ ਵੀ ਆਪਾਂ ਜਿਗਰੀ ਬੇਲੀ ਆਂ, ਮੇਰੇ ਬਾਰੇ ਕਰ ਕੁਝ, ਬਦਲੇ ਵਿਚ ਜੋ ਚਾਹੇਂ ਕਰ ਦੇਆਂਗਾ!"

## 47-ਮੀਨਾ

ਮੋਹਣੀ ਨੂੰ ਘਰੋਂ ਕੱਢ ਕੇ ਕੁੰਦਨ ਨੂੰ ਜਿਵੇਂ ਸੁੱਖ ਦਾ ਸਾਹ ਆ ਗਿਆ ਹੋਵੇ। ਉਹ ਸਵੇਰੇ ਛਾਲ ਮਾਰ ਕੇ ਉਠਦਾ, ਘਰ ਦੇ ਸਾਰੇ ਕੰਮ ਕਰਦਾ, ਦੋ ਕੁ ਘੰਟੇ ਪੜ੍ਹਨ ਵਿਚ ਗੁਜ਼ਾਰਦਾ, ਫਿਰ ਸ਼ਹਿਰ ਦਾ ਗੇੜਾ ਮਾਰਦਾ। ਆ ਕੇ ਟੈਲੀ ਲਾ ਲੈਂਦਾ, ਕੁਝ ਸਮਾਂ ਕੰਪਿਊਟਰ 'ਤੇ ਗੁਜਾਰਦਾ ਤੇ ਰਾਤ ਨੂੰ ਦਾਰੂ ਪੀ ਕੇ ਸੌਂ ਜਾਂਦਾ। ਦਾਰੂ ਪੀਣ ਲਈ ਹਾਲੇ ਵੀ ਉਸ ਨੇ ਪਾਈਏ ਵਾਲਾ 'ਭਾਂਡਾ' ਰੱਖਿਆ ਹੋਇਆ ਸੀ। ਰੋਟੀ ਖਾਂਦਾ ਖਾਂਦਾ ਪਾਈਏ ਤੋਂ ਉਪਰ ਇਕ ਗਲਾਸੀ ਮਿਣ ਕੇ ਹੋਰ ਪਾ ਲੈਂਦਾ।

ਮੋਹਣੀ ਦੇ ਘਰੋਂ ਕੱਢੇ ਜਾਣ ਦੀ ਖ਼ਬਰ ਸਾਹਿਤਕ ਹਲਕਿਆਂ ਵਿਚ ਫੈਲ ਗਈ ਸੀ ਪਰ ਉਸ ਨੇ ਆਪਣੀ ਵੱਖਰੀ ਕਹਾਣੀ ਘੜ ਲਈ ਹੋਈ ਸੀ ਕਿ ਉਸ ਨੇ ਮੋਹਣੀ ਨੂੰ ਕੱਢਿਆ ਨਹੀਂ ਬਲਕਿ ਉਹ ਆਪ ਗਈ ਹੈ। ਮੋਹਣੀ ਨੇ ਇਹ ਸਾਰਾ ਡਰਾਮਾ ਕੌਂਸਲ ਦਾ ਫਲੈਟ ਲੈਣ ਲਈ ਕੀਤਾ ਹੈ। ਬਹੁਤੇ ਲੇਖਕਾਂ ਦੀ ਮੋਹਣੀ ਨਾਲ ਹਮਦਰਦੀ ਸੀ ਪਰ ਕੁੰਦਨ ਨੂੰ ਕੋਈ ਕੁਝ ਨਹੀਂ ਸੀ ਕਹਿੰਦਾ। ਕਿਸੇ ਦੀ ਵਿਆਹੁਤਾ ਜ਼ਿੰਦਗੀ ਵਿਚ ਦਖਲ ਦੇਣ ਤੋਂ ਸਾਰੇ ਹੀ ਡਰਦੇ ਹਨ। ਮੋਹਣੀ ਦੇ ਘਰੋਂ ਕੱਢੇ ਜਾਣ ਕਾਰਨ ਪਾਇਲ ਸਭ ਤੋਂ ਵੱਧ ਖ਼ੁਸ਼ ਸੀ ਪਰ ਪਾਇਲ ਨਾਲ ਦੀ ਨਾਲ ਮੀਨਾ ਦੇ ਨਾਂ ਤੋਂ ਵੀ ਖਿੱਝ ਰਹੀ ਸੀ। ਉਹ ਕੁੰਦਨ ਨੂੰ ਸਖਤ ਲਫਜ਼ਾਂ ਵਿਚ ਆਖਦੀ ਕਿ ਉਹ ਇੰਗਲੈਂਡ ਨਹੀਂ ਆਉਣੀ ਚਾਹੀਦੀ। ਕੁੰਦਨ ਦੀ ਅਮਰਜੋਤ ਨਾਲ ਤਾਂ ਬਹੁਤੀ ਗੱਲ ਹੈ ਹੀ ਨਹੀਂ ਸੀ ਇਸ ਲਈ ਅਮਰਜੋਤ ਉਸ ਦੀ ਕਿਸੇ ਗੱਲ ਵਿਚ ਨਾ ਦਖਲ ਦਿੰਦਾ ਸੀ ਤੇ ਨਾ ਹੀ ਬਹੁਤਾ ਸੋਚਦਾ ਸੀ।

ਕੁੰਦਨ ਨੇ ਪੰਦਰਾਂ ਹਜ਼ਾਰ ਪੌਂਡ ਜੇਬ੍ਹ ਵਿਚ ਪਾਇਆ ਤੇ ਇੰਡੀਆ ਲਈ ਚੜ੍ਹ ਗਿਆ। ਉਹ ਦਿੱਲੀ ਉਤਰਿਆ। ਦਿੱਲੀ ਵਾਲੇ ਫਲੈਟ ਵਿਚ ਮੋਹਣੀ ਦਾ ਕੋਈ ਰਿਸ਼ਤੇਦਾਰ ਰਹਿ ਰਿਹਾ ਸੀ। ਕੁੰਦਨ ਨੇ ਗੁੰਡਾ ਕਿਸਮ ਦੇ ਕੁਝ ਲੋਕ ਇਕੱਠੇ ਕੀਤੇ ਤੇ ਆਪਣੇ ਫਲੈਟ ਵਿਚ ਚਲੇ ਗਿਆ। ਫਲੈਟ ਦਾ ਦਰਵਾਜ਼ਾ ਇਕ ਜਵਾਨ ਜਿਹੇ ਮੁੰਡੇ ਨੇ ਖੋਹਲਿਆ ਜੋ ਕਿ ਕੁੰਦਨ ਨੂੰ ਪੱਛਾਣਦਾ ਸੀ। ਕੁੰਦਨ ਰੋਅਬਦਾਰ ਅਵਾਜ਼ ਵਿਚ ਬੋਲਿਆ,

''ਮੈਂ ਫਲੈਟ ਦਾ ਕਬਜ਼ਾ ਲੈਣ ਆਇਆਂ, ਚਾਬੀ ਮੇਰੇ ਹੱਥ ਵਿਚ ਫੜਾ, ਆਪਣਾ ਸਮਾਨ ਚੁੱਕ ਤੇ ਭੱਜ ਜਾ।''

ਏਨੇ ਬੰਦੇ ਦੇਖ ਕੇ ਉਹ ਮੁੰਡਾ ਡਰ ਗਿਆ ਤੇ ਚਾਬੀ ਦੇ ਕੇ ਚਲੇ ਗਿਆ। ਕੁੰਦਨ ਨੇ ਉਸੇ ਵਕਤ ਫਲੈਟ ਉਪਰ ਕਬਜ਼ਾ ਕਰ ਲਿਆ। ਜੰਦਰੇ ਬਦਲ ਦਿਤੇ। ਉਸ ਮੁੰਡੇ ਦਾ ਥੋੜਾ ਜਿਹਾ ਸਮਾਨ ਇਕ ਪਾਸੇ ਰੱਖ ਦਿਤਾ। ਯੂਨੀਵਰਸਟੀ ਪੜ੍ਹਾਉਂਦੇ ਇਕ ਨੌਜਵਾਨ ਪ੍ਰੋਫੈਸਰ ਨੂੰ ਫਲੈਟ ਕਿਰਾਏ 'ਤੇ ਦੇ ਦਿਤਾ। ਕੁੰਦਨ ਨੇ ਆਪਣਾ ਪਹਿਲਾ ਮੋਰਚਾ ਫਹਿਤ ਕਰ ਲਿਆ।

ਉਥੋਂ ਉਹ ਬੰਬਈ ਲਈ ਚੱਲ ਪਿਆ। ਬੰਬਈ ਉਹ ਮੀਨਾ ਕੋਲ ਠਹਿਰਨ ਦੀ ਵਜਾਏ ਹੋਟਲ ਵਿਚ ਠਹਿਰਿਆ। ਉਸ ਨੇ ਇਕ ਏਜੰਟ ਨਾਲ ਫਲੈਟ ਖਰੀਦਣ ਦੀ ਗੱਲ ਕਰ ਰੱਖੀ ਸੀ। ਉਹ ਸਿੱਧਾ ਏਜੰਟ ਨੂੰ ਮਿਲਿਆ ਤੇ ਨਵੀਂ ਬਣੀ ਇਕ ਸੁਸਾਇਟੀ ਵਿਚ ਉਸ ਨੂੰ ਤੀਜੀ ਮੰਜ਼ਿਲ 'ਤੇ ਦਸ ਲੱਖ ਰੁਪਏ ਵਿਚ ਫਲੈਟ ਮਿਲ ਗਿਆ। ਇਹ ਪੈਸੇ ਉਸ ਨੇ ਮੋਹਣੀ ਤੋਂ ਬਚਾ ਕੇ ਰੱਖੇ ਸਨ ਤੇ ਇਥੇ ਪਰਦੇ ਨਾਲ ਖਰਚ ਕੇ ਉਹ ਕਾਨੂੰਨ ਦੀ ਅੱਖ ਤੋਂ ਬਚਾਉਣੇ ਚਾਹੁੰਦਾ ਸੀ। ਫਲੈਟ ਲੈ ਕੇ ਹੀ ਉਹ ਮੀਨਾ ਵੱਲ ਗਿਆ। ਪਿਛਲੇ ਦਿਨਾਂ ਵਿਚ ਮੀਨਾ ਨੂੰ ਉਹ ਲਗਾਤਾਰ ਖਰਚ ਭੇਜਦਾ ਰਿਹਾ ਸੀ। ਮੀਨਾ ਤੇ ਉਸ ਦੇ ਦੋਵੇਂ ਬੱਚੇ ਹੀ ਉਸ ਨੂੰ ਦੇਖ ਕੇ ਬਹੁਤ ਖ਼ੁਸ਼ ਹੋਏ। ਹੁਣ ਕੁੰਦਨ ਰਹਿੰਦਾ ਆਪਣੇ ਫਲੈਟ ਵਿਚ ਹੀ ਸੀ ਪਰ ਬਹੁਤਾ ਸਮਾਂ ਮੀਨਾ ਨਾਲ ਹੀ ਗੁਜ਼ਾਰਦਾ ਸੀ। ਉਹ ਚਾਹੁੰਦਾ ਸੀ ਕਿ ਮੀਨਾ ਨਾਲ ਇਕ ਦੂਰੀ ਵੀ ਬਣੀ ਰਹੇ। ਮੀਨਾ ਵਾਲਾ ਬੁਖਾਰ ਪਹਿਲਾਂ ਨਾਲੋਂ ਹੁਣ ਕੁਝ ਘਟ ਗਿਆ ਸੀ।

ਮੀਨਾ ਰਾਹੀਂ ਹੀ ਕੁੰਦਨ ਦੀ ਰਮਨ ਭਾਈ ਨਾਲ ਵਾਕਫੀ ਹੋ ਗਈ ਸੀ। ਰਮਨ ਭਾਈ ਦਾ ਫਲੈਟ ਵੀ ਕੁੰਦਨ ਦੇ ਫਲੈਟ ਦੇ ਨਜ਼ਦੀਕ ਹੀ ਸੀ। ਰਮਨ ਭਾਈ ਨਾਲ ਕੁੰਦਨ ਦੀ ਦੋਸਤੀ ਵਧਣ ਲੱਗੀ। ਇਕ ਦਿਨ ਰਮਨ ਭਾਈ ਨੇ ਆਖਿਆ,

''ਸਰਦਾਰ ਜੀ, ਆਪ ਕੋ ਕਭੀ ਯੰਗ ਲੜਕੀ ਚਾਹੀਏ ਤੋ ਮੁਝੇ ਬਤਾਨਾ, ਰੀਮਾ ਸੇ ਵੀ ਬਹੁਤ ਯੰਗ ਔਰ ਖੂਬਸੂਰਤ।''

''ਨਹੀਂ ਰਮਨ ਭਾਈ, ਮੀਨਾ ਸੇ ਪਿਆਰ ਹੋ ਗਿਆ ਹੈ, ਔਰ ਕਿਆ ਕਰੇਂਗੇ, ਵੋਹ ਮੁਝੇ ਖ਼ੁਸ਼ ਰੱਖਤੀ ਹੈ।''

''ਦੇਖੋ ਕੁੰਦਨ ਭਾਈ, ਯੇ ਕੋਈ ਮਸ਼ੀਨ ਤੋ ਹੈ ਨਹੀਂ ਕਿ ਸਭ ਏਕ ਜੈਸੀ ਹੋਂ, ਕਭੀ ਕਿਸੀ ਔਰ ਔਰਤ ਕਾ ਸਾਥ ਵੀ ਇੰਜੁਆਏ ਕਰਨਾ ਚਾਹੀਏ। ਜਵਾਨ ਔਰਤ ਕੀ ਬਾਤ ਔਰ ਹੋਤੀ ਹੈ, ਅਗਰ ਆਪ ਕੋ ਚਾਹੀਏ ਤੋ ਦਵਾਈ ਕਾ ਇੰਤਜ਼ਾਮ ਵੀ ਕਰ ਦੂੰਗਾ।''

''ਦਵਾਈ ਕਾ ਮਤਲਬ?''

''ਦੇਖੋ ਕੁੰਦਨ ਭਾਈ, ਮੈਂ ਸਾਠ ਸਾਲ ਕਾ ਹੂੰ ਔਰ ਆਪ ਮੇਰੇ ਸੇ ਦੋ-ਤੀਨ ਸਾਲ ਬੜੇ ਹੈਂ, ਯੇ ਵੋ ਉਮਰ ਹੈ ਜਬ ਹਮ ਜਵਾਨ ਔਰਤ ਕੇ ਸਾਥ ਨਿਭ ਨਹੀਂ ਸਕਤੇ ਔਰ ਹਮੇਂ ਕਿਸੀ ਦਵਾਈ ਕੀ ਜ਼ਰੂਰਤ ਪੜਤੀ ਹੈ, ਆਜਕੱਲ ਮਾਰਕੀਟ ਮੇਂ ਬਹੁਤ ਸੀ ਦਵਾਈ ਮਿਲਤੀ ਹੈ।''

ਰਮਨ ਦੀਆਂ ਗੱਲਾਂ ਤੋਂ ਕੁੰਦਨ ਜ਼ਰਾ ਕੁ ਹੈਰਾਨ ਸੀ ਤੇ ਉਹ ਖ਼ੁਸ਼ ਵੀ ਸੀ ਪਰ ਉਹ ਬੋਲਿਆ,

''ਮੁਝੇ ਇਸ ਕੀ ਕੋਈ ਜ਼ਰੂਰਤ ਨਹੀਂ।''

''ਸਰਦਾਰ ਜੀ, ਹਮ ਦੋਨੋਂ ਮਰਦ ਹੈਂ, ਏਕ ਦੂਸਰੇ ਸੇ ਬਾਤ ਕਰ ਸਕਤੇ ਹੈਂ, ਅਗਰ ਆਪ ਕੁਝ ਛੁਪਾਨਾ ਵੀ ਚਾਹਤੇ ਹੈਂ ਤੋ ਮੈਂ ਕਹੂੰਗਾ ਕਿ ਯੇਹ ਗੋਲੀ ਮਰਦ ਕਾ ਆਤਮ-ਵਿਸ਼ਵਾਸ ਬੜਾਤੀ ਹੈ।''

''ਠੀਕ ਹੈ ਰਮਨ ਭਾਈ, ਨੈਕਸਟ ਟਾਈਮ ਦੇਖੂੰਗਾ, ਇਸ ਬਾਰ ਤੋ ਮੁਝੇ ਅਪਨੀ ਸਕ੍ਰਿਪਿਟ ਵੇਚਨੇ ਕੀ ਕੋਸ਼ਿਸ਼ ਕਰਨਾ ਹੈ।''

''ਦੇਖੋ ਕੁੰਦਨ ਭਾਈ, ਫਿਲਮੋਂ ਕੀ ਏਕ ਬਾਤ ਬੋਲੂੰ, ਯੇ ਜੋ ਮਿਡਲਮੈਨ ਹੋਤੇਂ ਹੈਂ ਬਹੁਤ ਖਰਾਬ ਹੋਤੇ ਹੈਂ, ਹੋ ਸਕੇ ਤੋ ਕਿਸੀ ਬੜੇ ਆਦਮੀ ਕੋ ਸੀਧੇ ਅਪਰੋਚ ਕਰੋ।''

ਕੁੰਦਨ ਨੂੰ ਉਸ ਦੀ ਗੱਲ ਠੀਕ ਜਾਪੀ। ਉਸੇ ਵੇਲੇ ਉਸ ਦੇ ਮਨ ਵਿਚ ਰਜੀਵ ਕੁਮਾਰ ਦਾ ਨਾਂ ਆਇਆ ਜਿਹੜੇ ਆਪਣੇ ਵੇਲੇ ਸੁਪਰ ਸਟਾਰ ਰਿਹਾ ਸੀ। ਉਸ ਦਾ ਛੋਟਾ ਭਰਾ ਰਾਹੁਲ ਕੁਮਾਰ ਸਾਹਿਤਕ ਮੱਸ ਰੱਖਣ ਵਾਲਾ ਬੰਦਾ ਸੀ, ਪੰਜਾਬੀ ਵਿਚ ਕਵਿਤਾ ਲਿਖਦਾ ਸੀ। ਉਸ ਨੇ ਅਮਰਜੀਤ ਮਾਨ ਰਾਹੀਂ ਰਾਹੁਲ ਕੁਮਾਰ ਨਾਲ ਰਾਬਤਾ ਕਾਇਮ ਕੀਤਾ ਤਾਂ ਜੋ ਉਸ ਦੇ ਵੱਡੇ ਭਰਾ ਤਕ ਪਹੁੰਚ ਕੀਤੀ ਜਾ ਸਕੇ। ਰਜੀਵ ਕੁਮਾਰ ਹੁਣ ਫਿਲਮਾਂ ਵਿਚ ਬਹੁਤਾ ਕੰਮ ਨਹੀਂ ਸੀ ਕਰਦਾ ਇਸ ਲਈ ਦਿਨ ਵੇਲੇ ਉਹ ਆਪਣੇ ਪੂਨੇ ਵਾਲੇ ਫਾਰਮ ਵਿਚ ਹੀ ਹੋਇਆ ਕਰਦਾ ਸੀ।

ਰਾਹੁਲ ਕੁਮਾਰ ਕੁੰਦਨ ਨੂੰ ਲੈ ਕੇ ਫਾਰਮ ਵਿਚ ਹੀ ਜਾ ਪੁੱਜਿਆ। ਕੁੰਦਨ ਏਡੇ ਵੱਡੇ ਸਟਾਰ ਨੂੰ ਮਿਲਣਾ ਕੁੰਦਨ ਲਈ ਬਹੁਤ ਵੱਡੀ ਗੱਲ ਸੀ। ਰਜੀਵ ਕੁਮਾਰ ਉਸ ਨੂੰ ਬਹੁਤ ਪਿਆਰ ਨਾਲ ਮਿਲਿਆ। ਏਧਰ-ਓਧਰ ਦੀਆਂ ਕੁਝ ਗੱਲਾਂ ਹੋਈਆਂ ਤੇ ਫਿਰ ਸ਼ੇਅਰੋ-ਸ਼ਾਇਰੀ ਚੱਲ ਪਈ। ਰਜੀਵ ਕੁਮਾਰ ਉਰਦੂ ਵਿਚ ਸ਼ੇਅਰ ਆਖਿਆ ਕਰਦਾ ਸੀ। ਕੁੰਦਨ ਨੇ ਵੀ ਆਪਣੀ ਇਕ ਗਜ਼ਲ ਸੁਣਾਈ। ਰਾਹੁਲ ਕੁਮਾਰ ਨੇ ਵੀ ਆਪਣੀਆਂ ਕਵਿਤਾਵਾਂ ਪੜ੍ਹੀਆਂ। ਬਾਅਦ ਵਿਚ ਕੁੰਦਨ ਅਸਲ ਗੱਲ ਵੱਲ ਆਉਂਦਾ ਬੋਲਿਆ,

"ਰਾਜੀਵ ਭਾਜੀ, ਮੈਂ ਇਕ ਫਿਲਮ ਲਿਖੀ ਏ ਜੇ ਕਹੋਂ ਤਾਂ ਸੁਣਾਵਾਂ।"

"ਕੁੰਦਨ ਜੀ, ਮੈਂ ਹਜ਼ਾਰਾਂ ਕਹਾਣੀਆਂ ਸੁਣੀਆਂ ਤੇ ਰੋਜ਼ ਸੁਣਦਾਂ, ਤੁਸੀਂ ਮੋਟੇ ਤੌਰ ਤੇ ਦੱਸੋ ਕਿ ਇਹ ਹੈ ਕੀ?"

"ਇਹ ਉਨੀ ਸੌ ਵੀਹ ਦੇ ਕਰੀਬ ਦੀ ਪ੍ਰੇਮ ਕਹਾਣੀ ਏ, ਹੀਰ-ਰਾਂਝੇ ਵਰਗੀ।"

"ਇਹਦੀ ਕੋਈ ਵੁੱਕਤ ਨਹੀਂ, ਕੁਝ ਨਵਾਂ ਹੋਵੇ, ਅੱਜਕੱਲ ਪੁਰਾਣੀਆਂ ਕਹਾਣੀਆਂ ਨਹੀਂ ਚਲਦੀਆਂ, ਨਾਲੇ ਕਹਾਣੀ ਤਾਂ ਡਾਇਰੈਕਟਰ ਆਪ ਡਿਕਟੇਟ ਕਰਦਾ ਹੁੰਦਾ ਏ।"

"ਪਰ ਰਾਜੀਵ ਭਾਜੀ, ਏਨੀਆਂ ਇਤਹਾਸਕ ਫਿਲਮਾਂ ਵੀ ਬਣ ਰਹੀਆਂ ਨੇ।"

"ਪੈਸੇ ਕੌਣ ਖਰਚੇਗਾ ਇਤਹਾਸਕ ਫਿਲਮ 'ਤੇ, ਵਾਪਸ ਵੀ ਆਉਣੇ ਚਾਹੀਦੇ ਨੇ ਨਾ!"

"ਤੁਸੀਂ ਦੱਸੋ ਕਿ ਕਿਹੋ ਜਿਹੀ ਕਹਾਣੀ ਲਿਖਾਂ?"

"ਮੈਂ ਕਿਹਾ ਨਾ ਕਿ ਕਹਾਣੀ ਤਾਂ ਡਾਇਰੈਕਟਰ ਡਿਕਟੇਟ ਕਰਾਉਂਦਾ ਏ। ਤੁਸੀਂ ਆਪਣੀਆਂ ਕਹਾਣੀਆਂ ਰਜਿਸਟਰ ਕਰਾ ਦਿਓ, ਜੇ ਕਿਸੇ ਡਾਇਰੈਕਟਰ ਨੂੰ ਪਸੰਦ ਆ ਗਈ ਤਾਂ ਆਪੇ ਹੀ ਤੁਹਾਡੇ ਤਕ ਪਹੁੰਚ ਕਰ ਲਵੇਗਾ।"

ਰਾਜੀਵ ਕੁਮਾਰ ਨੇ ਉਸ ਨੂੰ ਗੱਲੋਂ ਲਾਹੁਣ ਲਈ ਕਿਹਾ। ਕੁੰਦਨ ਸਮਝ ਗਿਆ ਕਿ ਰਜੀਵ ਕੁਮਾਰ ਉਸ ਲਈ ਕੁਝ ਨਹੀਂ ਕਰੇਗਾ। ਵਾਪਸ ਆ ਕੇ ਉਸ ਨੇ ਹੋਰਨਾਂ ਲੋਕਾਂ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬੀ ਨਹੀਂ ਸੀ ਮਿਲ ਰਹੀ। ਉਸ ਨੇ ਅਮਰਜੀਤ ਨੂੰ ਪੁੱਛਿਆ,

"ਮਾਨ ਸਾਹਿਬ, ਦੱਸੋ ਕਿ ਕਿਹੋ ਜਿਹੀ ਕਹਾਣੀ ਹੋਵੇ ਜਿਹਦੇ ਉਪਰ ਸਕ੍ਰਿਪਟ ਲਿਖੀ ਜਾ ਸਕੇ?"

"ਅਸਲ ਵਿਚ ਗੱਲ ਕਹਾਣੀ ਦੀ ਨਹੀਂ, ਗੱਲ ਸਬਜੈਕਟ ਦੀ ਹੁੰਦੀ ਏ। ਕਹਾਣੀ ਤਾਂ ਡਾਇਰੈਕਟਰ ਨਾਲ ਬੈਠ ਕੇ ਲਿਖੀ ਜਾਂਦੀ ਏ।"

"ਫੇਰ ਵੀ ਕੋਈ ਸਲਾਹ, ਕੋਈ ਮਸ਼ਵਰਾ?"

ਕੁਝ ਦੇਰ ਸੋਚ ਕੇ ਅਮਰਜੀਤ ਮਾਨ ਨੇ ਆਖਿਆ,

"ਜੋਗੇਂਦਰ ਭਾਜੀ ਦੇ ਨਾਵਲ 'ਰੇਗਿਸਤਾਨ' ਉਪਰ ਦਿੱਲੀ ਦਾ ਕੋਈ ਸੇਠ ਸੀਰੀਅਲ ਬਣਾਉਣਾ ਚਾਹੁੰਦਾ ਸੀ, ਪਾਇਲਟ ਕਾਪੀ ਬਣਾ ਵੀ ਲਈ ਸੀ ਪਰ ਉਸ ਨੇ ਪੈਸੇ ਨਹੀਂ ਸਨ ਦਿਤੇ ਇਸ ਲਈ ਮੈਂ ਮੂਹਰੇ ਹੋ ਕੇ ਰੁਕਵਾ ਦਿਤਾ, ਉਹ ਨਾਵਲ ਪਤੀ-ਪਤਨੀ ਦੇ ਰਿਸ਼ਤੇ ਨੂੰ ਵੱਖਰੇ ਯਾਵੀਏ ਤੋਂ ਡੀਲ ਕਰਦਾ ਏ, ਉਹੋ ਜਿਹਾ ਨਾਵਲ ਸੀਰੀਅਲ ਲਈ ਬਹੁਤ ਢੁਕਵਾਂ ਏ।"

"ਉਹਨੇ ਕੀ ਲਿਖਣਾ ਏ, ਮੈਂ ਉਸ ਤੋਂ ਕਿਤੇ ਵਧੀਆ ਲਿਖ ਸਕਦਾਂ, ਪਤੀ ਪਤਨੀ ਦੇ ਰਿਸ਼ਤੇ ਉਪਰ ਵੀ ਵਧੀਆ ਲਿਖ ਸਕਦਾਂ।"

"ਠੀਕ ਏ ਕੁਝ ਲਿਖੋ, ਆਪਾਂ ਕੁਝ ਪ੍ਰੋਡਿਊਸਰਾਂ ਨਾਲ ਗੱਲ ਕਰਾਂਗੇ ਪਰ ਪਹਿਲਾਂ ਇਥੋਂ ਦੀ ਰਾਈਟਰ ਅਸੌਸੀਏਸ਼ਨ ਦੇ ਮੈਂਬਰ ਬਣੋ, ਆਪਣੀ ਕਹਾਣੀ ਰਜਿਸਟਰ ਕਰਾਓ ਤਾਂ ਕਿ ਕੋਈ ਤੁਹਾਡਾ ਥੀਮ ਚੋਰੀ ਨਾ ਕਰ ਸਕੇ। ਮੈਂ ਜੋਗੇਂਦਰ ਭਾ ਜੀ ਦੇ 'ਇਕ ਤਰਫਾ ਰਾਹ' ਨੂੰ ਰਜਿਸਟਰ ਕਰਾਉਣ ਬਾਰੇ ਸੋਚ ਰਿਹਾਂ, ਫਿਲਮ ਲਈ ਉਹ ਬਹੁਤ ਢੁਕਵਾਂ ਨਾਵਲ ਐ।"

"ਤੈਨੂੰ ਯਾਰ ਜੋਗੇਂਦਰ ਤੋਂ ਅਗਾਂਹ ਕੁਝ ਨਹੀਂ ਦਿਸਦਾ! ...ਮੇਰੇ ਸਾਰੇ ਨਾਵਲ ਈ ਫਿਲਮ ਬਣਾਉਣ ਵਾਲੇ ਨੇ।"

"ਗੱਲ ਤਾਂ ਡਾਕਟਰ ਸਾਹਿਬ ਤੁਹਾਡੀ ਠੀਕ ਐ, ...ਤੁਸੀਂ ਤਾਂ ਸਾਡੇ ਵੱਡੇ ਲੇਖਕ ਓ!"

ਅਮਰਜੀਤ ਮਾਨ ਨੇ ਕੁੰਦਨ ਦੇ ਗੁੱਸੇ ਨੂੰ ਸ਼ਾਂਤ ਕਰਦਿਆਂ ਕਿਹਾ। ਉਹ ਸਮਝਦਾ ਸੀ ਕਿ ਕੁੰਦਨ ਬਹੁਤ ਸਾਰੀਆਂ ਆਸਾਂ ਲੈ ਕੇ ਬੰਬਈ ਆਇਆ ਹੈ ਪਰ ਉਸ ਨੂੰ ਨਹੀਂ ਪਤਾ ਕਿ ਬੰਬਈ ਦੇ ਮੇਚ ਦੇ ਹੁੰਦਿਆਂ ਉਮਰ ਗੁਜ਼ਰ ਜਾਂਦੀ ਹੈ।...

ਕੁੰਦਨ ਮਹੀਨੇ ਤੋਂ ਵਧ ਸਮਾਂ ਬੰਬਈ ਵਿਚ ਰਿਹਾ। ਬੇਸ਼ੱਕ ਫਿਲਮਾਂ ਵਿਚ ਉਸ ਦੀ ਗੱਲ ਨਹੀਂ ਸੀ ਬਣ ਰਹੀ ਪਰ ਉਸ ਨੂੰ ਹੁਣ ਇਥੇ ਰਹਿਣ ਵਿਚ ਮਜ਼ਾ ਆ ਰਿਹਾ ਸੀ। ਦਿੱਲੀ ਦੇ ਮੁਕਾਬਲੇ ਇਹ ਬਹੁਤ ਵੱਡਾ ਤੇ ਦਿਲਚਸਪੀਆਂ ਵਾਲਾ ਮਹਾਂਨਗਰ ਸੀ। ਅਜਿਹੀਆਂ ਦਿਲਚਸਪੀਆਂ ਤਾਂ ਉਸ ਨੇ ਲੰਡਨ ਵਿਚ ਵੀ ਨਹੀਂ ਸਨ ਦੇਖੀਆਂ। ਹੁਣ ਰਮਨ ਭਾਈ ਉਸ ਲਈ ਜਵਾਨ ਔਰਤਾਂ ਦਾ ਇੰਤਜ਼ਾਮ ਕਰਨ ਲੱਗਿਆ ਸੀ। ਇਹ ਕੰਮ ਉਸ ਲਈ ਨਵਾਂ ਨਹੀਂ ਸੀ ਪਰ ਲੰਡਨ ਦੀਆਂ ਕਾਲ-ਗਰਲਜ਼ ਜਿਹੜੀਆਂ ਕਿ ਮਿਥੇ ਸਮੇਂ ਲਈ ਹੀ ਆਉਂਦੀਆਂ ਸਨ, ਇਹ ਕੁੜੀਆਂ ਸਾਰੀ ਰਾਤ ਰਹਿੰਦੀਆਂ ਸਨ ਤੇ ਪੈਸੇ ਵੀ ਬਹੁਤੇ ਨਹੀਂ ਸਨ ਲੈਂਦੀਆਂ ਤੇ ਸਨ ਵੀ ਪੜ੍ਹੀਆਂ ਲਿਖੀਆਂ।

ਇਕ ਦਿਨ ਰਮਨ ਭਾਈ ਨੇ ਉਸ ਨੂੰ ਕਿਹਾ,

"ਕੱਲ ਮੀਨਾ ਨੇ ਮੇਰੇ ਸਾਥ ਬਹੁਤ ਝਗੜਾ ਕੀਆ, ਉਸ ਨੇ ਮੁਝੇ ਬਹੁਤ ਗਾਲੀ ਦੀ।"

"ਕਿਉਂ?"

"ਵੋ ਕਹਿਤੀ ਹੈ ਕਿ ਮੇਰੇ ਕਲਾਇੰਟ ਕੋ ਖਰਾਬ ਕਿਉਂ ਕਰਤੇ ਹੋ।"

"ਕਾਲਇੰਟ ਕੌਨ?"

"ਕਲਾਇੰਟ ਆਪ।"

"ਮੈਂ ਉਸ ਕਲਾਇੰਟ ਹੂੰ ਕਿਆ?"

"ਤੋ ਔਰ ਉਸ ਕੇ ਹਸਬੈਂਡ ਹੋ? ਬੁਆਏ ਫ੍ਰੈਂਡ ਹੋ?"

ਕਹਿੰਦਾ ਰਮਨ ਭਾਈ ਹੱਸਣ ਲਗਿਆ। ਕੁਝ ਦੇਰ ਬਾਅਦ ਉਹ ਫਿਰ ਬੋਲਿਆ,

"ਮੈਂ ਮੀਨਾ ਕੋ ਪੰਦਰਾਂ ਸਾਲ ਸੇ ਜਾਨਤਾ ਹੂੰ, ਅੱਛੀ ਲੜਕੀ ਹੈ ਮਗਰ ਪੇਟ ਤੋ ਸਭ ਕੇ ਲਗਾ ਹੂਆ ਹੈ ਨਾ। ...ਔਰ ਕੁੰਦਨ ਜੀ, ਔਰਤ ਪਾਸ ਤੋ ਐਸਾ ਗਹਿਨਾ ਹੈ ਜਿਸ ਕੇ ਸਹਾਰੇ ਵੋ ਸਾਰੀ ਜਵਾਨੀ ਰੋਟੀ ਖਾ ਸਕਤੀ ਹੈ, ਆਪ ਤੋ ਇਤਨੇ ਬੜੇ ਰਾਈਟਰ ਹੋ, ਜਾਨਤੇ ਹੀ ਹੋਗੇ!"

ਉਸ ਦੀਆਂ ਗੱਲਾਂ ਤੋਂ ਕੁੰਦਨ ਬਹੁਤ ਦੁਖੀ ਹੋਇਆ ਪਰ ਉਹ ਛੇਤੀ ਹੀ ਸੰਭਲ ਗਿਆ। ਮੀਨਾ ਦੀ ਇਕ ਇਕ ਗੱਲ ਚੇਤੇ ਆਉਣ ਲਗੀ। ਉਹ ਤਾਂ ਸੱਚ-ਮੁੱਚ ਵੇਸਵਾ ਹੀ ਸੀ। ਸਭ ਕੁਝ ਪੈਸੇ ਲਈ ਹੀ ਕਰਦੀ ਸੀ। ਰਮਨ ਭਾਈ ਨੇ ਫਿਰ ਆਖਿਆ,

"ਡਾਕਟਰ ਜੀ, ਯੇ ਬੰਬਈ ਹੈ, ਯਹਾਂ ਕੀ ਹਰ ਦੂਸਰੀ ਔਰਤ ਮੀਨਾ ਹੀ ਹੈ। ...ਤੁਮ ਕਿਸੀ ਏਕ ਜਗਾਹ ਮਤ ਰੁਕੋ, ਲਾਈਫ ਕੋ ਇੰਜੁਆਏ ਕਰੋ, ਆਪ ਤੋ ਕਿਸਮਤ ਵਾਲੇ ਹੋ ਕਿ ਆਪ ਕੀ ਯਹਾਂ ਪੇ ਕੋਈ ਫੈਮਿਲੀ ਵੀ ਨਹੀਂ ਹੈ।"

ਕੁੰਦਨ ਜਿੰਨਾ ਚਿਰ ਬੰਬਈ ਵਿਚ ਰਿਹਾ ਆਪਣੀ ਅਯਾਸ਼ੀ ਕਰਦਾ ਰਿਹਾ। ਰਮਨ ਭਾਈ ਉਸ ਦਾ ਆਤਮ ਵਿਸ਼ਵਾਸ ਵਧਾਉਣ ਵਾਲੀਆਂ ਗੋਲੀਆਂ ਦਾ ਇੰਤਜ਼ਾਮ ਵੀ ਕਰ ਦਿਆ ਕਰਦਾ। ਹੁਣ ਉਹ ਮੀਨਾ ਨੂੰ ਵੀ ਬਾਕੀ ਔਰਤਾਂ ਵਾਂਗ ਹੀ ਮਿਲਦਾ ਸੀ। ਵਾਪਸ ਆਉਣ ਤੋਂ ਪਹਿਲਾਂ ਉਸ ਨੇ ਆਪਣਾ ਫਲੈਟ ਕਿਰਾਏ ਦੇ ਦੇ ਦਿਤਾ। ਗਿਆਰਾਂ ਮਹੀਨੇ ਦਾ ਕੰਟਰੈਕਟ ਕੀਤਾ। ਗਿਆਰਾਂ ਮਹੀਨੇ ਬਾਅਦ ਇਹ ਕੰਟਰੈਕਟ ਦੁਬਾਰਾ ਹੋਣਾ ਸੀ। ਜਦ ਤਕ ਸ਼ਾਇਦ ਮੋਹਣੀ ਨਾਲ ਕੋਈ ਸਮਝੌਤਾ ਹੋ ਜਾਵੇ, ਇਹ ਫਲੈਟ ਉਸ ਨੇ ਮੋਹਣੀ ਤੋਂ ਪੈਸੇ ਬਚਾਉਣ ਲਈ ਹੀ ਤਾਂ ਲਿਆ ਸੀ।...

ਵਾਪਸ ਇੰਗਲੈਂਡ ਪੁੱਜਾ ਤਾਂ ਕਿਸੇ ਫੰਕਸ਼ਨ ਦੀ ਇਕ ਚਿੱਠੀ ਆਈ ਪਈ ਸੀ। ਬੇਕਨਜ਼ਫੀਲਡ ਹਾਲ ਵਿਚ ਫੰਕਸ਼ਨ ਸੀ। ਜੋਗੇਂਦਰ ਪਰਚਾ ਪੜ੍ਹ ਰਿਹਾ ਸੀ। ਉਸ ਨੇ ਮਨ ਹੀ ਮਨ ਕਿਹਾ, 'ਹੁਣ ਇਹ ਸਾਲਾ ਬੈਹੜਿਆਂ ਦਾ ਵੀ ਪਰਚਾ ਪੜ੍ਹੇਗਾ!' ਪਰਚਾ ਜਗਤਾਰ ਸਿੰਘ ਦੇ ਨਾਵਲ ਉਪਰ ਸੀ। ਉਸ ਨੂੰ ਗੁੱਸਾ ਆਉਣ ਲਗਿਆ ਕਿ ਜੋਗੇਂਦਰ ਦਾ ਹਰ ਜਗਾਹ ਹੀ ਮੂਹਰੇ ਕਿਉਂ ਰਹਿੰਦਾ ਸੀ। ਬੰਬਈ ਵਿਚ ਵੀ ਅਮਰਜੀਤ ਮਾਨ ਉਸ ਦੇ ਗੁਣ ਗਾ ਰਿਹਾ ਸੀ, ਇਥੇ ਵੀ ਲੋਕ ਉਸ ਦੀਆਂ ਗੱਲਾਂ ਹੀ ਕਰਦੇ ਤੇ ਹੁਣ ਉਹ ਪਰਚੇ ਵੀ ਲਿਖਣ ਲੱਗ ਪਿਆ ਸੀ। ਪਹਿਲਾਂ ਵੀ ਗੁਰਮੁਖ ਸਿੰਘ ਸੰਧੂ ਦੇ ਨਾਵਲ ਉਪਰ ਉਸ ਨੇ ਪਰਚਾ ਲਿਖਿਆ ਸੀ ਤਦ ਕੁੰਦਨ ਨੇ ਬਹੁਤਾ ਨੋਟਿਸ ਨਹੀਂ ਸੀ ਲਿਆ ਪਰ ਹੁਣ ਇਹ ਪਰਚਾ ਕੁੰਦਨ ਨੂੰ ਤੰਗ ਕਰਨ ਲਗਿਆ। ਉਸ ਨੇ ਉਸੇ ਵੇਲੇ ਹੀ ਜੋਗੇਂਦਰ ਨੂੰ ਫੋਨ ਕੀਤਾ। ਹੋਰ ਗੱਲਾਂ ਤੋਂ ਬਾਅਦ ਉਸ ਨੇ ਆਖਿਆ,

"ਅੱਜਕੱਲ ਤਾਂ ਬਈ ਬੜੇ ਪਰਚੇ ਲਿਖ ਹੋ ਰਹੇ ਨੇ!"

"ਹਾਂ ਡਾਕਟਰ ਸਾਹਿਬ, ਮੈਂ ਵਿਹਲਾ ਸੀ, ਜਗਤਾਰ ਸਿੰਘ ਦੀ ਕਿਤਾਬ ਪੜ੍ਹੀ, ਚੰਗੀ ਲੱਗੀ, ਸੋਚਿਆ ਕਿ ਕਿਉਂ ਨਾ ਏਹਦੇ ਬਾਰੇ ਆਪਣੇ ਵਿਚਾਰ ਦਿਤੇ ਜਾਣ।"

"ਪਰਚਾ ਲਿਖਣਾ ਬਹੁਤ ਦੂਰ ਦੀ ਗੱਲ ਹੁੰਦੀ ਏ।"

"ਸਮਝਦਾਂ ਮੈਂ, ਹੁਣ ਤੁਹਾਡਾ ਮੁਕਾਬਲਾ ਤਾਂ ਮੈਂ ਪਰਚੇ ਵਿਚ ਕਰ ਨਹੀਂ ਸਕਦਾ ਪਰ ਨਾਵਲ ਬਾਰੇ ਆਪਣੇ ਪ੍ਰਭਾਵ ਤਾਂ ਦੇ ਸਕਦਾਂ ਨਾ। ਬਸ ਇਹੋ ਕੀਤਾ ਮੈਂ ਇਸ ਪਰਚੇ ਵਿਚ ਵੀ। ਤੁਸੀਂ ਪ੍ਰੋਗਰਾਮ 'ਤੇ ਜ਼ਰੂਰ ਆਉਣਾ ਤੇ ਆਪਣੀ ਰਾਏ ਵੀ ਦੇਣੀ।"

ਜੋਗੇਂਦਰ ਨੂੰ ਪਹਿਲਾਂ ਹੀ ਪਤਾ ਸੀ ਕਿ ਕੁੰਦਨ ਉਸ ਦੇ ਲਿਖੇ ਪਰਚੇ ਤੋਂ ਔਖਾ ਹੋਵੇਗਾ ਹੀ। ਇਵੇਂ ਔਖੇ ਹੋਏ ਕੁੰਦਨ ਨੂੰ ਉਹ ਹੋਰ ਤੰਗ ਕਰ ਕੇ ਅਨੰਦ ਮਾਣਦਾ। ਉਹ ਸਮਝਣ ਲੱਗ ਪਿਆ ਸੀ ਕਿ ਨਾਵਲਕਾਰੀ ਵਿਚ ਉਹ ਕੁੰਦਨ ਨੂੰ ਪਿੱਛੇ ਛੱਡ ਗਿਆ ਹੈ। ਉਹ ਜਾਣਦਾ ਸੀ ਕਿ ਕੁੰਦਨ ਦਿਲ ਦਾ ਬੁਰਾ ਬੰਦਾ ਤਾਂ ਹੈ ਹੀ ਪਰ ਉਹ ਕਿਸੇ ਉਪਰ ਲੁਕਵਾਂ ਵਾਰ ਨਹੀਂ ਸੀ ਕਰਦਾ। ਉਸ ਦੀ ਹਰ ਚਾਲ ਨੂੰ ਸਹਿਜੇ ਹੀ ਸਮਝਿਆ ਜਾ ਸਕਦਾ ਸੀ। ਉਹ ਕੁੰਦਨ ਦੇ ਮੂੰਹ 'ਤੇ ਉਸ ਦੀ ਹਰ ਵੇਲੇ ਵਡਿਆਈ ਕਰਦਾ ਰਹਿੰਦਾ ਜਿਹੜੀ ਕਿ ਹੋਰ ਕੋਈ ਦੋਸਤ ਨਹੀਂ ਸੀ ਕਰਦਾ। ਉਹ ਇਹ ਵੀ ਜਾਣਦਾ ਸੀ ਕਿ ਕੁੰਦਨ ਨੇ ਕਾਫੀ ਸਮੇਂ ਤੋਂ ਕੁਝ ਖਾਸ ਨਹੀਂ ਸੀ ਲਿਖਿਆ ਤੇ ਉਹ ਆਪ ਲਗਾਤਾਰ ਲਿਖ ਰਿਹਾ ਸੀ। ਉਹ ਸੋਚਦਾ ਕਿ ਕੁੰਦਨ ਨੂੰ ਪ੍ਰਧਾਨਗੀਆਂ ਤੇ ਚੌਧਰਾਂ ਵਿਚ ਉਲਝਾਈ ਰੱਖਿਆ ਜਾਵੇ। ਬੇਕਨਜ਼ਫੀਲਡ ਵਾਲੇ ਸਮਾਗਮ ਵਿਚ ਵੀ ਜੋਗੇਂਦਰ ਕੁੰਦਨ ਨੂੰ ਬਹੁਤ ਪਿਆਰ ਨਾਲ ਮਿਲਿਆ ਤੇ ਉਸ ਨੇ ਪ੍ਰਬੰਧਕਾਂ ਨੂੰ ਕਹਿ ਕੇ ਕੁੰਦਨ ਨੂੰ ਪ੍ਰਧਾਨਗੀ ਦਵਾਈ। ਮੰਚ ਤੋਂ ਉਸ ਦੀ ਤਰੀਫਾਂ ਵੀ ਕੀਤੀਆਂ। ਕੁੰਦਨ ਸੋਚ ਰਿਹਾ ਸੀ ਕਿ ਜੋਗੇਂਦਰ ਫਿਰ ਵੀ ਬਾਕੀਆਂ ਨਾਲੋਂ ਉਸ ਦੇ ਜ਼ਿਆਦਾ ਨੇੜੇ ਹੈ ਇਸ ਲਈ ਉਸ ਦੇ ਖਿਲਾਫ ਬੋਲਣਾ ਚੰਗੀ ਗੱਲ ਨਹੀਂ। ਜੋਗੇਂਦਰ ਦੇ ਪਰਚੇ ਦੀ ਵਾਹਵਾ ਤਾਰੀਫ ਹੋਈ। ਕੁੰਦਨ ਮਨ ਹੀ ਮਨ ਖਾਲੀ ਸਿਰਾਂ ਉਪਰ ਹੱਸਦਾ ਰਿਹਾ। ਇਸ ਪ੍ਰੋਗਰਾਮ ਵਿਚ ਇਕ ਹੋਰ ਗੱਲ ਅਜਿਹੀ ਹੋਈ ਜਿਸ ਨੇ ਕੁੰਦਨ ਨੂੰ ਜ਼ਰਾ ਹੋਰ ਤਕਲੀਫ ਵਿਚ ਪਾ ਦਿਤਾ। ਉਹ ਇਹ ਸੀ ਕਿ ਜੋਗੇਂਦਰ ਦਾ ਪੰਜਵਾਂ ਨਾਵਲ ਰਿਲੀਜ਼ ਕੀਤਾ ਗਿਆ ਤੇ ਇਹ ਚਤਰਥ ਸਿੰਘ ਦੇ ਹੱਥੋਂ ਰਿਲੀਜ਼ ਕਰਾਇਆ ਗਿਆ। ਜੋਗੇਂਦਰ ਨੇ ਇਕ ਕਾਪੀ ਕੁੰਦਨ ਨੂੰ ਵੀ ਦਿਤੀ। ਕੁੰਦਨ ਬਹੁਤਾ ਖੁਸ਼ ਨਹੀਂ ਸੀ ਕਿਉਂਕਿ ਚਤਰਥ ਸਿੰਘ ਨੇ ਮੰਚ ਤੋਂ ਵਾਅਦਾ ਕਰ ਲਿਆ ਸੀ ਕਿ ਉਹ ਜਲਦੀ ਹੀ ਇਸ ਨਾਵਲ ਉਪਰ ਵਿਸਤ੍ਰਿਤ ਪਰਚਾ ਲਿਖੇਗਾ।

ਕੁੰਦਨ ਸੋਚ ਰਿਹਾ ਸੀ ਕਿ ਪਹਿਲੇ ਨਾਵਲਾਂ ਵਾਂਗ ਜੋਗੇਂਦਰ ਨੇ ਇਸ ਉਪਰ ਵੀ ਚਰਚਾ ਕਰਵਾ ਹੀ ਲੈਣੀ ਹੈ। ਜਦ ਇਕ ਵਾਰ ਲੇਖਕ ਦਾ ਨਾਂ ਹੋ ਜਾਵੇ ਤਾਂ ਉਸ ਦੀ ਮਾੜੀ ਰਚਨਾ ਦਾ ਵੀ ਨੋਟਿਸ ਲਿਆ ਜਾਣ ਲੱਗਦਾ ਹੈ। ਅਗਲੇ ਦਿਨ ਵਾਪਸ ਵਿਲਨਹਾਲ ਜਾ ਕੇ ਉਸ ਨੇ ਨਾਵਲ ਦੇ ਕੁਝ ਸਫੇ ਪੜ੍ਹੇ। ਉਸ ਨੇ ਉਸੇ ਵੇਲੇ ਹੀ ਜੋਗੇਂਦਰ ਨੂੰ ਫੋਨ ਕੀਤਾ ਤੇ ਕਿਹਾ,

"ਭਾਊ, ਤੇਰਾ ਇਹ ਨਾਵਲ ਤੇਰੇ ਪਹਿਲੇ ਨਾਵਲ ਤੋਂ ਬਹੁਤ ਪਿੱਛੇ ਵੇ, ਤੇਰਾ ਨਾਵਲ 'ਰੇਗਿਸਤਾਨ' ਹਾਲੇ ਵਧੀਆ ਸੀ, ਉਹਦਾ ਤਾਣਾ-ਬਾਣਾ ਬਹੁਤ ਕੱਸਵਾਂ ਸੀ ਪਰ ਇਹਦਾ ਬਹੁਤ ਢਿਲਾ ਏ।"

"ਤੁਹਾਨੂੰ ਯਾਦ ਏ ਮੈਂ ਤੁਹਾਡੇ ਨਾਲ ਏਹ ਨਾਵਲ ਡਿਸਕੱਸ ਵੀ ਕੀਤਾ ਸੀ ਕਿ ਮੈਂ ਇਸ ਵਿਚ ਕਿਸੇ ਇਕ ਬੰਦੇ ਨੂੰ ਨਾਇਕ ਨਾ ਬਣਾ ਕੇ ਇਕ ਸ਼ਹਿਰ ਨੂੰ ਹੀਰੋ ਵਜੋਂ ਪੇਸ਼ ਕਰ ਰਿਹਾਂ।"

"ਉਹ ਤਾਂ ਠੀਕ ਏ ਪਰ ਏਹਦੀ ਪੇਸ਼ਕਾਰੀ ਠੀਕ ਨਹੀਂ, ਅਗਾਂਹ ਤੋਂ ਧਿਆਨ ਰੱਖੀਂ।"

ਕੁੰਦਨ ਨੇ ਕਿਹਾ ਤੇ ਫਿਰ ਨਾਵਲ ਦੀਆਂ ਕੁਝ ਹੋਰ ਖਾਮੀਆਂ ਉਪਰ ਉਂਗਲ ਰੱਖਣ ਲੱਗਿਆ। ਜੋਗੇਂਦਰ ਨੂੰ ਲੱਗ ਰਿਹਾ ਸੀ ਕਿ ਕੁੰਦਨ ਈਰਖਾ ਵਿਚੋਂ ਬੋਲ ਰਿਹਾ ਹੈ। ਉਸ ਦੀ ਇਹ ਈਰਖਾ ਕੋਈ ਨਵੀਂ ਨਹੀਂ ਸੀ। ਉਸ ਦਾ ਇਹ ਤਜਰਬਾ ਵੀ ਹੋ ਚੁੱਕਿਆ ਸੀ ਕਿ ਕੁਝ ਲੋਕ ਐਵੇਂ ਹੀ ਜਾਣ ਬੁੱਝ ਕੇ ਤੁਹਾਨੂੰ ਸਦਾਚਾਰਕ ਤੌਰ ਤੇ ਕਮਜ਼ੋਰ ਕਰਨ ਲਈ ਤੁਹਾਡੀ ਲਿਖਤ ਨੂੰ ਮਾੜਾ ਕਹਿਣ ਲੱਗਦੇ ਹਨ।...

ਬੰਬਈ ਤੋਂ ਆ ਕੇ ਉਸ ਨੇ ਪਾਇਲ ਨੂੰ ਮੀਨਾ ਬਾਰੇ ਦੱਸ ਦਿਤਾ ਸੀ ਕਿ ਉਹ ਕੋਈ ਵਧੀਆ ਔਰਤ ਨਹੀਂ ਸੀ ਇਸ ਲਈ ਉਹ ਉਸ ਨੂੰ ਛੱਡ ਆਇਆ ਹੈ। ਉਹ ਮੋਹਣੀ ਤੋਂ ਤਲਾਕ ਲੈਣ ਲਈ ਵਕੀਲ ਨੂੰ ਮਿਲਿਆ ਤੇ ਅਗਲੀਆਂ ਵਿਓਂਤਾਂ ਗੁੰਦਣ ਲੱਗਿਆ। ਬੈਂਕ ਵਿਚ ਕੈਸ਼ ਤਾਂ ਉਸ ਦਾ ਕੋਈ ਹੈ ਨਹੀਂ ਸੀ। ਦਿੱਲੀ ਵਾਲੇ ਘਰ ਦੇ ਪੇਪਰ ਮੋਹਣੀ ਕੋਲ ਪਏ ਸਨ, ਇਸ ਲਈ ਉਹ ਵੇਚ ਨਹੀਂ ਸੀ ਸਕਦਾ, ਨਹੀਂ ਤਾਂ ਉਸ ਨੇ ਹੁਣ ਤਕ ਕਿਸੇ ਤਰ੍ਹਾਂ ਵੇਚ ਦੇਣਾ ਸੀ। ਇਸ ਘਰ ਨੂੰ ਉਸ ਨੇ ਪਾਇਲ ਦੇ ਨਾਂ ਕਰਨ ਦੀ ਕੋਸ਼ਿਸ਼ ਕੀਤੀ ਪਰ ਮੋਹਣੀ ਨੇ ਪਹਿਲਾਂ ਹੀ ਵਕੀਲ ਰਾਹੀਂ ਚਾਰਜ ਲਗਵਾ ਦਿਤਾ ਹੋਇਆ ਸੀ ਇਸ ਲਈ ਉਹ ਕੁਝ ਨਾ ਕਰ ਸਕਿਆ। ਉਹ ਕੋਈ ਅਜਿਹਾ ਦੋਸਤ ਲੱਭਣ ਲੱਗਿਆ ਜੋ ਮੋਹਣੀ ਨੂੰ ਥੋੜਾ ਬਹੁਤ ਦੇ-ਦਵਾ ਕੇ ਸਮਝੌਤਾ ਕਰਾ ਦੇਵੇ ਤਾਂ ਜੋ ਵਕੀਲਾਂ-ਕਚਿਹਰੀਆਂ ਦਾ ਖਰਚਾ ਬਚ ਜਾਵੇ ਪਰ ਅਜਿਹਾ ਕੋਈ ਨਾ ਮਿਲਿਆ। ਮੋਹਣੀ ਨੂੰ ਅੱਧ ਚਾਹੀਦਾ ਸੀ, ਇਸ ਤੋਂ ਘੱਟ ਕੁਝ ਨਹੀਂ।

ਮੋਹਣੀ ਨਾਲ ਤਲਾਕ ਦਾ ਤੇ ਜਾਇਦਾਦ ਦੀ ਵੰਡ ਦਾ ਕੇਸ ਚੱਲ ਪਿਆ। ਹੁਣ ਮੋਹਣੀ ਕੰਮ ਨਹੀਂ ਸੀ ਕਰਦੀ ਤੇ ਸੋਸ਼ਲ ਸਕਿਉਰਟੀ ਉਪਰ ਹੀ ਨਿਰਭਰ ਕਰਦੀ ਸੀ ਇਸ ਲਈ ਉਸ ਨੂੰ ਲੀਗਲ-ਏਡ ਮਿਲ ਗਈ। ਉਸ ਦੇ ਮੁਕਾਬਲੇ ਕੁੰਦਨ ਦੀ ਚੋਖੀ ਪੈਨਸ਼ਨ ਸੀ ਸੋ ਉਸ ਨੂੰ ਅਜਿਹੀ ਕੋਈ ਮੱਦਦ ਨਾ ਮਿਲੀ। ਉਸ ਨੂੰ ਸਾਰੇ ਪੈਸੇ ਆਪਣੀ ਜੇਬ੍ਹ ਵਿਚੋਂ ਖਰਚਣੇ ਪੈਣੇ ਸਨ। ਇਸ ਗੱਲ ਦੀ ਉਸ ਨੂੰ ਬਹੁਤ ਤਕਲੀਫ ਸੀ।...

ਬੰਬਈ ਤੋਂ ਆ ਕੇ ਉਹ ਔਰਤ ਦੇ ਸਾਥ ਦੀ ਘਾਟ ਬਹੁਤ ਮਹਿਸੂਸ ਕਰ ਰਿਹਾ ਸੀ। ਉਸ ਦਾ ਦਿਲ ਕਰਦਾ ਕਿ ਕੋਈ ਛਣਕਦੀਆਂ ਵੰਗਾਂ ਵਾਲੀ ਦਿਨ ਵਿਚ ਇਕ ਵਾਰ ਉਸ ਦੀ ਲੌਂਜ ਵਿਚ ਫਿਰ ਜਾਇਆ ਕਰੇ। ਉਸ ਨੂੰ ਪਤਾ ਸੀ ਕਿ ਵਿਲਨਹਾਲ ਵਿਚ ਵੀ ਵੇਸਵਾਵਾਂ ਦੀ ਕਮੀ ਨਹੀਂ ਹੋਵੇਗੀ ਪਰ ਇਥੇ ਉਹ ਗੈਰ-ਸਮਾਜਿਕ ਖੁਲ੍ਹ ਲੈਣ ਤੋਂ ਉਹ ਡਰਦਾ ਸੀ। ਉਹ ਮੁਆਸ਼ਰੇ ਵਿਚ ਆਪਣੀ ਇਜ਼ਤ ਬਣਾਈ ਰੱਖਣੀ ਚਾਹੁੰਦਾ ਸੀ। ਉਸ ਦੀ ਆਪਣੀ ਹੀ ਰੋਡ ਉਪਰ ਪ੍ਰਦੀਪ ਸਿੰਘ ਨਾਂ ਦਾ ਸਰਦਾਰ ਉਸ ਦੀ ਬਹੁਤ ਇੱਜ਼ਤ ਕਰਦਾ ਸੀ। ਇਥੋਂ ਤਕ ਕਿ ਪ੍ਰਦੀਪ ਸਿੰਘ ਦੀ ਪਤਨੀ ਅਵਤਾਰ ਕੋਰ ਕਈ ਵਾਰ ਉਸ ਦੀ ਰੋਟੀ ਵੀ ਬਣਾ ਦਿੰਦੀ। ਬਦਲੇ ਵਿਚ ਕੁੰਦਨ ਉਹਨਾਂ ਦੇ ਸਾਰੇ ਸਰਕਾਰੀ ਕੰਮ ਤੇ ਹੋਰ ਫਾਰਮ ਆਦਿ ਭਰ ਦਿੰਦਾ ਕਿਉਂਕਿ ਉਹ ਜੋੜਾ ਬਹੁਤਾ ਪੜ੍ਹਿਆ ਹੋਇਆ ਨਹੀਂ ਸੀ। ਕੁੰਦਨ ਦਾ ਉਹਨਾਂ ਨਾਲ ਹੌਲੀ ਹੌਲੀ ਏਨਾ ਪਿਆਰ ਪੈ ਗਿਆ ਸੀ ਕਿ ਘਰ ਦੀ ਇਕ ਚਾਬੀ ਵੀ ਉਹਨਾਂ ਨੂੰ ਦੇ ਦਿਤੀ ਹੋਈ ਸੀ। ਜਦ ਉਹ ਕਈ ਹਫਤੇ ਬੰਬਈ ਰਿਹਾ ਤਾਂ ਉਹ ਹੀ ਆ ਕੇ ਉਸ ਦੇ ਘਰ ਦੀ ਸਫਾਈ ਕਰਦੇ ਰਹੇ ਸਨ। ਹੁਣ ਜੇ ਘਰ ਵਿਚ ਕਿਸੇ ਗਲਤ ਔਰਤ ਨੂੰ ਲਿਆਉਂਦਾ ਤਾਂ ਉਸ ਦੀ ਬਹੁਤ ਬੇਇਜ਼ਤੀ ਹੋਣੀ ਸੀ।

ਇਕ ਦਿਨ ਰਾਤ ਨੂੰ ਮੂਡ ਵਿਚ ਆ ਕੇ ਉਸ ਨੇ ਮੀਨਾ ਨੂੰ ਫੋਨ ਕੀਤਾ। ਉਹ ਬੋਲਿਆ,

''ਮੀਨਾ, ਕੀ ਆਪਣੀ ਕਿਸੇ ਤਰ੍ਹਾਂ ਦੀ ਦੋਸਤੀ ਰਹਿ ਸਕਦੀ ਏ, ਪੈਸੇ ਖਰਚ ਕੇ ਹੀ ਸਹੀ!''

''ਨਹੀਂ ਕੁੰਦਨ ਜੀ, ਮੈਂ ਕੰਨਾਂ ਦੇ ਕੱਚੇ ਬੰਦੇ ਨਾਲ ਦੋਸਤੀ ਨਹੀਂ ਰੱਖ ਸਕਦੀ, ਤੁਸੀਂ ਰਮਨ ਭਾਈ ਦੇ ਪਿੱਛੇ ਲੱਗ ਕੇ ਮੈਨੂੰ ਛੱਡ ਗਏ, ਇਹ ਨਹੀਂ ਸੋਚਿਆ ਕਿ ਉਹ ਵੀ ਦਲਾਲ ਸੀ ਤੇ ਉਸ ਨੇ ਆਪਣੇ ਕਮਿਸ਼ਨ ਲਈ ਤੁਹਾਨੂੰ ਉਲਟੇ ਪਾਸੇ ਲਗਾ ਦਿਤਾ।''

## 48-ਕਿੰਨੇ ਦੋਸਤ!

ਉਸ ਨੂੰ ਵਿਲਨਹਾਲ ਵਿਚ ਰਹਿੰਦਿਆਂ ਤਕਰੀਬਨ ਦਸ ਸਾਲ ਹੋ ਗਏ ਸਨ ਪਰ ਉਹ ਹਾਲੇ ਤਕ ਵੀ ਇਸ ਸ਼ਹਿਰ ਵਿਚ ਅਭੇਦ ਨਹੀਂ ਸੀ ਹੋ ਰਿਹਾ ਜਿਵੇਂ ਉਹ ਲੰਡਨ ਵਿਚ ਹੋ ਗਿਆ ਸੀ। ਦਿੱਲੀ ਨਾਲ ਵੀ ਉਹ ਸਹਿਜੇ ਹੀ ਇਕਮਿੱਕ ਹੋ ਗਿਆ ਸੀ ਪਰ ਵਿਲਨਹਾਲ ਹਾਲੇ ਤਕ ਉਸ ਨੂੰ ਆਪਣਾ ਸ਼ਹਿਰ ਨਹੀਂ ਸੀ ਮੰਨਦਾ। ਉਸ ਨੂੰ ਸੁਫਨੇ ਵੀ ਲੰਡਨ ਦੇ ਜਾਂ ਆਪਣੇ ਇਲਾਕੇ ਮਿਡਲਸੈਕਸ ਦੇ ਹੀ ਆਉਂਦੇ। ਮਿਡਲਸੈਕਸ ਵਿਚ ਕੋਈ ਸਾਹਿਤਕ ਸਮਾਗਮ ਹੋਣ ਦਾ ਐਲਾਨ ਹੁੰਦਾ ਤਾਂ ਉਹ ਸੱਦੇ ਦੀ ਉਡੀਕ ਕਰਨ ਲੱਗਦਾ। ਜਦ ਸੱਦਾ ਆਉਂਦਾ ਤਾਂ ਉਹ ਚਾਈਂ ਚਾਈਂ ਤਿਆਰੀ ਕਰਨ ਲੱਗਦਾ। ਮਿਡਲਸੈਕਸ ਦੇ ਸਮਾਗਮਾਂ ਵਿਚ ਉਸ ਨੂੰ ਇਕ ਸਮੱਸਿਆ ਦਾ ਸਾਹਮਣਾ ਕਰਨਾ ਪੈਂਦਾ ਕਿ ਉਥੇ ਉਹ ਰਾਤ ਕਿਥੇ ਰਹੇਗਾ। ਦੋਸਤ ਤਾਂ ਬਹੁਤ ਸਨ ਪਰ ਉਸ ਨੂੰ ਰਾਤ ਕੋਈ ਨਹੀਂ ਸੀ ਰੱਖਦਾ। ਉਸ ਦਾ ਦੋਸਤ ਨਾਇਬ ਸਿੱਧੂ ਸੀ ਜਿਸ ਦੀ ਦੁਕਾਨ ਉਪਰ ਉਹ ਕਦੇ ਕਦੇ ਰਹਿ ਲਿਆ ਕਰਦਾ ਸੀ ਪਰ ਕੁਝ ਇਕ ਵਾਰ ਸ਼ਰਾਬ ਪੀ ਕੇ ਉਸ ਨੇ ਅਜਿਹੀ ਖਰਾਬੀ ਕੀਤੀ ਕਿ ਨਾਇਬ ਸਿੱਧੂ ਕੋਈ ਬਹਾਨਾ ਲਾ ਕੇ ਪੱਕੇ ਤੌਰ 'ਤੇ ਉਸ ਤੋਂ ਛੁਟਕਾਰਾ ਪਾ ਚੁੱਕਿਆ ਸੀ। ਫਿਰ ਲਾ-ਪਾ ਕੇ ਕਾਮਰੇਡ ਇਕਬਾਲ ਸਿੰਘ ਸੀ ਪਰ ਉਸ ਨਾਲ ਵੀ ਉਹ ਸ਼ਰਾਬ ਪੀ ਕੇ ਲੜ ਪੈਂਦਾ ਸੀ। ਬਨਫੂਲ ਤਾਂ ਬਹੁਤ ਦੇਰ ਪਹਿਲਾਂ ਦਾ ਕਹਿ ਚੁੱਕਿਆ ਸੀ ਕਿ ਸ਼ਾਮ ਦੇ ਸੱਤ ਵਜੇ ਤੋਂ ਬਾਅਦ ਨਾ ਉਹ ਕਿਸੇ ਨੂੰ ਮਿਲਦਾ ਹੈ ਤੇ ਨਾ ਹੀ ਕਿਸੇ ਨੂੰ ਘਰ ਸੱਦਦਾ ਹੈ। ਰੇਸ਼ਮ ਸਮੁੰਦਰੀ ਦੀ ਪਤਨੀ ਉਸ ਦੀਆਂ ਸਿਗਰਟਾਂ ਨੂੰ ਨਫਰਤ ਕਰਦੀ ਉਸ ਨੂੰ ਘਰ ਨਹੀਂ ਸੀ ਵੜਨ ਦਿੰਦੀ। ਰਾਜਾ ਰਾਮ ਪੂਰਬੀ ਲੰਡਨ ਵਿਚ ਰਹਿੰਦਾ ਸੀ ਜਿਹੜਾ ਕਿ ਮਿਡਲਸੈਕਸ ਤੋਂ ਵਿਲਨਹਾਲ ਜਿੰਨੀ ਹੀ ਦੂਰ ਪੈ ਜਾਂਦਾ, ਜਾਂ ਵਕਤ ਓਨਾ ਹੀ ਲਗ ਜਾਂਦਾ। ਜੋਗੇਂਦਰ ਦੀ ਪਤਨੀ ਤੇ ਬੱਚੇ ਘਰ ਵਿਚ ਸਿਗਰਟਾਂ ਤੇ ਸ਼ਰਾਬ ਨਹੀਂ ਸਨ ਝੱਲਦੇ। ਰਾਤ ਰਹੇ ਤਾਂ ਰਹੇ ਕਿੱਥੇ। ਸਮਾਗਮ ਵਿਚ ਖਾ-ਪੀ ਕੇ ਕਾਰ ਤਾਂ ਚਲਾਈ ਹੀ ਨਹੀਂ ਸੀ ਜਾਣੀ। ਉਹ ਕਈ ਵਾਰ ਜੋਗੇਂਦਰ ਨੂੰ ਕਹਿੰਦਾ,

''ਯਾਰ, ਮੈਨੂੰ ਕੋਈ ਕਮਰਾ ਹੀ ਕਿਰਾਏ 'ਤੇ ਲੱਭ ਦੇ ਜਿਥੇ ਆ ਕੇ ਮੈਂ ਕੁਝ ਦਿਨ ਠਹਿਰ ਸਕਿਆ ਕਰਾਂ, ਏਸ ਵਿਲਨਹਾਲ ਤੋਂ ਤਾਂ ਮੈ ਅੱਕ ਗਿਆਂ।''

"ਭਾਊ, ਤੁਹਾਡਾ ਕਮਰੇ ਨਾਲ ਕੁਝ ਬਣਨਾ ਨਹੀਂ, ਫੇਰ ਕਮਰਾ ਕਿਸੇ ਪਰਿਵਾਰ ਵਿਚ ਹੀ ਹੋਵੇਗਾ, ਸੌ ਬੰਦਸ਼ਾਂ ਹੋਣਗੀਆਂ। ਕੋਈ ਫਲੈਟ ਲੈ ਲਓ ਕਿਰਾਏ 'ਤੇ।"

"ਓਹਦਾ ਕਿਰਾਇਆ ਬਹੁਤ ਹੋਏਗਾ!"

ਉਹ ਆਖਦਾ।

ਇਸ ਵਾਰ ਹੰਸਲੋ ਵਿਚ ਨਵੀਂ ਬਣੀ ਲਿਖਾਰੀ ਸਭਾ ਸਮਾਗਮ ਕਰਵਾ ਰਹੀ ਸੀ। ਉਸ ਨੂੰ ਵਿਸ਼ੇਸ਼ ਸੱਦਾ ਮਿਲਿਆ। ਉਹ ਸੋਚਾਂ ਵਿਚ ਪੈ ਗਿਆ ਕਿ ਜਾਵੇ ਕਿ ਨਾ। ਸਮਾਗਮ ਖਤਮ ਹੋਣ ਤੋਂ ਬਾਅਦ ਵਾਪਸ ਵਿਲਨਹਾਲ ਤਾਂ ਆਇਆ ਨਹੀਂ ਜਾਣਾ। ਉਥੇ ਕਿਸ ਕੋਲ ਰਹੇਗਾ। ਅਚਾਨਕ ਉਸ ਨੂੰ ਬਨਵਾਰੀ ਲਾਲ ਦਾ ਖਿਆਲ ਆਇਆ। ਬਨਵਾਰੀ ਲਾਲ ਕੁੰਦਨ ਦਾ ਬਹੁਤ ਪੁਰਾਣਾ ਵਾਕਫ ਸੀ, ਉਹਨਾਂ ਦਿਨਾਂ ਦਾ ਜਦ ਉਸ ਨੇ 'ਚੜਦਾ ਸੂਰਜ' ਪਰਚਾ ਕੱਢਿਆ ਸੀ। ਬਨਵਾਰੀ ਲਾਲ ਨੇ ਕਈ ਮਹੀਨੇ ਉਸ ਨਾਲ ਮੁਫਤ ਵਿਚ ਕੰਮ ਕੀਤਾ ਸੀ। ਪਹਿਲਾਂ ਬਨਵਾਰੀ ਲਾਲ 'ਪੰਜਾਬ ਨਿਊਜ਼' ਵਿਚ ਕੰਮ ਕਰਦਾ ਰਿਹਾ ਹੋਣ ਕਰਕੇ ਪਰਿੰਟਿੰਗ ਦਾ ਉਸ ਨੂੰ ਤਜਰਬਾ ਹੈ ਹੀ ਸੀ। ਪਿੱਛੇ ਜਿਹੇ ਬਨਵਾਰੀ ਲਾਲ ਨੂੰ ਇਕ ਕਿਤਾਬ ਚਾਹੀਦੀ ਸੀ ਤਾਂ ਉਸ ਨੇ ਕੁੰਦਨ ਨੂੰ ਫੋਨ ਕਰਕੇ ਉਸ ਤੋਂ ਮੰਗੀ ਸੀ। ਕੁੰਦਨ ਨੇ ਇਕ ਦਮ ਭੇਜ ਦਿਤੀ ਸੀ। ਉਸ ਤੋਂ ਬਾਅਦ ਬਨਵਾਰੀ ਲਾਲ ਫੋਨ ਉਪਰ ਕੁੰਦਨ ਨਾਲ ਵਾਹਵਾ ਮੋਹ ਦਿਖਾਉਣ ਲੱਗਦਾ ਸੀ। ਕੁੰਦਨ ਨੇ ਬਨਵਾਰੀ ਲਾਲ ਨੂੰ ਹੀ ਫੋਨ ਕੀਤਾ ਤੇ ਕਿਹਾ,

"ਬਨਵਾਰੀ ਯਾਰ, ਹੰਸਲੋ ਸਾਹਿਤਕ ਫੰਕਸ਼ਨ ਏ ਅਗਲੇ ਮਹੀਨੇ, ਮੈਂ ਆਉਣਾ ਤੇ ਤੈਨੂੰ ਪਤਾ ਕਿ ਮੇਰੀ ਆਪਣੇ ਮੁੰਡੇ ਨਾਲ ਬਣਦੀ ਨਹੀਂ, ਮੈਂ ਚਾਹੁੰਨਾ ਕਿ ਓਦਣ ਦੀ ਰਾਤ ਤੇਰੇ ਕੋਲ ਰਹਾਂ।"

"ਕੁੰਦਨ ਸਾਹਿਬ, ਇਹ ਕੀ ਗੱਲ ਕੀਤੀ ਏ! ਇਹ ਤੁਹਾਡਾ ਘਰ ਏ, ਜੰਮ ਜੰਮ ਕੇ ਰਹੋ! ਇਕ ਕੀ ਜਿੰਨੀਆਂ ਮਰਜ਼ੀ ਰਾਤਾਂ ਰਹੋ। ਮੈਂ ਤਾਂ ਕਹਿੰਨਾ ਜਦ ਵੀ ਇਸ ਪਾਸੇ ਆਉਣਾ ਹੋਵੇ ਮੇਰੇ ਕੋਲ ਹੀ ਠਹਿਰਿਆ ਕਰੋ।"

ਸਮਾਗਮ ਵਾਲੇ ਦਿਨ ਕੁੰਦਨ ਦੋ ਵਜੇ ਬਨਵਾਰੀ ਲਾਲ ਦੇ ਘਰ ਪੁੱਜ ਗਿਆ। ਸਮਾਗਮ ਚਾਰ ਵਜੇ ਸ਼ੁਰੂ ਹੋਣਾ ਸੀ। ਉਸ ਨੇ ਜੋਗੇਂਦਰ ਨੂੰ ਆਪਣੇ ਮਿਡਲਸੈਕਸ ਵਿਚ ਹੋਣ ਬਾਰੇ ਫੋਨ ਕਰ ਦਿਤਾ। ਬਨਵਾਰੀ ਲਾਲ ਨੂੰ ਲੈ ਕੇ ਉਸ ਨੇ ਪਹਿਲਾਂ ਬ੍ਰੌਡਵੇਅ ਦਾ ਇਕ ਗੇੜਾ ਲਾਇਆ। ਪੱਬ ਵਿਚ ਬੈਠ ਕੇ ਪੁਰਾਣੇ ਦਿਨਾਂ ਨੂੰ ਚੇਤੇ ਕੀਤਾ ਤੇ ਫਿਰ ਉਹ ਤੇ ਬਨਵਾਰੀ ਇਕੱਠੇ ਸਮਾਗਮ ਵਿਚ ਗਏ। ਸਮਾਗਮ ਤੋਂ ਬਾਅਦ ਖਾਣ-ਪੀਣ ਦਾ ਦੌਰ ਚਲਿਆ। ਕੁੰਦਨ ਪੀਣ ਦਾ ਲਾਲਚ ਹੋ ਗਿਆ ਕਿ ਹੁਣ ਕਿਹੜਾ ਵਾਪਸ ਜਾਣਾ ਹੈ। ਉਹ ਬਹੁਤ ਖੁਸ਼ ਸੀ। ਸ਼ਰਾਬ ਪੀ ਕੇ ਉਹ ਜ਼ਰਾ ਉੱਚੀ ਵੀ ਬੋਲਣ ਲੱਗਿਆ। ਅੱਧੀ ਰਾਤ ਨੂੰ ਉਹ ਤੇ ਬਨਵਾਰੀ ਵਾਪਸ ਘਰ ਪੁੱਜੇ। ਬਨਵਾਰੀ ਬੋਲਿਆ,

"ਕੁੰਦਨ ਸਾਹਿਬ, ਤੁਹਾਡਾ ਬੈੱਡ ਲਗਾ ਦਿਤਾ ਗਿਆ ਏ, ਹੁਣ ਤੁਸੀਂ ਅਰਾਮ ਕਰੋ।"

"ਜਾਣ ਦੇ ਭਾਊ ਬਨਵਾਰੀ, ਆਪਾਂ ਮਸਾਂ ਤਾਂ ਮਿਲੇ ਆਂ, ਹਾਲੇ ਤਾਂ ਆਪਾਂ ਗੱਲਾਂ ਕਰਨੀਆਂ, ਦਾਰੂ ਪੀਣੀ ਆਂ।"

ਆਖਦਿਆਂ ਉਸ ਨੇ ਪੱਗ ਲਾਹ ਕੇ ਇਕ ਪਾਸੇ ਰੱਖੀ ਤੇ ਸਿਗਰਟ ਲਾ ਲਈ। ਬਨਵਾਰੀ ਲਾਲ ਦਮੇ ਦਾ ਮਰੀਜ਼ ਸੀ, ਧੂੰਏ ਨਾਲ ਉਸ ਦਾ ਸਾਹ ਘੁੱਟ ਹੋਣਾ ਸ਼ੁਰੂ ਹੋ ਗਿਆ। ਉਹ ਖਊਂ ਖਊਂ ਕਰਦਾ ਉਠ ਕੇ ਦੂਜੇ ਕਮਰੇ ਵਿਚ ਚਲੇ ਗਿਆ। ਉਸ ਦੀ ਪਤਨੀ ਭੱਜੀ ਆਈ ਤੇ ਆ ਕੇ ਉਸ ਦੀ ਛਾਤੀ ਮਲਣ ਲੱਗੀ। ਕੁੰਦਨ ਫਰੰਟ ਰੂਮ ਵਿਚੋਂ ਹਾਕਾਂ ਮਾਰਨ ਰਿਹਾ ਸੀ,

"ਬਨਵਾਰੀ, ਓ ਭਾਊ ਬੋਤਲ ਲਿਆ ਓਏ, ਮਰ ਗਿਆ ਤੇਰਾ ਭਰਾ ਨਸ਼ੇ ਬਿਨਾਂ!"

ਕੁਝ ਮਿੰਟਾਂ ਬਾਅਦ ਬਨਵਾਰੀ ਲਾਲ ਠੀਕ ਹੋ ਗਿਆ ਤੇ ਉਹ ਕੁੰਦਨ ਲਈ ਵਿਸਕੀ ਦੀ ਬੋਤਲ ਲੈ ਆਇਆ। ਉਹ ਆਪ ਤਾਂ ਬਹੁਤ ਘੱਟ ਪੀਂਦਾ ਸੀ ਪਰ ਆਏ ਗਏ ਲਈ ਘਰ ਜ਼ਰੂਰ ਰੱਖਿਆ ਕਰਦਾ। ਕੁੰਦਨ ਨੇ ਵੱਡਾ ਸਾਰਾ ਪੈੱਗ ਪਾਇਆ ਤੇ ਸਮਾਗਮ ਵਿਚ ਬਣਾਈ ਆਪਣੀ ਭੱਲ ਬਾਰੇ ਪਾਡੀਆਂ ਮਾਰਨ ਲੱਗਿਆ। ਹਰ ਗੱਲ ਵਿਚ 'ਸਾਲ਼ਾ ਬੈਹੜਿਆਂ ਦਾ' ਕਹਿਣਾ ਤਾਂ ਉਸ ਦੀ ਆਦਤ ਸੀ ਪਰ ਵਿਚ ਵਿਚ ਗੰਦੀ ਜਿਹੀ ਗਾਲ਼ ਵੀ ਕੱਢ ਜਾਂਦਾ। ਉਹ ਏਨੀ ਉੱਚੀ ਬੋਲ ਰਿਹਾ ਸੀ ਕਿ ਸੁੱਤੀ ਪਈ ਬਨਵਾਰੀ ਦੀ ਕੁੜੀ ਵੀ ਉਠ ਖੜੀ। ਬਨਵਾਰੀ ਦੀ ਪਤਨੀ ਫਰੰਟ ਰੂਮ ਵਿਚ ਆਈ ਤਾਂ ਕਮਰਾ ਧੂੰਏਂ ਨਾਲ ਭਰਿਆ ਪਿਆ ਸੀ। ਉਹ ਗੁੱਸੇ ਵਿਚ ਆ ਗਈ ਤੇ ਬੋਲੀ,

"ਭਾਜੀ, ਜੇ ਸਿਗਰਟ ਪੀਣੀ ਆਂ ਤਾਂ ਬਾਹਰ ਜਾ ਕੇ ਪੀਓ।"

"ਸਾਲ਼ੀਏ ਬੈਹੜਿਆਂ ਦੀਏ, ਬਾਹਰ ਚੁਰਲ਼ ਚੁਰਲ਼ ਮੀਂਹ ਪੈਂਦਾ ਏ!"

ਉਸ ਦੀ ਪਤਨੀ ਤਾਂ ਉਸੇ ਵੇਲੇ ਹੀ ਕਮਰੇ ਵਿਚੋਂ ਭੱਜ ਗਈ। ਬਨਵਾਰੀ ਲਾਲ ਮਨ ਹੀ ਮਨ ਰੱਬ ਮੂਹਰੇ ਦੁਆ ਕਰਦਾ ਜਾ ਰਿਹਾ ਸੀ ਕਿ ਕਿਸੇ ਤਰ੍ਹਾਂ ਅੱਜ ਦੀ ਰਾਤ ਨਿਕਲ ਜਾਵੇ ਮੁੜ ਕੇ ਏਸ ਬੰਦੇ ਨੂੰ ਘਰ ਨਹੀਂ ਵੜਨ ਦੇਵੇਗਾ। ਉਸ ਨੇ ਬਹੁਤ ਹੀ ਮੁਸ਼ਕਲ ਨਾਲ ਕੁੰਦਨ ਨੂੰ ਸੁਲਾਇਆ। ਸਵੇਰੇ ਉਠਦਾ ਕੁੰਦਨ ਫਿਰ ਪੀਣ ਲੱਗ ਪਿਆ। ਹੁਣ ਏਨਾ ਸੀ ਕਿ ਉਹ ਸਿਗਰਟ ਬਾਹਰ ਜਾ ਕੇ ਪੀਂਦਾ ਸੀ। ਬਨਵਾਰੀ ਦੀ ਪਤਨੀ ਨੇ ਨਾਸ਼ਤਾ ਤਿਆਰ ਕੀਤਾ ਤੇ ਕੁੰਦਨ ਨੂੰ ਬੋਲੀ,

"ਭਾਜੀ, ਅਸੀਂ ਸਾਰੇ ਟੱਬਰ ਨੇ ਕਿਤੇ ਜਾਣਾਂ, ਤੁਸੀਂ ਵੀ ਖਾਕੇ ਤੁਰਦੇ ਬਣੋਂ।"

ਕੁੰਦਨ ਨੇ ਉਸ ਵੱਲ ਟੇਢ੍ਹਾ ਜਿਹਾ ਦੇਖਿਆ ਤੇ ਹੌਲੀ ਹੌਲੀ ਉਠਿਆ ਤੇ ਕਾਮਰੇਡ ਇਕਬਾਲ ਦੇ ਘਰ ਨੂੰ ਤੁਰ ਪਿਆ।

ਬਨਵਾਰੀ ਲਾਲ ਵਰਗੇ ਤਜਰਬੇ ਕਈ ਹੋਰ ਦੋਸਤਾਂ ਦੇ ਵੀ ਹੋ ਚੁੱਕੇ ਸਨ। ਕੁੰਦਨ ਨੂੰ ਇਸ ਗੱਲ ਦਾ ਪਤਾ ਵੀ ਸੀ ਪਰ ਉਹ ਆਪਣੇ ਆਪ ਨੂੰ ਤਸੱਲੀ ਦਿੰਦਾ ਆਖਦਾ, 'ਇਹ ਮੈਂ ਕਿਥੋਂ ਆਂ, ਇਹ ਤਾਂ ਕੰਜਰ ਜੇਠੂ ਏ!'...

ਮੋਹਣੀ ਨਾਲ ਕੇਸ ਸ਼ੁਰੂ ਹੋ ਚੁੱਕਿਆ ਸੀ ਪਰ ਕਿੰਨੀ ਦੇਰ ਲੱਗਣੀ ਸੀ ਇਸ ਦਾ ਕੁਝ ਨਹੀਂ ਸੀ ਪਤਾ। ਜਦੋਂ ਦੀ ਮੋਹਣੀ ਗਈ ਉਸ ਦੀ ਕੋਈ ਖ਼ਬਰ ਨਹੀਂ ਸੀ। ਉਸ ਨੂੰ ਨਹੀਂ ਸੀ ਪਤਾ ਕਿ ਜਦ ਉਸ ਨੇ ਮੋਹਣੀ ਨੂੰ ਬਾਹੋਂ ਫੜ੍ਹ ਕੇ ਬਾਹਰ ਸੁੱਟਿਆ ਤਾਂ ਉਸ ਤੋਂ ਬਾਅਦ ਮੋਹਣੀ ਦਾ ਕੀ ਹਾਲ ਹੋਇਆ ਪਰ ਅਦਾਲਤ ਵਿਚ ਜੋ ਸਿਰਨਾਵਾਂ ਮੋਹਣੀ ਦਾ ਲਿਖਿਆ ਹੋਇਆ ਸੀ ਇਹ ਕਿਸੇ ਘਰ ਦਾ ਸੀ। ਆਸ ਸੀ ਕਿ ਮੋਹਣੀ ਨੇ ਕਿਧਰੇ ਕਿਰਾਏ 'ਤੇ ਕਮਰਾ ਲੈ ਲਿਆ ਹੋਵੇਗਾ। ਉਸ ਨੇ ਸਹਿਜਪਾਲ ਗਰੇਵਾਲ ਤੇ ਜੋਗੇਂਦਰ ਰਾਹੀਂ ਮੋਹਣੀ ਬਾਰੇ ਕੁਝ ਜਾਨਣ ਦੀ ਕੋਸ਼ਿਸ਼

ਕੀਤੀ ਪਰ ਉਸ ਦੇ ਕੁਝ ਵੀ ਹੱਥ ਪੱਲੇ ਨਹੀਂ ਸੀ ਪਿਆ। ਉਸ ਨੂੰ ਮੋਹਣੀ ਦੀ ਇਹ ਚੁੱਪ ਤੰਗ ਵੀ ਕਰ ਰਹੀ ਸੀ ਕਿ ਸ਼ਾਇਦ ਉਸ ਦੇ ਖਿਲਾਫ ਕੋਈ ਵੱਡਾ ਕੇਸ ਤਿਆਰ ਕਰ ਰਹੀ ਹੋਵੇਗੀ।

ਪਾਇਲ ਉਸ ਨੂੰ ਮਿਲਣ ਆ ਜਾਇਆ ਕਰਦੀ ਪਰ ਫੋਨ ਉਹ ਰੋਜ਼ ਹੀ ਕਰਦੀ। ਕਈ ਵਾਰ ਕੁੰਦਨ ਪਾਇਲ ਨਾਲ ਗੱਲਾਂ ਕਰਕੇ ਵੀ ਅੱਕ ਜਾਂਦਾ। ਉਹੋ ਪੁਰਾਣੀਆਂ ਘਸੀਆਂ ਜਿਹੀਆਂ ਗੱਲਾਂ। ਪਾਇਲ ਡਰਦੀ ਹੁੰਦੀ ਕਿ ਉਹ ਮੀਨਾ ਜਾਂ ਕਿਸੇ ਹੋਰ ਔਰਤ ਨੂੰ ਨਾ ਲੈ ਆਵੇ। ਘਰ ਵਿਚੋਂ ਅੱਧ ਤਾਂ ਪਹਿਲਾਂ ਹੀ ਮੋਹਣੀ ਲੈ ਰਹੀ ਸੀ ਤੇ ਬਾਕੀ ਦਾ ਅੱਧ ਹੋਰ ਆਈ ਔਰਤ ਲੈ ਜਾਵੇਗੀ। ਅਮਰਜੋਤ ਦੋ ਕੁ ਵਾਰ ਆ ਕੇ ਕੁੰਦਨ ਨੂੰ ਮਿਲ ਗਿਆ। ਕੁੰਦਨ ਦਾ ਅਮਰਜੋਤ ਨਾਲ ਭਾਵੇਂ ਮੋਹ ਨਹੀਂ ਸੀ ਪਰ ਆਪਣੇ ਪੋਤਰੇ ਵਿੱਕੀ ਨਾਲ ਉਸ ਨੂੰ ਲਗਾਵ ਸੀ। ਉਸ ਲਈ ਕੋਈ ਨਾ ਕੋਈ ਚੀਜ਼ ਖਰੀਦਦਾ ਰਹਿੰਦਾ ਸੀ। ਉਹ ਅਮਰਜੋਤ ਨੂੰ ਕਹਿ ਦਿੰਦਾ ਕਿ ਉਹ ਆ ਕੇ ਵਿੱਕੀ ਨੂੰ ਦਿਖਾ ਜਾਵੇ। ਇਕ ਵਾਰ ਆਏ ਅਮਰਜੋਤ ਨੇ ਆਖਿਆ,

''ਡੈਡ, ਮੈਂ ਘਰ ਲੈ ਲਿਆ।''

''ਅੱਛਾ! ਕਿਥੇ ਕੁ ਲਿਆ?''

''ਡੈਡ, ਮੈਂ ਘਰ ਬਿਲਕੁਲ ਉਸ ਘਰ ਦੇ ਨੇੜੇ ਹੀ, ਜਿਥੇ ਸਾਡਾ ਬਚਪੱਨ ਗੁਜ਼ਰਿਆ ਸੀ, ...ਜਿਹਨਾਂ ਸੜਕਾਂ 'ਤੇ ਮੌਮ ਤੁਰੀ ਫਿਰਦੀ ਹੁੰਦੀ ਸੀ ਤੇ ਤੁਸੀਂ ਵੀ। ਮੈਂ ਉਸੇ ਇਲਾਕੇ ਵਿਚ ਰਹਿਣਾ ਚਾਹੁੰਦਾ ਸੀ।''

''ਮੈਨੂੰ ਪਤਾ ਏ ਤੂੰ ਕੀ ਕਹਿਣਾ ਚਾਹੁੰਨਾ! ਤੂੰ ਮੈਨੂੰ ਦੱਸਣਾ ਚਾਹੁੰਨਾ ਕਿ ਮੈਂ ਤਾਂ ਤੈਨੂੰ ਘਰ ਦੇ ਨਹੀਂ ਸਕਿਆ ਤੂੰ ਆਪਣਾ ਲੈ ਲਿਆ।''

''ਬਿਲਕੁਲ ਇਹੋ, ਜੇ ਤੁਸੀਂ ਉਸ ਘਰ ਨਾ ਵੇਚਿਆ ਹੁੰਦਾ ਤਾਂ ਮੈਂ ਹੋਰ ਨਾ ਲੈਂਦਾ।''

''ਜਾਣੀ ਕਿ ਤੂੰ ਸੱਪ ਦਾ ਸੱਪ ਰਿਹਾ! ਆਪਣੇ ਪਿਓ ਨੂੰ ਹੀ ਡੱਸੀ ਜਾਨਾ ਏਂ!''

''ਡੈਡ, ਮੈਂ ਤੁਹਾਨੂੰ ਸ਼ੀਸ਼ਾ ਦਿਖਾ ਰਿਹਾਂ ਕਿ ਤੁਸੀਂ ਮੈਨੂੰ ਰੁਲ਼ਣ ਲਈ ਛੱਡ ਗਏ ਸੀ ਪਰ ਮੈਂ ਆਪਣੇ ਪੈਰਾਂ 'ਤੇ ਖੜਾਂ।''

''ਸਾਲ਼ਿਆ ਬੈਹੜਿਆਂ ਦਿਆ, ਤੂੰ ਮੈਨੂੰ ਇਕ ਹੋਰ ਹਾਰਟ ਅਟੈਕ ਦਵਾ ਕੇ ਹਟਣਾ!''

''ਨਹੀਂ ਡੈਡ, ਮੈਂ ਸੱਚ ਦੱਸ ਰਿਹਾਂ ਕਿ ਡਾਕਟਰ ਕੁੰਦਨ ਸਿੰਘ ਕੁੰਦਨ ਕੋਲ ਪਿਓ ਹੈ ਨਾ ਸੀ ਤੇ ਉਸ ਨੇ ਮੇਰੇ ਤੋਂ ਵੀ ਮੇਰਾ ਪਿਓ ਖੋਹ ਲਿਆ ਸੀ।''

ਪਿਓ-ਪੁੱਤ ਇਕ ਵਾਰ ਫਿਰ ਝਗੜ ਪਏ। ਏਨੇ ਝਗੜੇ ਕਿ ਇਕ ਦੂਜੇ ਉਪਰ ਹੱਥ ਹੀ ਨਹੀਂ ਚੁੱਕਿਆ, ਬਾਕੀ ਗੰਦੀਆਂ ਗਾਲ੍ਹਾਂ ਦੀ ਤੇ ਮੇਹਣਿਆਂ ਦੀ ਕੋਈ ਕਸਰ ਨਾ ਰਹੀ। ਅਮਰਜੋਤ ਚਲੇ ਗਿਆ ਪਰ ਕੁੰਦਨ ਨੂੰ ਹੋਰ ਵੀ ਇਕੱਲਾ ਕਰ ਗਿਆ। ਵਿਲਨਹਾਲ ਆਏ ਕੁੰਦਨ ਨੂੰ ਪਹਿਲੀ ਵਾਰ ਕਿਸੇ ਨੇ ਏਨੀਆਂ ਖਰੀਆਂ ਸੁਣਾਈਆਂ ਸਨ, ਉਸ ਵੀ ਉਸ ਦੇ ਆਪਣੇ ਹੀ ਪੁੱਤ ਨੇ।

ਹੁਣ ਉਹ ਵਿਲਨਹਾਲ ਵਿਚ ਵੀ ਮਿਡਲਸੈਕਸ ਵਾਂਗ ਹੀ ਇਕੱਲਾ ਸੀ। ਇਥੇ ਤਾਂ ਹੁਣ ਕੋਈ ਅਜਿਹਾ ਦੋਸਤ ਵੀ ਨਹੀਂ ਸੀ ਜਿਹੜਾ ਉਸ ਨੂੰ ਬੁਰਾ-ਭਲਾ ਹੀ ਬੋਲੇ, ਕੋਈ ਗਾਲ਼ ਹੀ ਕੱਢੇ। ਪੂਰੇ ਵਿਲਨਹਾਲ ਵਿਚ ਉਸ ਦਾ ਕੋਈ ਵੀ ਦੋਸਤ ਨਹੀਂ ਸੀ ਰਿਹਾ, ਹਰ ਇਕ ਨਾਲ ਉਹ ਕਦੇ ਨਾ ਕਦੇ ਲੜ ਚੁੱਕਿਆ ਸੀ ਜਾਂ ਅਗਲੇ ਨੂੰ ਵਰਤ ਕੇ ਭੁੱਲ ਚੁੱਕਿਆ ਸੀ। ਕਈ ਵਾਰ ਉਸ ਨੂੰ ਲੱਗਦਾ ਜਿਵੇਂ ਕਰਨ ਲਈ ਕੁਝ ਬਚਿਆ ਹੀ ਨਾ ਹੋਵੇ। ਕਦੇ ਕਦੇ ਉਸ ਦੀ ਜੋਗੇਂਦਰ ਨਾਲ ਫੋਨ ਉਪਰ ਗੱਲ ਹੋ ਜਾਂਦੀ। ਉਹ ਅਗਿਓਂ ਆਪਣੇ ਨਵੇਂ ਨਾਵਲ ਦੇ ਪ੍ਰੋਜੈਕਟ ਬਾਰੇ ਗੱਲਾਂ ਕਰਨ ਲਗਦਾ ਤਾਂ ਉਸ ਨੂੰ ਬਹੁਤ ਖਿੱਝ ਆਉਂਦੀ। ਇਹਨਾਂ ਦਿਨਾਂ ਵਿਚ ਜੋਗੇਂਦਰ ਨੇ ਕਿਸੇ ਕਿਤਾਬ ਉਪਰ ਇਕ ਹੋਰ ਪਰਚਾ ਲਿਖਿਆ ਸੀ। ਉਸ ਦੇ ਮਨ ਵਿਚ ਆ ਰਿਹਾ ਸੀ ਕਿ ਕਿਤੇ ਨਾ ਕਿਤੇ ਜੋਗੇਂਦਰ ਨੂੰ ਖਿੱਚੇਗਾ। ਹੁਣ ਉਸ ਨਾਲ ਵੱਡੇ-ਛੋਟੇ ਵਾਲਾ ਨਹੀਂ, ਸਮਕਾਲੀ ਵਾਲਾ ਵਿਵਹਾਰ ਹੋਣਾ ਚਾਹੀਦਾ ਸੀ।

ਇਹਨਾਂ ਦਿਨਾਂ ਵਿਚ ਹੀ ਸਹਿਜਪਾਲ ਗਰੇਵਾਲ ਨੇ ਸ਼ੈਫੀਲਡ ਵਿਚ ਸਾਹਿਤਕ ਪ੍ਰੋਗਰਾਮ ਰੱਖ ਲਿਆ। ਇੰਗਲੈਂਡ ਭਰ ਤੋਂ ਲੇਖਕਾਂ ਨੇ ਆਉਣਾ ਸੀ। ਇੰਗਲੈਂਡ ਦੇ ਸਾਰੇ ਲੇਖਕ ਇਕ ਦੂਜੇ ਦੇ ਵਿਆਹ ਵਾਂਗ ਜਾਂਦੇ ਸਨ। ਪ੍ਰੋਗਰਾਮ ਰਚਾਉਣੇ ਸਮਾਜਕ ਰਸਮ ਵਾਂਗ ਹੀ ਸਨ ਕਿ ਤੂੰ ਮੇਰੇ ਆ ਤਾਂ ਮੈਂ ਤੇਰੇ ਆਵਾਂਗਾ। ਇੰਡੀਆ ਤੋਂ ਨਵੇਂ ਆ ਕੇ ਵਸੇ ਦੇਵ ਸੱਗੂ ਨਾਂ ਦੇ ਗਜ਼ਲਗੋ ਨੇ ਕੁੰਦਨ ਨੂੰ ਆਪਣੀ ਕਿਤਾਬ ਉਪਰ ਪਰਚਾ ਲਿਖਣ ਲਈ ਕਿਹਾ। ਉਸ ਨੂੰ ਤਾਂ ਜਿਵੇਂ ਬਹਾਨਾ ਮਿਲ ਗਿਆ ਹੋਵੇ ਆਪਣੀ ਗੱਲ ਕਹਿਣ ਦਾ। ਉਸ ਨੇ ਸੋਚ ਲਿਆ ਕਿ ਉਹ ਸੰਖੇਪ ਜਿਹਾ ਪਰਚਾ ਲਿਖੇਗਾ ਤੇ ਇਸ ਦੇ ਬਹਾਨੇ ਹੀ ਜੋਗੇਂਦਰ ਦਾ ਮਜ਼ਾਕ ਵੀ ਓਡਾਵੇਗਾ। ਜਿਵੇਂ ਉਹ ਸਦਾ ਹੀ ਆਪਣੇ ਵਿਰੋਧੀ ਦੇ ਖਿਲਾਫ ਨੋਟਿਸ ਤਿਆਰ ਕਰਿਆ ਕਰਦਾ ਸੀ ਇਵੇਂ ਹੀ ਉਹ ਜੋਗੇਂਦਰ ਦੇ ਖਿਲਾਫ ਵੀ ਇਕ ਕਾਗਜ਼ ਉਪਰ ਲਿਖਣ ਲੱਗ ਪਿਆ। ਕਹਿਣ ਨੂੰ ਤਾਂ ਉਹ ਉਸ ਦੇ ਨਾਵਲਾਂ ਨੂੰ ਹੀ ਸਟੇਜ ਤੋਂ ਰੱਦ ਕਰਕੇ ਰੱਖ ਸਕਦਾ ਸੀ ਪਰ ਇਹ ਸ਼ਾਇਦ ਸੰਦਰਭ ਤੋਂ ਬਾਹਰ ਦੀ ਗੱਲ ਹੋਵੇਗੀ। ਉਹ ਦੋ ਦਿਨ ਤਕ ਇਸ ਬਾਰੇ ਸੋਚਦਾ ਤੇ ਲਿਖਦਾ-ਕੱਟਦਾ ਰਿਹਾ।

ਫੰਕਸ਼ਨ ਦਾ ਦਿਨ ਆ ਗਿਆ। ਕੁੰਦਨ ਪੁੱਜਿਆ ਤਾਂ ਜੋਗੇਂਦਰ ਤੇ ਕੁਝ ਦੋਸਤਾਂ ਨਾਲ ਬਾਹਰ ਕਾਰ ਬੈਠੇ ਵਿਚ ਦਾਰੂ ਪੀ ਰਿਹਾ ਸੀ। ਉਸ ਨੇ ਕੁੰਦਨ ਨੂੰ ਕਿਹਾ,

''ਡਾਕਟਰ ਸਾਹਿਬ, ਆਓ ਗਰਮ ਹੋ ਲਓ, ਇਕ ਪੈੱਗ ਲਾਉਂਦੇ ਜਾਓ।''

''ਨਹੀਂ ਬਈ, ਗੱਡੀ ਚਲਾਉਣੀ ਏਂ, ਨਾਲੇ ਪਰਚਾ ਵੀ ਪੜ੍ਹਨਾ ਏਂ।''

ਕਹਿੰਦਾ ਕੁੰਦਨ ਤੁਰ ਗਿਆ। ਜੋਗੇਂਦਰ ਸੋਚ ਰਿਹਾ ਸੀ ਕਿ ਡਾਕਟਰ ਤਾਂ ਅਜ ਅਜੀਬ ਮਿਜਾਜ਼ ਵਿਚ ਹੈ, ਸੁੱਖ ਹੋਵੇ।

ਪ੍ਰੋਗਰਾਮ ਸੁਰੂ ਹੋਇਆ। ਜੋਗੇਂਦਰ ਪ੍ਰਧਾਨਗੀ ਮੰਡਲ ਵਿਚ ਬੈਠਾ ਸੀ। ਪ੍ਰਧਾਨਗੀ ਕੋਈ ਸਥਾਨਕ ਪੁਰਾਣਾ ਕਵੀ ਕਰ ਰਿਹਾ ਸੀ। ਕੁੰਦਨ ਪਰਚਾ ਪੜ੍ਹਨ ਤੋਂ ਪਹਿਲਾਂ ਬੋਲਿਆ,

“ਦੋਸਤੋ, ਮੈਂ ਹੋਰਨਾਂ ਵਾਂਗ ਕਦੇ ਵੀ ਚਲਾਵਾਂ ਕੰਮ ਨਹੀਂ ਕਰਦਾ, ਮੇਰੇ ਪਰਚਾ ਲਿਖਣ ਦਾ ਮਤਲਬ ਹੁੰਦਾ ਹੈ ਕਿਸੇ ਵਿਸ਼ੇ ਦੇ ਡੂੰਘ ਤਕ ਪੁੱਜਣਾ, ਮੈਂ ਕਿਸੇ ਕਿਤਾਬ ਬਾਰੇ ਲਿਖਾਂ ਤਾਂ ਮੈਂ ਇਸ ਤਰ੍ਹਾਂ ਲਿਖਦਾ ਹਾਂ ਕਿ ਲੋਕ ਕਿਤਾਬ ਨੂੰ ਪੜ੍ਹਨਾ ਚਾਹੁਣ, ਜੋਗੇਂਦਰ ਵਾਂਗ ਨਹੀਂ ਕਿ ਤੁਹਾਨੂੰ ਪਤਾ ਹੀ ਲੱਗ ਜਾਵੇ ਕਿ ਕਿਤਾਬ ਵਿਚ ਕੀ ਹੈ ਤੇ ਉਸ ਦਾ ਪਰਚਾ ਸੁਣ ਕੇ ਤੁਹਾਨੂੰ ਕਿਤਾਬ ਪੜ੍ਹਨ ਦੀ ਲੋੜ ਹੀ ਨਾ ਰਹਿੰਦੀ ਹੋਵੇ।”

ਸਾਰੇ ਹੈਰਾਨ ਸਨ ਕਿ ਕੁੰਦਨ ਇਹ ਕੀ ਕਹਿ ਰਿਹਾ ਹੈ। ਉਸ ਦੀ ਤਾਂ ਜੋਗੇਂਦਰ ਨਾਲ ਦੋਸਤੀ ਹੀ ਬਹੁਤ ਹੈ ਪਰ ਜੋਗੇਂਦਰ ਲਈ ਇਹ ਵੱਡਾ ਅਚੰਭਾ ਨਹੀਂ ਸੀ। ਉਹ ਕੁੰਦਨ ਨੂੰ ਬਹੁਤ ਸਾਲਾਂ ਤੋਂ ਜਾਣਦਾ ਸੀ, ਉਹ ਕੋਈ ਵੀ ਅਣਕਿਆਸੀ ਗੱਲ ਕਰ ਸਕਦਾ ਸੀ। ਉਸ ਨੇ ਵੀ ਇਕ ਪਲ ਵਿਚ ਹੀ ਸੋਚ ਲਿਆ ਕਿ ਕੀ ਕਹਿਣਾ ਹੈ। ਕੁੰਦਨ ਨੇ ਦਲੀਲਾਂ ਦੇ ਦੇ ਕੇ ਆਪਣਾ ਪਰਚਾ ਪੜ੍ਹਿਆ। ਪਰਚੇ ਉਪਰ ਹੋਰ ਵੀ ਕਈ ਲੋਕ ਬੋਲੇ। ਫਰਚੇ ਦੀ ਤਰੀਫ ਹੋਈ। ਜੋਗੇਂਦਰ ਦੀ ਵਾਰੀ ਵੀ ਆਈ। ਉਹ ਬੋਲਿਆ,

“ਹਾਜ਼ਰੀਨ, ਕੁੰਦਨ ਜੀ ਨੇ ਬਿਲਕੁਲ ਸੱਚ ਕਿਹਾ ਕਿ ਉਹ ਬਹੁਤ ਵੱਡੇ ਪਰਚਾਕਾਰ ਨੇ, ਮੈਨੂੰ ਪਰਚਾ ਲਿਖਣਾ ਬਿਲਕੁਲ ਨਹੀਂ ਆਉਂਦਾ, ਮੈਨੂੰ ਤਾਂ ਕਦੇ ਕਦੇ ਦੋਸਤ ਪੰਜਵੇਂ ਟਾਇਰ ਵਾਂਗ ਵਰਤ ਲੈਂਦੇ ਨੇ, ਅਸਲ ਵਿਚ ਮੇਰਾ ਫੀਲਡ ਨਾਵਲ ਹੈ, ਮੈਂ ਨਾਵਲ ਦਾ ਵਿਦਿਆਰਥੀ ਹਾਂ, ਕੁੰਦਨ ਜੀ ਵਾਂਗ ਪਰਚਾਕਾਰ ਬਿਲਕੁਲ ਨਹੀਂ, ਸੋ ਕੁੰਦਨ ਜੀ ਨੂੰ ਵੱਡਾ ਪਰਚਾਕਾਰ ਹੋਣਾ ਮੁਬਾਰਕ!”

ਇਸ ਗੱਲ ਨਾਲ ਕੁੰਦਨ ਬਲ਼ ਉਠਿਆ। ਜੋਗੇਂਦਰ ਨੇ ਉਸ ਨੂੰ ਪਰਚਾਕਾਰ ਤਕ ਸੀਮਤ ਕਰ ਦਿਤਾ ਸੀ ਤੇ ਆਪ ਨਾਵਲਕਾਰ ਬਣ ਬੈਠਿਆ ਸੀ। ਪ੍ਰੋਗਰਾਮ ਤੋਂ ਬਾਅਦ ਕੁੰਦਨ ਇਕ ਦਮ ਹੀ ਫੰਕਸ਼ਨ ਵਿਚੋਂ ਚਲੇ ਗਿਆ। ਉਸ ਨੂੰ ਆਸ ਨਹੀਂ ਸੀ ਕਿ ਜੋਗੇਂਦਰ ਉਸ ਨੂੰ ਇਵੇਂ ਨਾਵਲਕਾਰ ਹੋਣ ਤੋਂ ਨਾਕਾਰ ਕੇ ਰੱਖ ਦੇਵੇਗਾ। ਜੋਗੇਂਦਰ ਦੀ ਗੱਲ ਤੋਂ ਕਈ ਹੋਰ ਲੇਖਕ ਵੀ ਖ਼ੁਸ਼ ਸਨ। ਨੌਨੀਟਨ ਤੋਂ ਆਇਆ ਕਵੀ ਗੁਰਦੇਵ ਸਿੰਘ ਜੋਗੇਂਦਰ ਕੋਲ ਕੇ ਬੋਲਿਆ,

“ਇਹ ਬੰਦਾ ਤੇਰੇ ਲਈ ਮਨ ਵਿਚ ਬਹੁਤ ਜ਼ਹਿਰ ਲਈ ਫਿਰਦਾ ਐ। ਮੈਨੂੰ ਇਹ ਇਕ ਦਿਨ ਮਿਲਿਆ ਸੀ, ਕਹਿੰਦਾ ਤੁਸੀਂ ਜੋਗੇਂਦਰ ਮਗਰੇ ਤੁਰੇ ਫਿਰਦੇ ਓ, ਉਹਦੇ ਪੱਲੇ ਤਾਂ ਕੁਝ ਨਹੀਂ, ਮੇਰੇ ਕੋਲ ਆਇਆ ਕਰੋ, ਮੈਂ ਕਿਹਾ ਕਿ ਤੁਹਾਡੀ ਤਾਂ ਦੋਸਤੀ ਹੀ ਬਹੁਤ ਐ, ਕਹਿੰਦਾ ਕਿ ਮੇਰਾ ਕੋਈ ਦੋਸਤ ਨਹੀਂ।”

ਜੋਗੇਂਦਰ ਨੇ ਹੱਸ ਕੇ ਗੱਲ ਟਾਲ ਦਿਤੀ। ਉਸ ਨੂੰ ਪਤਾ ਸੀ ਕਿ ਉਸ ਨੇ ਸਹੀ ਜਗਾਹ ‘ਤੇ ਵਾਰ ਕੀਤਾ ਹੈ।

ਕੁੰਦਨ ਕੁਝ ਦਿਨ ਬਹੁਤ ਤੜਫਿਆ। ਉਸ ਨੇ ਸਹਿਜਪਾਲ ਨੂੰ ਫੋਨ ਕਰ ਕੇ ਕਿਹਾ,

“ਤੂੰ ਯਾਰ ਉਹਦੇ ਖਿਲਾਫ ਬੋਲਿਆ ਕਿਉਂ ਨਹੀਂ?”

“ਭਾਊ, ਓਹਨੇ ਕੋਈ ਮਾੜੀ ਗੱਲ ਤਾਂ ਨਹੀਂ ਕਹੀ, ਤੈਨੂੰ ਵੱਡਾ ਪਰਚਾਕਾਰ ਹੀ ਕਿਹਾ।”

“ਪਰ ਨਾਵਲਕਾਰ ਦੇ ਤੌਰ ਤੇ ਤਾਂ ਜ਼ੀਰੋ ਕਰ ਗਿਆ ਨਾ।”

“ਓਹਦੇ ਕਹਿਣ ਤੇ ਕੀ ਹੋ ਜਾਣਾ! ਨਾਵਲਕਾਰ ਤਾਂ ਤੂੰ ਹੀ ਵੱਡਾ ਰਹਿਣੈ, ਤੂੰ ਆਪੇ ਹੀ ਤਾਂ ਪੰਗਾ ਸ਼ੁਰੂ ਕੀਤਾ ਫੇਰ ਅਗਲੇ ਨੇ ਵੀ ਤਾਂ ਕੋਈ ਜਵਾਬ ਦੇਣਾ ਹੀ ਹੋਇਆ, ਐਵੇਂ ਨਾ ਕਲਪ, ਛੱਡ ਏਸ ਗੱਲ ਨੂੰ।”

“ਤੈਨੂੰ ਪਤਾ ਕਿ ਨਾਵਲਕਾਰ ਦੇ ਤੌਰ ਤੇ ਉਹ ਮੇਰੇ ਮੂਹਰੇ ਕੁਝ ਵੀ ਨਹੀਂ।”

“ਏਦਾਂ ਨਾ ਕਹਿ ਡਾਕਟਰ, ਉਹਦੇ ਨਾਵਲ ਵੀ ਹੁਣ ਹਰ ਯੂਨੀਵਰਸਟੀ ਵਿਚ ਲਗੇ ਹੋਏ ਆ, ਉਹਨਾਂ ਉਪਰ ਰਿਸਰਚ-ਵਰਕ ਵੀ ਹੋ ਰਿਹੈ। ਲੋਕਾਂ ਲਈ ਤਾਂ ਤੁਸੀਂ ਦੋਨੋਂ ਹੀ ਵਧੀਆ ਨਾਵਲਕਾਰ ਓ।”

ਸਹਿਜਪਾਲ ਗਰੇਵਾਲ ਨੂੰ ਪਤਾ ਸੀ ਕਿ ਕੁੰਦਨ ਨੂੰ ਇਹ ਗੱਲ ਹਜ਼ਮ ਨਹੀਂ ਹੋਣੀ ਪਰ ਉਹ ਕਹਿ ਗਿਆ।

ਅਗਲੇ ਹਫਤੇ ਹੀ ‘ਪੰਜਾਬ ਨਿਊਜ਼’ਵਿਚ ਬਰਮੀਘੰਮ ਦੇ ਲੇਖਕ ਰਮੇਸ਼ ਚਿੰਤਕ ਨੇ ਕੁੰਦਨ ਬਾਰੇ ਲਿਖਦਿਆਂ ਇਕ ਟਿਪਣੀ ਕਰ ਦਿਤੀ; ‘ਸਿੰਬਲਾ ਤੂੰ ਗੁਮਾਨ ਨਾ ਕਰੀਂ, ਫਲ਼ ਛੋਟਿਆਂ ਰੁਖਾਂ ਨੂੰ ਲਗਦੇ!’ ਕੁੰਦਨ ਨੂੰ ਇਸ ਦਾ ਪਤਾ ਚਲਿਆ ਤਾਂ ਉਹ ਕਈ ਦਿਨ ਅੰਦਰੋ ਅੰਦਰ ਰਿਝਦਾ ਰਿਹਾ।

ਕੁੰਦਨ ਨੇ ਕੁਝ ਦਿਨ ਤਾਂ ਜੋਗੇਂਦਰ ਖਿਲਾਫ ਬਹੁਤ ਸ਼ਿੱਦਤ ਨਾਲ ਸੋਚਿਆ ਪਰ ਫਿਰ ਠੰਡਾ ਪੈਣ ਲੱਗਿਆ। ਪੂਰੇ ਇੰਗਲੈਂਡ ਵਿਚ ਇਕ ਜੋਗੇਂਦਰ ਹੀ ਤਾਂ ਸੀ ਜਿਸ ਨੂੰ ਉਹ ਆਪਣੇ ਨੇੜੇ ਸਮਝਦਾ ਸੀ। ਉਸ ਨੂੰ ਆਸ ਸੀ ਕਿ ਜੋਗੇਂਦਰ ਫੋਨ ਕਰੇਗਾ ਪਰ ਉਸ ਨੇ ਨਾ ਕੀਤਾ। ਕਈ ਹਫਤੇ-ਮਹੀਨੇ ਨਿਕਲ ਗਏ। ਇਕ ਦਿਨ ਦਾਰੂ ਪੀ ਕੇ ਕੁੰਦਨ ਨੇ ਆਪ ਫੋਨ ਕੀਤਾ ਪਰ ਜੋਗੇਂਦਰ ਨੇ ਅਗਿਓਂ ਫੋਨ ਕੱਟ ਦਿਤਾ। ਫਿਰ ਇਵੇਂ ਹੀ ਮਹੀਨਾ ਭਰ ਚੱਲਦਾ ਰਿਹਾ। ਉਹ ਫੋਨ ਕਰਦਾ ਜੋਗੇਂਦਰ ਕੱਟ ਦਿੰਦਾ। ਕਈ ਵਾਰ ਉਸ ਦੇ ਘਰ ਦੇ ਫੋਨ ‘ਤੇ ਵੀ ਕਰਦਾ ਤਾਂ ਉਸ ਦੀ ਪਤਨੀ ਕਹਿ ਦਿੰਦੀ ਕਿ ਉਹ ਕੰਮ ਤੇ ਹੈ। ਕੁੰਦਨ ਉਸ ਲਈ ਸੁਨੇਹਾ ਛੱਡਦਾ ਪਰ ਜੋਗੇਂਦਰ ਉਸ ਨੂੰ ਅਣਗੌਲਿਆਂ ਕਰ ਛੱਡਦਾ। ਕੋਈ ਛੇ ਮਹੀਨੇ ਬਾਅਦ ਕੁੰਦਨ ਨੇ ਜੋਗੇਂਦਰ ਨੂੰ ਚਿੱਠੀ ਲਿਖੀ। ਚਿੱਠੀ ਵਿਚ ਲਿਖਿਆ ਕਿ ਮੈਨੂੰ ਬੇਸ਼ੱਕ ਛੱਡ ਦੇ ਪਰ ਮੇਰਾ ਕਸੂਰ ਦੱਸ ਕੇ ਛੱਡ। ਸਟੇਜ ਤੋਂ ਛੋਟੀਆਂ ਮੋਟੀਆਂ ਝੜਪਾਂ ਵਰ੍ਹਿਆਂ ਦੀ ਦੋਸਤੀ ਨੂੰ ਖਰਾਬ ਨਹੀਂ ਕਰ ਸਕਦੀਆਂ। ਇਹ ਝੜਪਾਂ ਤਾਂ ਸਗੋਂ ਸਿਹਤਵੰਦ ਹੁੰਦੀਆਂ ਹਨ।

ਚਿੱਠੀ ਨੇ ਜੋਗੇਂਦਰ ਨੂੰ ਪਿਘਲਾ ਦਿਤਾ। ਚਿੱਠੀ ਪੜ੍ਹ ਕੇ ਉਸ ਦੇ ਮਨ ਵਿਚ ਮੋਹ ਉਮੜ ਆਇਆ। ਉਸੇ ਸ਼ਾਮ ਉਸ ਨੇ ਕੁੰਦਨ ਨੂੰ ਆਪ ਫੋਨ ਕਰ ਲਿਆ ਤੇ ਕਿਹਾ,

“ਸੌਰੀ ਵੱਡੇ ਭਾਊ, ਮੈਂ ਬਹੁਤ ਬੀਜ਼ੀ ਹੋ ਗਿਆ ਸੀ!”

“ਸਾਲ਼ਿਆ ਬੈਹੜਿਆਂ ਦਿਆ, ਬੀਜ਼ੀ ਹੋ ਗਿਆ ਸੀ; ਮਹਾਂਦੇਵ ਦਾ ਘੰਟਾ! ...ਸਿੱਧਾ ਕਹਿ ਕਿ ਰੁੱਸਿਆ ਹੋਇਆ ਸੀ।”

“ਨਹੀਂ ਨਹੀਂ, ਐਸੀ ਕੋਈ ਗੱਲ ਨਹੀਂ, ਸ਼ੈਫੀਲਡ ਵਾਲੀ ਗੱਲ ਤੇ ਜ਼ਰਾ ਕੁ ਹਿਰਖ ਸੀ ਪਰ ਉਹ ਤਾਂ ਇਕ ਦੋ ਪਲ ਦਾ ਹੀ ਸੀ। ਵੈਸੇ ਮੈਨੂੰ ਇਕ ਗੱਲ ਦਾ ਪਤਾ ਕਿ ਤੁਹਾਨੂੰ ਗਾਲ੍ਹਾਂ ਕੱਢਣ ਲਈ ਇਕ ਬੰਦਾ ਚਾਹੀਦੈ, ਮੈਂ ਸੋਚਦਾ ਸੀ ਕਿ ਮੋਹਣੀ ਤੁਹਾਡੀ ਉਮਰ ਭਰ ਦੀ ਖੁਰਾਕ ਬਣ ਗਈ ਐ ਪਰ ਜਦ ਤੁਸੀਂ ਮੇਰੇ ਮਗਰ ਹੋਏ ਤਾਂ ਮੈਨੂੰ ਲਗਿਆ ਜਿੰਦਾਂ ਤੁਹਾਡੀ ਮੋਹਣੀ ਨਾਲ ਸੁਲਾਹ ਹੋ ਗਈ ਹੋਵੇ।”

ਗੱਲ ਕਰਕੇ ਜੋਗੇਂਦਰ ਹੱਸਣ ਲੱਗਿਆ। ਕੁੰਦਨ ਨੇ ਆਖਿਆ,

"ਭਾਊ, ਮੈਂ ਜੇਠੂ, ਮੈਨੂੰ ਜੇਠੂ ਦੇ ਤੌਰ ਦੇ ਮਨਜ਼ੂਰ ਕਰ!"

"ਵੱਡੇ ਭਾਊ, ਮੈਂ ਤਾਂ ਤੁਹਾਨੂੰ ਜਿੰਦਾਂ ਤੁਸੀਂ ਹੈਗੇ ਮਨਜ਼ੂਰ ਕੀਤਾ ਹੋਇਐ!"

ਕੁੰਦਨ ਨੇ ਜੋਗੇਂਦਰ ਦੀ ਗੱਲ ਵਲ ਬਹੁਤਾ ਧਿਆਨ ਦੇਣ ਤੋਂ ਬਿਨਾਂ ਆਖਿਆ,

"ਦੇਖ ਛੋਟੇ ਭਾਊ, ਆਪਾਂ ਦੋ ਈ ਤਾਂ ਲੇਖਕ ਆਂ ਏਸ ਮੁਲਕ ਵਿਚ, ਆਹ ਬਾਵਰਾ-ਸ਼ਾਵਰੇ ਤਾਂ ਨਾਂ ਦੇ ਈ ਲੇਖਕ ਨੇ, ਏਹਨਾਂ ਤਾਂ ਪੱਲੇ ਡੱਕਾ ਵੀ ਨਹੀਂ। ਆਹ ਬਾਵਰਾ ਤਾਂ ਸਿਰ ਨਾਲ ਨਹੀਂ ਆਪਣੇ ਵੱਡੇ ਸਾਰੇ ਢਿੱਡ ਨਾਲ ਸੋਚਦਾ ਏ, ...ਇਹਦਾ ਤਾਂ ਨੱਕ ਈ ਐਡਾ ਏ ਕਿ ਪਤਾ ਨਹੀਂ ਚਲਦਾ ਕਿ ਨੱਕ ਏਹਨੂੰ ਲਗਿਆ ਹੋਇਆ ਏ ਕਿ ਇਹ ਨੱਕ ਨੂੰ। ਜੇ ਸਿਰ 'ਤੇ ਪੱਗੜ ਨਾ ਬੰਨਿਆਂ ਹੋਵੇ ਤਾਂ ਲੱਗੇ ਜਿਵੇਂ ਹਾਥੀ ਦਾ ਸੁੰਡ ਹੁੰਦਾ!"

ਆਖਦਾ ਉਹ ਹੱਸਣ ਲੱਗਿਆ। ਜੋਗੇਂਦਰ ਬੋਲਿਆ,

"ਮੈਂ ਤਾਂ ਤੁਹਾਡੀ ਸਦਾ ਹੀ ਵੱਡੇ ਲੇਖਕ ਦੇ ਤੌਰ 'ਤੇ ਇੱਜ਼ਤ ਕਰਦਾਂ।"

"ਮੈਂ ਵੀ ਕਰਦਾਂ ਯਾਰ ਤੇਰੀ, ਹੁਣ ਆਪਾਂ ਸਮਕਾਲੀ ਲੇਖਕ ਵੀ ਆਂ। ਤੈਨੂੰ ਪਤਾ ਕਿ ਵਕਤ ਲੰਘਣ ਨਾਲ ਤਾਂ ਪਿਓ-ਪੁੱਤ ਦੀ ਉਮਰਾਂ ਦੇ ਫਾਸਲੇ ਵੀ ਘਟ ਜਾਂਦੇ ਨੇ ਤੇ ਉਹ ਨੇੜੇ ਹੋ ਜਾਂਦੇ ਨੇ।"

"ਇਹ ਤਾਂ ਬਿਲਕੁਲ ਠੀਕ ਐ।"

"ਜੇ ਏਸ ਗੱਲ ਨੂੰ ਸਮਝਦਾਂ ਤਾਂ ਆਜਾ ਕਿਸੇ ਦਿਨ, ਦੋਨੋ ਭਾਊ ਦਾਰੂ ਪੀਵਾਂਗੇ, ਆ ਜਾ ਲੈਂਬ ਚੌਪ ਬਣਾਊਂ।"

ਜੋਗੇਂਦਰ ਦਾ ਵੀ ਦਿਲ ਕਰਦਾ ਸੀ ਕਿ ਉਸ ਨਾਲ ਬੈਠ ਕੇ ਗੱਲਾਂ ਕਰੇ। ਉਹਨਾਂ ਦੋਨਾਂ ਵਿਚਕਾਰ 'ਲਵ-ਹੇਟ' ਦਾ ਰਿਸ਼ਤਾ ਤਾਂ ਹੈ ਸੀ ਪਰ ਅਜਿਹਾ ਕੁਝ ਵੀ ਜੋ ਦੋਨਾਂ ਨੂੰ ਇਕ-ਦੂਜੇ ਵੱਲ ਖਿਚਦਾ ਸੀ। ਬਹੁਤ ਦਿਨ ਹੋ ਗਏ ਸਨ ਕਿ ਉਹਨਾਂ ਵਿਚਕਾਰ ਕੋਈ ਭਰਵੀਂ ਸਾਹਿਤਕ ਗੱਲ ਨਹੀਂ ਸੀ ਹੋਈ। ਜੋਗੇਂਦਰ ਨੂੰ ਪਤਾ ਸੀ ਕਿ ਜੇ ਉਹ ਨਾ ਗਿਆ ਤਾਂ ਕੁੰਦਨ ਆ ਜਾਵੇਗਾ। ਕੁੰਦਨ ਦਾ ਘਰ ਆਉਣ ਦਾ ਮਤਲਬ ਸੀ ਕਿ ਸਿਗਰਟਾਂ ਦਾ ਧੂੰਆਂ ਸਾਰੇ ਘਰ ਵਿਚ ਫੈਲਰਨਾ। ਸੋਫੀ ਕੁੰਦਨ ਤਾਂ ਧਿਆਨ ਰੱਖਦਾ ਸੀ ਪਰ ਸ਼ਰਾਬੀ ਹੋਇਆ ਉਹ ਜਿਥੇ ਬੈਠਾ ਹੁੰਦਾ ਉਥੇ ਹੀ ਸਿਗਰਟ ਲਾ ਲੈਂਦਾ ਸੀ। ਕੁਝ ਦਿਨਾਂ ਬਾਅਦ ਉਹ ਹੀ ਕੁੰਦਨ ਨੂੰ ਮਿਲਣ ਚਲੇ ਗਿਆ। ਕੁੰਦਨ ਨੂੰ ਉਸ ਦੇ ਆਉਣ 'ਤੇ ਚਾਅ ਚੜ੍ਹ ਗਿਆ। ਉਹ ਭੱਜਿਆ ਫਿਰਨ ਲੱਗਿਆ। ਕਦੇ ਬੋਤਲ ਲਿਆ ਰਿਹਾ ਸੀ, ਕਦੇ ਗਲਾਸ ਧੋ ਰਿਹਾ ਸੀ, ਗੈਸ 'ਤੇ ਬਣਦੇ ਮੀਟ ਦੇ ਗੜ੍ਹਕੇ ਵਿਚ ਕੜਛੀ ਫੇਰ ਰਿਹਾ ਸੀ, ਕੌਲੀ ਵਿਚ ਸੰਖੀ ਪਾ ਕੇ ਉਸ ਨੂੰ ਸਵਾਦ ਦਿਖਾ ਰਿਹਾ ਸੀ। ਜੋਗੇਂਦਰ ਪੁੱਛਿਆ,

"ਤਲਾਕ ਵਾਲਾ ਕੇਸ ਕਿੱਥੇ ਕੁ ਪੁੱਜਾ?"

"ਬਸ ਸ਼ੁਰੂ ਹੋਣ ਵਾਲਾ ਈ ਏ, ਇਕ ਦੋ ਤਾਰੀਕਾਂ ਵਿਚ ਫੈਸਲਾ ਹੋ ਜਾਣਾ ਏਂ, ਮੈਂ ਚਾਹੁੰਦਾ ਸੀ ਕਿ ਜਿਹੜਾ ਓਹਨੇ ਦੱਸ-ਵੀਹ ਹਜ਼ਾਰ ਪੌਂਡ ਲੈਣਾ ਏ ਲਵੇ ਤੇ ਮੇਰਾ ਖਹਿੜਾ ਛੱਡੇ, ਮੈਂ ਵਕੀਲ ਨੂੰ ਕਿਹਾ ਸੀ ਪਰ ਉਹ ਮੰਨ ਈ ਨਹੀਂ ਰਹੀ।"

"ਲਿਖਣ ਪੜ੍ਹਨ ਦਾ ਕਿੱਦਾਂ ਚੱਲ ਰਿਹਾ?"

"ਕੁਝ ਦਿਲ ਨਹੀਂ ਕਰਦਾ, ਅਸਲ ਗੱਲ ਤਾਂ ਇਹ ਏ ਕਿ ਜੇ ਲੇਖਕ ਨੂੰ ਕੋਈ ਰਿਸਪੌਂਸ ਨਾ ਮਿਲੇ ਤਾਂ ਉਹਦਾ ਦਿਲ ਨਹੀਂ ਕਰਦਾ ਲਿਖਣ ਨੂੰ, ਹੁੰਘਾਰੇ ਬਿਨਾਂ ਲੇਖਕ ਅੰਦਰੋਂ ਮਰ ਜਾਂਦਾ ਏ।"

"ਮੈਂ ਚਾਹੁੰਨਾ ਕਿ ਤੁਸੀਂ ਲਿਖੋ, ਤੁਹਾਡੀ ਸਾਰੀ ਵਿਦਵਤਾ ਜ਼ਾਇਆ ਜਾ ਰਹੀ ਐ, ਕੁਝ ਲਿਖੋਗੇ ਤਾਂ ਲੋਕਾਂ ਦੇ ਕੰਮ ਆਏਗਾ।"

ਜੋਗੇਂਦਰ ਨੇ ਕਿਹਾ। ਕੁੰਦਨ ਨੂੰ ਉਸ ਦੀ ਇਹ ਗੱਲ ਬਹੁਤ ਚੰਗੀ ਲੱਗੀ। ਉਸ ਨੇ ਆਪਣਾ ਪੈੱਗ ਕਾਹਲੀ ਨਾਲ ਪੀਤਾ ਤੇ ਬੋਲਿਆ,

"ਲਿਖਣ ਨੂੰ ਤਾਂ ਮੇਰੇ ਕੋਲ ਬਹੁਤ ਏ ਪਰ ਮੈਂ ਮਾੜਾ ਕਦੇ ਨਹੀਂ ਲਿਖਣਾ। ਤੂੰ ਜਾਣਦਾ ਈ ਏਂ, ਸਿਰਫ ਲਿਖਣ ਲਈ ਲਿਖਣਾ ਮੇਰੇ ਲਈ ਗੁਨਾਹ ਏ, ਮੈਂ ਚਾਹੁੰਨਾ ਕਿ ਜੇ ਲਿਖਾਂ ਤਾਂ ਕੁਝ ਵੱਖਰਾ ਲਿਖਾਂ।"

"ਬਿਲਕੁਲ ਡਾਕਟਰ ਸਾਹਿਬ।"

"ਤੂੰ ਯਾਰ ਮੈਨੂੰ ਬੇਸ਼ੱਕ ਡਾਕਟਰ ਨਾ ਕਹਿ, ਸਿਰਫ ਭਾਊ ਕਹਿ ਲੈ। ...ਚੱਲ ਮੈਂ ਤੈਨੂੰ ਏਸ ਮਾਮਲੇ ਵਿਚ ਛੋਟ ਦੇ ਦਿਤੀ।"

ਆਖਕੇ ਕੁੰਦਨ ਨੇ ਉਹਦੇ ਵਲ ਹੱਥ ਵਧਾਇਆ। ਜੋਗੇਂਦਰ ਉਸ ਨਾਲ ਹੱਥ ਮਿਲਾਉਂਦਾ ਬੋਲਿਆ,

"ਠੀਕ ਵੱਡੇ ਭਾਊ, ਪਰ ਤੁਸੀਂ ਮੇਰੇ ਤੋਂ ਹਰ ਪਾਸਿਓਂ ਵੱਡੇ ਓ, ਅਕਲ ਵਿਚ ਵੀ, ਲਿਖਣ ਵਿਚ ਵੀ।"

ਕੁੰਦਨ ਨੇ ਮੇਜ਼ ਤੋਂ ਸਿਗਰਟਾਂ ਦੀ ਡੱਬੀ ਚੁੱਕ ਕੇ ਇਕ ਸਿਗਰਟ ਸੁਲਘਾ ਲਈ ਤੇ ਕਹਿਣ ਲਗਿਆ,

"ਆਪਾਂ ਏਤਰਾਂ ਕਰੀਏ ਕਿ ਦੋਵੇਂ ਭਰਾ ਇੰਡੀਆ ਦਾ ਚੱਕਰ ਮਾਰੀਏ। ਥਾਂ ਥਾਂ ਪ੍ਰੋਗਰਾਮ ਕਰਾਈਏ, ਸਟੇਜ ਤੋਂ ਮੈਂ ਤੈਨੂੰ ਪੰਜਾਬੀ ਦੇ ਵੱਡੇ ਨਾਵਲਕਾਰ ਦੇ ਤੌਰ ਤੇ ਸਥਾਪਤ ਕਰਾਂਗਾ ਪਰ ਤੈਨੂੰ ਸਟੇਜ ਤੋਂ ਕਹਿਣਾ ਪਵੇਗਾ ਕਿ ਕੁੰਦਨ ਮੇਰੇ ਤੋਂ ਬਹੁਤ ਵੱਡਾ ਨਾਵਲਕਾਰ ਏ।"

"ਬਿਲਕੁਲ ਭਾਊ, ਤੁਸੀਂ ਮੇਰੇ ਤੋਂ ਬਹੁਤ ਵੱਡੇ ਓ, ਮੈਂ ਤਾਂ ਕਿਤੇ ਲਿਖ ਵੀ ਚੁੱਕਿਆਂ।"

"ਸਾਲ਼ਿਆ ਬੈਹੜਿਆਂ ਦਿਆ, ਸ਼ੈਫੀਲਡ ਵਾਂਗੂੰ ਕਿਤੇ ਮੈਨੂੰ ਪਰਚਾਕਾਰ ਬਣਾ ਕੇ ਨਾ ਸੁੱਟ ਦੇਈਂ!"

ਆਖਦਾ ਕੁੰਦਨ ਜ਼ੋਰ ਨਾਲ ਹੱਸਿਆ ਤੇ ਫੇਰ ਬੋਲਿਆ,

"ਭਾਊ, ਤੇਰੇ ਬਿਨਾਂ ਇਹ ਗੱਲਾਂ ਮੈਂ ਕਿਸੇ ਨਾਲ ਵੀ ਨਹੀਂ ਕਰ ਸਕਦਾ। ਸਾਰੇ ਪਾਸੇ ਬਾਬੇ ਨਾਨਕ ਵਾਲੀ ਸੁੰਨ ਪਈ ਹੋਈ ਏ, ਅਰਬਦ ਖਰਬਦ ਧੰਧੂਕਾਰਾ! ...ਵੈਸੇ ਬਾਬਾ ਨਾਨਕ ਵੀ ਦੇਖਲਾ ਕੇਡੀ ਵੱਡੀ ਸ਼ੈਅ ਸੀ, ਓਸ ਵੇਲੇ ਵੀ ਸੁੰਨ ਦੀ ਗੱਲ ਕਰਦਾ ਸੀ।"

"ਅਸਲ ਵਿਚ ਇਹ ਜਿਹੜੀ ਸੁੰਨ ਵਾਲੀ ਥਿਊਰੀ ਐ ਇਹ ਬੁੱਧ ਮੱਤ ਵਿਚੋਂ ਆਈ ਐ, ਬੁੱਧ ਕਹਿੰਦਾ ਕਿ ਇਹ ਦੁਨੀਆਂ ਇਕ ਸੁੰਨ ਵਿਚੋਂ ਅਚਾਨਕ ਬਣੀ ਐ ਤੇ ਇਕ ਦਿਨ ਇਸੇ ਵਿਚ ਸਮਾ ਜਾਣੀਂ ਐਂ। ਇਹੋ ਗੱਲ ਅੱਜ ਦੇ ਸਾਇੰਸਦਾਨ ਕਹਿੰਦੇ ਆ।"

"ਸਾਲ਼ਿਆ ਬੈਹੜਿਆਂ ਦਿਆ, ਤੇਰੀ ਤਾਂ ਬੜੀ ਨੌਲਜ ਏ।"

"ਮੈਨੂੰ ਅਸਟ੍ਰਨੌਮੀ ਵਿਚ ਬਹੁਤ ਦਿਲਚਸਪੀ ਐ।"

"ਮੈਨੂੰ ਵੀ ਏ, ਮੈਂ ਤਾਂ ਕਦੇ ਕਦੇ ਸੋਚਦਾਂ ਕਿ ਬ੍ਰਹਿਮੰਡ ਬਾਰੇ ਇਕ ਨਾਵਲ ਲਿਖਾਂ ਪਰ ਫਿਰ ਸੋਚਦਾਂ ਕਿ ਸਮਝ ਕੇਹਨੂੰ ਆਊ, ਸਾਰੇ ਸਾਲ਼ੇ ਬੈਹੜਿਆਂ ਦੇ ਸਿਰਾਂ ਦੇ ਖਾਲੀ!"

"ਐਸੀ ਗੱਲ ਨਹੀਂ, ਲੋਕ ਸਮਝਦੇ ਆ, ਅੱਜ ਨਹੀਂ ਤਾਂ ਇਕ ਦਿਨ ਸਮਝਣਗੇ, ਉਦੋਂ ਤੁਹਾਡੀ ਕਦਰ ਵੱਧ ਪਵੇਗੀ।"

"ਯਾਰ, ਅੱਜ ਤਾਂ ਕੋਈ ਮੈਨੂੰ ਪੁੱਛਦਾ ਨਹੀਂ, ਕੱਲ ਨੂੰ ਮੋਇਆਂ ਨੇ ਪੁੱਛਣਾਂ! ...ਜੇ ਕਿਸੇ ਨੇ ਪੁੱਛਿਆ ਵੀ ਤੇ ਜੇ ਮੈਂ ਈ ਨਾ ਹੋਇਆ ਤਾਂ ਮੈਨੂੰ ਕੀ ਫਾਇਦਾ!"

"ਵੈਸੇ ਭਾਊ, ਇਕ ਗੱਲ ਕਹਾਂ, ਤੁਹਾਨੂੰ ਸਿਰਫ ਵਹਿਮ ਐ ਕਿ ਤੁਹਾਨੂੰ ਕੋਈ ਨਹੀਂ ਪੁੱਛਦਾ। ਅੱਜ ਦੀ ਤਰੀਕ ਵਿਚ ਵੀ ਤੁਸੀਂ ਇੰਗਲੈਂਡ ਦੇ ਸਭ ਤੋਂ ਵੱਡੇ ਲੇਖਕ ਓ, ਇੰਗਲੈਂਡ ਦੇ ਹੀ ਨਹੀਂ ਸਮੁੱਚੇ ਪੰਜਾਬੀ ਸਾਹਿਤ ਦੇ ਕੱਦਾਵਾਰ ਲੇਖਕ ਦੇ ਤੌਰ ਤੇ ਜਾਣਾ ਜਾਂਦੇ ਓ।"

"ਨਹੀਂ ਯਾਰ, ਇਹ ਕਾਫੀ ਨਹੀਂ।"

"ਤੇ ਹੋਰ ਤੁਹਾਡੇ 'ਤੇ ਜੀਂਦੇ ਜੀਅ ਚਾਦਰਾਂ ਚੜ੍ਹਨ ਲੱਗ ਪੈਣ!"

ਆਖਦਾ ਹੋਇਆ ਜੋਗੇਂਦਰ ਜ਼ੋਰ ਨਾਲ ਹੱਸਿਆ। ਕੁੰਦਨ ਨੇ ਗੰਭੀਰ ਹੁੰਦਿਆਂ ਕਿਹਾ,

"ਯਾਰ, ਮੈਂ ਤੇਰੇ ਬਾਰੇ ਵੀ ਬਹੁਤ ਸੋਚਦਾਂ। ਮੈਂ ਸੋਚਦਾਂ ਕਿ ਆਹ ਜਿਹੜਾ ਇਨਾਮ ਵਿਦੇਸ਼ੀ ਲੇਖਕਾਂ ਨੂੰ ਦਿੰਦੇ ਨੇ, ਏਹਦੇ 'ਤੇ ਤੇਰਾ ਬਹੁਤ ਦੇਰ ਦਾ ਹੱਕ ਬਣਦਾ। ਆਹ ਲੰਡੀ-ਬੁੱਚੀ ਜਿਹੀ ਨੂੰ ਦੇਈ ਜਾਂਦੇ ਨੇ ਪਰ ਤੂੰ ਹੋ ਗਿਆ ਓਥੇ ਦੀ ਸਿਆਸਤ ਦਾ ਸ਼ਿਕਾਰ।"

"ਵੱਡੇ ਭਾਊ, ਮੈਂ ਇਹਨਾਂ ਗੱਲਾਂ ਬਾਰੇ ਨਹੀਂ ਸੋਚਦਾ। ਲੇਖਕ ਹੁੰਦਾ ਮਲੰਗ। ਮਲੰਗੀ ਨਹੀਂ ਤਾਂ ਲੇਖਣੀ ਨਹੀਂ। ਮੈਨੂੰ ਮਲੰਗੀ ਚੰਗੀ ਲੱਗਦੀ ਆ। ਕਹਿੰਦੇ ਹੁੰਦੇ ਆ ਕਿ ਸਾਧਾਂ ਨੂੰ ਕੀ ਸਵਾਦਾਂ ਨਾਲ!"

"ਸਾਲਿਆ ਬੈਹੜਿਆਂ ਦਿਆ! ਤੂੰ ਮੇਰੀ ਗੱਲ ਤਾਂ ਸੁਣ। ਮੇਰੇ ਕੋਲ ਇਕ ਸਕੀਮ ਵੇ। ਜੇ ਤੂੰ ਓਹਦੇ ਹਿਸਾਬ ਨਾਲ ਚੱਲੇਂ ਤਾਂ ਤੇਰਾ ਵੀ ਸਰ ਜਾਊ ਤੇ ਮੇਰਾ ਵੀ।"

"ਉਹ ਕਿੱਦਾਂ?"

"ਇਤਰਾਂ ਕਿ ਤੂੰ ਜਾਹ ਇੰਡੀਆ ਤੇ ਵਿਦੇਸ਼ੀ ਇਨਾਮ ਵਿਚ ਮੇਰਾ ਨਾਂ ਪੁਆ ਕੇ ਦੇ। ਮੈਨੂੰ ਪਤਾ ਕਿ ਤੇਰੀ ਏਨੀ ਕੁ ਵਾਕਫੀ ਤਾਂ ਹੈਗੀ ਵੇ। ਜਦ ਮੇਰਾ ਨਾਂ ਪੈ ਗਿਆ ਤਾਂ ਇਨਾਮ ਤੈਨੂੰ ਮੈਂ ਦਵਾ ਹੀ ਦੇਣਾ ਏ"

"ਮੈਂ ਕੋਸ਼ਿਸ਼ ਕਰ ਸਕਦਾਂ।"

"ਕੋਸ਼ਿਸ਼ ਨਹੀਂ ਏਹੋ ਜਿਹੇ ਕੰਮਾਂ ਨੂੰ ਮੁਹਿੰਮ ਬਣਾ ਕੇ ਕਰੀਦਾ ਏ। ਇਹਦਾ ਮੈਨੂੰ ਇਹ ਫਾਇਦਾ ਹੋਏਗਾ ਕਿ ਮੇਰੇ ਹੱਥ ਵਿਚ ਵੀ ਕੁਝ ਤਾਕਤ ਆ ਜਾਏਗੀ ਤੇ ਮੈਂ ਭਾਰਤੀ ਸਾਹਿਤ ਅਕੈਡਮੀ ਦੇ ਇਨਾਮ ਲੈ ਸਕਾਂਗਾ।"

"ਭਾਊ, ਓਹ ਗੱਲ ਨਹੀਂ ਸੁਣੀ ਕਿ ਸਾਰਾ ਪਿੰਡ ਮਰ ਜਾਊ ਪਰ ਤੈਨੂੰ ਲੰਬੜਦਾਰ ਫੇਰ ਵੀ ਕਿਸੇ ਨਹੀਂ ਬਣਾਉਣਾ।"

"ਨੈਗਟਿਵ ਨਾ ਸੋਚ, ਤੂੰ ਬਹੁਤ ਕੁਝ ਕਰ ਸਕਦਾ ਏਂ। ਤੂੰ ਇੰਡੀਆ ਜਾ ਕੇ ਦੋਸਤਾਂ ਨੂੰ ਮੇਰੇ ਹੱਕ ਵਿਚ ਲਾਮਵੰਦ ਕਰ ਸਕਦਾ ਏਂ। ਜੇ ਇਹ ਇਨਾਮ ਮਿਲ ਜਾਏ ਭਾਰਤੀ ਸਾਹਿਤ ਅਕੈਡਮੀ ਦਾ ਤਾਂ ਤੇਰਾ ਭਾਊ ਜਿਉਂਦਿਆਂ ਵਿਚ ਹੋ ਜੇ!"

"ਵੱਡੇ ਭਾਊ, ਜੇ ਮੈਂ ਕੁਝ ਕਰ ਸਕਦਾ ਹੋਵਾਂ ਤਾਂ ਕੱਲ ਨੂੰ ਹੀ ਕਰ ਦੇਵਾਂ। ਮੈਂ ਇੰਡੀਆ ਜਾਣਾ ਤਾਂ ਹੈ ਸਰਦੀਆਂ ਨੂੰ, ਜਾਣ ਤੋਂ ਪਹਿਲਾਂ ਇਕ ਵਾਰ ਬੈਠ ਕੇ ਸਕੀਮ ਬਣਾਵਾਂਗੇ।"

ਉਹ ਕਿੰਨੀ ਦੇ ਤਕ ਇਸ ਇਨਾਮ ਨੂੰ ਹਾਸਲ ਕਰਨ ਦੇ ਵਸੀਲਿਆਂ ਨੂੰ ਫਰੋਲਦੇ ਰਹੇ।

ਅਗਲੇ ਦਿਨ ਉਹ ਚਲੇ ਗਿਆ। ਕੁੰਦਨ ਫਿਰ ਇਕੱਲਾ ਰਹਿ ਗਿਆ ਪਰ ਜੋਗੇਂਦਰ ਦਾ ਆਉਣਾ ਉਸ ਦੀ ਰੂਹ ਲਈ ਬਹੁਤ ਵੱਡੀ ਖੁਰਾਕ ਸੀ। ਕੁੰਦਨ ਦਾ ਦਿਲ ਕਰਦਾ ਕਿ ਇਹ ਘਰ ਇਥੋਂ ਵੇਚ ਕੇ ਵਾਪਸ ਲੰਡਨ ਚਲੇ ਜਾਵੇ। ਲੰਡਨ ਹੋਰ ਵੀ ਬਹੁਤ ਸਾਰੇ ਪੁਰਾਣੇ ਦੋਸਤ ਸਨ ਜਿਹਨਾਂ ਨਾਲ ਉਹ ਦਿਲ ਦੀਆਂ ਗੱਲਾਂ ਕਰ ਸਕਦਾ ਸੀ; ਬਨਫੂਲ, ਰੇਸ਼ਮ ਸਮੁੰਦਰੀ, ਰਾਜਾ ਰਾਮ, ਨਾਇਬ ਸਿੱਧੂ, ਰਸ਼ਪਾਲ ਬਗੈਰਾ। ਲੰਡਨ ਵਿਚ ਲੇਖਕ ਵੀ ਸਨ। ਮਨ ਦੀ ਮੌਜ ਲਈ ਹੋਰ ਵੀ ਬਹੁਤ ਕੁਝ ਸੀ; ਡਰਾਮੇ, ਨੁਮਾਇਸ਼ਾਂ, ਆਰਟ ਗੈਲਰੀਆਂ, ਕਦੇ ਦਿਲ ਕਰੇ ਤਾਂ ਸਟ੍ਰਿਪਟੀਜ਼ ਵੀ। ਵਿਲਨਹਾਲ ਤਾਂ ਉਜਾੜ ਸੀ। ਲੰਡਨ ਛੱਡ ਕੇ ਉਸ ਨੇ ਬਹੁਤ ਵੱਡੀ ਗਲਤੀ ਕਰ ਲਈ ਸੀ। ਵਿਲਨਹਾਲ ਵਿਚ ਉਸ ਦਾ ਕੋਈ ਵੀ ਦੋਸਤ ਨਹੀਂ ਸੀ। ਲੇਖਕ ਤਾਂ ਸਾਰੇ ਹੀ ਉਸ ਤੋਂ ਤਿੜੇ ਬੈਠੇ ਸਨ। ਕੁੰਦਨ ਨੂੰ ਵੀ ਉਹਨਾਂ ਨਾਲ ਨਫਰਤ ਸੀ। ਉਹ ਕਿਸੇ ਨਾਲ ਵੀ ਸੁਲਾਹ ਨਹੀਂ ਸੀ ਕਰਨੀ ਚਾਹੁੰਦਾ।...

ਉਸ ਦਿਨ ਵਾਹਵਾ ਸਾਰੀ ਧੁੱਪ ਨਿਕਲੀ। ਉਸ ਦੇ ਉਠਦਿਆਂ ਹੀ ਸੂਰਜ ਪਰਦਿਆਂ ਦੀਆਂ ਵਿਰਲਾਂ ਵਿਚ ਦੀ ਝਾਕ ਰਿਹਾ ਸੀ। ਉਹ ਉਠ ਕੇ ਹੇਠਾਂ ਆ ਗਿਆ। ਚਾਹ ਦਾ ਕੱਪ ਪੀਂਦਿਆਂ ਹੀ ਉਸ ਦਾ ਦਿਲ ਕੀਤਾ ਕਿ ਕਿਧਰੇ ਘੁੰਮ ਕੇ ਆਵੇ। ਟਾਊਨ ਸੈਂਟਰ ਚਲੇ ਜਾਵੇ, ਜਾਂ ਕਿਸੇ ਸਮੁੰਦਰ ਦੇ ਕਿਨਾਰੇ ਹੀ ਦਿਨ ਬਿਤਾ ਆਵੇ। ਫਿਰ ਸੋਚਣ ਲੱਗਿਆ ਕਿ ਇੱਕਲਾ ਉਹ ਕਿਥੇ ਜਾਵੇਗਾ। ਛੁੱਟੀਆਂ ਵਿਚ ਅਕਸਰ ਕਮਿਨਟੀ ਬੱਸ ਲੋਕਾਂ ਨੂੰ ਕਿਧਰੇ ਦੂਰ ਘੁਮਾਉਣ ਲੈ ਜਾਇਆ ਕਰਦੀ ਹੈ ਪਰ ਅੱਜ ਤਾਂ ਚਲਦੇ ਹਫਤੇ ਦਾ ਦਿਨ ਸੀ, ਕਿਥੇ ਜਾਣਾ ਸੀ। ਉਸ ਨੇ ਨਾਸ਼ਤਾ ਕੀਤਾ ਤੇ ਤਿਆਰ ਹੋਣ ਲੱਗਿਆ। ਉਹ ਘਰੋਂ ਬਾਹਰ ਨਿਕਲ ਆਇਆ। ਘਰ ਦੇ ਨਜ਼ਦੀਕ ਹੀ ਇਕ ਪਾਰਕ ਸੀ। ਪਾਰਕ ਵਿਚ ਭਾਂਤ ਭਾਂਤ ਦੇ ਫੁੱਲ ਵੀ ਲੱਗੇ ਹੋਏ ਸਨ। ਅਜਿਹੇ ਮੌਸਮ ਵਿਚ ਉਥੇ ਬਹੁਤ ਸਾਰੇ ਲੋਕ ਹੋਇਆ ਕਰਦੇ ਸਨ। ਪੰਜਾਬੀ ਲੋਕਾਂ ਦਾ ਇਕ ਟੋਲਾ ਵੀ ਹਰ ਵੇਲੇ ਬੈਠਾ ਰਹਿੰਦਾ ਸੀ। ਲੋਕ ਤਾਸ਼ ਖੇਡ ਰਹੇ ਹੁੰਦੇ, ਗੱਪਾਂ ਮਾਰਦੇ, ਲਤੀਫੇ ਸੁਣਾਉਂਦੇ ਹੁੰਦੇ। ਉਸ ਦਾ ਦਿਲ ਕੀਤਾ ਕਿ ਕਿਉਂ ਨਾ ਕਿਸੇ ਅਜਿਹੇ ਟੋਲੇ ਵਿਚ ਹੀ ਜਾ ਬੈਠੇ। ਉਹ ਤੁਰਦਾ ਹੋਇਆ ਪਾਰਕ ਵਿਚ ਆ ਗਿਆ। ਖਿੜੇ ਹੋਏ ਮੌਸਮ ਨੇ ਉਸ ਦਾ ਮਨ ਵੀ ਖਿੜਨ ਲਾ ਦਿਤਾ ਸੀ। ਉਹ ਸੋਚਣ ਲਗਿਆ ਕਿ ਵਧੀਆ ਮੌਸਮ ਬੰਦੇ ਦੇ ਮਨ ਉਪਰ ਕਿਵੇਂ ਅਸਰ ਕਰਦਾ ਹੈ। ਉਹ ਪਾਰਕ ਵਿਚ ਤਾਂ ਪਹਿਲਾਂ ਵੀ ਕਦੇ ਕਦੇ ਆ ਜਾਂਦਾ ਸੀ ਪਰ ਕੁਝ ਦੇਰ ਲਈ ਹੀ। ਉਸ ਨੇ ਪਾਰਕ ਦਾ ਗੇੜਾ ਕੱਢਿਆ। ਧੁੱਪ ਸਵਾਦਲੀ ਸੀ। ਇਕ ਵਾਰ ਤਾਂ ਉਸ ਦਾ ਦਿਲ ਕੀਤਾ ਕਿ ਗੋਰਿਆਂ ਵਾਂਗ ਹੀ ਉਹ ਵੀ ਕਮੀਜ਼ ਉਤਾਰ ਕੇ ਬੈਠ ਜਾਵੇ। ਕੁਝ ਦੇਰ ਲਈ ਉਹ ਇਕ ਬੈਂਚ ਤੇ ਬੈਠ ਗਿਆ। ਫਿਰ ਉਸ ਨੂੰ ਦੂਰੋਂ ਕਿਸੇ ਦੇ ਹੱਸਣ ਦੀ ਆਵਾਜ਼

ਆਈ। ਉਸ ਨੇ ਦੇਖਿਆ ਕਿ ਨਿੱਤ ਵਾਂਗ ਪੰਜਾਬੀ ਬੁਜ਼ਰਗਾਂ ਦਾ ਟੋਲਾ ਬੈਠਾ ਕਿਸੇ ਗੱਲੋਂ ਹੱਸ ਰਿਹਾ ਸੀ। ਉਹ ਉਠ ਕੇ ਉਹਨਾਂ ਵਲ ਤੁਰ ਪਿਆ। ਉਹਨਾਂ ਕੋਲ ਜਾ ਕੇ ਖੜ ਗਿਆ। ਓਪਰੇ ਬੰਦੇ ਨੂੰ ਦੇਖ ਕੇ ਉਹ ਜ਼ਰਾ ਕੁ ਝਿਜਕੇ ਤਾਂ ਕੁੰਦਨ ਨੇ ਸਭ ਨੂੰ ਸਤਿ ਸ੍ਰੀ ਅਕਾਲ ਬੁਲਾ ਦਿਤੀ। ਇਕ ਬੰਦਾ ਬੋਲਿਆ,

"ਭਾਈ, ਤੈਨੂੰ ਦੇਖਿਆ ਤਾਂ ਕਈ ਵਾਰ ਐ ਪਾਰਕ ਵਿਚ ਪਰ ਸਾਡੇ ਵੱਲ ਨਹੀਂ ਕਦੇ ਆਇਆ।"

"ਤੁਸੀਂ ਠੀਕ ਕਿਹਾ, ਮੈਂ ਏਧਰ ਨਹੀਂ ਆਇਆ, ਵੈਸੇ ਮੇਰਾ ਨਾਂ ਡਾਕਟਰ ਕੁੰਦਨ ਸਿੰਘ ਕੁੰਦਨ ਏ।"

"ਅੱਛਾ, ਕਿਹੜੀ ਸਰਜਰੀ ਵਿਚ ਕੰਮ ਕਰਦੇ ਓ?"

"ਓ ਭਾਊ, ਮੈਂ ਸਰਜਰੀ ਵਾਲਾ ਡਾਕਟਰ ਨਹੀਂ।"

"ਫੇਰ ਤੂੰ ਹਕੀਮ ਐਂ?"

ਕਿਸੇ ਹੋਰ ਨੇ ਪੁੱਛਿਆ ਤੇ ਸਾਰੇ ਹੀ ਹੱਸ ਪਏ। ਕੁੰਦਨ ਝੂਠਾ ਜਿਹਾ ਪੈਂਦਾ ਬੋਲਿਆ,

"ਇਹ ਡਾਕਟਰੀ ਹੋਰ ਤਰ੍ਹਾਂ ਦੀ ਹੁੰਦੀ ਏ, ਕਿਤਾਬਾਂ ਦੀ ਡਾਕਟਰੀ।"

"ਤੂੰ ਕਿਤਾਬਾਂ ਦੇ ਟੀਕੇ ਲਾਉਂਨਾ?"

ਗੰਜੇ ਜਿਹੇ ਬੰਦੇ ਦੇ ਕਹਿਣ 'ਤੇ ਇਕ ਵਾਰ ਫਿਰ ਹਾਸਾ ਖਿੰਡਰ ਗਿਆ। ਕੁੰਦਨ ਸੋਚਣ ਲੱਗਿਆ ਕਿ ਇਹਨਾਂ ਦੀ ਤਸੱਲੀ ਕਿਵੇਂ ਕਰਾਈ ਜਾਵੇ। ਉਸ ਨੇ ਫੇਰ ਕਿਹਾ,

"ਦਵਾਈਆਂ ਦੇਣ ਵਾਲੇ ਹੀ ਡਾਕਟਰ ਨਹੀਂ ਹੁੰਦੇ, ਹੋਰ ਵੀ ਕਈ ਕਿਸਮ ਦੇ ਹੁੰਦੇ ਨੇ, ਜਿਵੇਂ ਕਿ...।"

ਕਤਰੀ ਦਾਹੜੀ ਵਾਲਾ ਉਸ ਦੀ ਗੱਲ ਕੱਟਦਾ ਆਖਣ ਲੱਗਿਆ,

"ਗੱਲ ਤੇਰੀ ਠੀਕ ਆ ਭਾਈ, ਸਾਡਾ ਆਹ ਮਲਕੀਤੂ ਵੀ ਡਾਕਟਰ ਆ, ਏਹ ਮੱਝਾਂ ਲੁਆਉਣ ਦਾ ਡਾਕਟਰ ਹੁੰਦਾ ਸੀ ਇੰਡੀਆ ਵਿਚ! ਤੇ ਔਹ ਬਾਬਾ ਬੰਤਾ ਦਸ ਦਿੰਦਾ ਸੀ ਕਿ ਕੁਕੜੀ ਆਂਡਾ ਦੇਊ ਕਿ ਨਹੀਂ!"

ਸਾਰੇ ਹੱਸਣ ਲੱਗੇ। ਕੁੰਦਨ ਰੋਣ ਹਾਕਾ ਹੋ ਕੇ ਉਥੋਂ ਤੁਰ ਪਿਆ। ਪਿੱਛਿਓਂ ਕਿਸੇ ਨੇ ਵਿਅੰਗ ਕੱਸਿਆ,

"ਓ ਭਾਈ, ਦੱਸ ਤਾਂ ਜਾਹ ਤੂੰ ਕਾਹਦਾ ਡਾਕਟਰ ਐਂ!"

## 49-ਪਰਿਵਾਰ

ਪਾਇਲ ਆਈ ਤੇ ਚਾਰ ਦਿਨ ਕੁੰਦਨ ਕੋਲ ਰਹੀ। ਕੁੰਦਨ ਨੇ ਕਿਹਾ,

"ਇਹ ਅਮਰਜੋਤ ਬਹੁਤ ਹੀ ਬੇਵਕੂਫ ਮੁੰਡਾ ਏ, ਮੈਂ ਏਹਦੇ ਲਈ ਕੁਝ ਵੀ ਨਹੀਂ ਛੱਡ ਕੇ ਜਾਣਾ, ਸਭ ਤੈਨੂੰ ਦੇ ਜਾਣਾ ਏਂ।"

"ਸੱਚ ਡੈਡ, ਅਮਰਜੋਤ ਤਾਂ ਜਿਵੇਂ ਮੈਡ ਹੋ ਗਿਆ ਹੋਵੇ, ਮੇਰੇ ਨਾਲ ਬਹੁਤ ਲੜਦਾ ਐ, ਕਹਿੰਦਾ ਤੂੰ ਡੈਡ ਨੂੰ ਮੇਰੇ ਖਿਲਾਫ ਚੁੱਕਦੀ ਐਂ।"

"ਇਕ ਵਾਰ ਨਈਂ ਪੁੱਛਿਆ ਕਿ ਮੋਹਣੀ ਨਾਲ ਮੁਕੱਦਮੇ ਦਾ ਕੀ ਬਣਿਆਂ, ਓਹਦੇ ਲਈ ਤਾਂ ਜਿਤਰਾਂ ਮੈਂ ਹੁੰਦਾ ਹੀ ਨਹੀਂ! ...ਜੇ ਕਦੇ ਫੋਨ ਕਰੇਗਾ ਤਾਂ ਕੋਈ ਨਾ ਕੋਈ ਮਿਹਣਾ ਮਾਰ ਕੇ ਦਿਲ ਦੁਖਾ ਜਾਵੇਗਾ!"

"ਕੋਈ ਗੱਲ ਨਹੀਂ ਡੈਡ, ਉਹ ਹੈ ਈ ਅਜਿਹਾ ਪਰ ਵਿੱਕੀ ਬਹੁਤ ਪਿਆਰ ਬੱਚਾ ਐ, ਮੇਰਾ ਤਾਂ ਬਹੁਤ ਪਿਆਰ ਕਰਦਾ ਐ, ਪੂਆ ਜੀ, ਪੂਆ ਜੀ ਕਰਦਾ ਮੇਰੇ ਮਗਰ ਫਿਰਦੈ, ਫੋਨ ਵੀ ਕਰਦਾ ਰਹਿੰਦਾ।"

"ਇਹ ਤਾਂ ਸਰਬੀ ਦੀ ਅਕਲ ਏ, ਅਮਰਜੋਤ ਦੀ ਨਹੀਂ।"

ਜਦ ਵੀ ਵਕਤ ਮਿਲਦਾ ਉਹ ਅਮਰਜੋਤ ਦਾ ਤਵਾ ਲਾਉਣ ਬੈਠ ਜਾਂਦਾ। ਅਸਲ ਵਿਚ ਹੁਣ ਮੋਹਣੀ ਨਾਲ ਤਾਲਾਕ ਦੇ ਮੁਕੱਦਮੇ ਦੀ ਤਾਰੀਕ ਆ ਗਈ ਸੀ। ਕੁੰਦਨ ਡਰਨ ਲੱਗਿਆ ਸੀ ਕਿ ਕਿਤੇ ਉਹ ਅੱਧ ਹੀ ਨਾ ਲੈ ਜਾਵੇ। ਉਹ ਚਾਹੁੰਦਾ ਸੀ ਕਿ ਜੇ ਘਰ ਬਚ ਜਾਵੇ ਤਾਂ ਉਹ ਦਿੱਲੀ ਵਾਲਾ ਫਲੈਟ ਵੀ ਵੇਚ ਦੇਵੇ ਤੇ ਮੁੜ ਕੇ ਲੰਡਨ ਘਰ ਲੈ ਲਵੇ। ਫਿਰ ਉਸ ਕੋਲ ਬੰਬਈ ਵਾਲਾ ਫਲੈਟ ਹਾਲੇ ਹੋਰ ਬਚਦਾ ਸੀ। ਉਸ ਦੀ ਕੀਮਤ ਵੀ ਹੁਣ ਕਾਫੀ ਵੱਧ ਚੁੱਕੀ ਸੀ ਪਰ ਉਹ ਫਲੈਟ ਨੂੰ ਹਰ ਸਾਲ ਕਿਰਾਏ ਤੇ ਚੜ੍ਹਾ ਦਿੰਦਾ ਸੀ।

ਮੁੱਕਦਮੇ ਦੇ ਫੈਸਲੇ ਦੀ ਤਾਰੀਕ ਸੀ। ਕੁੰਦਨ ਜ਼ਰਾ ਕੁ ਨਰਵਿਸ ਸੀ। ਜੋਗੇਂਦਰ ਦਾ ਰਾਤੀਂ ਫੋਨ ਆਇਆ ਤੇ ਇਸ ਬਾਰੇ ਕਾਫੀ ਦੇਰ ਤਕ ਪੁੱਛਦਾ ਰਿਹਾ ਸੀ। ਉਸ ਨੂੰ ਦੁੱਖ ਸੀ ਕਿ ਅਮਰਜੋਤ ਨੇ ਇਸ ਮਾਮਲੇ ਵਿਚ ਇਕ ਵਾਰ ਵੀ ਫੋਨ ਨਹੀਂ ਸੀ ਕੀਤਾ। ਉਸ ਦਾ ਵਕੀਲ ਕਹਿ ਰਿਹਾ ਸੀ ਕਿ ਦਿੱਲੀ ਵਾਲਾ ਫਲੈਟ ਤੇ ਇਥੇ ਵਾਲਾ ਘਰ ਇਕ ਜਗਾਹ ਉਪਰ ਰੱਖ ਕੇ ਫੈਸਲਾ ਹੋਵੇਗਾ। ਇਸ ਸਾਰੇ ਵਿਚੋਂ ਜੱਜ ਆਪਣੀ ਮਰਜ਼ੀ ਨਾਲ ਹਿੱਸਾ ਪਾਵੇਗਾ। ਇਹੋ ਕੁਝ ਹੀ ਹੋਇਆ। ਜੱਜ ਨੇ ਦੋਨਾਂ ਜਾਇਦਾਦਾਂ ਨੂੰ ਇਕ ਥਾਂ ਰੱਖ ਕੇ ਅੱਧੋ ਅੱਧ ਕਰ ਦਿਤਾ। ਕੁੰਦਨ ਨੂੰ ਨੱਬੇ ਹਜ਼ਾਰ ਪੌਂਡ ਮੋਹਣੀ ਨੂੰ ਦੇਣ ਦੇ ਆਡਰ ਹੋ ਗਏ। ਉਹ ਤੜਫਦਾ ਹੋਇਆ ਵਕੀਲ ਨਾਲ ਲੜਨ ਲੱਗਿਆ। ਵਕੀਲ ਬੋਲਿਆ,

"ਮਿਸਟਰ ਕੁੰਦਨ, ਵੀਹ ਸਾਲ ਦੀ ਤੇਰੀ ਪਤਨੀ ਤੇਰੀ ਹਰ ਚੀਜ਼ ਉਪਰ ਬਰਾਬਰ ਦੀ ਹੱਕਦਾਰ ਬਣਦੀ ਏ, ਅੱਧ ਲੈਜਾਣਾ ਹੀ ਸੀ ਉਸ ਨੇ ਪਰ ਸ਼ੁਕਰ ਕਰ ਕਿ ਤੇਰੀਆਂ ਇਹਨਾਂ ਦੋਨਾਂ ਜਾਇਦਾਦਾਂ ਦੀ ਕੀਮਤ ਜੱਜ ਦੀ ਪਾਈ ਕੀਮਤ ਤੋਂ ਕਿਤੇ ਵੱਧ ਏ।"

"ਨਹੀਂ, ਵੱਧ ਨਹੀਂ ਸਗੋਂ ਘੱਟ ਹੋਵੇਗੀ।"

"ਇਹ ਤਾਂ ਜਿਹੜੀ ਤੂੰ ਕੀਮਤ ਕੋਰਟ ਨੂੰ ਦੱਸੀ ਏ ਉਸ ਦੇ ਹਿਸਾਬ ਨਾਲ ਈ ਫੈਸਲਾ ਹੋਇਆ ਏ, ਤੂੰ ਕਿਹਾ ਸੀ ਕਿ ਫਲੈਟ ਚਾਲੀ ਹਜ਼ਾਰ ਪੌਂਡ ਦਾ ਹੋਵੇਗਾ ਤੇ ਇਹ ਘਰ ਡੇੜ ਲੱਖ ਪੌਂਡ ਦਾ, ਸੋ ਕੁਲ ਹੋਇਆ ਇਕ ਨੱਬੇ। ਉਹਦੇ ਵਿਚੋਂ ਦਸ ਹਜ਼ਾਰ ਪੌਂਡ ਤੇਰਾ ਖਰਚ ਤੇ ਬਾਕੀ ਦੇ ਇਕ ਅੱਸੀ ਨੂੰ ਜੱਜ ਨੇ ਅੱਧੋ ਅੱਧ ਕਰ ਦਿਤਾ। ਹੁਣ ਦੋਵੇਂ ਘਰ ਤੇਰੇ ਤੇ ਤੂੰ ਜਿਵੇਂ ਵੀ ਹੋਵੇ ਨੱਬੇ ਹਜ਼ਾਰ ਮੋਹਣੀ ਨੂੰ ਦੇਣਾ ਹੋਵੇਗਾ।"

ਕੁੰਦਨ ਨੇ ਘਰ ਆ ਕੇ ਦਿੱਲੀ ਆਪਣੇ ਪੁਰਾਣੇ ਦੋਸਤ ਕੁਲਵੰਤ ਨੂੰ ਫੋਨ ਕੀਤਾ ਜਿਹੜਾ ਉਸ ਦੇ ਹੇਠਲੇ ਫਲੈਟ ਵਿਚ ਰਹਿੰਦਾ ਸੀ। ਉਸ ਨੂੰ ਸਾਰੀ ਸਥਿਤੀ ਦਸਦਿਆਂ ਕਿਹਾ,

"ਹੁਣ ਇਹ ਫਲੈਟ ਆਪਾਂ ਵੇਚਣਾਂ, ਮੈਨੂੰ ਅਥੋਰਟੀ ਲੈਟਰ ਮਿਲ ਗਈ ਏ, ਜਲਦੀ ਕੀਮਤ ਦਾ ਪਤਾ ਕਰ।"

"ਮੇਰਾ ਅੰਦਾਜ਼ਾ ਏ ਕਿ ਪੌਂਡਾਂ ਵਿਚ ਪਾਈਏ ਤਾਂ ਕੀਮਤ ਹੋਵੇਗੀ; ਸੱਠ ਹਜ਼ਾਰ ਪੌਂਡ!"

"ਏਹਦਾ ਮਤਲਬ, ਆਪਾਂ ਬਹੁਤਾ ਨਹੀਂ ਗਵਾਇਆ, ਜੇ ਸੱਠ ਦਾ ਇਹ ਵਿਕ ਗਿਆ ਤਾਂ ਤੇ ਤੀਹ ਦੇਣਾ ਮੈਨੂੰ ਦੁਖਣਾ ਨਹੀਂ, ਏਨੇ ਕੁ ਦਾ ਮੇਰਾ ਬੰਬਈ ਵਾਲਾ ਫਲੈਟ ਹੋ ਗਿਆ ਹੋਣਾਂ ਏਂ।"

ਕੁੰਦਨ ਉਸ ਨਾਲ ਗੱਲ ਕਰਦਾ ਕਰਦਾ ਆਪਣੇ ਆਪ ਨਾਲ ਵੀ ਸਲਾਹਾਂ ਕਰੀ ਜਾ ਰਿਹਾ ਸੀ। ਇਸ ਦਾ ਮਤਲਬ ਸੀ ਕਿ ਉਸ ਦਾ ਘਰ ਬਚ ਜਾਵੇਗਾ, ਵੇਚਣਾ ਨਹੀਂ ਪਵੇਗਾ। ਜੋਗੇਂਦਰ ਨੇ ਮੁਕੱਦਮੇ ਦਾ ਨਤੀਜਾ ਜਾਨਣ ਲਈ ਫੋਨ ਕੀਤਾ ਤਾਂ ਕੁੰਦਨ ਬੋਲਿਆ,

"ਤੇਰਾ ਭਾਊ ਘਾਟੇ ਵਿਚ ਨਹੀਂ ਪਰ ਤੂੰ ਮੋਹਣੀ ਨੂੰ ਫੋਨ ਕਰ ਕੇ ਪੁੱਛ ਕਿ ਨੱਬੇ ਹਜ਼ਾਰ ਤਾਂ ਲੈ ਰਹੀ ਏਂ ਪਰ ਮੇਰੇ ਨਾਲ ਨੱਬੇ ਵਾਰ ਸੁੱਤੀ ਵੀ ਏਂ? ਸੁੱਤੀ ਤਾਂ ਉਹ ਮੇਰੇ ਨਾਲ ਨੌਂ ਵਾਰ ਵੀ ਨਹੀਂ ਹੋਣੀਂ।"

"ਭਾਊ, ਮੋਹਣੀ ਵਰਗੀਆਂ ਔਰਤਾਂ ਹੌਲੀ ਹੌਲੀ ਸਹਿਜ ਨਾਲ ਤਿਆਰ ਹੁੰਦੀਆਂ।"

"ਛੋਟੇ ਭਾਊ, ਤਿਆਰ ਹੋਣ ਨੂੰ ਉਥੇ ਘੋੜੇ ਬੀੜਨੇ ਹੁੰਦਾ ਨੇ! ...ਏਹ ਗੱਲ ਨਹੀਂ ਸੀ, ਉਹ ਮੈਨੂੰ ਸਜ਼ਾ ਦੇਣ ਲਈ ਮੇਰੇ ਨਾਲ ਨਹੀਂ ਸੀ ਸੌਂਦੀ। ਜਾਣ ਬੁੱਝ ਕੇ। ਇਕ ਵਾਰੀ ਮੈਂ ਉਹਦੀ ਸਹੇਲੀ ਦੇ ਸਾਹਮਣੇ ਬਿਠਾ ਕੇ ਵੀ ਉਹਨੂੰ ਸ਼ਰਮਿੰਦਾ ਕੀਤਾ ਸੀ ਪਰ ਉਸ 'ਤੇ ਕੋਈ ਅਸਰ ਨਹੀਂ ਸੀ ਹੋਇਆ।"

ਜੋਗੇਂਦਰ ਨੇ ਗੱਲ ਉਥੇ ਹੀ ਰੋਕ ਕੇ ਕੋਈ ਹੋਰ ਗੱਲ ਛੋਹ ਲਈ।...

ਜੋਗੇਂਦਰ ਦੇ ਮੋਹਣੀ ਨਾਲ ਵੀ ਸਬੰਧ ਬਹੁਤ ਚੰਗੇ ਸਨ। ਹਾਸਾ-ਮਜ਼ਾਕ ਵੀ ਚੱਲਦਾ। ਉਹ ਕਦੇ ਕਦੇ ਉਸ ਨੂੰ ਭਰਜਾਈ ਕਹਿ ਕੇ ਵੀ ਬੁਲਾਉਂਦਾ। ਮੋਹਣੀ ਦੀ ਸਿਹਤ ਬਹੁਤੀ ਵਧੀਆ ਨਹੀਂ ਸੀ। ਉਹ ਗਠੀਏ ਦੀ ਮਰੀਜ਼ ਸੀ, ਸਾਰੇ ਜੋੜਾਂ ਵਿਚ ਦਰਦਾਂ ਹੁੰਦੀਆਂ ਰਹਿੰਦੀਆਂ ਸਨ। ਉਂਗਲਾਂ ਏਨੀਆਂ ਆਕੜ ਜਾਂਦੀਆਂ ਕਿ ਕੁਝ ਲਿਖਿਆ ਹੀ ਨਾ ਜਾਂਦਾ। ਫਿਰ ਉਪਰ ਦੀ ਡਿਪਰੈਸ਼ਨ ਤਾਂ ਹੈ ਹੀ ਸੀ। ਬੁਰੀ ਸਿਹਤ ਦੇ ਬਾਵਜੂਦ ਮੋਹਣੀ ਹਰ ਸਾਹਿਤਕ ਸਮਾਗਮ ਵਿਚ ਜਾਂਦੀ ਤੇ ਕਈ ਥਾਂਵੀਂ ਪੇਪਰ ਵੀ ਪੜ੍ਹਦੀ। ਉਹ 'ਸਾਹਿਤਕ ਅਦਾਰਾ' ਦੇ ਸਮਾਗਮਾਂ ਵਿਚ ਵੀ ਕਈ ਵਾਰ ਪੇਪਰ ਪੜ੍ਹਨ ਜਾਂਦੀ। ਜੋਗੇਂਦਰ ਤੇ ਉਸ ਦੇ ਦੋਸਤ ਉਸ ਨਾਲ ਫੋਨ ਰਾਹੀਂ ਨਿਰੰਤਰ ਰਾਬਤੇ ਵਿਚ ਰਹਿੰਦੇ। ਜੋਗੇਂਦਰ ਹੀ ਨਹੀਂ ਹੋਰ ਵੀ ਲੇਖਕ ਕੁੰਦਨ ਤੇ ਮੋਹਣੀ ਦੇ ਇਕੋ ਜਿਹੇ ਦੋਸਤ ਸਨ। ਉਹਨਾਂ ਵਿਚਲੀ ਆਪਸੀ ਖਿੱਚ-ਤਾਣ ਦਾ ਸਭ ਨੂੰ ਹੀ ਦੁੱਖ ਹੁੰਦਾ ਸੀ।

ਇਸ ਵਾਰ ਵੀ ਮੋਹਣੀ 'ਸਾਹਿਤਕ ਆਦਾਰਾ' ਵਲੋਂ ਰੱਖੇ ਸਮਾਗਮ ਵਿਚ ਬ੍ਰਤਾਨਵੀ ਪੰਜਾਬੀ ਗਜ਼ਲ ਉਪਰ ਪਰਚਾ ਪੜ੍ਹ ਰਹੀ ਸੀ। 'ਸਾਹਿਤਕ ਅਦਾਰਾ' ਦਾ ਇਹ ਸਲਾਨਾ ਸਮਾਗਮ ਸੀ। ਇਕ ਪਰਚਾ ਮੋਹਣੀ ਨੇ ਤੇ ਇਕ ਪਰਚਾ ਇੰਡੀਆ ਤੋਂ ਆਏ ਆਲੋਚਕ ਨਛੱਤਰ ਸਿੰਘ ਨੇ ਪੜ੍ਹਨਾ ਸੀ। ਇਸ ਵਾਰ ਬ੍ਰਤਾਨਵੀ ਪੰਜਾਬੀ ਗਜ਼ਲ ਨੂੰ ਸਮਾਗਮ ਦੇ ਕੇਂਦਰ ਵਿਚ ਰੱਖਿਆ ਜਾ ਰਿਹਾ ਸੀ। ਇਸ ਪ੍ਰੋਗਰਾਮ ਨੂੰ ਲੈ ਕੇ ਜੋਗੇਂਦਰ ਤੇ ਸੁਰਜੀਤ ਸੰਦਲ ਬਹੁਤ ਉਤਸ਼ਾਹ ਵਿਚ ਸਨ ਪਰ ਇਹ ਉਤਸ਼ਾਹ ਇਕ ਦਮ ਢਹਿ ਢੇਰੀ ਹੋਣ ਲਗਿਆ। ਪਹਿਲੀ ਗੱਲ ਤਾਂ ਇਹ ਹੋਈ ਕਿ ਮੋਹਣੀ ਏਨੀ ਬਿਮਾਰ ਹੋ ਗਈ ਕਿ ਉਹ ਨਾ ਤਾਂ ਪਰਚਾ ਲਿਖ ਸਕੀ ਤੇ ਨਾ ਹੀ ਉਹ ਸਮਾਗਮ ਵਿਚ ਆਉਣ ਦੇ ਕਾਬਲ ਸੀ। ਦੂਜਾ 'ਦੁਖਦੀ ਜਗਾਹ ਸੱਟ ਲਗਣ' ਵਾਲੀ ਗੱਲ ਵਾਂਗ ਇਹ ਹੋਇਆ ਕਿ ਇੰਡੀਆ ਤੋਂ ਆ ਰਹੇ ਆਲੋਚਕ ਨਛੱਤਰ ਸਿੰਘ ਨੇ ਵੀ ਸਮਾਗਮ ਵਿਚ ਆਉਣ ਤੋਂ ਜਵਾਬ ਦੇ ਦਿਤਾ। ਜੋਗੇਂਦਰ ਤੇ ਸੁਰਜੀਤ ਸੋਚਾਂ ਵਿਚ ਪੈ ਗਏ ਕਿ ਹੁਣ ਕੀ ਹੋਵੇ। ਤੁਸੀਂ ਸਾਹਿਤਕ ਸਮਾਗਮ ਰਚਾਓ ਤੇ ਉਹਦੇ ਵਿਚ ਕੋਈ ਵਿਚਾਰ ਚਰਚਾ ਨਾ ਹੋਵੇ ਤਾਂ ਇਹ ਕਾਹਦਾ ਪ੍ਰੋਗਰਾਮ ਹੋਇਆ। ਘੁੰਮ-ਘੁਮਾ ਕੇ ਜੋਗੇਂਦਰ ਦੀ ਨਿਗਾਹ ਕੁੰਦਨ 'ਤੇ ਹੀ ਆ ਟਿਕੀ। ਉਸ ਨੇ ਕੁੰਦਨ ਨੂੰ ਫੋਨ ਕਰ ਸਾਰੀ ਗੱਲ ਦੱਸੀ ਤੇ ਕਿਹਾ,

"ਤੁਹਾਡੇ ਛੋਟੇ ਭਾਊ ਦੀ ਇੱਜ਼ਤ ਦਾਅ 'ਤੇ ਲੱਗ ਗਈ ਐ।"

"ਦੱਸ ਮੈਂ ਕੀ ਕਰਾਂ?"

"ਕੋਈ ਪਰਚਾ ਪੜ੍ਹੋਂ, ਕੋਈ ਅਜਿਹੀ ਗੱਲ ਕਰੋ ਕਿ ਗਹਿ-ਗੱਚ ਬਹਿਸ ਹੋ ਸਕੇ, ਜੋ ਲੋਕਾਂ ਨੂੰ ਸੋਚਣ ਲਾਵੇ।"

"ਹੁਣ ਪਰਚਾ ਲਿਖਣ ਲਈ ਤਾਂ ਬਹੁਤਾ ਵਕਤ ਨਹੀਂ, ਤੈਨੂੰ ਪਤਾ ਕਿ ਮੈਂ ਪੂਰੀ ਖੋਜ ਤੋਂ ਬਿਨਾਂ ਕਦੇ ਪਰਚਾ ਨਹੀਂ ਲਿਖਦਾ ਫਿਰ ਮੈਨੂੰ ਲਗਦਾ ਕਿ ਇੰਗਲੈਂਡ ਵਿਚ ਪਾਏ ਦੀ ਗਜ਼ਲ ਲਿਖਣ ਵਾਲੇ ਬਹੁਤੇ ਨਹੀਂ ਹੈਣ।"

"ਤੁਸੀਂ ਤਾਂ ਹੈਗੇ ਈ ਓ।"

"ਹਾਂ, ਮੈਂ ਤਾਂ ਹੈਗਾ ਈ ਪਰ ਮੈਂ ਆਪਣੀ ਤੂਤੀ ਆਪ ਵਜਾਉਂਦਾ ਤਾਂ ਚੰਗਾ ਨਹੀਂ ਨਾ ਲੱਗਦਾ।"

ਕੁੰਦਨ ਨੇ ਕਿਹਾ ਤੇ ਜੋਗੇਂਦਰ ਸੋਚਾਂ ਵਿਚ ਪੈ ਗਿਆ। ਕੁਝ ਦੇਰ ਬਾਅਦ ਉਹ ਕਹਿਣ ਲੱਗਿਆ,

"ਏਦਾਂ ਕਰੋ, ਤੁਸੀਂ ਸਮੁੱਚੀ ਗਜ਼ਲ ਬਾਰੇ ਪਰਚਾ ਲਿਖ ਦਿਓ।"

"ਪਰਚਾ ਨਹੀਂ ਲਿਖ ਹੋਣਾ, ਹਾਂ, ਬੋਲ ਦਿਆਂਗਾ, ਸਮੁੱਚੀ ਗਜ਼ਲ ਬਾਰੇ ਬੋਲ ਦਿਆਂਗਾ; ਗਜ਼ਲ ਕੀ ਹੁੰਦੀ ਏ, ਇਸ ਦਾ ਵਿਧਾ-ਵਿਧਾਨ, ਇਹ ਕਿਥੋਂ ਆਈ ਏ, ਪੰਜਾਬੀ ਵਿਚ ਅਸੀਂ ਇਸ ਨੂੰ ਕਿਵੇਂ ਜਜ਼ਬ ਕਰ ਰਹੇ ਆਂ, ਬਗੈਰਾ ਬਗੈਰਾ, ਤੇ ਬੋਲ ਵੀ ਇਕ ਘੰਟਾ ਦਿਆਂਗਾ।"

“ਹੋਰ ਕੀ ਚਾਹੀਦਾ ਐ, ਇਹੀ ਹੋਏਗਾ ਕਿ ਲੋਕਾਂ ਦੇ ਹੱਥਾਂ ਵਿਚ ਪਰਚਾ ਨਹੀਂ ਹੋਏਗਾ ਪਰ ਏਨਾ ਬੋਲਣ ਨਾਲ ਪਰਚੇ ਜਿੰਨਾ ਕੰਮ ਤਾਂ ਹੋ ਹੀ ਜਾਏਗਾ।”

“ਤੂੰ ਏਦਾਂ ਕਰ ਕਿ ਦੋ ਕੁ ਬੰਦੇ ਹੋਰ ਕਾਇਮ ਕਰ ਲੈ ਜਿਹੜੇ ਮੇਰੇ ਤੋਂ ਬਾਅਦ ਗਜ਼ਲ ਬਾਰੇ ਬੋਲਣ।”

“ਲਓ ਜੀ, ਬਣ ਗਈ ਗੱਲ, ਥੈਂਕਿਊ ਵੱਡੇ ਭਾਊ, ...ਮੇਰੀ ਤਾਂ ਰਾਤਾਂ ਦੀ ਨੀਂਦ ਖਰਾਬ ਹੋਈ ਪਈ ਸੀ।”

“ਹੁਣ ਤੂੰ ਸਰਾਹਣੇ ਹੇਠ ਬਾਂਹ ਰੱਖ ਕੇ ਸੌਂ ਜਾਹ, ...ਬਹੁਤੀਆਂ ਗੱਲਾਂ ਤਾਂ ਮੇਰੇ ਫਿੰਗਰ-ਟਿੱਪਸ ਤੇ ਨੇ ਬਾਕੀ ਮੈਂ ਤਿਆਰੀ ਕਰ ਲੈਣੀ ਆਂ।”

ਇਵੇਂ ਹੀ ਹੋਇਆ। ਕੁੰਦਨ ਸਮਾਗਮ ਵਿਚ ਗਜ਼ਲ ਬਾਰੇ ਖੁਲ੍ਹ ਕੇ ਬੋਲਿਆ। ਉਸ ਨੇ ਸੱਤ-ਸੁਰਾਂ ਤੇ ਸੱਤ-ਰੁਕਨਾਂ ਤੋਂ ਗੱਲ ਸ਼ੁਰੂ ਕਰ ਕੇ ਅੱਜ ਦੀ ਲਿਖੀ ਜਾ ਰਹੀ ਗਜ਼ਲ ‘ਤੇ ਲਿਆ ਕੇ ਗੱਲ ਖਤਮ ਕੀਤੀ। ਸਾਰੇ ਅਸ਼ ਅਸ਼ ਕਰ ਉਠੇ। ਕੁੰਦਨ ਦੀ ਵਿਦਵਤਾ ਦੇ ਤਾਂ ਸਾਰੇ ਪਹਿਲਾਂ ਹੀ ਕਾਇਲ ਸਨ ਪਰ ਉਸ ਦਾ ਅੱਜ ਦਾ ਭਾਸ਼ਨ ਬਹੁਤ ਹੀ ਜਾਣਕਾਰੀ ਭਰਪੂਰ ਸੀ। ਉਸ ਤੋਂ ਬਾਅਦ ਜਿਹੜਾ ਵੀ ਬਲਾਰਾ ਬੋਲਿਆ, ਕੁੰਦਨ ਦੀਆਂ ਢੇਰ ਤਾਰੀਫਾਂ ਕਰ ਕੇ ਗਿਆ। ਏਨੀ ਗੱਲ ਨਾਲ ਹੀ ‘ਸਾਹਿਤਕ ਅਦਾਰਾ’ ਦਾ ਪ੍ਰੋਗਰਾਮ ਕਾਮਯਾਬ ਹੋ ਗਿਆ। ਜੋਗੇਂਦਰ ਨੂੰ ਕੁੰਦਨ ਨਾਲ ਆਪਣੀ ਦੋਸਤੀ ‘ਤੇ ਰਸ਼ਕ ਹੋਣ ਲਗਿਆ। ਪ੍ਰੋਗਰਾਮ ਖਤਮ ਹੋਣ ਤੋਂ ਬਾਅਦ ਜੋਗੇਂਦਰ ਨੇ ਉਸ ਨੂੰ ਜੱਫੀ ਵਿਚ ਲੈ ਕੇ ਕਿਹਾ,

“ਭਾਊ, ਅੱਜ ਤਾਂ ਰੱਖ ਵਿਖਾਈ ਐ।”

“ਗੱਲ ਈ ਕੋਈ ਨ੍ਹੀਂ, ਕ੍ਹਾਣੀ ਈ ਕੋਈ ਨ੍ਹੀਂ, ਮੈਨੂੰ ਆਉਂਦਿਆਂ ਹੀ ਸੁਰਜੀਤ ਕਹਿੰਦਾ ਸੀ ਕਿ ਗਲਾਸੀ ਲਾ ਲੈ, ਮੈਂ ਕਿਹਾ ਤੁਹਾਡਾ ਪ੍ਰੋਗਰਾਮ ਕਾਮਯਾਬ ਕਰਾਉਣ ਤੋਂ ਬਾਅਦ।”

ਸਮਾਗਮ ਤੋਂ ਬਾਅਦ ਕੁੰਦਨ ਜੋਗੇਂਦਰ ਕੋਲ ਹੀ ਠਹਿਰਿਆ। ਉਹ ਗਈ ਰਾਤ ਤਕ ਬੈਠੇ ਗੱਲਾਂ ਕਰਦੇ ਰਹੇ। ਕੁੰਦਨ ਨੇ ਕਿਹਾ,

“ਵੈਸੇ ਅੱਜ ਦੇ ਸਮਾਗਮ ਵਿਚ ਗੱਲਾਂ ਕਰ ਕੇ ਮੈਨੂੰ ਵੀ ਮਜ਼ਾ ਆ ਗਿਆ। ਅਸਲ ਵਿਚ ਜਦ ਮੂਹਰੇ ਸੁਣਨ ਵਾਲੇ ਬੈਠੇ ਹੋਣ ਤਾਂ ਹੀ ਬੋਲਣ ਦਾ ਮਜ਼ਾ ਆਉਂਦਾ ਏ, ਓਧਰ ਮਿੱਡਲੈਂਡ ਵਿਚ ਤਾਂ ਅਜਿਹੀ ਮਹਿਫਲ ਘੱਟ ਲਗਦੀ ਏ।”

“ਤੁਸੀਂ ਏਧਰ ਈ ਮੁੜ ਕੇ ਆ ਜਾਵੋ।”

“ਆਹ ਤੇਰੀ ਮੋਹਣੀ ਦਾ ਕੰਮ ਕਰਕੇ ਸੋਚਦੇ ਆਂ, ਮੈਂ ਤਾਂ ਤਿਆਰ ਬੈਠਾਂ ਬਸ ਜ਼ਰਾ ਹਾਲਾਤ ਇਜਾਜ਼ਤ ਨਹੀਂ ਦੇ ਰਹੇ। ਹੁਣ ਮੈਂ ਪਹਿਲਾਂ ਇੰਡੀਆ ਜਾਣਾ ਤੇ ਦਿੱਲੀ ਵਾਲਾ ਫਲੈਟ ਵੇਚ ਕੇ ਲਿਆ ਪੈਸੇ ਏਹਦੇ ਮੱਥੇ ਵਿਚ ਦੇ ਮਾਰਨੇ ਆਂ ਤੇ ਫਿਰ ਅਗਲਾ ਕਦਮ ਚੁੱਕਾਂਗੇ। ਬਸ, ਆ ਜਾਣਾਂ ਲੰਡਨ। ...ਜਾਂ ਤਾਂ ਏਧਰ ਈ ਮਿਡਲਸੈਕਸ ਦੇ ਏਰੀਏ ਵਿਚ ਜਾਂ ਫਿਰ ਪਾਇਲ ਦੇ ਨਜ਼ਦੀਕ ਕਿਤੇ।”

ਕੁੰਦਨ ਜਿਵੇਂ ਲੰਡਨ ਆਉਣ ਲਈ ਤਿਆਰ ਹੀ ਬੈਠਾ ਸੀ। ਜੋਗੇਂਦਰ ਪੁੱਛਣ ਲੱਗਿਆ,

“ਅਮਰਜੋਤ ਦਾ ਕੀ ਹਾਲ ਐ? ਮਿਲਦਾ ਹੁੰਦਾ ਕਿ ਨਹੀਂ?”

“ਅਮਰਜੋਤ ਬੇਵਕੂਫ ਬੰਦਾ ਏ, ਕਦੇ ਕਦੇ ਫੋਨ ਕਰਦਾ ਹੁੰਦਾ ਏ, ਹੁਣ ਵਿੱਕੀ ਤੋਂ ਕਰਾ ਦਿੰਦਾ ਏ, ਉਹ ‘ਬਾਬਾ ਜੀ ਬਾਬਾ ਜੀ’ ਕਰਦਾ ਬਹੁਤ ਪਿਆਰਾ ਲਗਦਾ ਏ ਪਰ ਮੇਰਾ ਮੁੰਡਾ ਖੋਟਾ ਸਿੱਕਾ ਏ, ਹੁਣ ਕਿਸੇ ਨੂੰ ਕੀ ਕਹਾਂ!”

ਉਸ ਨੇ ਸਿਗਰਟ ਸੁਲਘਾਈ ਤੇ ਫਿਰ ਬੋਲਿਆ,

“ਹੁਣ ਮੈਂ ਤੇਰੇ ਕੋਲ ਠਹਿਰਿਆਂ। ...ਠੀਕ, ਤੂੰ ਭਰਾ ਏਂ ਪਰ ਉਹ ਚੰਗਾ ਹੁੰਦਾ ਤਾਂ ਰਾਤ ਮੈਂ ਓਹਦੇ ਕੋਲ ਰਹਿੰਦਾ, ਪਰ ਨਹੀਂ। ...ਪਿੱਛੇ ਜਿਹੇ ਬਿਨਾਂ ਗੱਲ ਤੋਂ ਮੇਰੇ ਨਾਲ ਲੜ੍ਹ ਪਿਆ।”

“ਅੱਛਾ! ਕਿਹੜੀ ਗੱਲੋਂ?”

“ਗੱਲ ਕੁਝ ਵੀ ਨਹੀਂ ਸੀ, ...ਏਹਨੇ ਆਪਣੀ ਸਾਲ਼ੀ ਸੱਦੀ ਸੀ ਇੰਡੀਆ ਤੋਂ ਵਿਆਹ ਲਈ ਪਰ ਸਾਲ਼ੀ ਦੀ ਆਪਣੇ ਆਦਮੀ ਨਾਲ ਬਣੀ ਨਹੀਂ ਤੇ ਅੱਜਕੱਲ ਏਹਦੇ ਨਾਲ ਈ ਰਹਿੰਦੀ ਏ।”

“ਫੇਰ ਤਾਂ ਮੁੰਡਾ ਤੇਜ਼ ਐ, ਦੋ ਰੱਖ ਲਈਆਂ!”

ਜੋਗੇਂਦਰ ਨੇ ਹੱਸਦਿਆਂ ਕਿਹਾ। ਕੁੰਦਨ ਵੀ ਹੱਸਿਆ ਤੇ ਆਖਣ ਲੱਗਿਆ,

“ਓ ਕਾਹਨੂੰ! ਏਨੀ ਹਿੰਮਤ ਕਾਹਨੂੰ ਏ ਓਹਦੇ ਵਿਚ, ਸਾਡੇ ਵਰਗੀ ਹਿੰਮਤ ਵਾਲਾ ਨਹੀਂ ਏ ਉਹ! ...ਮੈਂ ਕਿਹਾ ਕਿ ਸਾਲ਼ੀ ਨੂੰ ਮੇਰੇ ਕੋਲ ਭੇਜ ਦੇ, ਮੇਰੇ ਕੋਲ ਰਹੀ ਜਾਏਗੀ, ਮੈਂ ਵੀ ਤਾਂ ਇਕੱਲਾ ਈ ਆਂ। ਬਸ, ਇਸੇ ਗੱਲੋਂ ਮੇਰੇ ਨਾਲ ਲੜ੍ਹ ਪਿਆ, ਮੈਂ ਕਿਹਾ ਪੈ ਖੂਹ ਵਿਚ!”

ਗੱਲ ਕਰਦਾ ਕੁੰਦਨ ਇਕ ਦਮ ਚੁੱਪ ਕਰ ਗਿਆ। ਉਸ ਦੇ ਚਿਹਰੇ ਤੇ ਕੁਝ ਗਵਾਚ ਜਾਣ ਵਰਗੀ ਇਕ ਲਹਿਰ ਫਿਰੀ ਤੇ ਉਸ ਨੇ ਆਪਣਾ ਪੈੱਗ ਚੁੱਕ ਲਿਆ।...

ਕੁੰਦਨ ਨੇ ਦਿੱਲੀ ਵਿਚਲਾ ਫਲੈਟ ਵੇਚ ਦਿਤਾ ਤੇ ਉਸ ਰਕਮ ਦੇ ਪੌਂਡ ਬਣਾ ਕੇ ਉਹ ਇੰਗਲੈਂਡ ਲੈ ਆਇਆ। ਮੋਹਣੀ ਨੂੰ ਪੈਸੇ ਕਦੋਂ ਦੇਣੇ ਹਨ ਇਸ ਬਾਰੇ ਜੱਜ ਨੇ ਕੋਈ ਤਾਰੀਕ ਨੀਯਤ ਨਹੀਂ ਸੀ ਕੀਤੀ। ਉਸ ਨੇ ਨੱਬੇ ਹਜ਼ਾਰ ਪੌਂਡ ਤਿਆਰ ਕਰਕ ਇਕ ਪਾਸੇ ਰੱਖ ਲਿਆ। ਇਕ ਦਿਨ ਪਾਇਲ ਆਈ ਤਾਂ ਕਹਿਣ ਲੱਗੀ,

“ਡੈਡ, ਜੇ ਤੁਸੀਂ ਮੋਹਣੀ ਨੂੰ ਪੈਸੇ ਠਹਿਰ ਕੇ ਦੇਣੇ ਆਂ ਤਾਂ ਕਿਉਂ ਨਹੀਂ ਏਹਨਾਂ ਪੈਸਿਆਂ ਨੂੰ ਇਨਵੈਸਟ ਕਰ ਦਿੰਦੇ।”

“ਪਾਇਲ, ਗੱਲ ਤਾਂ ਤੇਰੀ ਠੀਕ ਏ, ਕਿਉਂ ਨਾ ਏਹਨਾਂ ਦਾ ਕੋਈ ਘਰ ਲੈ ਲਈਏ, ਸਾਲ ਤਕ ਕੀਮਤ ਵਧ ਜਾਣੀ ਏਂ, ਇਹਦੇ ਤੇ ਈ ਲੋਨ ਚੁੱਕ ਕੇ ਮੋਹਣੀ ਦਾ ਮੱਥਾ ਡੰਭ ਦੇਵਾਂਗੇ।”

ਸਕੀਮ ਬਣਦੀ ਬਣਦੀ ਇਹ ਬਣੀ ਕਿ ਮਿਡਲਸੈਕਸ ਵਿਚ ਹੀ ਘਰ ਦੇਖਿਆ ਜਾਵੇ ਜਿਥੇ ਉਸ ਦੇ ਸਾਰੇ ਲੇਖਕ ਦੋਸਤ ਹਨ। ਕੁੰਦਨ ਦੀ ਜੇਬ੍ਹ ਵਿਚ ਨਕਦ ਪੈਸੇ ਸਨ। ਨਕਦ ਪੈਸੇ ਨਾਲ ਬੰਦੇ ਦੀ ਤਾਕਤ ਕੁਝ ਵਧ ਹੀ ਜਾਂਦੀ ਹੈ। ਇਹਨਾਂ ਦਿਨਾਂ ਵਿਚ ਆਪਣੇ ਪੋਤਰੇ ਵਿੱਕੀ ਦਾ ਕਈ ਵਾਰ ਫੋਨ ਆਉਣ ਕਰਕੇ ਉਹ ਅਮਰਜੋਤ ਵਲ ਕੁਝ ਨਰਮ ਪੈ ਚੁੱਕਿਆ ਸੀ। ਉਸ ਨੇ ਅਮਰਜੋਤ ਨੂੰ ਫੋਨ ਕਰ ਕੇ ਕਿਹਾ,

"ਮੈਂ ਚਾਹੁੰਨਾ ਕਿ ਤੁਹਾਡੇ ਨੇੜੇ ਕਿਤੇ ਘਰ ਦੇਖ ਲਵਾਂ।"

"ਡੈਡ, ਦੇਖ ਲਓ, ਅੱਜਕੱਲ ਮੌਕਾ ਹੈਗਾ ਏ, ਕਹੋਂ ਤਾਂ ਮੈਂ ਪੇਪਰ ਮੰਗਵਾ ਲੈਂਨਾ, ਤੁਸੀਂ ਆ ਜਾਵੋ ਕਿਸ ਦਿਨ, ਆਪਾਂ ਏਜੰਟ ਦੇ ਚਲੇ ਚਲਾਂਗੇ।"

ਅਮਰਜੋਤ ਨੇ ਬੜੇ ਪਿਆਰ ਨਾਲ ਕਿਹਾ। ਅਮਰਜੋਤ ਦਾ ਸੁਭਾਅ ਅਜਿਹਾ ਸੀ ਕਿ ਉਹ ਅਕਸਰ ਮੁੜ ਪਿਆ ਕਰਦਾ ਸੀ ਤੇ ਕੁੰਦਨ ਦੀਆਂ ਗਾਲ੍ਹਾਂ ਆਦਿ ਨੂੰ ਭੁੱਲ ਜਾਇਆ ਕਰਦਾ ਸੀ। ਕੁੰਦਨ ਇਕ ਸ਼ਾਮ ਉਸ ਕੋਲ ਚਲੇ ਗਿਆ ਤਾਂ ਜੋ ਅਗਲੀ ਸਵੇਰ ਉਹ ਕਿਸੇ ਇਸਟੇਟ ਏਜੰਟ ਦੇ ਜਾ ਕੇ ਘਰ ਦੇਖ ਸਕਣ। ਉਸ ਨੂੰ ਪਤਾ ਸੀ ਕਿ ਇਸ ਇਲਾਕੇ ਵਿਚ ਦੋ-ਢਾਈ ਲੱਖ ਤੋਂ ਘੱਟ ਕੋਈ ਘਰ ਨਹੀਂ ਆਉਣਾ। ਉਸ ਦੇ ਮਨ ਵਿਚ ਸੀ ਕਿ ਇਕ ਵਾਰ ਕਰਜ਼ਾ ਬਗੈਰਾ ਲੈ ਕੇ ਹੀ ਘਰ ਮਿਲ ਜਾਵੇ ਤਾਂ ਫਿਰ ਉਹ ਵਿਲਨਹਾਲ ਵਾਲਾ ਘਰ ਵੇਚ ਕੇ ਸਭ ਠੀਕ ਕਰ ਲਵੇਗਾ। ਅਮਰਜੋਤ ਨੇ ਉਸ ਨੂੰ ਬਹੁਤ ਪਿਆਰ ਨਾਲ ਜੀ ਆਇਆਂ ਕਿਹਾ। ਵਿੱਕੀ ਆ ਕੇ ਉਸ ਦੀ ਗੋਦ ਵਿਚ ਬੈਠ ਗਿਆ। ਕੁੰਦਨ ਨੂੰ ਬਹੁਤ ਚੰਗਾ ਚੰਗਾ ਲਗਿਆ। ਅਮਰਜੋਤ ਨੇ ਬੋਤਲ ਉਹਦੇ ਮੂਹਰੇ ਲਿਆ ਰੱਖੀ। ਜ਼ਰਾ ਕੁ ਨਸ਼ੇ ਵਿਚ ਆ ਕੇ ਕੁੰਦਨ ਆਪਣੇ ਪੋਤੇ ਨੂੰ ਲੋਰੀਆਂ ਦਿੰਦਾ ਬੋਲਿਆ,

"ਸਾਲ਼ਿਆ ਬੈਹੜਿਆਂ ਦਿਆ, ਤੂੰ ਮੇਰੇ ਨਾਲ ਪਿਆਰ ਰੱਖੀਂ, ਆਪਣੇ ਪਿਓ ਵਾਂਗ ਨਾ ਕਰੀਂ!"

"ਡੈਡ, ਮੈਂ ਤੁਹਾਨੂੰ ਕੀ ਕੀਤਾ? ...ਮੈਂ ਤਾਂ ਤੁਹਾਨੂੰ ਸਦਾ ਪਿਆਰ ਕਰਦਾਂ।"

"ਤੂੰ ਕਿਥੋਂ ਪਿਆਰ ਕਰਦਾਂ, ਤੂੰ ਤਾਂ ਲੜ੍ਹਨ ਦੇ ਬਹਾਨੇ ਭਾਲਦਾਂ, ...ਤੂੰ ਕਦੇ ਨਹੀਂ ਪਤਾ ਕੀਤਾ ਕਿ ਤੇਰਾ ਪਿਓ ਕਿਹੜੇ ਹਾਲ ਵਿਚ ਏ, ਮੋਹਣੀ ਨਾਲ ਮੇਰਾ ਕੇਸ ਚੱਲਦਾ ਸੀ ਤੂੰ ਇਕ ਵਾਰ ਵੀ ਨਹੀਂ ਪੁੱਛਿਆ ਕਿ ਡੈਡੀ ਕਿਸੇ ਮੱਦਦ ਦੀ ਲੋੜ ਤਾਂ ਨਹੀਂ!"

"ਡੈਡ, ਤੁਸੀਂ ਵੀ ਤਾਂ ਕਦੇ ਮੈਨੂੰ ਨਹੀਂ ਪੁੱਛਿਆ, ਕਦੇ ਮੇਰੀ ਮੱਦਦ ਨਹੀਂ ਕੀਤੀ। ਮੱਦਦ ਕੀ ਕਰਨੀ ਏਂ ਮੈਨੂੰ ਤਾਂ ਤੁਸੀਂ ਘਰੋਂ ਕੱਢਿਆ ਸੀ, ਮੈਂ ਆਪਣੀ ਹਿੰਮਤ ਨਾਲ ਪਹਿਲਾਂ ਫਲੈਟ ਲਿਆ ਸੀ ਤੇ ਹੁਣ ਇਹ ਘਰ। ਤੁਸੀਂ ਪਾਇਲ ਦੀ ਘਰ ਲੈਣ ਵਿਚ ਮੱਦਦ ਕੀਤੀ ਪਰ ਮੈਨੂੰ ਇਕ ਪੈਨੀ ਦੀ ਹੈੱਲਪ ਨਹੀਂ ਕੀਤੀ, ਮੈਂ ਆਪ ਪੜ੍ਹਿਆਂ, ਆਪ ਸੈੱਟਲ ਹੋਇਆਂ, ਆਏ'ਮ ਸੈੱਲਫ-ਮੇਡ ਪਰਸਨ!"

"ਹੁਣ ਤੂੰ ਆਪਣੀ ਬੁੱਢੀ ਮੂਹਰੇ ਇਹ ਗੱਲਾਂ ਕਰਕੇ ਹੀਰੋ ਬਣਨਾ ਚਾਹੁੰਨਾ ਏਂ?"

ਕੁੰਦਨ ਗੁੱਸੇ ਵਿਚ ਆ ਗਿਆ। ਉਹ ਕੋਲ ਬੈਠੀ ਸਰਬੀ ਨੂੰ ਕਹਿਣ ਲੱਗਿਆ,

"ਲੈ ਬਈ ਸਰਬੀ, ਮੈਂ ਕੀ ਕੀਤਾ ਕਿ ਏਹਨੂੰ ਜੰਮਦੇ ਨੂੰ ਹੀ ਅਨਾਥ ਆਸ਼ਰਮ ਛੱਡ ਆਇਆ ਸੀ ਤੇ ਉਥੋਂ ਵੱਡਾ ਹੋ ਕੇ ਇਹ ਤੇਰੇ ਨਾਲ ਵਿਆਹ ਕਰਾਉਣ ਚਲੇ ਗਿਆ! ...ਇਹ ਸਾਲ਼ਾ ਬੈਹੜਿਆਂ ਦਾ, ਜ਼ੀਰੋ ਬੰਦਾ ਹੀਰੋ ਬਣਦਾ ਫਿਰਦਾ!"

ਕੁੰਦਨ ਦੇ ਇਹ ਕਹਿਣ 'ਤੇ ਅਮਰਜੋਤ ਉਠ ਕੇ ਖੜਾ ਹੋ ਗਿਆ ਤੇ ਬੋਲਿਆ,

"ਯੂ ਵੈਂਕਰ, ਬਾਸਟ੍ਰਡ ਕੁੰਦਨ, ਨਿਕਲ ਮੇਰੇ ਘਰੋਂ, ਗੈੱਟ ਆਊਟ ਫਰੌਮ ਮਾਈ ਆਈਜ਼, ਯੂ ਆਰ ਈਵਲ! ...ਤੂੰ ਹੁਣ ਮੇਰੀ ਮੈਰਿਡ ਲਾਈਫ ਖਰਾਬ ਕਰਨ ਆ ਵੜਿਐਂ! ਤੇਰੇ ਤੋਂ ਮੇਰੀ ਖੁਸ਼ੀ ਝੱਲੀ ਨਹੀਂ ਜਾ ਰਹੀ, ਯੂ ਆਰ ਰੀਅਲੀ ਏ ਈਵਲ! ਮੇਰੇ ਘਰੋਂ ਇਕ ਦਮ ਬਾਹਰ ਹੋ ਜਾਹ!"

## 50-ਰਾਜਧਾਨੀ

ਕੁੰਦਨ ਨੇ ਦਿੱਲੀ ਵਾਲੇ ਫਲੈਟ ਤੋਂ ਆਏ ਪੈਸਿਆਂ ਦਾ ਵਿਲਨਹਾਲ ਵਿਚ ਹੀ ਇਕ ਘਰ ਖਰੀਦ ਲਿਆ। ਲੰਡਨ ਜਾਣ ਦਾ ਵਿਚਾਰ ਉਸ ਨੇ ਛੱਡ ਦਿਤਾ। ਜੋਗੇਂਦਰ ਨਾਲ ਸਾਰੀ ਗੱਲ ਕੀਤੀ ਤਾਂ ਉਸ ਨੇ ਕਿਹਾ,

"ਭਾਊ, ਸੱਚੀ ਗੱਲ ਤਾਂ ਇਹ ਐ ਕਿ ਚਾਹੇ ਤੁਸੀਂ ਲੰਡਨ ਰਹੋ ਜਾਂ ਵਿਲਨਹਾਲ, ਤੁਸੀਂ ਸੌਣਾ ਤਾਂ ਰਾਤ ਨੂੰ ਇਕੱਲਿਆਂ ਹੀ ਐ। ਦੋਸਤ ਤਾਂ ਕਦੇ ਕਦਾਈਂ ਹੀ ਮਿਲਦੇ ਹੁੰਦੇ ਆ। ਲੰਡਨ ਵਿਚ ਵੀ ਇਕ ਦੂਜੇ ਨੂੰ ਮਿਲਣ ਜਾਈਏ ਤਾਂ ਘੰਟਾ ਲੱਗ ਹੀ ਜਾਂਦਾ ਤੇ ਵਿਲਨਹਾਲ ਨੂੰ ਦੋ ਘੰਟੇ ਲਗਦੇ ਆ, ਸੋ ਮੈਂ ਸੋਚਦਾਂ ਕਿ ਬਹੁਤਾ ਫਰਕ ਨਹੀਂ। ਫੇਰ ਹੋਰ ਵੱਡੀ ਗੱਲ ਕਿ ਏਨੇ ਪੈਸਿਆਂ ਦਾ ਲੰਡਨ ਵਿਚ ਕੁਝ ਆਉਣਾ ਨਹੀਂ ਸੀ ਤੇ ਇਥੇ ਚੰਗਾ ਭਲਾ ਘਰ ਆ ਗਿਆ। ਹੁਣ ਉਹਦਾ ਕਿਰਾਇਆ ਮਿਲੇਗਾ, ਇਕ ਵਾਧੂ ਆਮਦਨ ਹੋ ਜਾਏਗੀ।"

ਜੋਗੇਂਦਰ ਨੂੰ ਪਤਾ ਸੀ ਕਿ ਪੈਸੇ ਦੇ ਮਾਮਲੇ ਵਿਚ ਕੁੰਦਨ ਬਹੁਤ ਸੁਚੇਤ ਸੀ। ਇਹ ਗੱਲ ਤਾਂ ਕੁੰਦਨ ਮਨੋਂ ਹੀ ਵਿਸਾਰੀ ਬੈਠਾ ਸੀ ਕਿ ਉਸ ਨੇ ਮੋਹਣੀ ਨੂੰ ਵੀ ਨੱਬੇ ਹਜ਼ਾਰ ਪੌਂਡ ਦੇਣਾ ਸੀ। ਕੋਰਟ ਦਾ ਆਡਰ ਉਸ ਨੇ ਮੇਜ਼ ਦੇ ਕਿਸੇ ਹੇਠਲੇ ਦਰਾਜ਼ ਵਿਚ ਰੱਖ ਦਿਤਾ ਹੋਇਆ ਸੀ।

ਅਮਰਜੋਤ ਵਲੋਂ ਘਰੋਂ ਕੱਢੇ ਜਾਣ ਤੋਂ ਬਾਅਦ ਉਸ ਨੇ ਆਪਣੀ ਜਾਇਦਾਦ ਦੀ ਵਸੀਅਤ ਬਣਾ ਦਿਤੀ ਜਿਸ ਵਿਚ ਸਭ ਕੁਝ ਉਸ ਨੇ ਪਾਇਲ ਦੇ ਨਾਂ ਕਰ ਦਿਤਾ ਤੇ ਪਾਇਲ ਨੂੰ ਕਹਿ ਦਿਤਾ ਕਿ ਉਹ ਆਪਣੀ ਮਰਜ਼ੀ ਨਾਲ ਵਿੱਕੀ ਨੂੰ ਜੋ ਦੇਣਾ ਚਾਹੇ ਦੇ ਦੇਵੇ ਨਹੀਂ ਤਾਂ ਉਹਦੀ ਮਰਜ਼ੀ। ਉਸ ਨੇ ਜਿਵੇਂ ਅਮਰਜੋਤ ਦਾ ਨਾਂ ਹੀ ਆਪਣੀ ਜ਼ਿੰਦਗੀ ਵਿਚੋਂ ਕੱਢ ਦਿਤਾ ਹੋਵੇ। ਉਸ ਨੇ ਆਪਣੀਆਂ ਪਰਿਵਾਰਕ ਐਲਬੰਬਾਂ ਕੱਢੀਆਂ ਤੇ ਉਸ ਵਿਚੋਂ ਅਮਰਜੋਤ ਦੀਆਂ ਸਾਰੀਆਂ ਤਸਵੀਰਾਂ ਕੱਢ ਕੇ ਪਾੜ ਸੁੱਟੀਆਂ। ਉਸ ਦੀਆਂ ਸਾਰੀਆਂ ਵੀਡਿਓ ਜ਼ਾਇਆ ਕਰ ਦਿਤੀਆਂ। ਉਹ ਅਮਰਜੋਤ ਦਾ ਪਰਛਾਵਾਂ ਤਕ ਨਹੀਂ ਸੀ ਦੇਖਣਾ ਚਾਹੁੰਦਾ। ਅਮਰਜੋਤ ਦੀਆਂ ਗਾਲ੍ਹਾਂ ਨੂੰ ਉਹ ਹਾਲੇ ਵੀ ਨਹੀਂ ਸੀ ਭੁੱਲਿਆ, ਉਸ ਦੇ ਅੰਦਰਲੇ ਜੇਠੂ ਨੇ ਉਸ ਨੂੰ ਭੁੱਲਣ ਵੀ ਨਹੀਂ ਸੀ ਦੇਣਾ ਪਰ ਹੌਲੀ ਹੌਲੀ ਹੁਣ ਉਹ ਸਹਿਜ ਜ਼ਰੂਰ ਹੋਣ ਲੱਗਿਆ ਸੀ।...

ਤਕਰੀਬਨ ਸਾਲ ਹੀ ਲੰਘ ਗਿਆ ਪਰ ਕੁੰਦਨ ਨੇ ਮੋਹਣੀ ਦੇ ਪੈਸੇ ਉਸ ਨੂੰ ਨਾ ਭੇਜੇ ਤੇ ਨਾ ਹੀ ਕੋਰਟ ਵਿਚ ਜਮ੍ਹਾਂ ਕਰਾਏ। ਹੁਣ ਤਕ ਮੋਹਣੀ ਸਮਝ ਗਈ ਕਿ ਕੁੰਦਨ ਉਸ ਨੂੰ ਪੈਸੇ ਦੇਣ ਤੋਂ ਹਊ-ਪਰੇ ਕਰ ਰਿਹਾ ਹੈ। ਉਸ ਨੇ ਵਕੀਲ ਰਾਹੀ ਦੁਬਾਰਾ ਕੋਰਟ ਵਿਚ ਕੇਸ ਕਰ

ਦਿਤਾ। ਕੋਰਟ ਨੇ ਕੁੰਦਨ ਖਿਲਾਫ ਸਖਤੀ ਵਰਤਦਿਆਂ ਮੋਹਣੀ ਦੇ ਪੈਸੇ ਦੇਣ ਲਈ ਉਸ ਨੂੰ ਇਕ ਮਹੀਨੇ ਦਾ ਵਕਤ ਦੇ ਦਿਤਾ ਨਹੀਂ ਤਾਂ ਉਸ ਦਾ ਘਰ ਵੇਚ ਕੇ ਪੈਸੇ ਵਸੂਲ ਕਰ ਲਏ ਜਾਣੇ ਸਨ। ਕੁੰਦਨ ਕੋਰਡ ਦੇ ਨਵੇਂ ਹੁਕਮ ਤੋਂ ਡਰ ਗਿਆ। ਉਸ ਨੇ ਆਪਣੇ ਛੁਪਾਏ ਹੋਏ ਪੈਸੇ ਕੱਢੇ ਤੇ ਕੁਝ ਘਰ ਉਪਰ ਕਰਜ਼ਾ ਲਿਆ ਤੇ ਮੋਹਣੀ ਨੂੰ ਨੱਬੇ ਹਜ਼ਾਰ ਪੌਂਡ ਦੇ ਦਿਤਾ। ਪੈਸੇ ਦੇਣੇ ਉਸ ਨੂੰ ਬਹੁਤ ਦੁਖੇ ਪਰ ਨਾਲ ਦੀ ਨਾਲ ਇਕ ਰਾਹਤ ਜਿਹੀ ਵੀ ਮਿਲ ਗਈ। ਸਿਰ ਦਰਦੀ ਵੀ ਖਤਮ ਹੋ ਗਈ।

ਹੁਣ ਕੁੰਦਨ ਦਾ ਮਨ ਵਿਹਲਾ ਜਿਹਾ ਸੀ। ਕਦੇ ਉਸ ਦਾ ਦਿਲ ਕਰਦਾ ਕਿ ਜਾ ਕਿ ਬੰਬਈ ਰਹੇ। ਬੰਬਈ ਰਹਿਣ ਦਾ ਆਪਣਾ ਮਜ਼ਾ ਹੈ। ਸ਼ਾਇਦ ਕੋਸ਼ਿਸ਼ ਕਰਨ ‘ਤੇ ਕਦੇ ਫਿਲਮਾਂ ਵਿਚ ਮੌਕਾ ਮਿਲ ਹੀ ਜਾਵੇ। ਸ਼ਾਇਦ ਉਸ ਦੇ ਕਿਸੇ ਨਾਵਲ ਉਪਰ ਫਿਲਮ ਜਾਂ ਸੀਰੀਅਲ ਬਣ ਹੀ ਜਾਵੇ। ਉਹ ਬੰਬਈ ਗਿਆ ਵੀ ਪਰ ਮਹੀਨਾ ਕੁ ਰਹਿ ਕੇ ਮੁੜ ਆਇਆ। ਰਮਨ ਭਾਈ ਨੇ ਉਸ ਲਈ ਇਕ ਕੁੜੀ ਦਾ ਇੰਤਜ਼ਾਮ ਕੀਤਾ ਵੀ ਪਰ ਉਸ ਨੂੰ ਕੁਝ ਚੰਗਾ ਨਾ ਲੱਗਿਆ। ਇਕ ਦਿਨ ਬੈਠੇ ਬੈਠੇ ਉਸ ਦੇ ਮਨ ਵਿਚ ਆਇਆ ਕਿ ਕਿਉਂ ਨਾ ਸਭ ਕੁਝ ਸਮੇਟ ਕੇ ਹੁਣ ਆਰਾਮ ਕੀਤਾ ਜਾਵੇ। ਹੁਣ ਉਸ ਦੀ ਏਨੀ ਭੱਜ-ਦੌੜ ਦੀ ਉਮਰ ਨਹੀਂ ਸੀ ਰਹੀ। ਉਸ ਨੇ ਉਸੇ ਦਿਨ ਹੀ ਫਲੈਟ ਸੇਲ ‘ਤੇ ਲਾ ਦਿਤਾ। ਜਲਦੀ ਹੀ ਵਿਕ ਗਿਆ ਤੇ ਪੈਸੇ ਜੇਬ੍ਹ ਵਿਚ ਪਾ ਉਹ ਵਾਪਸ ਇੰਗਲੈਂਡ ਪੁੱਜ ਗਿਆ।

ਜੋਗੇਂਦਰ ਨੂੰ ਪਤਾ ਚੱਲਿਆ ਤਾਂ ਉਹ ਬੋਲਿਆ,

“ਬਾਬਿਓ, ਕਿਸੇ ਨਾਲ ਫਸਦੇ ਫਿਰਨਾ ਨਾਲੋਂ ਕਿਉਂ ਨਹੀਂ ਕੋਈ ਨਾਵਲ ਸ਼ੁਰੂ ਕਰ ਲੈਂਦੇ।”

“ਨਾਵਲ ਹੁਣ ਕੀ ਲਿਖਣਾ ਏਂ, ਕੋਈ ਪੁੱਛਦਾ ਤਾਂ ਹੈ ਨਹੀਂ।”

“ਤੁਸੀਂ ਲਿਖੋਂਗੇ, ਆਪਣੀ ਹਾਜ਼ਰੀ ਲਗਵਾਓਂਗੇ ਤਾਂ ਹੀ ਕੋਈ ਪੁੱਛੇਗਾ, ਤੁਸੀਂ ਤਾਂ ਰਿਟਾਇਰ ਹੋ ਕੇ ਬੈਠੇ ਓ, ਰਿਟਾਇਰ ਭਲਵਾਨ ਨੂੰ ਕੋਈ ਨਹੀਂ ਪੁੱਛਦਾ ਹੁੰਦਾ।”

“ਏਥੇ ਤੂੰ ਗਲਤ ਏਂ, ਸਾਡੇ ਇਲਾਕੇ ਵਿਚ ਭੀਮਾ ਭਲਵਾਨ ਸੀ, ਜਦ ਉਹ ਬੁੱਢਾ ਹੋ ਗਿਆ ਤਾਂ ਲੋਕ ਆਪਣੇ ਨਵੇਂ ਜੰਮੇ ਮੁੰਡਿਆਂ ਨੂੰ ਉਹਦੇ ਤੋਂ ਅਸ਼ੀਰਵਾਦ ਦੁਆਉਣ ਲੈ ਕੇ ਜਾਇਆ ਕਰਦੇ ਸੀ।”

“ਇਹ ਤਾਂ ਠੀਕ ਐ ਪਰ ਸਾਹਿਤ ਵਿਚ ਕੋਈ ਬੱਚਾ ਜੰਮਦਾ ਹੀ ਨਹੀਂ ਸਾਰੇ ਸਾਲ਼ੇ ਪਿਓ ਈ ਜੰਮਦੇ ਆ।”

ਜੋਗੇਂਦਰ ਨੇ ਕਿਹਾ ਤੇ ਦੋਵੇਂ ਹੱਸਣ ਲਗੇ। ਕੁੰਦਨ ਪੁੱਛਣ ਲੱਗਿਆ,

“ਤੂੰ ਕੀ ਕਰ ਰਿਹੈਂ ਅਜਕੱਲ?”

“ਮੈਂ ਇਕ ਨਾਵਲ ਲਿਖ ਰਿਹਾਂ ਸਾਡੀ ਅਗਲੀ ਪੀੜ੍ਹੀ ਬਾਰੇ, ਓਸ ਪੀੜ੍ਹੀ ਬਾਰੇ ਜਿਹੜੀ ਇਥੇ ਜੰਮੀ ਤੇ ਯੁਨੀ ਗਈ, ਜਿੱਦਾਂ ਅੱਜਕੱਲ ਮੇਰੇ ਬੱਚੇ ਹੈਗੇ ਆ।”

“ਚੰਗਾ ਸਬਜੈਕਟ ਏ, ਜ਼ਰਾ ਮਿਹਨਤ ਨਾਲ ਲਿਖੀਂ, ਆਪਣਾ ਸਭ ਕੁਝ ਇਹਦੇ ਵਿਚ ਪਾ ਦੇਵੀਂ।”

“ਬਾਬਿਓ, ਮੈਂ ਤੁਹਾਡੇ ਤੋਂ ਸਿਖਿਆ ਹੋਇਆ ਕਿ ਆਪਣੀ ਹਰ ਲਿਖਤ ਇਵੇਂ ਲਿਖੋ ਜਿਵੇਂ ਇਹ ਆਖਰੀ ਹੋਵੇ, ਇਹਦੇ ਵਿਚ ਆਪਣਾ ਸੌ-ਸਦੀ ਪਾ ਦਿਓ।”

“ਇਹ ਠੀਕ ਏ, ਇਤਰਾਂ ਹੀ ਚਾਹੀਦਾ ਏ।”

“ਤੁਸੀਂ ਵੀ ਕਰੋ ਕੁਝ।”

“ਕਰਨ ਨੂੰ ਤਾਂ ਮੇਰੇ ਕੋਲ ਗਲੋਬਲਾਈਜੇਸ਼ਨ ਉਪਰ ਨਾਵਲ ਹੈਗਾ ਏ, ਮੇਰੇ ਮਨ ਵਿਚ ਲਿਖਿਆ ਪਿਆ ਏ ਪਰ ਉਸ ਨੂੰ ਪੁੱਛੇਗਾ ਕੌਣ? ਦੁਨੀਆਂ ਤਾਂ ਸਾਲ਼ੀ ਬੈਹੜਿਆਂ ਦੀ ਮੇਰੀ ਦੁਸ਼ਮਣ ਬਣੀ ਫਿਰਦੀ ਏ, ਜਿਹੜੇ ਹਰਦੇਵ ਦਿਆਲ ਨੂੰ ਮੈਂ ਪ੍ਰਤੀਬੱਧ ਪਰਚਾ ਸ਼ੁਰੂ ਕਰਾਇਆ ਸੀ, ਉਹੀ ਮੇਰੇ ਖਿਲਾਫ ਲਿਖਦਾ ਫਿਰਦਾ ਏ।”

“ਤੁਸੀਂ ਆਪੇ ਤਾਂ ਕਹਿੰਦੇ ਹੁੰਦੇ ਓ ਕਿ ਛੋਟੀਆਂ ਮੋਟੀਆਂ ਗੱਲਾਂ ਦੀ ਚਿੰਤਾ ਨਹੀਂ ਕਰੀਦੀ।”

“ਤੂੰ ਆਪਣੇ ਗੁਰਦੀਪ ਸਿੱਧੂ ਨੂੰ ਪੁੱਛ ਕਿ ਮੇਰੇ ਨਾਵਲ ਦੀ ਗੱਲ ਕਰੇਗਾ।”

ਕੁੰਦਨ ਉਸੇ ਗੁਰਦੀਪ ਸਿੱਧੂ ਦੀ ਗੱਲ ਕਰ ਰਿਹਾ ਸੀ ਜਿਸ ਦਾ ਕਦੇ ਕੁੰਦਨ ਨੇ ਵੀਜ਼ਾ ਰੱਦ ਕਰਾਉਣ ਦੀ ਕੋਸ਼ਿਸ਼ ਕੀਤੀ ਸੀ। ਉਹ ਜਾਣਦਾ ਸੀ ਕਿ ਪਿਛਲੇ ਸਾਲਾਂ ਵਿਚ ਜੋਗੇਂਦਰ ਦੀ ਦੋਸਤੀ ਦਾ ਦਾਇਰਾ ਬਹੁਤ ਚੁਡੇਰਾ ਹੋ ਚੁੱਕਿਆ ਸੀ ਤੇ ਉਹ ਇਥੇ ਬੈਠਾ ਹੀ ਇੰਡੀਆ ਵਿਚ ਕਿਸੇ ਸਮਾਗਮ ਦਾ ਆਯੋਯਨ ਕਰਵਾ ਸਕਦਾ ਸੀ। ਕੁੰਦਨ ਕੋਲ ਅਜਿਹੀ ਤਾਕਤ ਕਦੇ ਵੀ ਨਹੀਂ ਸੀ ਆਈ। ਉਸ ਦੀ ਗੱਲ ਦੇ ਜਵਾਬ ਵਿਚ ਜੋਗੇਂਦਰ ਨੇ ਆਖਿਆ,

“ਗੁਰਦੀਪ ਸਿੱਧੂ ਨੂੰ ਵੀ ਕਹਾਂਗੇ ਪਰ ਤੁਹਾਡਾ ‘ਪ੍ਰਤੀਬੱਧ’ ਵਾਲਾ ਗਰੁੱਪ ਵੀ ਹੈਗਾ ਨਾ।”

“ਜਾਣ ਦੇ ਯਾਰ, ਕਿਉਂ ਜ਼ਖ਼ਮਾਂ ਤੇ ਨਮਕ ਛਿੜਕਦਾਂ, ਸਭ ਸਾਲ਼ੇ ਬੈਹੜਿਆਂ ਦੇ ਮਤਲਬ-ਪ੍ਰਸਤ ਨੇ।”

“ਛੱਡੋ ਬਾਕੀਆਂ ਬਾਰੇ, ਆਪਾਂ ਏਥੇ ਹੀ ਕੁਝ ਕਰਾਂਗੇ, ਤੁਸੀਂ ਨਵੀਂ ਸੈਂਸੀਬਿਲਟੀ ‘ਤੇ ਨਾਵਲ ਲਿਖੋ।”

ਜੋਗੇਂਦਰ ਦੇ ਕਹਿਣ ‘ਤੇ ਕੁੰਦਨ ਨਾਵਲ ਲਿਖਣ ਦੀ ਤਿਆਰੀ ਕਰਨ ਲੱਗਿਆ। ਉਸ ਨੇ ਦੋ ਕੁ ਮਹੀਨੇ ਵਿਚ ਨਾਵਲ ਤਿਆਰ ਕਰ ਲਿਆ। ਨਾਵਲ ਦਾ ਨਾਂ ਰੱਖਿਆ ‘ਰਾਜਧਾਨੀ’। ਉਸ ਨੇ ‘ਰਾਜਧਾਨੀ’ ਨੂੰ ਛਪਣ ਲਈ ਭੇਜ ਦਿਤਾ। ਪਹਿਲਾਂ ਉਹ ਆਪਣੀਆਂ ਕਿਤਾਬਾਂ ਦਿੱਲੀ ਤੋਂ ਛਪਵਾਇਆ ਕਰਦਾ ਸੀ ਪਰ ਇਸ ਵਾਰ ਉਸ ਨੇ ਪੰਜਾਬ ਦੇ ਪਬਲਿਸ਼ਰ ਨੂੰ ਆਪਣਾ ਨਾਵਲ ਭੇਜ ਦਿਤਾ। ਦਿੱਲੀ ਵਾਲੇ ਪਬਲਿਸ਼ਰਾਂ ਨਾਲੋਂ ਹੁਣ ਪੰਜਾਬ ਦੇ ਪਬਲਿਸ਼ਰ ਜ਼ਿਆਦਾ ਕਿਤਾਬਾਂ ਛਾਪ ਰਹੇ ਸਨ। ਉਹਨਾਂ ਦਾ ਹੁਣ ਨਾਂ ਵੱਡਾ ਵੱਜਦਾ ਸੀ। ਇਕ ਦਿਨ ਉਸ ਨੇ ਜੋਗੇਂਦਰ ਨੂੰ ਪੁੱਛਿਆ,

“ਨਾਵਲ ‘ਰਾਜਧਾਨੀ’ ਨੂੰ ਹੁਣ ਪ੍ਰੋਮੋਟ ਕਿਵੇਂ ਕਰੀਏ?”

“ਭਾਊ, ਇੰਡੀਆ ਜਾਓ, ਦੋ ਤਿੰਨ ਪ੍ਰੋਗਰਾਮ ਹੋ ਜਾਣ ਬਸ ਠੀਕ ਐ। ਤੁਸੀਂ ਫਿਕਰ ਨਾ ਕਰੋ, ਮੈਂ ਕੋਈ ਇੰਤਜ਼ਾਮ ਕਰ ਦੇਵਾਂਗਾ।”

ਕੁੰਦਨ ਦੇ ਮਨ ਵਿਚ ਸੋਚ ਆਈ ਕਿ ਹੁਣ ਜੋਗੇਂਦਰ ਉਸ ਦੀ ਕਿਤਾਬ ਉਪਰ ਪ੍ਰੋਗਰਾਮ ਕਰਾਏਗਾ। ਉਸ ਨੇ ਉਸ ਦੀ ਗੱਲ ਉਲੱਦਣ ਲਈ ਆਖਿਆ,

"ਅਸਲ ਵਿਚ ਤਾਂ ਪਬਲਿਸ਼ਰ ਨੂੰ ਚਾਹੀਦਾ ਏ ਕਿ ਕੁਝ ਕਰੇ।"

"ਭਾਊ, ਤੁਹਾਨੂੰ ਪਤਾ ਕਿ ਪੰਜਾਬੀ ਵਿਚ ਪਬਲਿਸ਼ਰ ਕਿਥੇ ਆ, ਇਹ ਤਾਂ ਸਾਰੇ ਪਰਿੰਟਰ ਆ, ਇਥੇ ਤਾਂ ਲੇਖਕ ਨੂੰ ਆਪੇ ਹੀ ਸਭ ਕੁਝ ਕਰਨਾ ਪੈਂਦਾ, ਪਹਿਲਾਂ ਪੈਸੇ ਦੇ ਕੇ ਛਪਵਾਓ, ਫੇਰ ਪੈਸੇ ਖਰਚ ਕੇ ਲੋਕਾਂ ਨੂੰ ਪੋਸਟ ਕਰੋ ਤੇ ਫੇਰ ਇਸ ਉਪਰ ਪੈਸ ਖਰਚ ਕੇ ਪ੍ਰੋਗਰਾਮ ਕਰਾਓ।"

"ਗੱਲ ਠੀਕ ਏ, ਸਾਲ਼ਾ ਬੈਹੜਿਆਂ ਦਾ ਏਹੋ ਜਿਹੇ ਲਿਖਣ ਖੁਣੋਂ ਕੀ ਥੁੜਿਆ ਏ!"

ਨਮੋਸ਼ੀ ਜਿਹੀ ਵਿਚ ਸਿਰ ਮਾਰਦਾ ਕੁੰਦਨ ਕਹਿ ਰਿਹਾ ਸੀ।

ਉਸ ਦਾ ਨਾਵਲ ਆ ਗਿਆ। ਪਬਲਿਸ਼ਰ ਨੇ ਛਾਪਣ ਵਿਚ ਕਾਫੀ ਦੇਰ ਕਰ ਦਿਤੀ। ਉਸ ਨੇ ਪਹਿਲੀ ਕਾਪੀ ਜੋਗੇਂਦਰ ਨੂੰ ਭੇਜੀ ਤੇ ਨਾਲ ਹੀ ਫੋਨ ਕਰਕੇ ਕਿਹਾ,

"ਪੜ੍ਹ ਕੇ ਦੇਖ ਇਕ ਵੇਰਾਂ, ਤੇਰੇ ਕਪਾੜ ਨਾ ਖੁਲ੍ਹ ਜਾਣ ਤਾਂ ਗੱਲ ਕਰੀਂ, ਮੈਂ ਗਲੋਬਲਾਈਜੇਸ਼ਨ ਬਾਰੇ ਆਪਣੀ ਸਾਰੀ ਪੜ੍ਹਾਈ ਇਸ ਵਿਚ ਵਾੜ ਦਿਤੀ ਏ, ਜੇ ਹੁਣ ਵੀ ਪਾਠਕ ਮੇਰੇ ਥੈਂਕਫੁੱਲ ਨਾ ਹੋਣ ਤਾਂ ਉਹਨਾਂ ਦੀ ਮਾੜੀ ਕਿਸਮਤ!"

ਕੁੰਦਨ ਦਾ ਨਾਵਲ ਜੋਗੇਂਦਰ ਕੋਲ ਪੁੱਜ ਗਿਆ। ਉਸ ਨੇ ਪੜ੍ਹਨਾ ਸ਼ੁਰੂ ਕੀਤਾ। ਪਹਿਲੇ ਸਫੇ ਤੋਂ ਹੀ ਸਪੱਸ਼ਟ ਹੋ ਗਿਆ ਕਿ ਕੁੰਦਨ ਨਾਵਲ ਦਾ ਆਪ ਸੁਪਰ-ਹੀਰੋ ਹੈ। ਇਸ ਦੇ ਪਾਤਰ ਪੱਛਾਣ ਹੋਣ ਲਗੇ। ਮੋਹਣੀ ਤੋਂ ਸ਼ੁਰੂ ਹੋ ਕੇ ਬੰਬਈ ਵਾਲੇ ਅਮਰਜੀਤ ਮਾਨ ਤਕ, ਡਾਕਟਰ ਰੌਸ਼ਨ, ਡਾਕਟਰ ਸੁਰਾਇਣ ਸਿੰਘ ਤੋਂ ਲੈ ਕੇ ਉਸ ਦੇ ਪੁਰਾਣੇ ਦੋਸਤ ਰਸ਼ਪਾਲ ਤੋਂ ਲੈ ਕੇ ਅਨੀਤਾ ਸ਼ਰਮਾ ਤਕ ਸਾਰੇ ਪਾਤਰ ਅਜਿਹੇ ਸਨ ਕਿ ਸਾਫ ਦਿਸ ਰਹੇ ਸਨ। ਨਾਂ ਵੀ ਰਲ਼ਦੇ ਮਿਲ਼ਦੇ। ਜਾਪ ਰਿਹਾ ਸੀ ਕਿ ਕੁੰਦਨ ਨੇ ਜਾਣ ਬੁੱਝ ਕੇ ਇਹਨਾਂ ਦੀ ਪੱਛਾਣ ਬਰਕ੍ਰਾਰ ਰੱਖੀ ਹੈ। ਪਾਤਰ ਜਾਣੇ ਹੋਣ ਕਰਕੇ ਨਾਵਲ ਦੀ ਪੜ੍ਹਨਯੋਗਤਾ ਵਿਚ ਰੁਕਾਵਟ ਬਣਦੀ ਸੀ। ਸਾਫ ਦਿਸਦਾ ਸੀ ਕਿ ਜਿਹੜੇ ਲੋਕਾਂ ਨੂੰ ਕੁੰਦਨ ਪਸੰਦ ਨਹੀਂ ਕਰਦਾ ਉਹਨਾਂ ਨੂੰ ਵਿਪਾਤਰ ਬਣਾ ਕੇ ਪੇਸ਼ ਕੀਤਾ ਗਿਆ ਸੀ। ਨਾਵਲ ਦਾ ਸਭ ਤੋਂ ਭੈੜਾ ਕਿਰਦਾਰ ਮੋਹਣੀ ਦੇ ਹਿੱਸੇ ਆਇਆ ਸੀ। ਫਿਰ ਡਾਕਟਰ ਰੌਸ਼ਨ ਤੇ ਹੋਰ ਸਭ। ਉਸ ਨੇ ਆਪਣੇ ਪਿਛਲੇ ਨਾਵਲ ਵਿਚ ਪਾਇਲ ਨੂੰ ਭੈੜਾ ਕਿਰਦਾਰ ਬਣਾਇਆ ਸੀ ਪਰ ਇਸ ਵਾਰ ਅਮਰਜੋਤ ਨੂੰ ਘਟੀਆ ਇਨਸਾਨ ਦੇ ਤੌਰ ਤੇ ਪੇਸ਼ ਕੀਤਾ ਸੀ। ਕਈ ਵਾਰ ਪੜ੍ਹਦੇ ਸਮੇਂ ਜੋਗੇਂਦਰ ਨੂੰ ਕੋਫਤ ਹੋਣ ਲੱਗਦੀ। ਉਸ ਦੇ ਨਾਵਲ ਪੜ੍ਹਦਿਆਂ ਪੜ੍ਹਦਿਆਂ ਕੁੰਦਨ ਦਾ ਪੰਜ ਵਾਰੀ ਫੋਨ ਆ ਚੁੱਕਿਆ ਸੀ ਕਿ ਨਾਵਲ ਕਿਹੋ ਜਿਹਾ ਲੱਗ ਰਿਹਾ ਹੈ। ਜੋਗੇਂਦਰ ਦੀ ਹਾਲਤ ਤਾਂ ਅਜਿਹੀ ਸੀ ਜਿਵੇਂ ਸੱਪ ਦੇ ਮੂੰਹ ਵਿਚ ਕੋਹੜ-ਕਿਰਲੀ ਵਾਲੀ ਹੁੰਦੀ ਹੈ। ਜੇ ਨਾਵਲ ਨੂੰ ਚੰਗਾ ਕਹਿੰਦਾ ਸੀ ਤਾਂ ਆਪਣੀ ਜ਼ਮੀਰ ਤੋਂ ਝੂਠਾ ਪੈਂਦਾ ਸੀ ਜੇ ਮਾੜਾ ਕਹਿੰਦਾ ਸੀ ਤਾਂ ਕੁੰਦਨ ਨੇ ਗੁੱਸੇ ਹੋ ਜਾਣਾ ਸੀ। ਕੁੰਦਨ ਦੇ ਪੁੱਛਣ ਤੇ ਉਸ ਨੇ ਕਿਹਾ,

"ਏਹਦੇ ਕਿਰਦਾਰ ਤਾਂ ਪੱਛਾਣੇ ਜਾਂਦੇ ਆ।"

"ਤੂੰ ਏਹ ਗੱਲ ਨਾ ਦੇਖ, ਤੂੰ ਦੇਖ ਕਿ ਨਾਵਲ ਕਹਿਣ ਦੀ ਕੀ ਕੋਸ਼ਿਸ਼ ਕਰ ਰਿਹਾ ਏ, ਤੂੰ ਇਹਦੇ ਮੁੱਖ ਕਿਰਦਾਰ ਦੀ ਭੂਮਿਕਾ ਦੇਖ, ਉਸ ਦੇ ਦਿਤੇ ਲੈਕਚਰ ਪੜ੍ਹ, ਦੇਖ ਲੋਅ ਹੁੰਦੀ ਏ ਕਿ ਨਹੀਂ! ਦੂਜੀ ਗੱਲ ਕਿ ਇਹ ਨਾਵਲ ਆਮ ਪਾਠਕ ਲਈ ਨਹੀਂ ਏ, ਇਸ ਦੇ ਖਾਸ ਪਾਠਕ ਹੀ ਹੋਣਗੇ, ਵੱਡੇ ਨਾਵਲ ਇਵੇਂ ਹੀ ਹੁੰਦੇ ਨੇ, ਵੱਡੇ ਨਾਵਲ ਕੁਝ ਇਕ ਪਾਠਕਾਂ ਤਕ ਪੁੱਜਦੇ ਨੇ ਤੇ ਪਾਠਕ ਹੀ ਅੱਗੇ ਉਹਨਾਂ ਦਾ ਵਿਖਿਆਨ ਕਰਦੇ ਨੇ, 'ਰਾਜਧਾਨੀ' ਬਹੁਤ ਨਾਵਲ ਵੱਡਾ ਨਾਵਲ ਏ।"

ਕੁੰਦਨ ਆਪਣਾ ਨੁਕਤਾ ਦੱਸ ਰਿਹਾ ਸੀ। ਜੋਗੇਂਦਰ ਤੋਂ ਉਸ ਨਜ਼ਰੀਏ ਨਾਲ ਨਾਵਲ ਪੜ੍ਹਿਆ ਹੀ ਨਹੀਂ ਸੀ ਜਾ ਰਿਹਾ। ਉਸ ਨੂੰ ਤਾਂ ਇਕੋ ਗੱਲ ਮਹਿਸੂਸ ਹੋ ਰਹੀ ਸੀ ਕਿ ਕੁੰਦਨ ਨੇ ਨਾਵਲ ਇਵੇਂ ਲਿਖਿਆ ਹੈ ਜਿਵੇਂ ਕੋਈ ਬੱਚਾ ਵੀਡਿਓ ਗੇਮ ਖੇਡਦਾ ਹੁੰਦਾ ਹੈ, ਆਪ ਹੀਰੋ ਬਣ ਕੇ ਆਪਣੇ ਵਿਰੋਧੀ ਦੋਸਤਾਂ ਨੂੰ ਦੁਸ਼ਟ ਬਣਾ ਲੈਂਦਾ ਹੈ ਤੇ ਫਿਰ ਇਕ ਇਕ ਨੂੰ ਚੁਣ-ਚੁਣ ਕੇ ਮਾਰਦਾ ਹੈ।

ਇਹ ਨਾਵਲ ਕੁੰਦਨ ਨੇ ਕਈ ਹੋਰ ਦੋਸਤਾਂ ਨੂੰ ਵੀ ਭੇਜ ਦਿਤਾ। ਕਿਸੇ ਨਾ ਕਿਸੇ ਤਰ੍ਹਾਂ ਮੋਹਣੀ ਕੋਲ ਵੀ ਚਲੇ ਗਿਆ। ਮੋਹਣੀ ਨੇ ਜੋਗੇਂਦਰ ਨੂੰ ਫੋਨ ਕਰਕੇ ਆਖਿਆ,

"ਜੋਗੇਂਦਰ, ਨਾਵਲ ਪੜ੍ਹਿਆ ਏ ਤੁਸੀਂ?"

"ਹਾਂ, ਪੜ੍ਹ ਲਿਆ।"

"ਦੇਖ ਲਿਆ ਕਿ ਤੁਹਾਡੇ ਮਿੱਤਰ ਦੇ ਅੰਦਰ ਕਿੰਨਾ ਗੰਦ ਭਰਿਆ ਪਿਆ ਏ!"

"ਹਾਂ, ਦੇਖ ਲਿਆ ਪਰ ਤੁਸੀਂ ਕੀ ਸੋਚਦੇ ਓ ਕਿ ਤੁਹਾਡੇ ਨਾਲ ਏਨੇ ਝਗੜੇ ਤੋਂ ਬਾਅਦ ਤੁਹਾਨੂੰ ਵਧੀਆ ਪਾਤਰ ਬਣਾ ਕੇ ਪੇਸ਼ ਕਰੇਗਾ!"

"ਨਹੀਂ, ਮੈਂ ਕਦੇ ਵੀ ਇਹ ਆਸ ਨਹੀਂ ਰੱਖਦੀ ਪਰ ਇਕ ਲੇਖਕ ਤੋਂ ਉਸ ਦੀ ਆਪਣੀ ਲਿਖਤ ਨਾਲ ਸੁਹਿਰਦਤਾ ਦੀ ਆਸ ਤਾਂ ਰੱਖਦੀ ਹਾਂ ਨਾ, ...ਸਾਫ ਦਿੱਸ ਰਿਹਾ ਏ ਕਿ ਇਹਨੇ ਇਹ ਨਾਵਲ ਸਾਹਿਤ ਰਚਣ ਲਈ ਨਹੀਂ ਲਿਖਿਆ ਬਲਕਿ ਆਪਣੀਆਂ ਕਿੜ੍ਹਾਂ ਕੱਢਣ ਲਈ ਲਿਖਿਆ ਏ। ਸਾਹਿਤ ਉਹ ਹੁੰਦਾ ਏ ਜਿਹੜਾ ਨਿੱਜ ਤੋਂ ਉਪਰ ਉਠ ਕੇ ਲਿਖਿਆ ਜਾਵੇ, ਜਿਹੜਾ ਕਿਸੇ ਲਈ ਕੋਈ ਸੁਨੇਹਾ ਛੱਡੇ, ਜਿਹੜਾ ਕਿਸੇ ਦੇ ਕੰਮ ਆਵੇ। ਇਹ ਤਾਂ ਸਾਹਿਤ ਵਿਚ ਪ੍ਰਦੂਸ਼ਣ ਏ!"

ਜਿਹੜਾ ਵੀ ਨਾਵਲ ਪੜ੍ਹਦਾ ਉਹਦੇ ਇਹੋ ਵਿਚਾਰ ਹੁੰਦੇ। ਜੋਗੇਂਦਰ ਨੇ ਕੁੰਦਨ ਨਾਲ ਇਹ ਗੱਲ ਕੀਤੀ ਤਾਂ ਉਸ ਨੇ ਆਖਿਆ,

"ਸਾਲ਼ੇ ਬੈਹੜਿਆਂ ਦੇ ਲੋਕਾਂ ਕੋਲ ਸਿਰ ਨਹੀਂ ਹੈਗੇ, ਇਹਨਾਂ ਨੂੰ ਪੁੱਛੋ ਬਈ ਜਿਹੜੇ ਲੋਕ ਮੋਹਣੀ ਨੂੰ ਨਹੀਂ ਜਾਣਦੇ, ਰੌਸ਼ਨ ਨੂੰ ਨਹੀਂ ਜਾਣਦੇ ਉਹਨਾਂ ਵੀ ਤਾਂ ਏਸ ਨਾਵਲ ਨੂੰ ਪੜ੍ਹਨਾ ਈ ਏ, ਫੇਰ ਹੋਰ ਦਸ ਸਾਲ ਨੂੰ ਮੈਂ ਜਾਂ ਇਹਨਾਂ ਵਿਚੋਂ ਕਿਸੇ ਨੇ ਨਹੀਂ ਹੋਣਾਂ, ਫੇਰ ਏਹ ਲੋਕ

ਕੀ ਕਹਿਣਗੇ। ਅਸਲ ਵਿਚ ਇਹ ਲੋਕ ਆਪਣੇ ਖੋਲਾਂ ਵਿਚ ਵੜੇ ਬੈਠੇ ਨੇ, ਇਹ ਓਹਦੇ ਵਿਚੋਂ ਬਾਹਰ ਨਿਕਲ ਕੇ ਸੋਚਦੇ ਹੀ ਨਹੀਂ, ਮੈਂ ਤਾਂ ਇਹਨਾਂ ਕਿਰਦਾਰਾਂ ਦਾ ਸਹਾਰਾ ਲੈ ਕੇ ਆਪਣੀ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਏ।''

ਸੁਣਨ ਵਿਚ ਕੁੰਦਨ ਦੀ ਗੱਲ ਜੋਗੇਂਦਰ ਨੂੰ ਚੰਗੀ ਲੱਗ ਰਹੀ ਸੀ ਪਰ ਉਸ ਨਾਲ ਉਹ ਸਹਿਮਤ ਨਹੀਂ ਸੀ। ਉਸ ਨੇ ਡਾਕਟਰ ਗੁਰਦੀਪ ਸਿੱਧੂ ਨੂੰ ਫੋਨ ਕਰਕੇ ਇਸ ਨਾਵਲ ਬਾਰੇ ਗੱਲ ਕੀਤੀ। ਗੁਰਦੀਪ ਕਹਿਣ ਲੱਗਿਆ,

''ਬਈ, ਹੈ ਤਾਂ ਮੇਰੀ ਕੁੰਦਨ ਮਾਮੇ ਨਾਲ ਦੁਸ਼ਮਣੀ ਹੀ ਪਰ ਇਹ ਨਾਵਲ ਮੈਨੂੰ ਚੰਗਾ ਲੱਗਿਆ।''

''ਸਾਰੇ ਕਿਰਦਾਰ ਜਿੱਦਾਂ ਉਹਨੇ ਲਏ ਆ ਕੀ ਠੀਕ ਐ?''

''ਕਿਰਦਾਰਾਂ ਦੀ ਗੱਲ ਇਕ ਪਾਸੇ ਛੱਡ ਦਿਓ, ਤੁਸੀਂ ਇਹ ਦੇਖੋ ਕਿ ਤੁਸੀਂ ਇਹਨਾਂ ਵਿਚੋਂ ਕਿਸੇ ਨੂੰ ਨਹੀਂ ਜਾਣਦੇ, ਫੇਰ ਨਾਵਲ ਪੜ੍ਹ ਕੇ ਦੇਖੋ। ...ਮੈਂ ਏਸ ਨਾਵਲ ਦੀ ਕਦੇ ਵੀ ਗੱਲ ਨਹੀਂ ਕਰਨੀ ਦੁਸ਼ਮਣੀ ਕਰਕੇ ਪਰ ਜੇ ਮਾਮੇ ਦੀ ਆਪਣੇ ਨਾਲ ਸੁਲਾਹ ਹੁੰਦੀ ਤਾਂ ਆਪਾਂ ਏਸ ਨਾਵਲ ਨੂੰ ਪੂਰੀ ਤਰ੍ਹਾਂ ਚਲਾ ਸਕਦੇ ਸੀ।''

ਗੁਰਦੀਪ ਸਿੱਧੂ ਸਦਾ ਕਿਹਾ ਕਰਦਾ ਸੀ ਕਿ ਨਾਵਲ ਵਿਚੋਂ ਕੁਝ ਨਵੀਆਂ ਗੱਲਾਂ ਕੱਢ ਕੇ ਉਸ ਨੂੰ ਚਲਾਉਣਾ ਪੈਂਦਾ ਹੈ। ਪਾਠਕ ਤਕ ਨਾਵਲ ਦਾ ਸਹੀ ਮੁਲਾਂਕਣ ਪੁੱਜੇ ਤਾਂ ਨਾਵਲ ਜ਼ਿਆਦਾ ਪੜ੍ਹਿਆ ਜਾਂਦਾ ਹੈ। ਜੋਗੇਂਦਰ ਦੇ ਸਾਰੇ ਨਾਵਲਾਂ ਉਪਰ ਗੁਰਦੀਪ ਸਿੱਧੂ ਨੇ ਪੂਰੇ ਵਿਸਥਾਰ ਨਾਲ ਸਮੀਖਿਆ ਕੀਤੀ ਸੀ ਤੇ ਉਹ ਚੱਲੇ ਵੀ ਸਨ।...

ਬਨਫੂਲ ਨੇ ਨਾਵਲ ਪੜਿਆ ਤਾਂ ਉਸ ਨੇ ਕਿਹਾ,

''ਯਾਰ ਕੁੰਦਨ, ਤੂੰ ਆਪਣੇ ਪਿਛਲੇ ਨਾਵਲ ਤੋਂ ਇਹ ਸਬਕ ਨਹੀਂ ਸਿਖਿਆ ਕਿ ਕਿਰਦਾਰਾਂ ਨੂੰ ਆਪਣੇ ਚੌਗਿਰਦੇ ਵਿਚੋਂ ਨਹੀਂ ਲਈਦਾ, ਜੇ ਲਈਦਾ ਵੀ ਐ ਤਾਂ ਇਵੇਂ ਕਿ ਉਹ ਬੇਪੱਛਾਣ ਹੋ ਜਾਣ।''

''ਬਨਫੂਲ, ਤੈਨੂੰ ਸਾਹਿਤ ਦੀ ਸਮਝ ਹੀ ਨਹੀਂ, ਤੂੰ ਹਾਲੇ ਉਥੇ ਹੀ ਖੜਾ ਏਂ ਜਿਥੋਂ ਤੁਰਿਆ ਸੀ।''

ਆਖਦਿਆਂ ਕੁੰਦਨ ਨੇ ਫੋਨ ਰੱਖ ਦਿਤਾ।

ਰੇਸ਼ਮ ਸਮੁੰਦਰੀ ਨੇ ਇਕ ਦਿਨ ਸੱਤ ਕੁ ਵਜੇ ਹਵਾ ਪਿਆਜ਼ੀ ਹੋ ਕੇ ਕੁੰਦਨ ਨੂੰ ਫੋਨ ਕੀਤਾ ਤੇ ਕਹਿਣ ਲੱਗਿਆ,

''ਪਤਾ ਚੱਲਿਆ ਕਿ ਤੇਰੇ ਨਾਵਲ ਨੇ ਬੜੀਆਂ ਧੁੰਮਾਂ ਪਾਈਆਂ ਹੋਈਆਂ।''

''ਧੁੰਮਾਂ ਤਾਂ ਨਹੀਂ, ਹਾਲੇ ਤਾਂ ਵਿਰੋਧ ਹੀ ਹੋ ਰਿਹਾ ਏ। ...ਅਖੇ ਪਾਤਰ ਪੱਛਾਣੇ ਜਾਂਦੇ ਨੇ, ...ਸਾਡੇ ਲੋਕ ਇਕੋ ਥਾਂ ਖੜ ਜਾਂਦੇ ਨੇ, ਅਗਾਂਹ ਤੁਰਦੇ ਈ ਨਹੀਂ।''

''ਮੈਂ ਸੁਣਿਆਂ ਕਿ ਤੂੰ ਮੋਹਣੀ ਨੂੰ ਚੁੜੈਲ ਬਣਾ ਕੇ ਪੇਸ਼ ਕੀਤਾ, ਠੀਕ ਆ?''

''ਨਹੀਂ ਓ ਨਹੀਂ, ਮੈਂ ਤਾਂ ਇਕ ਸਾਧਾਰਨ ਪਾਤਰ ਪੇਸ਼ ਕੀਤਾ ਏ ਜਿਹੜਾ ਆਪਣੇ ਪਤੀ ਨਾਲ ਤਾਂ ਨੌਂ ਦਿਨ ਵੀ ਨਹੀਂ ਸੌਂਦੀ ਤੇ ਨੱਬੇ ਹਜ਼ਾਰ ਪੌਂਡ ਨੂੰ ਹੱਥ ਮਾਰ ਜਾਂਦੀ ਏ।''

''ਕੁੰਦਨ, ਤੇਰੀ ਇਹ ਗੱਲ ਸੋਲਾਂ ਆਨੇ ਸਹੀ ਐ, ਏਹ ਤੂੰ ਚੰਗਾ ਕੀਤਾ, ਐਸੇ ਪਾਤਰਾਂ ਦੇ ਚਿਹਰੇ ਨੰਗੇ ਕਰਨੇ ਚਾਹੀਦੇ ਆ, ਇਹ ਇਕੱਲੀ ਮੋਹਣੀ ਹੀ ਨਹੀਂ, ਹਜ਼ਾਰਾਂ ਮੋਹਣੀਆਂ ਨੇ ਇੰਗਲੈਂਡ ਵਿਚ।''

''ਓ ਭਾਊ, ਇਹੋ ਗੱਲ ਤਾਂ ਮੈਂ ਕਹਿ ਰਿਹਾਂ ਪਰ ਏਹਨਾਂ ਖਾਲੀ ਸਿਰਾਂ ਵਿਚ ਕੁਝ ਪੈ ਈ ਨਹੀਂ ਰਿਹਾ, ਮੈਂ ਤੈਨੂੰ ਇਕ ਕਾਪੀ ਭੇਜ ਦਿੰਨਾਂ, ਤੂੰ ਆਪ ਪੜ੍ਹ ਕੇ ਦੇਖ।''

''ਨਹੀਂ, ਮੈਨੂੰ ਕਾਪੀ ਨਾ ਭੇਜੀਂ, ਮੇਰੇ ਤੋਂ ਨਾਵਲ ਨਹੀਂ ਪੜ੍ਹ ਹੁੰਦਾ ਪਰ ਜੋ ਤੂੰ ਲਿਖਿਆ, ਮੈਂ ਤੇਰੇ ਨਾਲ ਸਹਿਮਤ ਆਂ।''

''ਤੂੰ ਇਕ ਵਾਰ ਪੜ੍ਹਨ ਦੀ ਕੋਸ਼ਿਸ਼ ਤਾਂ ਕਰ।''

''ਯਾਰ, ਮੈਂ ਟਾਈਮ ਖਰਾਬ ਨਹੀਂ ਕਰਨਾ, ਮੇਰੇ ਕੋਲ ਪੜ੍ਹਨ ਲਈ ਹੋਰ ਬਹੁਤ ਕੁਝ ਹੈਗਾ।''

ਆਖਦਿਆਂ ਸਮੁੰਦਰੀ ਨੇ ਫੋਨ ਬੰਦ ਕਰ ਦਿਤਾ। ਉਸ ਦੀ ਅਜਿਹੀ ਹੀ ਆਦਤ ਸੀ ਕਿ ਗੱਲ ਦੇ ਅੱਧ ਵਿਚਕਾਰ ਹੀ ਇਕ ਦਮ ਫੋਨ ਬੰਦ ਕਰ ਦਿੰਦਾ। ਕੁੰਦਨ ਨੂੰ ਉਸ ਦੀਆਂ ਗੱਲਾਂ ਸੁਣ ਕੇ ਕੁਝ ਕੁ ਰਾਹਤ ਮਿਲੀ ਪਰ ਉਸ ਦਾ ਨਾਵਲ ਪੜ੍ਹਨ ਤੋਂ ਇਨਕਾਰ ਕਰਨ ਕਰਕੇ ਗੁੱਸਾ ਵੀ ਆਇਆ।

ਕੁੰਦਨ ਨੂੰ ਪਤਾ ਸੀ ਕਿ ਉਸ ਦੇ ਨਾਵਲ ਦਾ ਥੋੜਾ ਬਹੁਤ ਤਾਂ ਵਿਰੋਧ ਹੋਣਾ ਹੀ ਸੀ। ਨਾਵਲ ਦਾ ਵਿਰੋਧ ਹੋਣਾ ਵੀ ਉਹ ਮਾੜੀ ਗੱਲ ਨਹੀਂ ਸੀ ਸਮਝਦਾ। ਇਵੇਂ ਵੀ ਲੋਕ ਘੱਟੋ-ਘੱਟ ਤੁਹਾਨੂੰ ਹਾਜ਼ਰ ਤਾਂ ਮੰਨਦੇ ਹਨ। ਨਹੀਂ ਤਾਂ ਪੰਜਾਬੀ ਸਾਹਿਤ ਵਿਚ ਚੁੱਪ ਧਾਰ ਕੇ ਹੀ ਅਗਲੇ ਨੂੰ ਖਤਮ ਕਰ ਦਿੰਦੇ ਹਨ। ਉਹ ਇੰਡੀਆ ਵੱਲ ਦੇਖਣ ਲੱਗਿਆ ਕਿ ਉਥੇ ਦੇ ਲੋਕ ਇਸ ਦਾ ਕੀ ਪ੍ਰਤੀਕਰਮ ਦਿੰਦੇ ਹਨ ਪਰ ਇੰਡੀਆ ਤੋਂ ਕੋਈ ਵੀ ਹਿਲਜੁਲ ਨਾ ਹੋਈ। ਨਾ ਕੋਈ ਰਿਵੀਊ ਤੇ ਨਾ ਹੀ ਕੋਈ ਇਸ ਉਪਰ ਲੇਖ ਜਾਂ ਟਿੱਪਣੀ। ਕੁਝ ਦੇਰ ਬਾਅਦ ਇਕ ਅਖ਼ਬਾਰ ਨੇ ਨਾਵਲ ਦਾ ਉਪਰ ਇਕ ਛੋਟਾ ਜਿਹਾ ਲੇਖ ਛਾਪਿਆ ਜਿਹੜਾ ਕਿ ਇਸ ਦੇ ਖਿਲਾਫ ਭੁਗਤਦਾ ਸੀ। ਉਸ ਨੇ ਜੋਗੇਂਦਰ ਨੂੰ ਫੋਨ ਕਰਕੇ ਪੁੱਛਿਆ,

''ਇਹ ਕੁੜੀ ਸ਼ਰਨਜੀਤ ਕੋਰ ਕੌਣ ਏ ਜਿਹਨੇ ਮੇਰੇ ਨਾਵਲ 'ਤੇ ਪਰਚਾ ਲਿਖਿਆ ਏ?''

''ਇਹ ਤੁਹਾਡੇ ਲਾਡਲੇ ਹਰਦੇਵ ਦਿਆਲ ਦੀ ਸਟੂਡੈਂਟ ਏ।''

''ਏਹ ਸਾਲ਼ੇ ਬੈਹੜਿਆਂ ਦੇ ਨੇ ਜਾਣ ਕੇ ਲਿਖਾਇਆ ਏ!''

''ਮੇਰੀ ਗੁਰਦੀਪ ਸਿੱਧੂ ਨਾਲ ਗੱਲ ਹੋਈ ਸੀ, ਉਹਨੂੰ ਤੁਹਾਡਾ ਨਾਵਲ ਬਹੁਤ ਪਸੰਦ ਏ।''

''ਗੁਰਦੀਪ! ...ਮੈਨੂੰ ਪਤਾ ਏ ਕਿ ਉਹ ਇੰਟੈਲੀਜੈਂਟ ਮੁੰਡਾ ਏ, ਮੈਨੂੰ ਦੇਹ ਖਾਂ ਜ਼ਰਾ ਓਹਦਾ ਨੰਬਰ, ਮੈਂ ਫੋਨ ਕਰਦਾਂ ਉਹਨੂੰ!''

ਕੁੰਦਨ ਨੇ ਗੁਰਦੀਪ ਸਿੱਧੂ ਨਾਲ ਆਪਣੇ ਸਾਰੇ ਫਰਕ ਭੁਲਾ ਦਿਤੇ ਤੇ ਉਸ ਨੂੰ ਫੋਨ ਘੁਮਾ ਲਿਆ। ਗੁਰਦੀਪ ਸਿੱਧੂ ਨੂੰ ਪਤਾ ਸੀ ਕਿ ਉਹ ਫੋਨ ਕਰੇਗਾ। ਗੱਲੀਂ ਗੱਲੀਂ ਉਸ ਨੂੰ ਵੀ ਕੁਆਰੀਆਂ ਦੇ ਕੁੱਛੜੀਂ ਨਿਆਣੇ ਚੁਕਾਉਣੇ ਆਉਂਦੇ ਸਨ। ਉਸ ਨੇ ਕਿਹਾ,

"ਡਾਕਟਰ ਸਾਹਿਬ, ਮੈਂ ਕੱਲ ਹੀ ਅੰਮ੍ਰਿਤਸਰ ਗਿਆ ਸੀ, ਤੁਹਾਡੇ ਨਾਵਲ 'ਤੇ ਬੋਲ ਕੇ ਆਇਆਂ, ਮੈਨੂੰ ਤਾਂ ਇਹ ਬਹੁਤ ਹੀ ਚੰਗਾ ਲਗਿਆ।"

"ਛੋਟੇ ਭਾਊ, ਏਹਦੇ 'ਤੇ ਲਿਖ ਯਾਰ।"

"ਮੈਂ ਕੋਸ਼ਿਸ਼ ਕਰਾਂਗਾ, ਆਪ ਨਹੀਂ ਤਾਂ ਮੈਂ ਕਿਸੇ ਹੋਰ ਤੋਂ ਲਿਖਵਾਵਾਂਗਾ।"

"ਨਹੀਂ ਭਾਊ, ਤੂੰ ਲਿਖ, ਮੈਂ ਤੇਰਾ ਦੇਣਦਾਰ ਰਹਾਂਗਾ। ਮੈਨੂੰ ਪਤਾ ਤੇਰੇ ਕੋਲ ਸਿਰ ਹੈਗਾ, ਬਾਕੀ ਦੇ ਲੋਕ ਤਾਂ ਸਾਲੇ ਬੈਹੜਿਆਂ ਦੇ ਖਾਲੀ ਤੁਰੇ ਫਿਰਦੇ ਨੇ। ਨਾਲੇ ਆਪਾਂ ਦੋਨੋਂ ਮਝੈਲ ਆਂ ਯਾਰ!"

"ਤੁਸੀਂ ਫਿਕਰ ਨਾ ਕਰੋ, ਮੈਂ ਕਰਦਾਂ ਕੁਝ।"

ਗੁਰਦੀਪ ਸਿੱਧੂ ਕਹਿ ਰਿਹਾ ਸੀ। ਕੁੰਦਨ ਫੋਨ ਕਰਦਾ ਹੋਇਆ ਨਾਲ ਦੀ ਨਾਲ ਦਾਰੂ ਵੀ ਪੀ ਰਿਹਾ ਸੀ। ਉਹ ਭਾਵੁਕ ਹੁੰਦਾ ਬੋਲਿਆ,

"ਓ ਭਾਊ, ਯਾਰ ਮੈਨੂੰ ਜੀਂਦਿਆਂ ਵਿਚ ਕਰ ਓਏ ਯਾਰ!"

"ਬਿਲਕੁਲ, ਮੈਂ ਜ਼ਰੂਰ ਕੁਝ ਕਰਾਂਗਾ, ਤੁਸੀਂ ਬੇਫਿਕਰ ਹੋ ਜਾਓ।"

"ਸੌਂਹ ਖਾ ਮੇਰੀ ਕਿ ਪੁਰਾਣੀਆਂ ਗੱਲਾਂ ਭੁਲਾ ਕੇ ਕਰੇਂਗਾ।"

"ਸੌਂਹ ਲਗੇ।"

ਗੁਰਦੀਪ ਸਿੱਧੂ ਕਹਿਣ ਲੱਗਿਆ। ਉਸ ਨੂੰ ਪਤਾ ਸੀ ਕਿ ਹੁਣੇ ਹੀ ਕੁੰਦਨ ਏਨਾ ਪਿਆਰ ਦਿਖਾਵੇਗਾ ਤੇ ਅਗਲੇ ਪਲ ਉਸ ਦਾ ਜੇਠੂ ਜਾਗ ਪਵੇਗਾ ਤੇ ਗਾਲ੍ਹਾਂ ਦੇਣ ਲੱਗੇਗਾ। ਗੁਰਦੀਪ ਸਿੱਧੂ ਨੂੰ ਹਾਲੇ ਤਕ ਉਹ ਵਕਤ ਨਹੀਂ ਸੀ ਭੁੱਲਿਆ ਜਦ ਕੁੰਦਨ ਨੇ ਉਸ ਦਾ ਵੀਜ਼ਾ ਰੱਦ ਕਰਵਾਉਣ ਲਈ ਬ੍ਰਤਾਨਵੀ ਹਾਈ ਕਮਿਸ਼ਨਰ ਨੂੰ ਉਹਦੇ ਖਿਲਾਫ ਚਿੱਠੀ ਲਿਖਦਿਆਂ ਉਸ ਨੂੰ ਅਪਰਾਧੀ-ਬ੍ਰਿਤੀ ਵਾਲਾ ਵਿਅਕਤੀ ਕਿਹਾ ਸੀ। ਉਹ ਤਾਂ ਉਸ ਤੋਂ ਬਾਅਦ ਸਦਾ ਹੀ ਕੁੰਦਨ ਦਾ ਵਿਰੋਧ ਕਰਦਾ ਆਇਆ ਸੀ। ਜਿਥੇ ਵੀ ਉਸ ਦਾ ਵੱਸ ਚਲਦਾ ਕੁੰਦਨ ਦੇ ਖਿਲਾਫ ਹੀ ਭੁਗਤਦਾ। ਹੁਣ ਤਾਂ ਮਸਾਂ ਮੌਕਾ ਮਿਲਿਆ ਸੀ ਉਸ ਨੂੰ ਆਪਣੀ ਹੋਂਦ ਦਿਖਾਉਣ ਦਾ।...

ਇਕ ਦਿਨ ਕੁੰਦਨ ਦਾ ਫੋਨ ਖੜਕਿਆ। ਕੋਈ ਓਪਰਾ ਜਿਹਾ ਨੰਬਰ ਸੀ। ਕੁੰਦਨ ਨੇ ਚੁੱਕਿਆ ਤਾਂ ਦੂਜੇ ਪਾਸਿਓ ਤਿੱਖੀ ਜਿਹੀ ਅਵਾਜ਼ ਵਿਚ ਕੋਈ ਬੋਲਿਆ,

"ਕੁੰਦਨ ਜੀ, ਮੇਰਾ ਨਾਂ ਮੱਖਣ ਫਲੌਰੀਆ ਐ, ਸ਼ਾਇਦ ਤੁਸੀਂ ਮੈਨੂੰ ਪਰਚਿਆਂ ਵਿਚ ਪੜ੍ਹਿਆ ਹੋਵੇ।"

ਕੁੰਦਨ ਸੋਚਣ ਲੱਗਿਆ ਕਿ ਕੌਣ ਹੋਇਆ ਇਹ। ਉਸ ਨੂੰ ਨਾਂ ਤਾਂ ਸੁਣਿਆਂ ਹੋਇਆ ਲੱਗਦਾ ਸੀ ਪਰ ਚੇਤਾ ਨਹੀਂ ਸੀ ਆ ਰਿਹਾ। ਕੁੰਦਨ ਨੇ ਆਖਿਆ,

"ਮੱਖਣ ਫਲੌਰੀਆ ਜੀ, ਮੈਂ ਤੁਹਾਨੂੰ ਪੱਛਾਣਿਆਂ ਨਹੀਂ।"

"ਕਮਾਲ ਐ ਜੀ, ਪੰਜਾਬੀ ਸਾਹਿਤ ਦਾ ਬੱਚਾ ਬੱਚਾ ਮੈਨੂੰ ਜਾਣਦਾ ਐ, ਤੁਸੀਂ ਕਿੱਦਾਂ ਨਹੀਂ ਜਾਣਦੇ?"

"ਕਿਉਂਕਿ ਮੈਂ ਪੰਜਾਬੀ ਸਾਹਿਤ ਦਾ ਬੱਚਾ ਨਹੀਂ ਆਂ।"

ਆਖਦਾ ਕੁੰਦਨ ਹੱਸਣ ਲਗਿਆ। ਉਸ ਬੰਦੇ ਨੇ ਫਿਰ ਕਿਹਾ,

"ਮੈਂ ਪੰਜਾਬੀ ਦੇ ਵੱਡੇ ਵੱਡੇ ਲੇਖਕਾਂ ਦੇ ਰੇਖਾ-ਚਿੱਤਰ ਲਿਖੇ ਆ, ਉਹਨਾਂ ਦਾ ਅੰਦਰ ਬਾਹਰ ਲਿਆ ਕੇ ਰੱਖ ਦਿਤਾ, ਕਮਾਲ ਕਰਦੇ ਓ ਜੀ, ਤੁਸੀਂ ਮੈਨੂੰ ਜਾਣਦੇ ਹੀ ਨਹੀਂ!"

"ਹਾਂ ਬਈ ਮੱਖਣ ਫਲੌਰੀਆ ਜੀ, ਮੈਨੂੰ ਯਾਦ ਆ ਗਿਆ, ਤੁਸੀਂ ਸਾਡੇ ਸੀਨੀਅਰ ਲੇਖਕਾਂ ਦੀ ਆਪਣੇ ਲੇਖਾਂ ਵਿਚ ਵਾਹਵਾ ਬੇਇੱਜ਼ਤੀ ਕੀਤੀ ਹੋਈ ਏ, ਮੈਂ ਤੁਹਾਡੇ ਕੁਝ ਲੇਖ ਪੜ੍ਹੇ ਨੇ।"

"ਮੈਂ ਤੁਹਾਨੂੰ ਮਿਲਣਾ ਚਾਹੁੰਨਾ।"

"ਕਿਉਂ, ਹੁਣ ਮੇਰੀ ਬੇਇੱਜ਼ਤੀ ਕਰਨੀ ਏਂ?"

"ਕੀ ਗੱਲ ਕਰਦੇ ਓ ਕੁੰਦਨ ਜੀ!"

"ਮੈਂ ਠੀਕ ਗੱਲ ਕਰਦਾਂ, ਤੇਰੇ ਵਰਗੇ ਨਵ-ਸਿਖੀਏ, ਪੁਰਾਣੇ ਲੇਖਕਾਂ ਉਪਰ ਚਿੱਕੜ ਸੁੱਟ ਕੇ ਖੁਸ਼ ਹੁੰਦੇ ਨੇ। ਕਈਆਂ ਨੂੰ ਇਹ ਚਿੱਕੜ ਚੰਗਾ ਵੀ ਲੱਗਦਾ ਹੋਵੇਗਾ ਪਰ ਤੁਹਾਡਾ ਮਕਸਦ ਸੀਨੀਅਰਾਂ ਦੀ ਬੇਇੱਜ਼ਤੀ ਕਰਕੇ ਆਪਣਾ ਨਾਂ ਚਮਕਾਉਣਾ ਏਂ ਹੋਰ ਕੁਝ ਨਹੀਂ।"

"ਕੁੰਦਨ ਜੀ, ਜੇ ਮੈਂ ਗਲਤ ਲਿਖਿਆ ਤਾਂ ਅਗਲਾ ਇਹਦਾ ਜਵਾਬ ਦੇਵੇ।"

"ਤੇਰੇ ਵਰਗੇ ਇਹੋ ਤਾਂ ਚਾਹੁੰਦੇ ਨੇ, ਤੁਸੀਂ ਆਪਣੀ ਪਬਲੀਸਿਟੀ ਦਾ ਨਵਾਂ ਢੰਗ ਲੱਭਿਆ ਹੋਇਆ ਇਹ।"

"ਕੁੰਦਨ ਜੀ, ਮੈਂ ਤਾਂ ਤੁਹਾਡਾ ਨਵਾਂ ਨਾਵਲ ਪੜ੍ਹ ਕੇ ਇਹਦੇ ਉਪਰ ਕੁਝ ਲਿਖਣਾ ਚਾਹੁੰਦਾ ਸੀ।"

"ਤੇਰੀ ਕੀ ਹੈਸੀਅਤ ਏ ਮੇਰੇ ਨਾਵਲ ਉਪਰ ਲਿਖਣ ਦੀ? ਤੈਨੂੰ ਪਤਾ ਏ ਕਿ ਨਾਵਲ ਹੁੰਦਾ ਕੀ ਏ? ਜਿਹਨਾਂ ਨੇ ਨਾਵਲ 'ਤੇ ਗੱਲ ਕਰਨੀ ਏਂ ਕਰ ਨਹੀਂ ਰਹੇ ਤੇ ਤੇਰੇ ਵਰਗੇ ਖਾਹਮਖਾਹ ਜਿਹੇ ਐਵੇਂ ਹੀ ਉਂਗਲ ਨੂੰ ਤੇਲ ਲਾਈ ਫਿਰਦੇ ਨੇ!"

ਕੁੰਦਨ ਗੁੱਸੇ ਵਿਚ ਬੋਲਦਾ ਜਾ ਰਿਹਾ ਸੀ। ਫੋਨ ਕਰਨ ਵਾਲੇ ਨੇ ਇਕ ਦਮ ਫੋਨ ਕੱਟ ਦਿਤਾ।...

ਕੁੰਦਨ ਦੇ ਨਾਵਲ ਦਾ ਇਕ ਹੋਰ ਪਾਸਿਓਂ ਵੀ ਵਿਰੋਧ ਹੋਣ ਲੱਗਿਆ ਕਿ ਉਸ ਨੇ ਰੂਸ ਦੇ ਇਨਕਲਾਬ ਦੇ ਖਿਲਾਫ ਬਹੁਤ ਕੁਝ ਲਿਖਿਆ ਸੀ ਤੇ ਮਾਰਕਸਵਾਦੀਆਂ ਨੂੰ ਫੇਹਲ ਲਿਖਿਆ ਸੀ ਤੇ ਮਾਰਕਸਵਾਦ ਨੂੰ ਵੀ ਅਧੂਰਾ ਫਲਸਫਾ ਕਹਿ ਦਿਤਾ ਸੀ। ਉਸ ਨੇ ਲਿਖਿਆ ਸੀ ਕਿ ਜਾਇਦਾਦ ਦੀ ਨਿੱਜੀ ਮਾਲਕੀ ਖਤਮ ਕਰਨੀ ਮਾਰਕਸਵਾਦ ਦੀ ਸਭ ਤੋਂ ਵੱਡੀ ਭੁੱਲ ਸੀ। ਨਿੱਜੀ ਮਾਲਕੀ ਹੀ ਬੰਦੇ ਨੂੰ ਅਗਾਂਹ ਵਲ ਤੋਰਦੀ ਹੈ। ਕਾਮਰੇਡ ਜਗਤਾਰ ਸਿੰਘ ਤਾਂ ਸਿੱਧਾ ਹੀ ਕੁੰਦਨ ਦੇ ਖਿਲਾਫ ਬੋਲ ਰਿਹਾ ਸੀ। ਉਹ ਇਕੱਲਾ ਹੀ ਨਹੀਂ ਹੋਰ ਕਾਮਰੇਡ ਵੀ। ਇਕ ਦਿਨ ਕੁੰਦਨ ਨੇ ਜੋਗੇਂਦਰ ਨੂੰ ਕਿਹਾ,

“ਯਾਰ, ਤੂੰ ਕੋਈ ਪ੍ਰੋਗਰਾਮ ਕਰਾ ਮੇਰੇ ਨਾਵਲ ‘ਤੇ, ਏਨਾ ਵੀ ਨਹੀਂ ਕਰ ਸਕਦਾ! ਤੂੰ ਕਾਹਦਾ ਮੇਰਾ ਭਾਊ ਏਂ!”

“ਲੋਕ ਤਾਂ ਤੁਹਾਡੇ ਖਿਲਾਫ ਮੁੱਠਾਂ ਵਿਚ ਥੁੱਕੀ ਫਿਰਦੇ ਆ, ਜੇ ਏਥੇ ਪ੍ਰੋਗਰਾਮ ਹੋਇਆ ਤਾਂ ਏਹਨਾਂ ਨੇ ਤੁਹਾਡੇ ਨਾਵਲ ਦੀ ਏਹੀ ਤੇਹੀ ਫੇਰ ਦੇਣੀ ਆਂ, ਕਾਮਰੇਡ ਜਗਤਾਰ ਸਿੰਘ ਨਾਲ ਕੱਲ ਹੀ ਮੇਰੀ ਗੱਲ ਹੋਈ ਸੀ।”

“ਯਾਰ ਏਹ ਕਾਮਰੇਡ ਤਾਂ ਬੁਝੜ ਬੰਦੇ ਆ। ਮੇਰੀ ਇਕਬਾਲ ਨਾਲ ਗੱਲ ਹੋਈ ਸੀ, ਉਹ ਵੀ ਔਖਾ ਫਿਰਦਾ, ਮੈਂ ਬਹੁਤ ਸਮਝਾਇਆ ਪਰ ਗੱਲ ਏਹਨਾਂ ਦੇ ਪੱਲੇ ਈ ਨਹੀਂ ਪੈਂਦੀ।”

ਇਹਨਾਂ ਦਿਨਾਂ ਵਿਚ ਹੀ ਜੋਗੇਂਦਰ ਦਾ ਨਵਾਂ ਨਾਵਲ ‘ਦੇਸੀ ਜੰਮੇ’ ਵੀ ਆ ਗਿਆ। ਜੋਗੇਂਦਰ ਆਪਣੇ ਨਾਵਲ ਦੇ ਵਿਮੋਚਨ ਲਈ ਇੰਡੀਆ ਜਾਣ ਦੀ ਤਿਆਰੀ ਕਰਨ ਲਗਿਆ। ਕੁੰਦਨ ਨੇ ਉਸ ਨੂੰ ਆਖਿਆ,

“ਯਾਰ ਤੂੰ ਆਪਣੇ ‘ਦੇਸੀ ਜੰਮੇ’ ਲਈ ਚੱਲਿਆਂ, ਮੇਰਾ ‘ਰਾਜਧਾਨੀ’ ਵੀ ਕਿਸੇ ਖੱਲ-ਖੂੰਜੇ ਪਿਆ ਹੋਣਾਂ, ਦੇਖੀ ਜ਼ਰਾ!”

ਆਖ ਕੇ ਕੁੰਦਨ ਖੁਲ੍ਹ ਕੇ ਹੱਸਿਆ। ਉਸ ਦੇ ਹਾਸੇ ਵਿਚ ਰੋਸਾ ਵੀ ਸੀ ਤੇ ਗੁੱਸਾ ਵੀ। ਉਸ ਨੇ ਫਿਰ ਕਿਹਾ,

“ਸਾਲ੍ਹਾ ਬੈਹੜਿਆਂ ਦਾ ਸਾਲ ਹੋ ਗਿਆ ਨਾਵਲ ਆਏ ਨੂੰ, ਇਕ ਵੀ ਰਿਵੀਊ ਨਹੀਂ ਹੋਇਆ! ਕਿਸੇ ਨੇ ਚੁੰਮਟੇ ਨਾਲ ਵੀ ਨਹੀਂ ਚੁੱਕਿਆ! ...ਕੰਜਰ ਸਾਰੇ ਚੁੱਪ ਹੀ ਧਾਰ ਕੇ ਬਹਿ ਗਏ! ...ਮੇਰੇ ਖਿਲਾਫ ਏਹ ਹਥਿਆਰ ਬਹੁਤ ਵਾਰ ਵਰਤਿਆ ਗਿਆ ਏ!”

ਕੁੰਦਨ ਦਾ ਨਾਵਲ ਉਸ ਦੇ ਵਾਕਫਕਾਰਾਂ ਨੇ ਇਕ ਦੂਜੇ ਤੋਂ ਮੰਗ ਕੇ ਪੜ੍ਹਿਆ। ਜਦ ਕਿਸੇ ਨੂੰ ਪਤਾ ਲੱਗਦਾ ਕਿ ਉਸ ਨੇ ਉਸ ਨੂੰ ਵੀ ਕਿਰਦਾਰ ਬਣਾਇਆ ਹੈ ਤਾਂ ਉਹ ਜ਼ਰੂਰ ਪੜ੍ਹਦਾ। ਇਹਨਾਂ ਵਿਚ ਹੀ ਕੁੰਦਨ ਦਾ ਪੁਰਾਣਾ ਦੋਸਤ ਰਸ਼ਪਾਲ ਵੀ ਸੀ। ਕੁੰਦਨ ਉਸ ਦਾ ਪਰਿਵਾਰਕ ਦੋਸਤ ਰਿਹਾ ਹੋਣ ਕਰਕੇ ਉਸ ਦੀਆਂ ਬਹੁਤ ਸਾਰੀਆਂ ਗੱਲਾਂ ਨੂੰ ਜਾਣਦਾ ਸੀ ਇਸ ਲਈ ਕੁੰਦਨ ਨੇ ਉਹ ਸਾਰੀਆਂ ਕਹਾਣੀਆਂ ਨੂੰ ਵਧਾ-ਚੜ੍ਹਾ ਕੇ ਨਾਵਲ ਦਾ ਹਿੱਸਾ ਬਣਾਇਆ ਸੀ। ਰਸ਼ਪਾਲ ਨੇ ਨਾਵਲ ਪੜ੍ਹਿਆ ਤਾਂ ਉਸ ਨੂੰ ਬਹੁਤ ਗੁੱਸਾ ਆਇਆ। ਉਹ ਖਾਮੋਸ਼ ਜਿਹੀ ਤਬੀਅਤ ਦਾ ਮਾਲਕ ਸੀ ਪਰ ਉਸ ਨੂੰ ਕੁੰਦਨ ਦਾ ਇਵੇਂ ਕਰਨਾ ਆਪਣੇ ਲਈ ਬਹੁਤ ਬੇਇਜ਼ਤੀ ਭਰਿਆ ਲੱਗਿਆ। ਉਹਨੇ ਫੋਨ ਚੁੱਕਿਆ ਤੇ ਕੁੰਦਨ ਨੂੰ ਘੁਮਾ ਲਿਆ। ਕੁੰਦਨ ਨੇ ਹੈਲੋ ਕਹੀ ਤਾਂ ਰਸ਼ਪਾਲ ਬੋਲਿਆ,

“ਧੀ ਦਿਆ ਯਾਰਾ, ਆਪਣੀ ਹੈਸੀਅਤ ਦੱਸ ਗਿਆਂ! ...ਨਾਵਲ ਵਿਚ ਮੇਰੇ ‘ਤੇ ਚਿੱਕੜ ਉਛਾਲ ਕੇ ਦਿਖਾ ਗਿਐਂ ਕਿ ਤੂੰ ਕਿੰਨਾ ਘਟੀਆ ਬੰਦਾ ਐਂ! ...ਤੇਰੇ ਆਪਣੇ ਮੁੰਡੇ ਨੇ ਤੈਨੂੰ ਬਾਸਟ੍ਰਡ ਕਿਹਾ ਸੀ, ਸਹੀ ਕਿਹਾ ਸੀ! ...ਤੂੰ ਜਿਥੇ ਵੀ ਮੈਨੂੰ ਮਿਲਿਆ, ਤੇਰਾ ਨੱਕ ਨਾ ਭੰਨਿਆਂ ਤਾਂ ਮੈਂ ਵੀ ਪਿਓ ਦਾ ਪੁੱਤ ਨਹੀਂ!”

## 51-ਪਾਰਕ

ਕੁੰਦਨ ਸਵੇਰੇ ਉਠਿਆ। ਜ਼ਰਾ ਕੁ ਲੇਟ ਹੋ ਗਿਆ ਸੀ। ਸੱਤ ਵਜੇ ਦਾ ਉਸ ਦੇ ਫੋਨ ਦਾ ਪੱਕਾ ਅਲਾਰਮ ਸੀ ਪਰ ਕਈ ਵਾਰ ਅੱਜ ਵਾਂਗ ਲੇਟ ਵੀ ਹੋ ਜਾਂਦਾ ਸੀ। ਉਠ ਕੇ ਉਸ ਨੇ ਸਰਹਾਣੇ ਪਈ ਕਿਤਾਬ ਚੁੱਕ ਲਈ। ਕੁਝ ਦੇਰ ਲਈ ਐਵੇਂ ਸਫੇ ਫਰੋਲਦਾ ਰਿਹਾ ਤੇ ਫਿਰ ਵਾਪਸ ਰੱਖ ਦਿਤੀ। ਉਹ ਹੌਲੀ ਹੌਲੀ ਉਠਿਆ ਤੇ ਬਾਥਰੂਮ ਗਿਆ। ਬਰੁਸ਼ ਆਦਿ ਕਰਕੇ ਫਿਰ ਬੈੱਡ ‘ਤੇ ਜਾ ਬੈਠਿਆ ਤੇ ਸੋਚਣ ਲੱਗਿਆ ਕਿ ਕੁਝ ਦੇਰ ਲਈ ਹੋਰ ਪੈ ਲਵੇ ਜਾਂ ਉਠ ਖੜੇ। ਉਸੇ ਵੇਲੇ ਹੀ ਉਸ ਨੂੰ ਪਿਆਸ ਲੱਗੀ ਤਾਂ ਉਸ ਨੇ ਪਜਾਮਾ ਪਾ ਕੇ ਹੇਠਾਂ ਜਾਣਾ ਹੀ ਠੀਕ ਸਮਝਿਆ ਕਿਉਂਕਿ ਕਈ ਵਾਰ ਪ੍ਰਦੀਪ ਸਿੰਘ ਜਾਂ ਉਸ ਦੀ ਘਰ ਵਾਲੀ ਅਵਤਾਰ ਕੋਰ ਅਚਾਨਕ ਵੀ ਆ ਜਾਇਆ ਕਰਦੇ ਸਨ। ਹੇਠਾਂ ਲੌਂਜ ਵਿਚ ਆ ਕੇ ਉਸ ਨੇ ਪੜਦੇ ਹਟਾਏ। ਟੈਲੀ ਲਗਾਇਆ ਤੇ ਚਾਹ ਵਾਲੀ ਕੇਟਲ ਚਲਾ ਲਈ। ਫਰਿੱਜ ਵਿਚ ਦੇਖਿਆ ਕਿ ਰਾਤ ਦਾ ਆਟਾ ਕਾਫੀ ਪਿਆ ਸੀ, ਕੁਝ ਆਲੂ ਵੀ ਪਏ ਸਨ, ਉਹ ਨਾਸ਼ਤੇ ਲਈ ਆਲੂ ਵਾਲਾ ਪਰੌਂਠਾ ਬਣਾ ਸਕਦਾ ਸੀ। ਦਹੀਂ ਨਹੀਂ ਸੀ ਪਰ ਮੱਖਣ ਦੀ ਟਿੱਕੀ ਹੈ ਹੀ ਸੀ। ਚਾਹ ਦਾ ਕੱਪ ਲੈ ਕੇ ਉਹ ਟੈਲੀ ਉਪਰ ਖ਼ਬਰਾਂ ਦੇਖਣ ਲੱਗਿਆ। ਬੀ. ਬੀ. ਸੀ. ਅਤੇ ਪੱਛਮ ਦੇ ਹੋਰ ਚੈਨਲਾਂ ‘ਤੇ ਹੁਣ ਉਸ ਨੂੰ ਯਕੀਨ ਨਹੀਂ ਸੀ। ਉਹ ਅਲ-ਜਜ਼ੀਰਾ ਦੇਖਦਾ ਜਾਂ ਕੋਈ ਹੋਰ ਪੱਛਮ-ਵਿਰੋਧੀ ਚੈਨਲ। ਇੰਡੀਅਨ ਚੈਨਲ ਦੀਆਂ ਤਾਂ ਉਸ ਨੂੰ ਸਾਰੀਆਂ ਖਬਰਾਂ ਹੀ ਝੂਠ ਲੱਗਦੀਆਂ। ਘੰਟਾ ਕੁ ਬੈਠਾ ਖ਼ਬਰਾਂ ਦੇਖਦਾ ਰਿਹਾ। ਫਿਰ ਅਚਾਨਕ ਖੜਕਾ ਹੋਇਆ। ਉਹ ਸਮਝ ਗਿਆ ਕਿ ਡਾਕ ਆਈ ਹੋਵੇਗੀ। ਉਸ ਦੇ ਕੰਮ ਦੀ ਕੋਈ ਵੀ ਚਿੱਠੀ ਨਹੀਂ ਸੀ ਆਈ। ਇਕ ਬਿੱਲ ਸੀ। ਉਸ ਨੇ ਇਕ ਪਾਸੇ ਰੱਖਿਆ ਤੇ ਰਸੋਈ ਵਿਚ ਗਿਆ। ਜ਼ਰਾ ਕੁ ਭੁੱਖ ਲੱਗੀ ਸੀ। ਉਸ ਨੇ ਇਕ ਟੋਸਟ ਬਣਾ ਲਿਆ ਇਹ ਸੋਚਦਿਆਂ ਕਿ ਹੁਣ ਦੁਪਿਹਰ ਨੂੰ ਹੀ ਰੋਟੀ ਖਾਏਗਾ। ਉਸ ਨੇ ਸੋਚਿਆ ਕਿ ਘਰ ਦਾ ਹੀ ਕੋਈ ਕੰਮ ਕਰ ਲਵੇ। ਫਿਰ ਉਸ ਨੂੰ ਖਿਆਲ ਆਇਆ ਕਿ ਕਪੜੇ ਹਾਲੇ ਕੱਲ ਹੀ ਧੋਤੇ ਹਨ, ਹੂਵਰ ਵੀ ਕੀਤਾ ਹੋਇਆ ਹੈ, ਬਾਥਰੂਮ ਵੀ ਸਾਫ ਹੈ, ਰਸੋਈ ਤਾਂ ਉਹ ਨਾਲ ਦੀ ਨਾਲ ਸਾਫ ਕਰ ਲੈਂਦਾ ਹੈ, ਹੋਰ ਕੀ ਹੈ ਕਰਨ ਵਾਲਾ, ਕੁਝ ਵੀ ਨਹੀਂ। ਉਹ ਸੋਚਣ ਲੱਗਿਆ ਕਿ ਕਿਉਂ ਨਾ ਸ਼ਹਿਰ ਦਾ ਹੀ ਗੇੜਾ ਕੱਢ ਆਵੇ। ਉਧਰੋਂ ਦੋ ਕੁ ਘੰਟੇ ਘੁੰਮ ਕੇ ਮੁੜੇਗਾ, ਆ ਕੇ ਕੁਝ ਖਾਣ ਲਈ ਬਣਾਵੇਗਾ, ਫਿਰ ਦੋ ਘੰਟੇ ਕੰਪਿਊਟਰ ‘ਤੇ ਬੈਠੇਗਾ, ਕੋਈ ਈਮੇਲ ਆਈ ਹੋਈ, ਜਾਂ ਅਖ਼ਬਾਰ ਪੜ੍ਹਨ ਵਾਲੀ ਹੋਈ ਜਾਂ ਕੁਝ ਹੋਰ। ਫਿਰ ਸ਼ਾਮ ਦੇ ਖਾਣੇ ਦੀ ਤਿਆਰੀ ਸ਼ੁਰੂ ਕਰ ਦੇਵੇਗਾ। ਵਿਸਕੀ ਦੀ ਵੱਡੀ ਬੋਤਲ ਵਿਚੋਂ ਆਪਣਾ ਪਾਈਆ ਭਰੇਗਾ ਤੇ ਇਕ ਨਿੱਕੀ ਜਿਹੀ ਗਲਾਸੀ ਪਾ ਲਵੇਗਾ, ਕਿਸੇ ਨੂੰ ਫੋਨ ਕਰੇਗਾ; ਜੋਗੇਂਦਰ, ਸਮੁੰਦਰੀ, ਬਨਫੂਲ, ਰਾਜਾ ਰਾਮ, ਦਿਲਬਾਗ ਦਿਲਬਰ ਜਾਂ ਕਿਸੇ ਨੂੰ ਹੋਰ। ਕੁਝ ਦੇਰ ਆਪਣੀ ਪੀਤੀ ਖਰੀ ਕਰੇਗਾ ਤੇ ਰੋਟੀ ਖਾ ਸੌਂ ਜਾਵੇਗਾ। ਸਵੇਰੇ ਇਹੋ ਕੁਝ ਕਰਨ ਲਈ ਫਿਰ ਉਠ ਖੜੇਗਾ। ਕਦੇ ਕਦੇ ਉਸ ਨੂੰ ਲੱਗਦਾ ਕਿ ਉਹ ਇਸ ਰੋਜ਼ ਮਰਾਹ ਦੇ ਜੀਵਨ ਦਾ ਕੈਦੀ ਹੈ, ਕਦੇ ਵੀ ਕੁਝ ਵਖਰਾ ਨਹੀਂ ਹੁੰਦਾ। ਕਈ ਵਾਰ ਅਚਾਨਕ ਬੈਠੇ ਬੈਠੇ ਨੂੰ ਉਸ ਨੂੰ ਕਾਹਲ ਪੈਣ ਲੱਗਦੀ ਇਕ ਇਹ ਸਾਰੇ ਰੱਸੇ ਜਿਹੇ ਤੁੜਾ ਕੇ ਕਿਧਰੇ ਦੂਰ ਉਡ ਜਾਵੇ, ਇਸ ਸਭ ਕਾਸੇ ਤੋਂ ਬਹੁਤ ਦੂਰ।

ਬਾਹਰ ਜ਼ਰਾ ਕੁ ਅਵਾਜ਼ ਆਈ ਜਿਵੇਂ ਕੋਈ ਕਾਰ ਆ ਕੇ ਰੁਕੀ ਹੁੰਦੀ ਹੈ। ਵਗਦੀ ਰੋਡ ਹੈ, ਕਾਰਾਂ ਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਉਸ ਨੇ ਬਾਹਰ ਵਲ ਦੇਖਿਆ। ਕਾਰ ਉਸ ਦੇ ਘਰ ਦੇ ਬਾਹਰ ਹੀ ਰੁਕੀ ਸੀ। ਕੁਝ ਬੰਦੇ ਕਾਰ ਵਿਚੋਂ ਉਤਰ ਰਹੇ ਸਨ। ਉਹ ਹੈਰਾਨ ਸੀ ਕਿ ਏਨੇ ਬੰਦੇ ਉਸ ਦੇ ਘਰ ਮੂਹਰੇ ਕਿਉਂ ਉਤਰ ਰਹੇ ਹਨ। ਏਨੇ ਬੰਦੇ ਤਾਂ ਕਦੇ ਲੰਡਨ ਹੁੰਦਿਆਂ ਵੀ ਉਸ ਦੇ ਘਰ ਨਹੀਂ ਸਨ ਆਏ। ਇਹਨਾਂ ਬੰਦਿਆਂ ਵਿਚੋਂ ਇਕ ਬੰਨੀ ਹੋਈ ਦਾਹੜੀ ਵਾਲੇ ਨੂੰ ਉਸ ਨੇ ਪੱਛਾਣ ਲਿਆ। ਇਹ ਸੋਹਣ ਸਿੰਘ ਸੀ ਜਿਹੜਾ ਕਦੇ ਕਦੇ ਗੁਰਦਵਾਰੇ ਦੀਆਂ ਚੋਣਾਂ ਵਿਚ ਖੜਿਆ ਕਰਦਾ ਹੈ। ਉਸ ਦੇ ਕਰਾਏ ਮੁਸ਼ਾਇਰੇ ਵਿਚ ਆ ਕੇ ਕਵਿਤਾ ਵੀ ਪੜ੍ਹਿਆ ਕਰਦਾ ਸੀ। ਹੋ ਸਕਦਾ ਹੈ ਵੋਟ ਮੰਗਣ ਆਇਆ ਹੋਵੇ ਪਰ ਉਹ ਤਾਂ ਗੁਰਦਵਾਰੇ ਦਾ ਮੈਂਬਰ ਵੀ ਨਹੀਂ ਸੀ, ਉਸ ਦੀ ਕਿਸੇ ਨੇ ਵੋਟ ਕੀ ਮੰਗਣੀ ਹੋਈ। ਸੋਹਣ ਸਿੰਘ ਦੇ ਨਾਲ ਦੇ ਬੰਦੇ ਵੀ ਕਿਤੇ ਦੇਖੇ ਹੋਏ ਸਨ। ਕਿਥੇ? ਉਸ ਨੂੰ ਯਾਦ ਨਹੀਂ ਸੀ ਆ ਰਿਹਾ। ਉਸ ਦੇ ਦਰਵਾਜ਼ੇ ਦੀ ਘੰਟੀ ਵੱਜੀ। ਉਸ ਨੇ ਜਾ ਕੇ ਦਰਵਾਜ਼ਾ ਖੋਹਲਿਆ। ਸੋਹਣ ਸਿੰਘ ਨੇ ਉਸ ਨਾਲ ਹੱਥ ਮਿਲਾਇਆ ਤੇ ਬਾਕੀਆਂ ਨੇ ਸਿਰਫ ਫਹਿਤ ਹੀ ਬੁਲਾਈ। ਉਸ ਨੇ ਸਭ ਨੂੰ ਅੰਦਰ ਆਉਣ ਲਈ ਕਿਹਾ। ਉਹ ਪੰਜ ਜਾਣੇ ਸਨ। ਅੰਦਰ ਲੰਘ ਆਏ। ਕੁੰਦਨ ਦੇ ਇਸ਼ਾਰਾ ਕਰਨ ਤੇ ਸਾਰੇ ਹੀ ਸੈਟੀ 'ਤੇ ਬੈਠ ਗਏ। ਕੁੰਦਨ ਵੀ। ਸੋਹਣ ਸਿੰਘ ਨੇ ਕਹਿਣਾ ਸ਼ੁਰੂ ਕੀਤਾ,

"ਕੁੰਦਨ ਜੀ, ਬਹੁਤ ਦਿਨ ਹੋ ਗਏ ਤੁਸੀਂ ਕੋਈ ਫੰਕਸ਼ਨ ਹੀ ਨਹੀਂ ਕੀਤਾ, ਜਾਂ ਫਿਰ ਸਾਨੂੰ ਬੁਲਾਇਆ ਹੀ ਨਹੀਂ!"

"ਹਾਂ ਸੋਹਣ ਸਿੰਘ ਜੀ, ਕੋਈ ਫੰਕਸ਼ਨ ਕਰ ਹੀ ਨਹੀਂ ਹੋਇਆ।"

ਗੱਲ ਕਰਦੇ ਕੁੰਦਨ ਨੇ ਨਾਲ ਦੇ ਬੰਦਿਆਂ ਵਿਚੋਂ ਦੋ ਪੱਛਾਣ ਲਏ। ਇਹ ਤਾਂ ਉਹੀ ਸਨ ਜੋ ਪਾਰਕ ਵਿਚ ਬੈਠਿਆ ਕਰਦੇ ਸਨ ਤੇ ਜਿਹਨਾਂ ਨੇ ਪਿਛਲੀ ਵਾਰ ਕੁੰਦਨ ਨੂੰ ਝੇਡਾਂ ਕੀਤੀਆਂ ਸਨ। ਸੋਹਣ ਸਿੰਘ ਬੋਲਿਆ,

"ਅਸੀਂ ਤੁਹਾਡੇ ਤਕ ਇਕ ਕੰਮ ਆਏ ਹਾਂ, ਆਸ ਏ ਕਿ ਤੁਸੀਂ ਇਨਕਾਰ ਨਹੀਂ ਕਰੋਂਗੇ।"

"ਦੱਸੋ।"

"ਇਹ ਆਪਣਾ ਵਿਲਨਹਾਲ ਪਾਰਕ ਏ ਨਾ, ਏਸ ਵਿਚ ਆਪਣੇ ਕਾਫੀ ਸਾਰੇ ਬਿਜ਼ੁਰਗ ਬੈਠਿਆ ਕਰਦੇ ਨੇ।"

"ਹਾਂ, ਮੈਨੂੰ ਪਤਾ ਏ ਪਰ ਇਹ ਸਾਰੇ ਹੀ ਪਹੁੰਚੇ ਹੋਏ ਬੰਦੇ ਨੇ।"

ਕੁੰਦਨ ਦੇ ਵਿਅੰਗ ਨੂੰ ਦੋ ਬੰਦੇ ਸਮਝ ਗਏ ਸਨ ਕਿ ਕੁੰਦਨ ਦਾ ਇਸ਼ਾਰਾ ਉਹਨਾਂ ਵੱਲ ਹੈ। ਸੋਹਣ ਸਿੰਘ ਨੇ ਫਿਰ ਆਖਿਆ,

"ਪਾਰਕ ਵਿਚ ਮੀਂਹ-ਕਣੀ ਦੇ ਸਮੇਂ ਕੋਈ ਸ਼ੈੱਡ ਨਹੀਂ ਏ, ਜੇ ਤੁਸੀਂ ਏਹਨਾਂ ਵਲੋਂ ਇਕ ਅਰਜ਼ੀ ਦੇ ਦਿਓਂ ਤੇ ਨਾਲ ਦਸਤਖਤ ਕਰਵਾ ਲਵੋਂ ਲੋਕਾਂ ਦੇ ਤਾਂ ਇਸ ਵਿਚ ਸਭ ਦਾ ਫਾਇਦਾ ਹੋ ਜਾਏਗਾ, ਹੁਣ ਮਾਮੂਲੀ ਜਿਹਾ ਮੀਂਹ ਉਤਰੇ ਤੇ ਸਭ ਨੂੰ ਘਰ ਭੱਜਣਾ ਪੈਂਦਾ ਏ, ਸ਼ੈੱਡ ਹੋਵੇ ਤਾਂ ਕਿੰਨਾ ਆਸਾਨ ਹੋ ਜਾਵੇ!"

ਉਸ ਦੇ ਕਹਿਣ 'ਤੇ ਕੁੰਦਨ ਹੱਸਣ ਲੱਗਿਆ ਤੇ ਬੋਲਿਆ,

"ਸੋਹਣ ਸਿੰਘ ਜੀ, ਇਕ ਵਾਰ ਮੈਂ ਇਹਨਾਂ ਲੋਕਾਂ ਕੋਲ ਗਿਆ ਸਾਂ, ਏਹਨਾਂ ਨੇ ਮੇਰਾ ਉਹ ਮਜ਼ਾਕ ਉਡਾਇਆ ਕਿ ਰਹੇ ਰੱਬ ਦਾ ਨਾਂ, ਏਹਨਾਂ ਨੂੰ ਤਾਂ ਏਹ ਵੀ ਨਹੀਂ ਪਤਾ ਕਿ ਮੈਂ ਡਾਕਟਰ ਹਾਂ।"

"ਸਾਨੂੰ ਅਗਲੇ ਦਿਨ ਹੀ ਪਤਾ ਚੱਲ ਗਿਆ ਸੀ, ਗਿਆਨੀ ਬਚਨ ਸਿੰਘ ਜੀ ਨੇ ਆ ਕੇ ਦੱਸਿਆ ਸੀ, ਅੱਜਕੱਲ ਉਹ ਵੀ ਤਾਂ ਡਾਕਟਰ ਬਣ ਗਏ ਨੇ ਨਾ।"

"ਓਹ ਗਿਆਨੀ ਬਚਨ ਸਿੰਘ ਨੇ ਤਾਂ ਵੀਹਾਂ ਪੌਂਡਾਂ ਦੀ ਇੰਟਨੈੱਟ ਤੋਂ ਡਾਕਟਰੀ ਦੀ ਡਿਗਰੀ ਖਰੀਦੀ ਏ, ਮੈਂ ਉਮਰ ਗਾਲ਼ੀ ਏ ਇਹ ਡਿਗਰੀ ਲੈਣ ਲਈ।"

"ਅਸਲ ਵਿਚ ਕੁੰਦਨ ਜੀ, ਅਸੀਂ ਗਲਾਸੀ ਗਲਾਸੀ ਲਾ ਕੇ ਵੱਖਰੇ ਈ ਮੂਡ ਵਿਚ ਬੈਠੇ ਸੀ, ਸਾਨੂੰ ਤੁਹਾਡੀ ਗੱਲ ਸਮਝ ਹੀ ਨਾ ਪਈ, ਹੁਣ ਤੁਸੀਂ ਆਇਆ ਕਰੋ ਤੇ ਨਾਲੇ ਸਾਡਾ ਆਹ ਕੰਮ ਕਰ ਦਿਓ, ਦੇਖੋ ਤੁਹਾਡੀ ਭੱਲ ਬਣਦੀ!"

ਕਤਰੀ ਹੋਈ ਦਾਹੜੀ ਵਾਲਾ ਬੰਦੇ ਨੇ ਆਖਿਆ। ਉਸ ਤੋਂ ਬਾਅਦ ਸੋਹਣ ਸਿੰਘ ਬੋਲਿਆ,

"ਇਹਨਾਂ ਵਿਚ ਬਹੁਤੇ ਬੰਦੇ ਅਨਪੜ੍ਹ ਹੀ ਨੇ, ਜੇ ਜ਼ਰਾ ਕੁ ਏਹਨਾਂ ਦੀ ਮੱਦਦ ਕਰ ਦੇਓਂ ਤਾਂ ਚੰਗਾ ਹੋਵੇਗਾ, ਬੰਦੇ ਤਾਂ ਹੋਰ ਬਹੁਤ ਨੇ ਪਰ ਏਸ ਉਮਰ ਦੇ ਲੋਕਾਂ ਦੀਆਂ ਪ੍ਰੋਬਲਮ ਸਮਝਣ ਵਾਲੇ ਘੱਟ ਨੇ, ਬਾਕੀ ਮੈਂ ਜਿਹੜੀ ਵੀ ਮੱਦਦ ਹੋਵੇਗੀ ਕਰ ਦੇਵਾਂਗਾ।"

"ਕਰਨਾ ਕੀ ਏ?"

"ਕੁੰਦਨ ਜੀ, ਕਰਨਾ ਏਹ ਵੇ ਕਿ ਇਕ ਦਰਖਾਸਤ ਤਿਆਰ ਕਰਨੀ ਏ ਕਿ ਪਾਰਕ ਵਿਚ ਇਕ ਸ਼ੈੱਡ ਦੀ ਲੋੜ ਏ ਜਿਥੇ ਬਿਜ਼ੁਰਗ ਲੋਕ ਮੀਂਹ ਤੇ ਬਰਫ ਵਿਚ ਆਸਰਾ ਲੈ ਸਕਣ, ਉਹਦੇ 'ਤੇ ਲੋਕਾਂ ਦੇ ਦਸਤਖਤ ਕਰਵਾ ਲੈਣੇ ਨੇ, ਤੁਸੀਂ ਅਰਜ਼ੀ ਲਿਖ ਦਿਓ, ਇਹਨਾਂ ਵਿਚੋਂ ਕੋਈ ਉਸ ਅਰਜ਼ੀ ਨੂੰ ਮੇਰੇ ਕੋਲ ਲੈ ਆਵੇਗਾ, ਮੈਂ ਗੁਰਦਵਰਿਓਂ ਲੋਕਾਂ ਦੇ ਦਸਤਖਤ ਕਰਵਾ ਦੇਵਾਂਗਾ ਤੇ ਤੁਸੀਂ ਕੌਂਸਲ ਨੂੰ ਭੇਜ ਦੇਣੀ ਏਂ, ਬਸ ਏਨਾ ਕੰਮ ਏ, ਏਹਨਾਂ ਨੂੰ ਕੋਈ ਬੰਦਾ ਚਾਹੀਦਾ ਏ ਜਿਹੜਾ ਮੂਹਰੇ ਲੱਗੇ।"

ਕੁੰਦਨ ਨੂੰ ਲੱਗਿਆ ਕਿ ਉਹਦੀ ਕਦਰ ਪੈ ਰਹੀ ਹੈ। ਲੋਕਾਂ ਵਿਚ ਜਾਣ ਦਾ ਇਕ ਵਧੀਆ ਮੌਕਾ ਹੈ। ਸਾਰਾ ਦਿਨ ਉਹ ਵਿਹਲਾ ਰਹਿ ਕੇ ਵੀ ਕੀ ਕਰੇਗਾ, ਇਸ ਨਾਲੋਂ ਤਾਂ ਚੰਗਾ ਹੈ ਕਿ ਬਾਹਰ ਨਿਕਲੇ, ਕਿਸੇ ਨੂੰ ਮਿਲੇ, ਗੱਲਾਂ ਕਰੇ। ਇਹ ਬੰਦੇ ਅਨਪੜ੍ਹ ਤਾਂ ਅਨਪੜ੍ਹ ਹੀ ਸਹੀ। ਹੋ ਸਕਦਾ ਹੈ ਇਹਨਾਂ ਵਿਚੋਂ ਕਿਸੇ ਨਾਵਲ ਦੇ ਪਾਤਰ ਹੀ ਮਿਲ ਜਾਣ। ਉਸ ਨੇ ਕਿਹਾ,

"ਏਤਰਾਂ ਕਰੋ ਕਿ ਕੱਲ ਸਵੇਰੇ ਮੇਰੇ ਕੋਲ ਕੁਝ ਬੰਦੇ ਆ ਜਾਣ, ਜਦ ਤਕ ਮੈਂ ਸੋਚ ਰੱਖਾਂਗਾ ਕਿ ਕੀ ਲਿਖਣਾ, ਹੋ ਸਕਦਾ ਏ ਮੈਂ ਅਰਜ਼ੀ ਲਿਖ ਕੇ ਪਰਿੰਟ ਵੀ ਕਰ ਲਵਾਂ, ਕੰਪਿਊਟਰ ਤਾਂ ਮੇਰੇ ਕੋਲ ਹੈ ਹੀ।"

"ਲਓ ਜੀ, ਬਣ ਗਈ ਗੱਲ, ਹੋਰ ਸਾਨੂੰ ਕੀ ਚਾਹੀਦਾ ਏ! ...ਲਓ ਰਤਨ ਸਿੰਘ, ਗੁਰਦੇਵ ਸਿੰਘ ਤੇ ਰੁਲੀਆ ਰਾਮ ਤੁਸੀਂ ਕੁੰਦਨ ਜੀ ਕੋਲ ਸਵੇਰੇ ਆ ਜਾਇਓ।"

ਸੋਹਣ ਸਿੰਘ ਨੇ ਬਾਕੀਆਂ ਨੂੰ ਕਿਹਾ। ਕੁੰਦਨ ਨੇ ਉਹਨਾਂ ਲਈ ਚਾਹ ਬਣਾਉਣੀ ਚਾਹੀ ਪਰ ਕਿਸੇ ਨੇ ਨਾ ਪੀਤੀ ਤੇ ਉਹ ਉਠ ਕੇ ਚਲੇ ਗਏ। ਕੁੰਦਨ ਨੂੰ ਉਹਨਾਂ ਦਾ ਆਉਣਾ ਚੰਗਾ ਜਾਪਿਆ। ਉਹ ਖੁਸ਼ ਸੀ ਕਿ ਕਿਸੇ ਨੇ ਤਾਂ ਉਸ ਦੀ ਮਹੱਤਤਾ ਨੂੰ ਸਮਝਿਆ ਹੈ।

ਅਗਲੇ ਦਿਨ ਪੰਜ ਬੰਦੇ ਉਸ ਕੋਲ ਪੁੱਜ ਗਏ। ਉਹ ਦੁਪਿਹਰ ਦੇ ਖਾਣਾ ਹਾਲੇ ਖਾ ਕੇ ਹਟਿਆ ਹੀ ਸੀ। ਉਹ ਸਵੇਰੇ ਉਠਦਾ ਹੀ ਇਸ ਦਰਖਾਸਤ ਬਾਰੇ ਸੋਚਣ ਲੱਗ ਪਿਆ ਸੀ ਤੇ ਉਸ ਨੇ ਲਿਖ ਵੀ ਲਈ ਸੀ। ਉਸ ਨੂੰ ਪਰਿੰਟ ਕਰ ਕੇ ਪੜ੍ਹ-ਪੜ੍ਹ ਕੇ ਦੇਖਦਾ ਵੀ ਰਿਹਾ ਸੀ ਪਰ ਉਸ ਦੀ ਤਸੱਲੀ ਨਹੀਂ ਸੀ ਹੋਈ ਇਸ ਲਈ ਇਸ ਨੂੰ ਇਕ ਵਾਰ ਫਿਰ ਲਿਖਣੀ ਚਾਹੁੰਦਾ ਸੀ। ਬੰਦੇ ਆਏ ਤੇ ਹੱਥ ਮਿਲਾਉਂਦੇ ਅੰਦਰ ਲੰਘ ਆਏ। ਰਤਨ ਸਿੰਘ ਬੋਲਿਆ,

"ਕੁੰਦਨ ਜੀ, ਲਗਦਾ ਐ ਇਕੱਲੇ ਈ ਰਹਿੰਦੇ ਓ।"

"ਬਈ ਪਹਿਲੀ ਗੱਲ ਤਾਂ ਜੇ ਮੇਰੇ ਤੋਂ ਕੰਮ ਕਰਾਉਣਾ ਤਾਂ ਮੈਨੂੰ ਡਾਕਟਰ ਸਾਹਿਬ ਕਹਿਣਾ ਪਵੇਗਾ।"

"ਠੀਕ ਐ ਡਾਕਟਰ ਸਾਹਿਬ, ਅਸੀਂ ਕਹਾਂਗੇ ਤਾਂ ਡਾਕਟਰ ਸਾਹਿਬ ਹੀ ਪਰ ਮੂੰਹ ਤੇ ਚੜ੍ਹਨ ਨੂੰ ਜ਼ਰਾ ਦੇਰ ਲੱਗਣੀ ਆਂ।"

"ਕਿਉਂ?"

"ਕਿਉਂਕਿ ਜਦੋਂ ਕਿਸੇ ਨੂੰ ਡਾਕਟਰ ਕਹੀਏ ਤਾਂ ਅਗਲੇ ਤੋਂ ਦਵਾਈ ਦੀ ਆਸ ਰੱਖਣ ਲੱਗ ਪਈ ਦੈ।"

ਆਖਦਾ ਰਤਨ ਸਿੰਘ ਹੱਸਣ ਲੱਗਿਆ। ਉਸ ਨੇ ਫਿਰ ਪੁੱਛਿਆ,

"ਤੁਸੀਂ 'ਕੱਲੇ ਈ ਰਹਿੰਦੇ ਓ?"

"ਹਾਂ ਬਈ, ਇਕੱਲਾ ਈ ਆਂ, ਘਰ ਵਾਲੀ ਮਰ ਗਈ, ਨਿਆਣੇ ਛੱਡ ਕੇ ਤੁਰਦੇ ਬਣੇ"

"ਬਸ, ਆਹੀ ਗੱਲ ਮੇਰੇ ਨਾਲ ਹੋਈ ਆ, ਨਿਆਣੇ ਸਾਲ਼ੇ ਟਕੇ ਦੇ ਭਾਅ ਨਹੀਂ ਪੁੱਛਦੇ, ਹੁਣ ਪਾਰਕਾਂ ਵਿਚ ਧੱਕੇ ਖਾਂਦੇ ਫਿਰਦੇ ਆਂ, ਸਾਡੇ 'ਚੋਂ ਆਹ ਗੁਰਦੇਵ ਸੂੰਹ ਹੈਗਾ ਜਿਹੜਾ ਨੂੰਹ ਦੀਆਂ ਪੱਕੀਆਂ ਖਾਂਦਾ ਪਰ ਹੂਵਰ ਕਰਕੇ, ਤੇ ਨਿਆਣੇ ਸਕੂਲੇ ਛੱਡ ਕੇ।"

ਰਤਨ ਸਿੰਘ ਦੇ ਕਹਿਣ 'ਤੇ ਸਾਰੇ ਹੀ ਹੱਸ ਪਏ। ਉਹ ਫਿਰ ਬੋਲਿਆ,

"ਵੈਸੇ ਤਾਂ ਪਾਰਕ ਵਿਚ ਸਾਰੇ ਈ ਨਹਿਲੇ ਤੇ ਦਹਿਲੇ ਆ, ਆਹ ਰੁਲੀਆ ਰਾਮ ਵੀ ਆਪਣੇ ਆਪ ਨੂੰ ਰਾਂਝਾ ਸਮਝਦਾ, ਆਪਣੀ ਭਰਜਾਈ ਨੂੰ ਹੱਥ ਪਾ ਕੇ ਦੋ ਵਾਰ ਛਿੱਤਰ ਖਾ ਚੁੱਕਿਆ।"

ਇਕ ਵਾਰ ਫਿਰ ਸਾਰੇ ਹੱਸੇ। ਸਭ ਤੋਂ ਜ਼ਿਆਦਾ ਕੁੰਦਨ ਹੱਸਿਆ ਤੇ ਕਹਿਣ ਲੱਗਿਆ,

"ਯਾਰ, ਤੁਸੀਂ ਬੰਦੇ ਤਾਂ ਦਿਲਚਸਪ ਲਗਦੇ ਜੇ, ਲਗਦਾ ਏ ਤੁਹਾਡਾ ਕੰਮ ਕਰਨਾ ਈ ਪਵੇਗਾ।"

"ਤੇ ਤੁਸੀਂ ਸਾਡਾ ਕੰਮ ਨਾ ਕਰਾਇਆ ਤਾਂ ਅਸੀਂ ਇਥੇ ਤੁਹਾਡੇ ਦਰ ਮੂਹਰੇ ਦਮ ਤੋੜ ਦੇਣਾਂ।"

ਜੀਵਾ ਫਰਾਲੀਏ ਨੇ ਕਿਹਾ। ਫਿਰ ਜੀਵਾ ਆਪਣੇ ਵੱਡੇ ਕੋਟ ਦੀ ਅੰਦਰਲੀ ਜੇਬ੍ਹ ਵਿਚ ਹੱਥ ਪਾਉਂਦਾ ਬੋਲਿਆ,

"ਡਾਕਟਰ ਸਾਹਿਬ, ਜੇ ਤੁਹਾਨੂੰ ਬੁਰਾ ਨਹੀਂ ਲੱਗਦਾ ਤਾਂ ਬੋਤਲ ਸਾਡੇ ਕੋਲ ਹੈਗੀ ਐ।"

"ਨਹੀਂ ਬਈ, ਮੈਂ ਦਿਨੇ ਨਹੀਂ ਪੀਂਦਾ।"

"ਦਿਨੇ ਪੀਣ ਲਈ ਭਾਂਡਾ ਤਾਂ ਦੇ ਸਕਦੇ ਓ?"

"ਹਾਂ ਭਾਂਡੇ ਬਹੁਤ, ਇਕੱਲੇ ਇਕੱਲੇ ਨੂੰ ਭਾਂਡਾ!"

ਕੁੰਦਨ ਹੱਸਦਾ ਹੋਇਆ ਬੋਲਿਆ ਤੇ ਉਠ ਕੇ ਕਈ ਸਾਰੇ ਗਲਾਸ ਚੁੱਕ ਲਿਆਇਆ। ਜੀਵਾ ਗਲਾਸ ਗਿਣਦਾ ਹੋਇਆ ਆਖਣ ਲੱਗਿਆ,

"ਭਰਾਵਾਂ ਵਿਚ ਕਾਹਦਾ ਪੜਦਾ, ਜਾਓ, ਆਪਣੇ ਲਈ ਵੀ ਗਲਾਸ ਲੈ ਆਓ।"

ਕੁੰਦਨ ਨੇ ਇਕ ਗਲਾਸ ਹੋਰ ਲਿਆ ਰੱਖਿਆ। ਜੀਵੇ ਜੇਬ੍ਹ ਵਿਚੋਂ ਬੋਤਲ ਕੱਢੀ ਤੇ ਸਾਰੇ ਗਲਾਸਾਂ ਵਿਚ ਪਾਈ। ਆਪਣਾ ਗਲਾਸ ਚੁੱਕਦਿਆਂ ਦੂਜੇ ਨੂੰ ਚੁੱਕਣ ਦਾ ਇਸ਼ਾਰਾ ਕਰਦਿਆਂ ਬੋਲਿਆ,

"ਦੋਸਤੋ! ਰੱਬ ਰਾਖਾ!"

ਕੁੰਦਨ ਨੂੰ ਇਹ ਦੋਸਤ ਚੰਗੇ ਜਾਪੇ। ਬੇਸ਼ੱਕ ਇਹ ਅਨਪੜ੍ਹ ਹੋਣਗੇ, ਇਹਨਾਂ ਨੂੰ ਦੁਨੀਆਂ ਬਾਰੇ ਬਹੁਤਾ ਨਹੀਂ ਪਤਾ ਹੋਏਗਾ ਪਰ ਸੱਚੇ ਤਾਂ ਹੋਣਗੇ। ਇਹ ਲੇਖਕ ਤਾਂ ਬਹੁਤ ਚਲਾਕ ਸਨ। ਉਸ ਨੂੰ ਇਹਨਾਂ ਨਵੇਂ ਦੋਸਤਾਂ ਦੀ ਦੋਸਤੀ ਚੰਗੀ ਜਾਪਣ ਲੱਗੀ। ਇਕ ਵਾਰ ਤਾਂ ਉਸ ਨੂੰ ਭੁੱਲ ਹੀ ਗਿਆ ਕਿ ਉਹ ਏਡਾ ਵੱਡਾ ਲੇਖਕ ਹੈ। ਸਭ ਨੇ ਆਪਣੇ ਗਲਾਸ ਚੁੱਕੇ। ਕੁੰਦਨ ਨੇ ਆਖਿਆ,

"ਦੇਖੋ ਬਈ, ਮੈਂ 'ਏਸ਼ੀਅਨ ਓਲਡ ਪੀਪਲ ਅਸੋਸੀਏਸ਼ਨ' ਬਣਾਈ ਏ। ਪ੍ਰਧਾਨ ਓਹਦਾ ਮੈਂ ਆਂ, ਤੇ ਸਿਰਨਾਵਾਂ ਵੀ ਮੇਰਾ ਏ, ਇਹਦੇ ਵਲੋਂ ਆਪਾਂ ਇਕ ਸ਼ੈਡ ਲਈ ਅਪਲਾਈ ਕਰਨਾ ਏਂ, ਤੁਸੀਂ ਸਾਰਿਆਂ ਦਸਤਖਤ ਕਰਨੇ ਆਂ ਤੇ ਫਿਰ ਆਪਾਂ ਗੁਰਦਵਾਰੇ ਤੋਂ ਕਰਾਵਾਂਗੇ।"

"ਠੀਕ ਡਾਕਟਰ ਸਾਹਿਬ।"

ਮਲਕੀਤਾ ਬੋਲਿਆ। ਉਸ ਨੂੰ ਇਕ ਪੈੱਗ ਹੀ ਸ਼ਰਾਬੀ ਕਰ ਰਿਹਾ ਸੀ। ਉਹ ਫਿਰ ਕਿਹਾ,

"ਡਾਕਟਰ ਸਾਹਿਬ, ਤੁਸੀਂ ਤਾਂ ਜਿਹੜੇ ਡਾਕਟਰ ਹੋਵੇਂਗੇ, ਹੋਵੇਂਗੇ ਹੀ ਪਰ ਮੈਂ ਵੀ ਘੱਟ ਨਹੀਂ, ਮੈਂ ਮੱਝ ਲੱਗਦੀ ਦੇਖ ਕੇ ਦੱਸ ਸਕਦਾਂ ਕਿ ਇਹ ਨਵੇਂ ਦੁੱਧ ਹੋ ਗਈ ਕਿ ਨਹੀਂ!"

"ਓ ਯਾਰ ਮਲਕੀਤੀਆ, ਆਪਣੀ ਤੀਵੀਂ ਦਾ ਤੈਨੂੰ ਕਦੇ ਪਤਾ ਨਹੀਂ ਸੀ ਚੱਲਿਆ!"

ਰੁਲੀਆ ਰਾਮ ਬੋਲਿਆ। ਸਾਰੇ ਹੀ ਹੱਸ ਪਏ। ਉਹ ਕਿੰਨੀ ਹੀ ਦੇਰ ਤਕ ਬੈਠੇ ਇਕ ਦੂਜੇ ਨੂੰ ਮਸ਼ਕਰੀਆਂ ਕਰਦੇ ਰਹੇ। ਜਿਹੜੀ ਵਿਸਕੀ ਦੀ ਬੋਤਲ ਉਹ ਲੈ ਕੇ ਆਏ ਸਨ, ਉਹ ਦੂਜੇ ਗੇੜ ਵਿਚ ਖਤਮ ਹੋ ਗਈ। ਫਿਰ ਕੁੰਦਨ ਨੇ ਇਕ ਬੋਤਲ ਆਪਣੀ ਅਲਮਾਰੀ ਵਿਚੋਂ

ਕੱਢ ਲਈ। ਉਹ ਬੋਤਲ ਪੀ ਕੇ ਸਭ ਦਾ ਸਰ ਗਿਆ ਸੀ। ਹੋਰ ਪੀਣ ਜੋਗੇ ਨਹੀਂ ਸਨ ਰਹੇ। ਉਹ ਹੌਲੀ ਹੌਲੀ ਖਿੰਡਰ ਗਏ। ਕੁੰਦਨ ਵੀ ਸੈਟੀ ਦੇ ਇਕ ਪਾਸੇ ਬੈਠਾ ਅੱਜ ਦੀ ਇਸ ਘਟਨਾ ਬਾਰੇ ਸੋਚਦਾ ਖੁਸ਼ ਹੋ ਰਿਹਾ ਸੀ।

ਅਗਲੇ ਦਿਨ ਉਹ ਆਪ ਪਾਰਕ ਵਿਚ ਚਲੇ ਗਿਆ। ਉਸ ਦੇ ਜਾਣ ਤੋਂ ਪਹਿਲਾਂ ਬਹੁਤ ਸਾਰੇ ਲੋਕ ਆਏ ਬੈਠੇ ਸਨ। ਉਸ ਨੂੰ ਦੇਖ ਕੇ ਸਾਰੇ ਹੀ ਚੁਅਮਲਣ ਲੱਗ ਪਏ। ਕੁੰਦਨ ਦੇ ਹੱਥ ਵਿਚ ਫੜੇ ਕਾਗਜ਼ਾਂ ਕਰਕੇ ਉਹ ਕੁਝ ਜ਼ਿਆਦਾ ਹੀ ਖੁਸ਼ ਸਨ। ਕੁੰਦਨ ਨੇ ਇਕ ਕਾਗਜ਼ ਖੋਹਲਦੇ ਉਹਨਾਂ ਸਭ ਨੂੰ ਕਿਹਾ,

"ਤੁਹਾਨੂੰ ਪਤਾ ਈ ਏ ਕਿ ਮੈਂ ਏਹਦੇ ਤੇ ਕੀ ਲਿਖਿਆ ਏ, ਮੈਂ ਏਥੇ ਇਕ ਸ਼ੈੱਡ ਬਣਾਉਣ ਦੀ ਬੇਨਤੀ ਕੀਤੀ ਏ, ਤੁਸੀਂ ਸਾਰੇ ਆਪਣੇ ਸਾਈਨ ਕਰੋਂਗੇ ਤੇ ਆਪਣਾ ਐਡਰੈੱਸ ਤੇ ਫੋਨ ਨੰਬਰ ਲਿਖੋਂਗੇ।"

ਇਕ ਸੁਕੜਾ ਜਿਹਾ ਬੰਦਾ ਪਿਛਿਓਂ ਜਿਹੇ ਉਠਿਆ ਤੇ ਪੁੱਛਣ ਲੱਗਿਆ,

"ਭਾਜੀ, ਸਾਡੇ ਨੰਤੇ ਕੋਲ ਫੋਨ ਨੰਬਰ ਹੈ ਨ੍ਹੀਂ, ਉਹ ਆਪਣੀ ਛੋਟੀ ਭਰਜਾਈ ਦਾ ਦੇ ਦੇਵੇ ਤਾਂ ਚੱਲੇਗਾ?"

"ਚੱਲੇਗਾ, ਕੋਈ ਵੀ ਹੋਵੇ।"

"ਫੇਰ ਲਿਖੋ ਜ਼ਰਾ, ਜ਼ੀਰੋ ਵਨ ਨਾਈਨ ਜ਼ੀਰੋ ਟੂ, ਫਾਈਵ ਸੈਵਨ ਵਨ, ਫਾਈ ਏਟ...।"

ਉਹ ਬੋਲ ਹੀ ਰਿਹਾ ਸੀ ਕਿ ਕਿਸੇ ਨੇ ਉਸ ਨੂੰ ਪਿਛਿਓਂ ਕਿਸੇ ਨੇ ਧੱਕਾ ਮਾਰਿਆ ਤੇ ਉਹ ਡਿੱਗ ਪਿਆ। ਕੁੰਦਨ ਸਮਝ ਗਿਆ ਕਿ ਇਹ ਆਪਸ ਵਿਚ ਚਲਦਾ ਮਜ਼ਾਕ ਹੈ। ਉਹ ਬੋਲਿਆ,

"ਦੋਸਤੋ, ਏਤਰਾਂ ਬੋਲ ਕੇ ਦੱਸਣ ਦੀ ਲੋੜ ਨਹੀਂ, ਤੁਸੀਂ ਪੇਪਰ ਤੇ ਲਿਖ ਦਿਓ।"

ਕੁੰਦਨ ਉਹਨਾਂ ਦਾ ਅਧਿਆਪਕ ਬਣਿਆ ਖੜਾ ਸੀ।

ਉਸ ਨੇ ਕੌਂਸਲ ਵਿਚ ਦਰਖਾਸਤ ਦੇ ਦਿਤੀ। ਕਾਫੀ ਪੁੱਛ ਪੜਤਾਲ ਹੋਈ। ਕੁੰਦਨ ਨੇ ਇਹ ਕੰਮ ਇਕ ਮੁਹਿੰਮ ਵਾਂਗ ਕੀਤਾ। ਤਿੰਨ ਕੁ ਮਹੀਨੇ ਦੀ ਜਦੋ-ਜਹਿਦ ਬਾਅਦ ਪਾਰਕ ਵਿਚ ਇਕ ਪਾਸੇ ਤਿੰਨ ਮੀਟਰ ਚੌੜੀ ਦੇ ਪੰਜ ਮੀਟਰ ਲੰਮੀ ਸ਼ੈੱਡ ਬਣਾ ਦਿਤੀ ਗਈ ਤੇ ਵੀਹ ਕੁ ਬੰਦਿਆਂ ਦੇ ਬੈਠਣ ਲਈ ਬੈਂਚ ਲਗਾ ਦਿਤੇ ਗਏ। ਕੁੰਦਨ ਦੀ ਇਸ ਗੱਲ ਵਿਚ ਬੱਲੇ ਬੱਲੇ ਹੋ ਗਈ। ਉਹ ਬਹੁਤ ਖੁਸ਼ ਸੀ। ਜਿਹੜੀ ਪ੍ਰਾਪਤੀ ਉਸ ਨੂੰ ਲੇਖਕ ਬਣ ਕੇ ਨਹੀਂ ਸੀ ਹੋ ਸਕੀ, ਉਸ ਨੇ ਇਹਨਾਂ ਸਾਧਾਰਨ ਜਿਹੇ ਬੰਦਿਆਂ ਵਿਚ ਕਰ ਲਈ ਸੀ। ਹੁਣ ਉਹ ਪਾਰਕ ਵਿਚ ਬੈਠਦਿਆਂ ਬੰਦਿਆਂ ਦਾ ਅਹਿਮ ਹਿੱਸਾ ਬਣ ਗਿਆ ਸੀ। ਪਾਰਕ ਵਿਚ ਬੈਠਦੇ ਬੰਦੇ ਹਿੱਸਾ ਪਾ ਕੇ ਬੋਤਲ ਲਿਆਉਂਦੇ ਤੇ ਰਲ਼ ਕੇ ਪੀਂਦੇ। ਪੰਜ-ਪੰਜ, ਸੱਤ-ਸੱਤ ਬੰਦਿਆਂ ਦੀਆਂ ਢਾਣੀਆਂ ਬਣ ਜਾਂਦੀਆਂ। ਖੂਬ ਹਾਸਾ-ਮਜ਼ਾਕ ਚਲਦਾ। ਬਹੁਤ ਸਾਰੇ ਇਕੱਲ ਭੋਗ ਰਹੇ ਬੰਦੇ ਪਾਰਕ ਵਿਚ ਆ ਕੇ ਨਵੇਂ ਨਿਕੋਰ ਬਣ ਜਾਂਦੇ। ਕੁੰਦਨ ਵੀ ਹੁਣ ਇਵੇਂ ਹੀ ਮਹਿਸੂਸ ਕਰਨ ਲੱਗਿਆ ਸੀ।

ਇਕ ਦਿਨ ਬੈਠਿਆਂ ਬੈਠਿਆਂ ਮੀਂਹ ਉਤਰ ਆਇਆ। ਪਾਰਕ ਵਿਚ ਬੈਠਣ ਵਾਲੇ ਲੋਕ ਸ਼ੈੱਡ ਵਿਚ ਜਾ ਬੈਠੇ। ਇਕ ਸਿਆਣਾ ਜਿਹਾ ਬੰਦਾ ਬੋਲਿਆ,

"ਡਾਕਟਰ ਸਾਹਿਬ, ਤੁਸੀਂ ਆਹ ਸਾਡੇ ਤੇ ਅਹਿਸਾਨ ਕਰ ਦਿਤਾ ਐ, ਦੇਖੋ ਕਿੱਦਾਂ ਬਚਾਅ ਹੋ ਗਿਆ, ਨਹੀਂ ਤਾਂ ਹੁਣੇ ਸਾਰਿਆਂ ਨੇ ਘਰਾਂ ਨੂੰ ਦੌੜ ਜਾਣਾ ਸੀ।"

ਕੁੰਦਨ ਖੁਸ਼ੀ ਵਿਚ ਫੁੱਲਿਆ ਨਹੀਂ ਸੀ ਸਮਾ ਰਿਹਾ।...

ਹੁਣ ਕੁੰਦਨ ਕਦੇ-ਕਦੇ ਕੁਮਿਨਟੀ ਵਾਲੇ ਡੇ ਸੈਂਟਰ ਵਿਚ ਵੀ ਚਲੇ ਜਾਂਦਾ। ਉਥੇ ਦੁਪਿਹਰ ਦਾ ਖਾਣਾ ਸਿਰਫ ਇਕ ਪੌਂਡ ਵਿਚ ਮਿਲਿਆ ਕਰਦਾ ਸੀ। ਕਦੇ ਕਦੇ ਉਹ ਖਾਣਾ ਵੀ ਖਾ ਲੈਂਦਾ। ਇਥੋਂ ਹੀ ਕਈ ਵਾਰ ਸੁਮੰਦਰ ਦੇ ਕੰਢੇ ਘੁੰਮਣ ਜਾਣ ਜਾਂ ਕਿਸੇ ਹੋਰ ਜਗਾਹ ਦੇਖਣ ਲਈ ਬੱਸ ਦਾ ਇੰਤਜ਼ਾਮ ਵੀ ਕੀਤਾ ਜਾਂਦਾ ਸੀ। ਇਸ ਵਾਰ ਸਪੇਨ ਦੇ ਟੂਰ ਦਾ ਪ੍ਰੋਗਰਾਮ ਬਣ ਰਿਹਾ ਸੀ। ਇਕ ਹਫਤੇ ਦਾ ਟੂਰ ਬਹੁਤ ਸਸਤੀ ਕੀਮਤ 'ਤੇ ਪ੍ਰਬੰਧ ਕੀਤਾ ਜਾ ਰਿਹਾ ਸੀ। ਕੁੰਦਨ ਨੇ ਸੋਚਿਆ ਕਿ ਕਿਉਂ ਨਾ ਉਹ ਵੀ ਸਪੇਨ ਦਾ ਚੱਕਰ ਮਾਰ ਆਵੇ। ਉਸ ਨੇ ਫੋਨ ਕਰਕੇ ਪਾਇਲ ਨੂੰ ਵੀ ਪੁੱਛ ਲਿਆ। ਪਾਇਲ ਵੀ ਤਿਆਰ ਹੋ ਗਈ। ਪੱਚੀ ਕੁ ਔਰਤਾਂ ਤੇ ਮਰਦ ਇਸ ਟੋਲੇ ਵਿਚ ਹੋ ਗਏ। ਜ਼ਿਆਦਾਤਰ ਔਰਤਾਂ ਸਨ।

ਇਹ ਟੋਲਾ ਬ੍ਰਮੀਘੰਮ ਦੇ ਏਅਰ ਪੋਰਟ ਤੋਂ ਚੜ੍ਹਿਆ ਤੇ ਬਾਰਸਲੋਨਾ ਜਾ ਉਤਰਿਆ। ਉਥੇ ਹੋਟਲ ਦਾ ਇੰਤਜ਼ਾਮ ਕੀਤਾ ਹੋਇਆ ਸੀ। ਅਗੋਂ ਹਰ ਰੋਜ਼ ਬੱਸ ਵਿਚ ਘੁੰਮਣ ਜਾਇਆ ਕਰਨਾ ਸੀ। ਟੋਲੇ ਦੀਆਂ ਔਰਤਾਂ ਬਹੁਤ ਬੜਬੋਲੀਆਂ ਜਿਹੀਆਂ ਸਨ। ਉਹ ਹਰ ਵੇਲੇ ਹੀ 'ਬੁੜ-ਬੁੜ' ਕਰਦੀਆਂ ਰਹਿੰਦੀਆਂ। ਕੁੰਦਨ ਨੂੰ ਉਹ ਬਹੁਤ ਬੁਰੀਆਂ ਲਗ ਰਹੀਆਂ ਸਨ। ਉਹ ਬਹੁਤਾ ਸਮਾਂ ਆਪਣੇ ਆਪ ਨੂੰ ਪਾਇਲ ਨਾਲ ਗੱਲਾਂ ਵਿਚ ਰੁਝਾਈ ਰੱਖਦਾ। ਉਹ ਦੋਵੇਂ ਟੋਲੇ ਤੋਂ ਅਲੱਗ ਹੋ ਕੇ ਸਿਗਰਟਾਂ ਪੀਣ ਲਗਦੇ। ਔਰਤਾਂ ਉਹਨਾਂ ਵੱਲ ਦੇਖਦੀਆਂ ਹੈਰਾਨ ਜਿਹੀਆਂ ਹੁੰਦੀਆਂ ਰਹਿੰਦੀਆਂ। ਪਹਿਲਾਂ ਤਾਂ ਕਿਸੇ ਕੁੜੀ ਦਾ ਸਿਗਰਟ ਪੀਣਾ ਹੀ ਵੱਡੀ ਗੱਲ ਸੀ ਤੇ ਫਿਰ ਪਿਓ-ਧੀ ਦਾ ਇਵੇਂ ਰਲ਼ ਕੇ ਸਿਗਰਟ ਪੀਣਾ ਉਹਨਾਂ ਨੂੰ ਹੋਰ ਵੀ ਅਜੀਬ ਲੱਗ ਰਿਹਾ ਸੀ। ਹੋਟਲ ਵਿਚ ਸ਼ਾਮ ਨੂੰ ਉਹ ਇਕੱਠੇ ਬੈਠ ਕੇ ਸ਼ਰਾਬ ਪੀ ਪੀਂਦੇ। ਕਈ ਵਾਰ ਪਾਇਲ ਕੁੰਦਨ ਦੇ ਕਮਰੇ ਵਿਚ ਜਾ ਬਹਿੰਦੀ। ਇਕ ਦਿਨ ਚਰਨ ਕੋਰ ਆਪਣੇ ਨਾਲ ਦੀਆਂ ਔਰਤਾਂ ਨੂੰ ਕਹਿਣ ਲੱਗੀ,

"ਮੈਨੂੰ ਨਹੀਂ ਲਗਦੇ ਇਹ ਪਿਓ-ਧੀ!"

"ਕਿਉਂ ਨਹੀਂ ਲਗਦੇ, ਇਹ ਹੈ ਹੀ ਪਿਓ-ਧੀ, ਮੈਂ ਤਾਂ ਏਹਨੂੰ ਚੰਗੀ ਤਰ੍ਹਾਂ ਜਾਣਦੀ ਆਂ।"

"ਪਰ ਇਹਨਾਂ ਦੇ ਚਾਲੇ ਤਾਂ ਹੋਰ ਤਰ੍ਹਾਂ ਦੇ ਆ!"

"ਤੂੰ ਮੋਹਣੀ ਨੂੰ ਜਾਣਦੀ ਏਂ ਨਾ ਜਿਹੜੀ ਗੁਰਦਵਾਰੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਂਦੀ ਹੁੰਦੀ ਸੀ। ਉਹਦਾ ਹੀ ਆਦਮੀ ਆ ਇਹ, ਇਸੇ ਕੁੜੀ ਨੇ ਤਾਂ ਮੋਹਣੀ ਨੂੰ ਘਰੋਂ ਕੱਢਵਾਇਆ।"

"ਹੋਣਗੇ ਪਰ ਇਹ ਸਭ ਮਨਜ਼ੂਰ ਨਹੀਂ, ਕਿਉਂ ਨਾ ਆਪਾਂ ਮੈਨੇਜਰ ਰਾਜੂ ਪਟੇਲ ਨੂੰ ਕਹੀਏ ਕਿ ਇਹਨਾਂ ਨੂੰ ਗੁਰੱਪ ਵਿਚੋਂ ਕੱਢੇ!"

ਔਰਤਾਂ ਆਪਸ ਵਿਚ ਗੱਲਾਂ ਕਰਦੀਆਂ ਜਾ ਰਹੀਆਂ ਸਨ। ਉਹਨਾਂ ਵਿਚੋਂ ਮਹਿੰਦਰ ਕੋਰ ਉਹਨਾਂ ਨੂੰ ਆਪਣੇ ਗਰੁੱਪ ਵਿਚੋਂ ਹੀ ਕੱਢ ਦੇਣਾ ਚਾਹੁੰਦੀ ਸੀ। ਕੁਦਰਤੀ ਰਾਜੂ ਪਟੇਲ ਵੀ ਨਜ਼ਦੀਕ ਹੀ ਸੀ। ਚਰਨ ਕੋਰ ਉਸ ਨੂੰ ਬੁਲਾ ਕੇ ਬੋਲੀ,

"ਭਈਆ, ਹਮੇਂ ਇਨਕੀ ਹਰਕਤੇਂ ਠੀਕ ਨਹੀਂ ਜਾਪਤੀਂ। ਕਿਸੀ ਤਰ੍ਹਾਂ ਇਨਕੋ ਗੁਰੱਪ ਸੇ ਬਾਹਰ ਨਿਕਾਲ ਦੋ।"

"ਬਹਿਨਜੀ, ਯੇ ਕੈਸੇ ਹੋ ਸਕਤਾ ਹੈ? ਗਰੁੱਪ ਮੇਂ ਸੇ ਕਿਸੀ ਕੋ ਕੈਸੇ ਨਿਕਾਲਾ ਜਾ ਸਕਤਾ ਹੈ? ਆਪ ਸਭ ਏਕ ਜੈਸੇ ਹੀ ਹੋ।"

ਰਾਜੂ ਪਟੇਲ ਨੇ ਆਪਣੀ ਅਸਮ੍ਰਥਤਾ ਦਿਖਾਉਂਦਿਆਂ ਕਿਹਾ ਤੇ ਨਾਲ ਹੀ ਉਸ ਨੇ ਇਹ ਗੱਲ ਜਾ ਕੇ ਕੁੰਦਨ ਨੂੰ ਵੀ ਦੱਸ ਦਿਤੀ। ਕੁੰਦਨ ਨੇ ਆਕੇ ਔਰਤਾਂ ਦੇ ਸਾਰੇ ਟੋਲੇ ਨੂੰ ਹੀ ਘੇਰ ਲਿਆ ਤੇ ਬੋਲਿਆ,

"ਫੰਡਰ-ਜਨਾਨੀਓਂ, ਮੈਂ ਤੁਹਾਡੀ ਕੱਲੀ ਕੱਲੀ ਦੀ ਹਿਸਟਰੀ ਜਾਣਦਾਂ ਪਰ ਤੁਸੀਂ ਮੈਨੂੰ ਨਹੀਂ ਜਾਣਦੀਆਂ! ...ਮੈਂ ਤੁਹਾਡੀ ਐਸੀ ਦੀ ਤੈਸੀ ਫੇਰ ਕੇ ਰੱਖ ਦੇਊਂ! ...ਸਮਝੀਆਂ?"

## 52-'ਰਾਜਧਾਨੀ' ਦਾ ਵਕਤ ਨਹੀਂ

ਇਕ ਦਿਨ ਕੁੰਦਨ ਪਾਰਕ ਵਿਚ ਆਪਣੇ ਦੋਸਤਾਂ ਨੂੰ ਕਹਿਣ ਲੱਗਿਆ,

"ਮੈਂ ਨਾਵਲ ਲਿਖਿਆ, ਜੇ ਕਿਸੇ ਨੂੰ ਸ਼ੌਂਕ ਏ ਤਾਂ ਮੈਂ ਪੜ੍ਹਨ ਨੂੰ ਦੇ ਸਕਦਾਂ।"

"ਡਾਕਟਰ, ਤੇਰੀਆਂ ਕਿੰਨੀਆਂ ਕਿਤਾਬਾਂ ਹੋ ਗਈਆਂ?"

ਰਤਨ ਸਿੰਘ ਜੋ ਕਿ ਕੁੰਦਨ ਤੋਂ ਉਮਰ ਵਿਚ ਵੱਡਾ ਸੀ, ਪੁੱਛਣ ਲੱਗਿਆ। ਕੁੰਦਨ ਨੇ ਆਖਿਆ,

"ਏਹੀ ਕੋਈ ਪੈਂਤੀ-ਛੱਤੀ।"

"ਬੱਲੇ! ਬੜੇ ਸਫੇ ਕਾਲ਼ੇ ਕੀਤੇ ਤੂੰ! ਏਹਨਾਂ ਦਾ ਫਾਇਦਾ ਵੀ ਹੋਇਆ ਕੋਈ?"

ਰਤਨ ਸਿੰਘ ਦੀ ਗੱਲ ਸੁਣ ਕੇ ਕੁੰਦਨ ਹੱਸਿਆ ਤੇ ਬੋਲਿਆ,

"ਬਈ ਭਾਊ, ਗੱਲ ਤਾਂ ਤੂੰ ਸੁਭੌਕੀ ਹੀ ਕਹੀ ਏ ਪਰ ਬਹੁਤ ਸੱਚੀ। ਸਾਲ਼ਾ ਬੈਹੜਿਆਂ ਦਾ, ਲਿਖਣ ਦਾ ਕੋਈ ਫਾਇਦਾ ਨਹੀਂ, ਬਸ ਐਵੇਂ ਭੁਸ ਏ, ਹਟ ਨਹੀਂ ਹੁੰਦਾ।"

"ਮੈਂ ਤਾਂ ਹੈਰਾਨ ਹੁੰਨਾ ਬਈ ਤੂੰ ਏਨੀਆਂ ਕਿਤਾਬਾਂ ਲਿਖੀਆਂ ਪਰ ਕੁਝ ਨਹੀਂ ਬਣਿਆਂ ਪਰ ਜੇ ਤੂੰ ਏਨੀ ਮਿਹਨਤ ਨਾਲ ਗੁਰਬਾਣੀ ਪੜ੍ਹਦਾ ਤਾਂ ਹੁਣ ਤਕ ਕਿਸੇ ਨਾ ਕਿਸੇ ਗੁਰਦਵਾਰੇ ਦਾ ਗ੍ਰੰਥੀ ਹੁੰਦਾ, ਨਾਲੇ ਤੇਰੀਆਂ ਸਿਗਰਟਾਂ ਛੁੱਟ ਜਾਂਦੀਆਂ।"

ਇਸ ਵਾਰ ਵੀ ਕੁੰਦਨ ਖੁਲ੍ਹ ਕੇ ਹੱਸਿਆ ਤੇ ਕਹਿਣ ਲੱਗਿਆ,

"ਯਾਰ, ਏਨਾ ਦਿਮਾਗ ਹੀ ਨਹੀਂ ਕੰਮ ਕੀਤਾ! ਹੁਣ ਤਾਂ ਅਗਲੇ ਜਨਮ ਵਿਚ ਦੇਖਾਂਗੇ।"

ਕੁੰਦਨ ਨੇ ਘੜੀ ਦੇਖੀ। ਸੱਤ ਵੱਜ ਰਹੇ ਸਨ ਪਰ ਦਿਨ ਹਾਲੇ ਕਾਫੀ ਖੜਾ ਸੀ। ਪਾਰਕ ਵਿਚ ਬੈਠੇ ਲੋਕ ਹਿੱਲਣ ਦਾ ਨਾਂ ਨਹੀਂ ਸੀ ਲੈਂਦੇ। ਉਸ ਨੇ ਜਾ ਕੇ ਆਪਣੇ ਖਾਣ-ਪੀਣ ਦਾ ਪ੍ਰਬੰਧ ਵੀ ਕਰਨਾ ਸੀ, ਟੈਲੀ ਵੀ ਦੇਖਣਾ ਸੀ, ਫਿਰ ਸੱਤ ਵਜੇ ਉਹ ਆਪਣਾ ਵਿਸਕੀ ਦਾ ਪਾਈਆ ਪੀਣਾ ਸ਼ੁਰੂ ਕਰਿਆ ਕਰਦਾ ਸੀ। ਉਹ ਉਠ ਖੜਿਆ ਤੇ ਸਭ ਨੂੰ ਸਾਂਝਾ ਜਿਹਾ ਕਹਿਣ ਲੱਗਿਆ,

"ਚੰਗਾ ਭਾਉਓ, ਮੈਂ ਚੱਲਦਾਂ ਹੁਣ।"

"ਡਾਕਟਰ ਸਾਹਿਬ, ਬਹਿ ਜਾਓ ਹਾਲੇ, ਕਿਹੜੀ ਏਨੀ ਕਾਹਲੀ ਐ!"

"ਓ ਬਈ, ਸੱਤ ਵੱਜ ਗਏ!"

"ਕਿਉਂ! ਸੱਤ ਵਜੇ ਤੁਹਾਨੂੰ ਕਿਸੇ ਨੇ ਚੋਣਾਂ?"

ਜੀਵੇ ਨੇ ਕਿਹਾ ਤੇ ਸਾਰੇ ਹੀ ਹੱਸ ਪਏ ਤੇ ਨਾਲ ਹੀ ਕੁੰਦਨ ਵੀ। ਸਧਾਰਨ ਬੰਦਿਆਂ ਦੀਆਂ ਕਹੀਆਂ ਸਿਧੀਆਂ ਜਿਹੀਆਂ ਗੱਲਾਂ ਉਸ ਨੂੰ ਪ੍ਰਸੰਨ ਚਿੱਤ ਕਰ ਜਾਂਦੀਆਂ ਪਰ ਕਈ ਵਾਰ ਉਹ ਤੰਗ ਵੀ ਹੋਣ ਲੱਗਦਾ ਤੇ ਸੋਚਦਾ ਕਿ ਪਾਰਕ ਵਿਚ ਨਾ ਹੀ ਆਇਆ ਕਰੇ। ਫਿਰ ਸੋਚਦਾ ਕਿ ਹੋਰ ਜਾਵੇ ਵੀ ਕਿਥੇ। ਹੁਣ ਤਾਂ ਉਸ ਨੂੰ ਇਹਨਾਂ ਸਭ ਦੀ ਆਦਤ ਜਿਹੀ ਪੈ ਚੁੱਕੀ ਸੀ। ਬਲਕਿ ਪਾਰਕ ਉਸ ਨੂੰ ਘਰ ਜਿਹਾ ਹੀ ਲਗਣ ਲਗ ਪਿਆ ਸੀ। ਪਾਰਕ ਵਿਚ ਫਿਰਦਾ ਉਹ ਕਈ ਵਾਰ ਸੋਚਦਾ ਕਿ ਇਸ ਨੂੰ ਹੋਰ ਖੂਬਸੂਰਤ ਕਿਵੇਂ ਬਣਾਇਆ ਜਾਵੇ। ਕੌਂਸਲ ਦੇ ਦਫਤਰ ਵਿਚ ਅਜਿਹਾ ਇਕ ਰਜਿਸਟਰ ਰੱਖਿਆ ਹੋਇਆ ਸੀ ਜਿਸ ਵਿਚ ਤੁਸੀਂ ਆਪਣੀਆਂ ਸਲਾਹਾਂ ਲਿਖ ਸਕਦੇ ਹੋ।

ਪਹਿਲਾਂ ਉਸ ਨੇ ਮੂਹਰੇ ਹੋ ਕੇ ਸ਼ੈੱਡ ਬਣਵਾਈ ਤੇ ਸੀਟਾਂ ਲਗਵਾਈਆਂ ਤੇ ਹੁਣ ਪਾਰਕ ਵਿਚ ਫਿਰਦੇ ਅਲਕੋਹਲਕਾਂ ਨੂੰ ਕੱਢਵਾਇਆ। ਪਾਰਕ ਵਿਚ ਔਰਤਾਂ ਤੇ ਬੱਚੇ ਵੀ ਆਉਂਦੇ ਸਨ ਤੇ ਕੁਝ ਲੋਕ ਸ਼ਰਾਬ ਦੀਆਂ ਬੋਤਲਾਂ ਲੈ ਕੇ ਸ਼ਰੇਆਮ ਬੈਠੇ ਪੀਂਦੇ ਰਹਿੰਦੇ ਸਨ। ਪੀਂਦੇ ਇਹ ਪੰਜਾਬੀ ਬਿਜ਼ੁਰਗ ਵੀ ਸਨ ਪਰ ਪਰਦੇ ਨਾਲ। ਇਹ ਅਲਕੋਹਲਕ ਜਿਹਨਾਂ ਵਿਚ ਕੁਝ ਪੰਜਾਬੀ ਵੀ ਸਨ, ਪਾਰਕ ਦੇ ਹੋਰਨਾਂ ਲੋਕਾਂ ਨੂੰ ਤੰਗ ਕਰਨ ਲਗਦੇ ਸਨ। ਕੁੰਦਨ ਨੇ ਮੂਹਰੇ ਹੋ ਕੇ ਪੁਲੀਸ ਨੂੰ ਰਿਪ੍ਰੋਟ ਕੀਤੀ ਤੇ ਕੌਂਸਲ ਨੂੰ ਵੀ ਦਰਖਾਸਤਾਂ ਦਿਤੀਆਂ। ਫਿਰ ਪੁਲੀਸ ਦਾ ਗੇੜਾ ਪਾਰਕ ਵਿਚ ਰਹਿਣ ਲੱਗਿਆ। ਇਵੇਂ ਕਈ ਲੋਕ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਨ ਲੱਗੇ ਸਨ।

ਪਾਰਕ ਵਿਚ ਬੈਠਦੇ ਲੋਕਾਂ ਉਪਰ ਵੈਸੇ ਤਾਂ ਕੁੰਦਨ ਦਾ ਵਿਸ਼ੇਸ਼ ਵਿਅਕਤੀ ਹੋਣ ਦਾ ਪੂਰਾ ਟੌਹਰ ਸੀ ਪਰ ਕਈ ਵਾਰ ਕੁਝ ਲੋਕ ਉਸ ਨੂੰ ਡਾਕਟਰ ਸਾਹਿਬ ਨਾ ਆਖਦੇ ਖਾਸ ਤੌਰ ਤੇ ਫਰਾਲੀਆ ਜੀਵਾ ਅੜ੍ਹ ਜਾਂਦਾ। ਉਹ ਕਹਿੰਦਾ,

"ਕੁੰਦਨ ਸਿਆਂ, ਜੇ ਮੇਰੇ ਤੋਂ ਡਾਕਟਰ ਸਾਹਿਬ ਕਹਾਉਣਾ ਤਾਂ ਮੈਨੂੰ ਵਿਸਕੀ ਪਿਲਾਇਆ ਕਰ।"

"ਸਾਲ਼ਿਆ ਬੈਹੜਿਆਂ ਦਿਆ, ਕਿਉਂ ਖੋਤੀ ਨੂੰ ਹੱਥ ਨੂੰ ਹੱਥ ਲਾ ਕੇ ਆਇਐਂ?"

"ਇਹ ਤੇਰੀ ਮਰਜ਼ੀ, ਹੁਣ ਤੂੰ ਮੁਫਤ ਵਿਚ ਡਾਕਟਰ ਸਾਹਿਬ ਤਾਂ ਨਹੀਂ ਨਾ ਬਣ ਸਕਦਾ!"

ਜੀਵਾ ਆਕੜਦਾ ਹੋਇਆ ਆਖਦਾ।

ਕਈ ਵਾਰ ਉਹ ਢਾਣੀ ਜਿਹੀ ਬਣ ਕੇ ਰਲ਼ ਕੇ ਪੈਸੇ ਪਾਉਂਦੇ ਤੇ ਬੋਤਲ ਲੈ ਆਉਂਦੇ। ਇਵੇਂ ਕਦੇ ਉਹਨਾਂ ਨੇ ਰਲ਼ ਕੇ ਬੋਤਲ ਲਿਆਉਣੀ ਹੁੰਦੀ ਤਾਂ ਕੁੰਦਨ ਜੀਵੇ ਦਾ ਹਿੱਸਾ ਪਾ ਦਿੰਦਾ। ਜੀਵਾ ਉਸ ਨੂੰ ਡਾਕਟਰ ਸਾਹਿਬ ਕਹਿਣਾ ਸ਼ੁਰੂ ਕਰ ਦਿੰਦਾ। ਇਕ ਦਿਨ ਰੁਲੀਆ ਰਾਮ ਕਹਿਣ ਲਗਿਆ,

"ਦੇਖੋ ਬਈ, ਇਹ ਜੀਵਾ ਮੁਫਤ ਵਿਚ ਡਾਕਟਰ ਸਾਹਿਬ ਨੂੰ ਰਗੜ ਲਾ ਜਾਂਦੈ, ਇਹ ਜੀਵੇ ਸਾਲੇ ਨੇ ਕਿਹੜੀ ਠਾਣੇਦਾਰ ਦੀ ਭੈਣ ਕੱਢੀ ਆ! ...ਗੱਲ ਸਿੱਧੀ ਕਰੋ ਕਿ ਆਪਾਂ ਸਾਰੇ ਕੁੰਦਨ ਨੂੰ ਡਾਕਟਰ ਸਾਹਿਬ ਕਿਹਾ ਕਰਾਂਗੇ ਪਰ ਇਹ ਬੋਤਲ ਦੇ ਆਪਣੇ ਹਿੱਸੇ ਦੀ ਇਕ ਵਾਰੀ ਵਾਧੂ ਦਿਆ ਕਰੇ।"

ਸਾਰੇ ਹੀ ਰੁਲੀਆ ਰਾਮ ਨਾਲ ਸਹਿਮਤ ਹੁੰਦੇ ਕੁੰਦਨ ਦੇ ਪਿੱਛੇ ਪੈ ਗਏ। ਕੁੰਦਨ ਨੇ ਥੋੜੀ ਕੁ ਆਨਾ-ਕਾਨੀ ਕੀਤੀ ਪਰ ਮੰਨ ਗਿਆ। ਹਫਤੇ ਵਿਚ ਉਹਨਾਂ ਨੇ ਵਿਸਕੀ ਪੀਣ ਦੇ ਦਿਨ ਰੱਖੇ ਹੋਏ ਸਨ। ਇਵੇਂ ਵਾਰੀ ਸਿਰ ਬੋਤਲ ਲਿਆਉਂਦੇ ਸਨ। ਕੁੰਦਨ ਦੋ ਵਾਰੀਆਂ ਦੇ ਦਿੰਦਾ। ਬੋਤਲ ਲਿਆ ਕੇ ਸਭ ਦੇ ਵਿਚਕਾਰ ਰੱਖਦਾ ਤੇ ਹੱਸਦਾ ਹੋਇਆ ਉਹ ਆਖਣ ਲੱਗਦਾ,

"ਯਾਰਾਂ ਲਈ ਤਾਂ ਜਾਨ ਵੀ ਹਾਜ਼ਰ ਏ।"

ਪਰ ਜਦ ਕੋਈ ਉਸ ਨੂੰ 'ਤੂੰ' ਕਹਿ ਕੇ ਬੁਲਾਉਂਦਾ ਜਾਂ ਡਾਕਟਰ ਸਾਹਿਬ ਨਾ ਕਹਿੰਦਾ ਤਾਂ ਉਹ ਲੜ ਪੈਂਦਾ, ਆਖਦਾ,

"ਸਾਲ਼ਿਆ ਬੈਹੜਿਆਂ ਦਿਆ, ਡਾਕਟਰ ਸਾਹਿਬ ਕਹਿੰਦੇ ਦਾ ਮੂੰਹ ਦੁਖਦਾ ਏ! ਦਾਰੂ ਪੀਣ ਲਈ ਸਭ ਤੋਂ ਮੂਹਰੇ ਗਲਾਸ ਚੁੱਕੀ ਫਿਰਦਾਂ ਹੁੰਨਾਂ!"

ਅਗਲਾ ਸੌਰੀ ਕਹਿੰਦਾ ਹੋਇਆ ਆਪਣੀ ਗਲਤੀ ਮੰਨ ਲੈਂਦਾ।...

ਇਕ ਦਿਨ ਉਹ ਪਾਰਕ ਵਿਚ ਬੈਠੇ ਸਨ ਕਿ ਸਾਹਮਣੇ ਇਕ ਔਰਤ ਤੁਰੀ ਆ ਰਹੀ ਦਿੱਸੀ। ਉਹ ਉਹਨਾਂ ਵੱਲ ਹੀ ਆ ਰਹੀ ਸੀ। ਰੁਲੀਆ ਰਾਮ ਨੇ ਕਿਹਾ,

"ਡਾਕਟਰ ਸੈਬ, ਜ਼ਰਾ ਮੂਹਰੇ ਹੋ ਕੇ ਏਹਨੂੰ ਦੱਸ ਦੇ ਕਿ ਸਾਡੇ ਕੋਲ ਹੁਣ ਕੁਝ ਨਹੀਂ ਹੈਗਾ।"

"ਡਾਕਟਰ ਸੈਬ ਕੋਲ ਸ਼ੈਦ ਕੁਝ ਹੋਵੇ!"

ਜੀਵਾ ਬੋਲਿਆ। ਜਦ ਤਕ ਉਹ ਔਰਤ ਨਜ਼ਦੀਕ ਆ ਗਈ ਸੀ। ਕੁੰਦਨ ਨੇ ਉਸ ਨੂੰ ਪੱਛਾਣ ਲਿਆ। ਇਹ ਮੋਹਣੀ ਦੀ ਪੁਰਾਣੀ ਸਹੇਲੀ ਰਮਿੰਦਰ ਕੋਰ ਸੀ ਜਿਸ ਨੂੰ ਇਕ ਵਾਰ ਉਸ ਨੇ ਘਰੋਂ ਚਲੇ ਜਾਣ ਲਈ ਕਹਿ ਦਿਤਾ ਸੀ। ਉਸ ਨੇ ਦੂਰੋਂ ਹੀ ਸਤਿ ਸ੍ਰੀ ਅਕਾਲ ਬੁਲਾਈ ਤੇ ਹੱਸਣ ਲੱਗ ਪਈ। ਫਿਰ ਤਿੱਖਾ ਜਿਹਾ ਮੁਸਕ੍ਰਾਉਂਦੀ ਹੋਈ ਬੋਲੀ,

"ਕੁੰਦਨ ਜੀ, ਬਹੁਤ ਚੰਗਾ ਟਿਕਾਣਾ ਚੁਣਿਆਂ ਟਾਈਮ ਪਾਸ ਕਰਨ ਲਈ!"

"ਬਿਲਕੁਲ ਜੀ, ਦਿਨ ਵੀ ਵਧੀਆ ਏ। ਸੁਣਾਓ, ਤੁਹਾਡਾ ਕੀ ਹਾਲਚਾਲ ਏ?"

ਕੁੰਦਨ ਨੂੰ ਰਮਿੰਦਰ ਕੋਰ ਦੇ ਬੁਲ੍ਹਾਂ ਉਪਰਲੇ ਸ਼ਰਾਰਤੀ ਹਾਸੇ ਤੋਂ ਸਮਝਣ ਨੂੰ ਦੇਰ ਨਾ ਲਗੀ ਕਿ ਉਹ ਕੀ ਕਹਿਣਾ ਚਾਹ ਰਹੀ ਸੀ। ਉਹ ਕੁੰਦਨ ਨੂੰ ਇਹ ਚਿਤਾਰਨਾ ਚਾਹੁੰਦੀ ਸੀ ਕਿ ਇਹ ਹੀ ਉਸ ਦੀ ਅਸਲ ਜਗਾਹ ਹੈ, ਕਿ ਏਨਾ ਪੜ੍ਹਿਆ-ਲਿਖਿਆ ਹੋ ਕੇ ਇਹਨਾਂ ਲੋਕਾਂ ਦੇ ਬਰਾਬਰ ਹੀ ਹੈਂ। ਉਹ ਸੋਚਣ ਲੱਗਿਆ ਕਿ ਇਸ ਨੂੰ ਮਸ਼ਕਰੀ ਦਾ ਕੋਈ ਢੁਕਵਾਂ ਜਵਾਬ ਜ਼ਰੂਰ ਦੇਣਾ ਚਾਹੀਦਾ ਹੈ। ਰਮਿੰਦਰ ਕੋਰ ਬੋਲੀ,

"ਤੁਸੀਂ ਮੈਨੂੰ ਪੱਛਾਣਦੇ ਹੋ?"

"ਲਓ ਜੀ, ਮੋਹਣੀ ਚਲੇ ਗਈ ਤਾਂ ਏਹਦਾ ਮਤਲਬ ਇਹ ਤਾਂ ਨਹੀਂ ਕਿ ਉਹਦੀਆਂ ਸਹੇਲੀਆਂ ਦੀ ਪੱਛਾਣ ਭੁੱਲ ਗਈ ਮੈਨੂੰ! ...ਵੈਸੇ ਰਮਿੰਦਰ ਜੀ, ਤੁਹਾਡੀ ਸਿਹਤ ਤਾਂ ਬਹੁਤ ਹੀ ਵਧੀਆ ਦਿੱਸਦੀ ਏ। ਸਾਰੇ ਅੰਗ ਪੈਰ ਚਲਦੇ ਹੀ ਹੋਣਗੇ, ਕਦੇ ਆਓ ਘਰ, ਖੁਲ੍ਹ ਕੇ ਗੱਲਾਂ ਕਰਾਂਗੇ।"

"ਥੈਂਕਿਊ, ਮੈਨੂੰ ਤਾਂ ਤੁਹਾਡੀ ਉਸ ਵਕਤ ਦੀ ਕੀਤੀ ਆਓ-ਭਗਤ ਹੀ ਨਹੀਂ ਭੁੱਲ ਰਹੀ।"

"ਰਮਿੰਦਰ ਜੀ, ਪੁਰਾਣੀਆਂ ਗੱਲਾਂ ਨਹੀਂ ਚੇਤੇ ਰੱਖਦੀਆਂ, ਮੇਰੇ ਘਰ ਦੇ ਦਰਵਾਜ਼ੇ ਤੁਹਾਡੇ ਲਈ ਸਦਾ ਖੁਲ੍ਹੇ ਨੇ।"

ਕੁੰਦਨ ਨੇ ਹਲਕਾ ਜਿਹਾ ਹੱਸਦੇ ਹੋਏ ਕਿਹਾ। ਰਮਿੰਦਰ ਕੋਰ ਪਾਸਾ ਜਿਹਾ ਵੱਟਦੀ ਤੁਰ ਗਈ। ਰਤਨ ਸਿੰਘ ਬੋਲਿਆ,

"ਡਾਕਟਰ ਸੈਬ, ਕੌਣ ਆਂ ਬਈ ਏਹ? ਬੜੀ ਵਾਧੂ ਸ਼ੈਅ ਲਗਦੀ ਐ!"

"ਨਹੀਂ ਓ ਭਾਊ, ਇਹ ਤਾਂ ਕੋਈ ਫੰਡਰ ਏ, ਏਸ ਸ਼ਹਿਰ ਵਿਚ ਫੰਡਰਾਂ ਬਹੁਤ ਨੇ!"

ਕੁੰਦਨ ਨੇ ਜ਼ਰਾ ਕੁ ਚਿੱਥ ਕੇ ਗੱਲ ਕੀਤੀ। ਉਸ ਦਾ ਗੁੱਸਾ ਸਾਫ ਝਲਕਦਾ ਸੀ। ਕੋਲ ਬੈਠਾ ਦੁੰਮਣ ਰੁੜਕੀਆ ਬੋਲਿਆ,

"ਡਾਕਟਰ ਸੈਬ, ਔਰਤਾਂ ਲਈ ਏਨੇ ਭੈੜੇ ਸ਼ਬਦ ਨਹੀਂ ਵਰਤੀਦੇ!"

"ਹੋਰ ਯਾਰ ਮੈਂ ਏਹਨੂੰ ਭੈਣਜੀ ਕਹਾਂ? ਜਿਹੜੀ ਔਰਤ ਦੂਜੇ ਦਾ ਮਜ਼ਾਕ ਉਡਾਉਣ ਦੀ ਕੋਸ਼ਿਸ਼ ਕਰੇ ਬੰਦਾ ਓਹਨੂੰ ਕੀ ਕਹੇ?"

"ਯਾਰ ਡਾਕਟਰ ਸੈਬ, ਅਸੀਂ ਵੀ ਤੇਰੇ ਕੋਲ ਬੈਠੇ ਆਂ, ਸਾਨੂੰ ਤਾਂ ਨਹੀਂ ਦਿਸਿਆ ਕਿ ਕਿਸੇ ਦਾ ਓਹਨੇ ਮਜ਼ਾਕ ਉਡਾਇਆ ਹੋਵੇ।"

ਕੁੰਦਨ ਨੇ ਮਲਕੀਤੇ ਦੀ ਗੱਲ ਦਾ ਕੋਈ ਜਵਾਬ ਦਿਤੇ ਬਿਨਾਂ ਆਪਣੀ ਹੋਰ ਗੱਲ ਸ਼ੁਰੂ ਕਰ ਲਈ, ਉਹ ਦੱਸਣ ਲੱਗਿਆ,

"ਲੈ ਬਈ, ਕੱਲ ਨੂੰ ਤਾਂ ਮੈਂ ਲੰਡਨ ਚੱਲਿਆਂ, ਫੰਕਸ਼ਨ ਏ।"

"ਮੁਸ਼ਾਇਰਾ ਵੀ ਹੋਣੈਂ?"

"ਮੁਸ਼ਾਇਰਾ ਤਾਂ ਹੋਣਾਂ ਈ ਏਂ, ਮੈਂ ਵੀ ਗਜ਼ਲ ਪੜ੍ਹਾਂਗਾ।"

ਕੁੰਦਨ ਬੋਲਿਆ। ਉਹ ਕਦੇ ਕਦੇ ਉਹਨਾਂ ਨੂੰ ਆਪਣੀਆਂ ਗਜ਼ਲਾਂ ਸੁਣਾਉਣ ਲੱਗ ਪਿਆ ਕਰਦਾ ਸੀ।...

ਰਮਿੰਦਰ ਕੌਰ ਨੂੰ ਅਗਲੇ ਦਿਨ ਹੀ ਮੋਹਣੀ ਕੁਮਿਨਟੀ ਸੈਂਟਰ ਵਿਚ ਮਿਲ ਪਈ। ਉਹ ਕਹਿਣ ਲੱਗੀ,

"ਤੇਰੇ ਕੁੰਦਨ ਨੂੰ ਤਾਂ ਬੋਲਣ ਦੀ ਭੋਰਾ ਅਕਲ ਨਹੀਂ, ਮੈਨੂੰ ਤਾਂ ਉਹ ਏਦਾਂ ਦੀ ਗੱਲ ਕਹਿ ਗਿਆ ਕਿ ਨਾ ਤਾਂ ਮੈਂ ਆਪਣੇ ਆਦਮੀ ਨੂੰ ਦੱਸਣ ਜੋਗੀ ਆਂ ਤੇ ਨਾ ਕਿਸੇ ਹੋਰ ਨੂੰ।"

ਫਿਰ ਉਹ ਕੁੰਦਨ ਨਾਲ ਪਾਰਕ ਵਿਚ ਹੋਈ ਗੱਲਬਾਤ ਦੀ ਤਫਸੀਲ ਦੇਣ ਲੱਗੀ। ਮੋਹਣੀ ਬੋਲੀ,

"ਰਮਿੰਦਰ ਭੈਣ ਜੀ, ਮੈਂ ਕੀ ਕਰਾਂ! ਏਹ ਬੰਦਾ ਹੈ ਹੀ ਅਜਿਹਾ।"

"ਸੋਚਣ ਦੀ ਗੱਲ ਐ ਬਈ ਸੱਤਰਾਂ ਨੂੰ ਢੁੱਕਦਾ ਬੰਦਾ, ਮੈਨੂੰ ਕਹਿੰਦਾ ਏ ਕਿ ਤੇਰੇ ਤਾਂ ਅੰਗ-ਪੈਰ ਚਲਦੇ ਹੀ ਹੋਣੇ ਆਂ ਕਿਸੇ ਦਿਨ ਘਰ ਆ ਕੇ ਮਿਲ, ...ਮੋਹਣੀ ਭੈਣ ਜੀ, ਮੈਨੂੰ ਤਾਂ ਸੰਗਦੀ ਨੂੰ ਧਰਤੀ ਵਿਹਲ ਨਾ ਦੇਵੇ! ਹੋਰ ਬੰਦੇ ਵੀ ਅੱਖਾਂ ਪਾੜ-ਪਾੜ ਦੇਖਣ।"

"ਬਸ ਭੈਣ ਜੀ, ਏਹੋ ਏ ਅਸਲੀ ਕੁੰਦਨ!"

"ਅਸਲੀ ਕੁੰਦਨ ਤਾਂ ਇਹੋ ਏ ਕਿ ਅਨਪੜ ਤੇ ਸ਼ਰਾਬੀ ਲੋਕਾਂ ਦੇ ਵਿਚਕਾਰ ਸਜਿਆ ਬੈਠਾ!"

"ਭੈਣ ਜੀ, ਕੱਲ ਸਾਡੀ ਸਭਾ ਦੀ ਮੀਟਿੰਗ ਸੀ, ਉਥੇ ਕਿਸੇ ਨੇ ਕੁੰਦਨ ਸਾਹਿਬ ਬਾਰੇ ਗੱਲ ਸ਼ੁਰੂ ਕਰ ਲਈ ਕਿ ਏਨੀ ਲਿਆਕਤ ਦਾ ਮਾਲਕ ਤੇ ਕਿਹਨਾਂ ਲੋਕਾਂ ਦੀ ਕੰਪਨੀ ਵਿਚ ਉਹ ਰਹਿ ਰਿਹਾ! ਅਸੀਂ ਸਾਰੇ ਹੀ ਉਹਦੇ ਬਾਰੇ ਫਿਕਰ ਕਰਦੇ ਆਂ, ...ਬੌਧਿਕ ਆਦਮੀ ਦਾ ਗੱਲਬਾਤ ਕਰਨ ਦਾ ਵੀ ਇਕ ਪੱਧਰ ਹੁੰਦਾ। ਤੁਸੀਂ ਆਪਣੀ ਬੌਧਿਕਤਾ ਤੋਂ ਬਾਹਰ ਦੇ ਲੋਕਾਂ ਨਾਲ ਬਹੁਤੀ ਦੇਰ ਰਹੋਂਗੇ ਤਾਂ ਪਾਗਲ ਹੋ ਜਾਵੋਂਗੇ।"

"ਮੋਹਣੀ ਭੈਣ ਜੀ, ਮੈਨੂੰ ਵੀ ਉਹ ਪਾਗਲ ਹੋ ਗਿਆ ਜਾਪਦਾ ਏ ਤਾਂ ਹੀ ਤਾਂ ਮੈਨੂੰ ਅਜਿਹੀ ਗੱਲ ਕਹਿ ਦਿਤੀ।"

"ਇਹ ਪਾਗਲਪਨ ਨਹੀਂ, ਉਹਦੇ ਅੰਦਰ ਦਾ ਖਲਾਅ ਏ।"

"ਮੈਂ ਤਾਂ ਕਦੇ ਉਹਨੂੰ ਹੁਣ ਕਿਸੇ ਪ੍ਰੋਗਰਾਮ ਜਾਂ ਫੰਕਸ਼ਨ ਵਿਚ ਵੀ ਨਹੀਂ ਦੇਖਿਆ।"

"ਕੋਈ ਸੱਦੇ ਤਾਂ ਹੀ, ਬਸ ਲੰਡਨ ਤੋਂ ਜੋਗੇਂਦਰ ਬੁਲਾ ਲੈਂਦਾ, ਹੁਣ ਅਗਲੇ ਹਫਤੇ ਜਾਣਾ, ਅਸੀਂ ਸਾਰਿਆਂ ਨੇ ਜਾਣਾਂ, ਏਹਨੇ ਵੀ ਜਾਣਾ ਹੀ ਹੋਏਗਾ।"

"ਤੁਹਾਨੂੰ ਨਹੀਂ ਜਾਣਾ ਚਾਹੀਦਾ ਭੈਣ ਜੀ, ਏਦਾਂ ਦੇ ਬੰਦੇ ਦਾ ਕੀ ਪਤਾ, ਉਥੇ ਹੀ ਕੋਈ ਕਾਰਾ ਕਰ ਦੇਊ।"

ਰਮਿੰਦਰ ਕੌਰ ਫਿਕਰ ਜ਼ਾਹਰ ਕਰਦੀ ਕਹਿ ਰਹੀ ਸੀ। ਮੋਹਣੀ ਜ਼ਰਾ ਕੁ ਹੱਸੀ ਤੇ ਬੋਲੀ,

"ਨਹੀਂ ਭੈਣ ਜੀ, ਇਵੇਂ ਨਹੀਂ ਹੁੰਦਾ, ਉਥੇ ਸਾਰੇ ਹੀ ਹੁੰਦੇ ਨੇ, ਅਸੀਂ ਪਹਿਲਾਂ ਵੀ ਤਾਂ ਕਦੇ ਕਦੇ ਪ੍ਰੋਗਰਾਮਾਂ ਵਿਚ ਇਕੱਠੇ ਸ਼ਾਮਲ ਹੁੰਦੇ ਹੀ ਰਹਿੰਦੇ ਆਂ।"

ਮੋਹਣੀ ਨੂੰ ਕਈ ਵਾਰ ਕੁੰਦਨ ਸਾਹਿਤਕ ਸਮਾਗਮਾਂ ਵਿਚ ਮਿਲ ਪਿਆ ਕਰਦਾ ਸੀ ਪਰ ਸਾਹਮਣਾ ਕਰਨ ਤੋਂ ਪਰਹੇਜ਼ ਕਰਦਾ। ਜਦ ਸ਼ਰਾਬੀ ਹੋ ਜਾਂਦਾ ਤਾਂ ਜ਼ਰੂਰ ਉਸ ਵਲ ਲਗਾਤਾਰ ਦੇਖਣ ਲੱਗਦਾ। ਮੋਹਣੀ ਉਸ ਨਾਲ ਅੱਖ ਹੀ ਨਾ ਮਿਲਾਉਂਦੀ।...

ਜੋਗੇਂਦਰ ਦੇ ਨਵੇਂ ਨਾਵਲ 'ਦੇਸੀ ਜੰਮੇ' ਉਪਰ ਵੱਡਾ ਸਮਾਗਮ ਹੋ ਰਿਹਾ ਸੀ। ਇੰਡੀਆ ਤੋਂ ਗੁਰਦੀਪ ਸਿੱਧੂ ਆ ਰਿਹਾ ਸੀ। ਇਥੋਂ ਡਾਕਟਰ ਮੋਹਣੀ ਪਰਚਾ ਲਿਖ ਰਹੀ ਸੀ। ਰੇਸ਼ਮ ਸਮੁੰਦਰੀ ਨੂੰ ਪਤਾ ਚੱਲਿਆ ਤਾਂ ਉਸ ਨੇ ਕੁੰਦਨ ਨੂੰ ਫੋਨ ਘੁਮਾ ਲਿਆ,

"ਇਹ ਕੀ ਹੋ ਰਿਹਾ ਬਈ! ...ਤੇਰੇ ਚੇਲੇ ਦੇ ਨਾਵਲ ਤੇ ਬਹੁਤ ਜ਼ਬਰਦਸਤ ਫੰਕਸ਼ਨ ਹੋ ਰਿਹਾ, ਦੋ ਪਰਚੇ ਪੜ੍ਹੇ ਜਾ ਰਹੇ ਆ, ਤੇਰੇ 'ਤੇ ਏਦਾਂ ਦਾ ਕੋਈ ਪ੍ਰੋਗਰਾਮ ਕਿਉਂ ਨਹੀਂ ਹੋ ਰਿਹਾ?"

"ਓ ਭਾਊ, ਇਹ ਸਾਰੀਆਂ ਦੋਸਤੀਆਂ ਪਾਲ਼ੀਆਂ ਜਾ ਰਹੀਆਂ।"

"ਕੁੰਦਨ, ਸੱਚੀ ਗੱਲ ਕਹਾਂ?"

"ਕਹਿ ਲੈ ਯਾਰ, ਤੂੰ ਵੀ ਕਹਿ ਲੈ!"

"ਮੈਂ ਜਦ ਵੀ ਇੰਡੀਆ ਜਾਨਾਂ, ਤੇਰੀ ਗੱਲ ਕੋਈ ਨਹੀਂ ਕਰਦਾ, ਸਾਰੇ ਹੀ ਜੋਗੇਂਦਰ ਦੀ ਗੱਲ ਕਰਦੇ ਆ, ਜਿੱਦਾਂ ਇਕ ਦਿਨ ਤੂੰ ਆਪਣੇ ਜੈੱਕ ਬਣਾਏ ਸੀ ਹੁਣ ਜੋਗੇਂਦਰ ਦੇ ਬਣੇ ਹੋਏ ਆ ਪਰ ਰਹਿਣੇ ਇਹ ਵੀ ਬਹੁਤੀ ਦੇਰ ਨਹੀਂ!"

"ਸਮੁੰਦਰੀ ਯਾਰ! ਤੂੰ ਦੋਸਤ ਮੇਰਾ ਏਂ ਕਿ ਜੋਗੇਂਦਰ ਦਾ?"

"ਮੈਂ ਦੋਸਤ ਨਹੀਂ ਏਸ ਵੇਲੇ ਸ਼ੀਸ਼ਾ ਆਂ, ਤੁਸੀਂ ਦੋਵੇਂ ਈ ਇਕੋ ਜਿਹੇ ਓ ਪਰ ਏਸ ਵੇਲੇ ਤੂੰ ਫੇਲ੍ਹ ਏਂ!"

"ਸਾਲ਼ਿਆ ਬੈਹੜਿਆਂ ਦਿਆ, ਸਾਰੀ ਉਮਰ ਤੇਰੀ ਤਾਂ ਗੱਲ ਓਹ ਰਹੀ ਏ ਕਿ ਮੁਰਦਾ ਬੋਲੂ, ਕੱਫਣ ਪਾੜੂ!"

"ਜੋ ਮਰਜ਼ੀ ਸਮਝ ਪਰ ਪਿਆਰੇ, ਸੱਚ ਸੱਚ ਐ!"

ਕਹਿ ਕੇ ਸਮੁੰਦਰੀ ਨੇ ਫੋਨ ਰੱਖ ਦਿਤਾ। ਕੁੰਦਨ ਸੋਚਣ ਲੱਗਿਆ ਕਿ ਉਸ ਨੇ ਇਹ ਗੱਲ ਕਿਉਂ ਕਹੀ ਹੋਈ। ਸੋਚਦਾ ਸੋਚਦਾ ਉਹ ਇਸ ਨਤੀਜੇ ਤੇ ਪੁੱਜਿਆ ਕਿ ਸਮੁੰਦਰੀ ਬਿਮਾਰ ਬੰਦਾ ਹੈ, ਅੱਜਕੱਲ ਵੀਲਚੇਅਰ 'ਤੇ ਬੈਠਾ ਹੈ, ਅਜਿਹੇ ਮੌਕੇ ਬੰਦੇ ਅੰਦਰ ਕਈ ਕਿਸਮ ਦੇ ਖਲਾਅ ਪੈਦਾ ਹੋ ਜਾਇਆ ਕਰਦੇ ਹਨ, ਆਪਣੇ ਇਸ ਖਲਾਅ ਤੋਂ ਬਚਣ ਲਈ ਬੰਦਾ ਦੂਜੇ ਨੂੰ ਨੀਵਾਂ ਦਿਖਾ ਕੇ ਖੁਸ਼ ਹੁੰਦਾ ਹੈ। ਫਿਰ ਉਹ ਜੋਗੇਂਦਰ ਬਾਰੇ ਸੋਚਣ ਲੱਗ ਪਿਆ। ਵਾਕਿਆ ਹੀ ਉਸ ਨੇ ਕਾਫੀ ਜੁਗਾੜਬੰਦੀ ਕਰ ਲਈ ਹੋਈ ਸੀ। ਬਲਵੀਰ ਬਾਵਰਾ ਵੀ ਇਵੇਂ ਹੀ ਕਰਦਾ ਸੀ। ਇਹ ਕੁਝ ਇਕ ਆਲੋਚਕਾਂ ਨਾਲ ਪਰਿਵਾਰਿਕ ਸਬੰਧ ਬਣਾ ਲੈਂਦੇ ਸਨ ਤੇ ਫਿਰ ਇਕ ਦੂਜੇ ਦੇ ਕੰਮ ਆਉਂਦੇ ਸਨ। ਉਸ ਨੇ ਮਨ ਹਲਕਾ ਕਰਨ ਲਈ ਬਨਫੂਲ ਨੂੰ ਫੋਨ ਕੀਤਾ ਪਰ ਉਸ ਦੀ ਸਿਹਤ ਠੀਕ ਨਹੀਂ ਸੀ ਰਹਿੰਦੀ। ਸਾਹ ਦੀ ਬਿਮਾਰੀ ਕਾਰਨ ਉਹ ਬਹੁਤੀ ਦੇਰ ਗੱਲ ਨਾ ਕਰ ਸਕਿਆ।

ਕੁੰਦਨ ਨੇ ਗੁਰਦੀਪ ਸਿੱਧੂ ਨੂੰ ਇੰਡੀਆ ਨੂੰ ਫੋਨ ਘੁਮਾ ਲਿਆ। ਉਹ ਚਾਹੁੰਦਾ ਸੀ ਕਿ ਸਿੱਧੂ ਉਸ ਦੇ ਨਾਵਲ 'ਰਾਜਧਾਨੀ' ਉਪਰ ਪਰਚਾ ਲਿਖ ਲਿਆਵੇ ਤਾਂ ਜੋ ਉਸ ਦੀ ਜ਼ਰਾ ਇੱਜ਼ਤ ਰਹਿ ਜਾਵੇ। ਸਿੱਧੂ ਤੇਜ਼ ਬੰਦਾ ਸੀ। ਉਸ ਨੇ ਗੱਲਾਂ ਗੱਲਾਂ ਵਿਚ ਹੀ ਉਸ ਦਾ ਘਰ ਪੂਰਾ ਕਰ ਦਿਤਾ ਪਰ ਉਸ ਨੇ 'ਨਾਂਹ' ਵੀ ਨਾ ਕਹੀ ਤੇ ਚੰਗੀ ਤਰ੍ਹਾਂ 'ਹਾਂ' ਵੀ ਨਾ ਕੀਤੀ।

ਉਸ ਨੇ ਜੋਗੇਂਦਰ ਨੂੰ ਫੋਨ ਕਰਕੇ ਕਿਹਾ,

"ਵਾਜੇ ਵੱਜ ਰਹੇ ਫੇਰ ਅਗਲੇ ਮਹੀਨੇ?"

"ਬਿਲਕੁਲ ਭਾਊ, ਤੁਸੀਂ ਆਉਣਾ ਤੇ ਸਮਾਗਮ ਦੀ ਪ੍ਰਧਾਨਗੀ ਕਰਨੀ ਆਂ।"

"ਮੈਂ ਤੇ ਆ ਜਾਊਂ ਪਰ ਗੁਰਦੀਪ ਨੂੰ ਪੁੱਛ ਕਿ 'ਰਾਜਧਾਨੀ' 'ਤੇ ਵੀ ਕਰੇਗਾ ਕੁਝ ਕਿ ਨਹੀਂ?"

"ਬਾਬਿਓ, ਮੈਂ ਉਹਦੇ ਨਾਲ ਗੱਲ ਕੀਤੀ ਸੀ, ਕਹਿੰਦਾ ਸੀ ਕਿ ਤੁਹਾਡੇ ਨਾਵਲ ਦਾ ਉਹਨੇ ਆਪਣੇ ਪੇਪਰ ਵਿਚ ਬਕਾਇਦਾ ਜ਼ਿਕਰ ਕੀਤਾ ਹੋਇਐ ਤੇ ਜੇ ਤੁਹਾਡੇ ਨਾਵਲ 'ਤੇ ਕੋਈ ਪ੍ਰੋਗਰਾਮ ਹੋਇਆ ਤਾਂ ਬੋਲੇਗਾ ਵੀ।"

"ਫੇਰ ਰੱਖ ਲੈਨੇਂ ਆਂ ਇਕ ਮਹਿਫਲ।"

"ਭਾਊ, ਇਹ ਪ੍ਰੋਗਰਾਮ ਆਪਾਂ ਵਿਲਨਹਾਲ ਵਿਚ ਹੀ ਰੱਖੀਏ, ਇਥੇ ਤੁਹਾਡੇ ਵਿਰੋਧੀ ਬਹੁਤ ਨੇ।"

"ਬਣਾ ਲੈ ਕੋਈ ਸਕੀਮ।"

"ਜ਼ਰੂਰ, ਜਦੋਂ ਬਾਵਰੇ ਦੇ ਨਾਵਲ ਉਪਰ ਫੰਕਸ਼ਨ ਹੋਇਆ ਉਸ ਤੋਂ ਅਗਲੇ ਦਿਨ ਜਾਂ ਇਕ ਦਿਨ ਪਹਿਲਾਂ ਆਪਾਂ ਇਕ ਮਹਿਫਲ ਵਿਚ 'ਰਾਜਧਾਨੀ' ਨੂੰ ਵਿਚਾਰ ਲਵਾਂਗੇ। ...ਚੁਣਵੇਂ ਜਿਹੇ ਦਸ ਕੁ ਬੰਦੇ ਵੀ ਇਕੱਠੇ ਹੋ ਗਏ ਤਾਂ ਬਹੁਤ ਆ।"

"ਠੀਕ ਏ ਛੋਟੇ ਭਾਊ, ਕਰਦੇ ਆਂ ਕੁਝ। ...ਦਸ ਬੰਦੇ ਨਾਵਲ ਬਾਰੇ ਬੋਲ ਜਾਣ ਤਾਂ ਬਹੁਤ ਹੁੰਦਾ ਏ ਪਰ ਹੋਣ ਬੰਦੇ, ਕਾਮਰੇਡ ਨਾ ਹੋਣ।"

ਕਹਿੰਦਾ ਕੁੰਦਨ ਹੱਸਿਆ ਕਿਉਂਕਿ ਕੁਝ ਕਾਮਰੇਡ ਉਸ ਦੇ ਨਾਵਲ ਦਾ ਵਿਰੋਧ ਕਰ ਰਹੇ ਸਨ। ਪਿੱਛੇ ਜਿਹੇ ਇਕ ਵਾਰ ਜੋਗੇਂਦਰ ਨੇ ਉਸ ਦੇ ਨਾਵਲ ਉਪਰ ਪ੍ਰੋਗਰਾਮ ਕਰਾਉਣ ਦੀ ਵਿਓਂਤ ਬਣਾਈ ਸੀ ਤਾਂ ਕੁਝ ਦੋਸਤਾਂ ਨੇ ਕਿਹਾ ਸੀ ਕਿ ਉਹ ਮਿੱਥ ਕੇ ਨਾਵਲ ਦੇ ਖਿਲਾਫ ਬੋਲਣਗੇ। ਜਿਹਨਾਂ ਨੂੰ ਉਸ ਨੇ ਪਾਤਰ-ਵਿਪਾਤਰ ਬਣਾਇਆ ਸੀ ਉਹਨਾਂ ਵੀ ਆਪਣਾ ਗੁੱਸਾ ਕੱਢਣਾ ਸੀ। ਉਸ ਦਿਨ ਦੀਆਂ ਰਸ਼ਪਾਲ ਵਲੋਂ ਕੱਢੀਆਂ ਗਾਲ੍ਹਾਂ ਕੁੰਦਨ ਦੇ ਮਨ ਵਿਚ ਹਾਲੇ ਵੀ ਰੜਕ ਰਹੀਆਂ ਸਨ। ਇਵੇਂ ਹੀ ਕੋਈ ਸਿਰ ਫਿਰਿਆ ਪ੍ਰੋਗਰਾਮ ਵਿਚ ਆ ਕੇ ਵੀ ਖਰਾਬੀ ਕਰ ਸਕਦਾ ਸੀ। ਉਸ ਨੂੰ ਜਗੇਂਦਰ ਦੀ ਇਹ ਗੱਲ ਸਹੀ ਜਾਪੀ ਕਿ ਚੁਣਵੇਂ ਬੰਦੇ ਬੁਲਾ ਕੇ ਨਾਵਲ ਉਪਰ ਗੱਲਬਾਤ ਕਰ ਲਈ ਜਾਵੇ ਤੇ ਬਾਅਦ ਵਿਚ ਉਸ ਦੀ ਖ਼ਬਰ ਜ਼ਰਾ ਵੱਡੀ ਬਣਾ ਕੇ ਅਖਬਾਰਾਂ ਨੂੰ ਭੇਜ ਦਿਤੀ ਜਾਵੇ ਬਸ ਏਨਾ ਕੁ ਹੀ ਕਾਫੀ ਹੈ। ਉਹ ਉਂਗਲਾ 'ਤੇ ਗਿਣਨ ਲੱਗਿਆ ਕਿ ਕਿਸ ਕਿਸ ਨੂੰ ਬੁਲਾਇਆ ਜਾਵੇ।

ਜੋਗੇਂਦਰ ਦੇ ਨਾਵਲ 'ਦੇਸੀ ਜੰਮੇ' ਉਪਰ ਪ੍ਰੋਗਰਾਮ ਵਿਚ ਉਹ ਤਿਆਰ ਹੋ ਕੇ ਆਇਆ। ਪ੍ਰਧਾਨਗੀ ਕੀਤੀ। ਉਹ ਖੁਸ਼ ਸੀ। ਮੰਚ ਉਪਰ ਹੀ ਮੋਹਣੀ ਵੀ ਬੈਠੀ ਸੀ ਤੇ ਬਲਵੀਰ ਬਾਵਰਾ ਵੀ। 'ਸਾਹਿਤਕ ਅਦਾਰਾ' ਦੇ ਸਮਾਗਮਾਂ ਵਿਚ ਜੋਗੇਂਦਰ ਇਵੇਂ ਹੀ ਕਰਿਆ ਕਰਦਾ। ਉਹ ਸਾਰੇ ਦੁਸ਼ਮਣਾਂ ਨੂੰ ਇਕੱਠਿਆਂ ਨੂੰ ਹੀ ਮੰਚ ਉਪਰ ਬੈਠਾ ਦਿੰਦਾ। ਕੁੰਦਨ ਨੇ ਪ੍ਰਧਾਨਗੀ ਭਾਸ਼ਨ ਦਿੰਦਿਆਂ ਕਿਹਾ,

"ਦੋਸਤੋ, ਜੋਗੇਂਦਰ ਸਾਡਾ ਸਮੱਰਥ ਨਾਵਲਕਾਰ ਏ, ਵੱਡੀ ਗੱਲ ਏ ਕਿ ਕੋਈ ਵੀ ਨਾਵਲ ਤਜਰਬੇ ਬਿਨਾਂ ਨਹੀਂ ਲਿਖਿਆ ਜਾ ਸਕਦਾ ਤੇ ਜੋਗੇਂਦਰ ਕੋਲ ਜ਼ਿੰਦਗੀ ਦਾ ਅਮੀਰ ਤਜਰਬਾ ਏ, ਬਹੁਤ ਸਾਰੇ ਲੇਖਕ ਕਮਰਿਆਂ ਵਿਚ ਬੰਦ ਬੈਠੇ ਵੱਡੇ ਵੱਡੇ ਨਾਵਲ ਲਿਖੀ ਜਾ ਰਹੇ ਨੇ, ਉਹਨਾਂ ਨੂੰ ਅਸੀਂ ਲੇਖਕ ਨਹੀਂ ਕਹਿ ਸਕਦੇ। ਇਕ ਗੱਲ ਹੋਰ ਜਿਹੜੀ ਮੈਂ ਕਹਿਣੀ ਚਾਹਾਂਗਾ ਉਹ ਇਹ ਕਿ ਪੰਜਾਬੀ ਸਾਹਿਤ ਦਾ ਸ਼ਾਹਕਾਰ ਨਾਵਲ ਹੁਣ ਪੰਜਾਬ ਵਿਚੋਂ ਨਹੀਂ ਬਲਕਿ ਪੰਜਾਬ ਤੋਂ ਬਾਹਰ ਲਿਖਿਆ ਜਾਵੇਗਾ, ਪੰਜਾਬੀ ਦੇ ਨਾਵਲਕਾਰ ਵੀ ਸੀਮਤ ਜਿਹੇ ਖਿਤੇ ਵਿਚ ਬੈਠੇ, ਸੀਮਤ ਜਿਹੇ ਵਿਸ਼ਿਆ ਉਪਰ ਲਿਖੀ ਜਾ ਰਹੇ ਨੇ, ...ਡਾਕਟਰ ਗੁਰਦੀਪ ਸਿੱਧੂ ਨੇ ਆਪਣੇ ਪਰਚੇ ਵਿਚ ਮੇਰੇ ਨਾਵਲ 'ਰਾਜਧਾਨੀ' ਦਾ ਵੀ ਵਧੀਆ ਜ਼ਿਕਰ ਕੀਤਾ ਏ, ਹੋਰਨਾਂ ਦੋਸਤਾਂ ਨੂੰ ਮੈਂ ਕਹਾਂਗਾ ਕਿ ਕਿਸੇ ਵੀ ਰਚਨਾ ਨੂੰ ਪੜ੍ਹਨ ਤੋਂ ਪਹਿਲਾਂ ਵਿਸ਼ੇਸ਼ ਕਿਸਮ ਦੀਆਂ ਐਨਕਾਂ ਉਤਾਰ ਲੈਣੀਆਂ ਚਾਹੀਦੀਆਂ ਹਨ...।"

ਹਾਲ ਵਿਚ ਬੈਠੇ ਕੁਝ ਲੋਕ ਉਸ ਦੀ ਗੱਲ ਸੁਣ ਕੇ ਇਕ ਦੂਜੇ ਵਲ ਦੇਖਣ ਲੱਗੇ। ਬਲਵੀਰ ਬਾਵਰਾ ਵੀ ਸਮਝ ਗਿਆ ਸੀ ਕਿ ਬਿਨਾਂ ਤਜਰਬੇ ਤੋਂ ਲਿਖਣ ਵਾਲੀ ਗੱਲ ਉਸ ਨੇ ਉਹਦੇ ਬਾਰੇ ਕਹੀ ਹੈ ਪਰ ਉਹ ਇਸ ਬਾਰੇ ਚੁੱਪ ਰਿਹਾ। ਜੋਗੇਂਦਰ ਦੇ ਨਾਵਲ ਬਾਰੇ ਬਹੁਤ ਸਾਰੇ ਲੋਕਾਂ ਨੇ ਖੁਲ੍ਹ ਕੇ ਗੱਲਾਂ ਕੀਤੀਆਂ। ਕੁੰਦਨ ਨੂੰ ਈਰਖਾ ਵੀ ਹੋ ਰਹੀ ਸੀ।

ਅਗਲੇ ਸ਼ਨਿਚਰਵਾਰ ਬਾਵਰੇ ਦੇ ਨਵੇਂ ਨਾਵਲ 'ਬੁੱਢਾ ਸੂਰਜ' ਉਪਰ ਵਿਲਨਹਾਲ ਵਿਚ ਗੋਸ਼ਟੀ ਸੀ। ਉਸ ਤੋਂ ਅਗਲੇ ਦਿਨ ਕੁੰਦਨ ਨੇ ਆਪਣੇ ਨਾਵਲ ਉਪਰ ਆਪਣੇ ਹੀ ਘਰ ਦੋਸਤਾਂ ਨੂੰ ਸੱਦਣ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ। ਬਾਵਰੇ ਵਾਲੀ ਗੋਸ਼ਟੀ ਵਿਚ ਵੀ ਵਾਹਵਾ ਇਕੱਠ ਸੀ। ਕੁੰਦਨ ਤੋਂ ਬਿਨਾਂ ਇੰਗਲੈਂਡ ਦੇ ਸਾਰੇ ਲੇਖਕ ਸੱਦੇ ਹੋਏ ਸਨ। ਇਸ ਸਾਮਗਮ ਦੀ ਪ੍ਰਧਾਨਗੀ ਜੋਗੇਂਦਰ ਨੇ ਕੀਤੀ। ਜੋਗੇਂਦਰ ਤੇ ਗੁਰਦੀਪ ਸਿੱਧੂ ਇਕ ਰਾਤ ਪਹਿਲਾਂ ਉਸ ਦੇ ਨਾਵਲ ਬਾਰੇ ਗੱਲਾਂ ਕਰਦੇ ਰਹੇ ਸਨ। ਜੋਗੇਂਦਰ ਨੂੰ ਉਹ ਨਾਵਲ ਬਿਲਕੁਲ ਪਸੰਦ ਨਹੀਂ ਸੀ ਪਰ ਆਪਣੀ ਪ੍ਰਧਾਨਗੀ ਵਿਚ ਉਸ ਨੇ ਨਾਵਲ ਦੀ ਪ੍ਰਸ਼ੰਸਾ ਹੀ ਕੀਤੀ।

ਪ੍ਰੋਗਰਾਮ ਤੋਂ ਬਾਅਦ ਜੋਗੇਂਦਰ ਰਾਤ ਕੁੰਦਨ ਕੋਲ ਹੀ ਠਹਿਰਿਆ। ਬਹੁਤ ਸਾਰੀਆਂ ਗੱਲਾਂ ਹੋਈਆਂ। ਕੁੰਦਨ ਦੀ ਹਰ ਚਿੰਤਾ ਆਪਣੇ ਨਾਵਲ ਦੁਆਲੇ ਹੀ ਘੁੰਮਦੀ ਸੀ। ਉਸ ਰਾਤ ਉਹਨਾਂ ਬਹੁਤੀ ਦਾਰੂ ਨਾ ਪੀਤੀ। ਸਵੇਰੇ ਦੋਸਤਾਂ ਨੇ ਆਉਣਾ ਸੀ। ਸਹਿਜਪਾਲ ਗਰੇਵਾਲ ਨੇ ਸ਼ੈਫੀਲਡ ਤੋਂ, ਇਵੇਂ ਹੀ ਬ੍ਰਮੀਘੰਮ, ਵੁਲਵਰਹੈਂਪਟਨ, ਲੈਸਟਰ ਤੋਂ ਤੇ ਨੌਨੀਟਨ ਤੋਂ ਵੀ ਬੰਦੇ ਆਉਣੇ ਸਨ। ਸਵੇਰੇ ਉਠ ਕੇ ਕੁੰਦਨ ਨੇ ਰੋਟੀ-ਪਾਣੀ ਦਾ ਇੰਤਜ਼ਾਮ ਵੀ ਕਰਨਾ ਸੀ।

ਵੇਲੇ ਸਿਰ ਉਠ ਕੇ ਕੁੰਦਨ ਨੇ ਮੀਟ ਬਣਾ ਲਿਆ ਤੇ ਨਾਲ ਹੀ ਦਾਲ ਵੀ। ਪੰਦਰਾਂ ਬੰਦਿਆਂ ਦਾ ਖਾਣਾ ਉਸ ਨੇ ਝੱਟ ਹੀ ਤਿਆਰ ਕਰ ਲਿਆ। ਜੋਗੇਂਦਰ ਨੂੰ ਉਹ ਅਲਮਾਰੀ ਖੋਹਲ ਕੇ ਦਿਖਾਉਂਦਾ ਬੋਲਿਆ,

"ਜਦ ਵੀ ਸੇਲ ਲੱਗੇ ਮੈਂ ਦਾਰੂ ਭਰ ਲੈਨਾ ਹੁੰਨਾਂ, ਆਹ ਦੇਖ ਏਨੀ ਸ਼ਰਾਬ ਪਈ ਏ ਕਿ ਪੰਦਰਾਂ ਬੰਦੇ ਭਾਵੇਂ ਇਸ਼ਨਾਨ ਕਰ ਲੈਣ, ਹਾਲੇ ਦੂਜੇ ਕਮਰੇ ਵਿਚ ਪਾਰਕ ਵਿਚਲੇ ਦੋਸਤਾਂ ਦੀ ਵੀ ਪਈ ਏ। ਜਿਹਨਾਂ ਨੂੰ ਘਰ ਪੀਣ ਦੀ ਇਜਾਜ਼ਤ ਨਹੀਂ ਉਹ ਮੇਰੇ ਕੋਲ ਜਮ੍ਹਾਂ ਕਰਾ ਜਾਂਦੇ ਨੇ।"

ਆਖਦਾ ਉਹ ਹੱਸਣ ਲੱਗਿਆ ਤੇ ਫਿਰ ਬੋਲਿਆ,

"ਪਾਰਕ ਵਿਚ ਬੈਠਣਾ ਵੀ ਅਜੀਬ ਏ, ਮੈਂ ਟਾਈਮ ਪਾਸ ਕਰਨ ਚਲੇ ਜਾਨਾਂ ਪਰ ਦਿਲ ਨਹੀਂ ਲੱਗਦਾ, ਹੋਰ ਕਰਾਂ ਵੀ ਕੀ, ਕਿਥੇ ਜਾਵਾਂ!"

"ਅਮਰਜੋਤ ਨਾਲ ਨਹੀਂ ਹੋਈ ਕੋਈ ਗੱਲ?"

"ਓਹਦੇ ਨਾਲ ਹੁਣ ਮੈਂ ਕੀ ਗੱਲ ਕਰਨੀ ਏਂ! ...ਵਿੱਕੀ ਤੋਂ ਫੋਨ ਕਰਾਉਂਦਾ ਹੁੰਦਾ ਏ, ...ਮੈਂ ਸੁਣ ਲੈਨਾਂ ਪਰ ਮੈਨੂੰ ਪਤਾ ਏ ਕਿ ਉਹੀ ਕਰਾਉਂਦਾ ਏ। ਮੈਂ ਵਸੀਅਤ ਵਿਚ ਉਹਦਾ ਨਾਂ ਜਿਉਂ ਨਹੀਂ ਪਾਇਆ, ਏਸ ਕਰਕੇ, ...ਉਹ ਬਹੁਤ ਘਟੀਆ ਬੰਦਾ ਏ!"

ਆਖਦਾ ਕੁੰਦਨ ਉਦਾਸ ਹੋ ਗਿਆ। ਜੋਗੇਂਦਰ ਨੇ ਵੀ ਮੁੜ ਕੇ ਉਸ ਦੇ ਮੁੰਡੇ ਬਾਰੇ ਕੋਈ ਗੱਲ ਨਾ ਕੀਤੀ। ਗਿਆਰਾਂ ਕੁ ਵਜੇ ਕੁੰਦਨ ਦੇ ਫੋਨ ਦੀ ਘੰਟੀ ਵੱਜੀ। ਲੈਸਟਰ ਦੀ ਲਿਖਾਰੀ ਸਭਾ ਦੇ ਸਕੱਤਰ ਮੁਖਤਿਆਰ ਸਿੰਘ ਦਾ ਫੋਨ ਸੀ। ਉਹ ਬੋਲਿਆ,

"ਡਾਕਟਰ ਸਾਹਿਬ, ਸੌਰੀ ਅਸੀਂ ਅੱਜ ਨਹੀਂ ਆ ਸਕਣਾ, ਮੈਨੂੰ ਜ਼ਰੂਰੀ ਕੰਮ ਆ ਪਿਆ ਤੇ ਬਾਕੀ ਸਾਰੇ ਮੇਰੇ ਤੇ ਹੀ ਨਿਰਭਰ ਕਰਦੇ ਸੀ, ਸੌਰੀ! ਓਕੇਅ!"

ਫੋਨ ਰੱਖਦਾ ਕੁੰਦਨ ਗਾਲ੍ਹਾਂ ਕੱਢਦਾ ਬੋਲਿਆ,

"ਸਾਲ਼ੇ ਬੈਹੜਿਆਂ ਦੇ ਨਾ ਹੋਣ ਤਾਂ, ਇਹਨਾਂ ਦੀ ਸਭਾ ਮੈਂ ਬਣਵਾਈ ਸੀ, ਪ੍ਰੋਗਰਾਮ ਕਿਵੇਂ ਕਰਨੇ; ਮੈਂ ਦੱਸਿਆ, ਏਹਨਾਂ ਦੇ ਪ੍ਰੋਗਰਾਮ ਮੈਂ ਕਾਮਯਾਬ ਕਰਾਏ ਤੇ ਹੁਣ ਕਹਿੰਦੇ ਸੌਰੀ! ...ਬਹੁਤ ਨਾਸ਼ੁਕਰੇ ਲੋਕ ਨੇ!"

ਪੰਦਰਾਂ ਕੁ ਮਿੰਟ ਬਾਅਦ ਹੀ ਨੌਨੀਟਨ ਤੋਂ ਫੋਨ ਆ ਗਿਆ ਕਿ ਗੁਰਦੇਵ ਤੇ ਉਸ ਦੇ ਦੋਸਤ ਨਹੀਂ ਆ ਸਕਣਗੇ। ਬ੍ਰਮੀਘੰਮ ਤੋਂ ਆਉਣ ਵਾਲੇ ਦੋਵੇਂ ਲੇਖਕ ਕਿਸੇ ਹੋਰ ਜ਼ਰੂਰੀ ਸਮਾਗਮ ਵਿਚ ਜਾ ਰਹੇ ਸਨ ਇਸ ਲਈ ਉਹ ਵੀ ਨਾ ਆਏ। ਕੁੰਦਨ ਗੁੱਸੇ ਵਿਚ ਕੰਬਣ ਲੱਗਿਆ। ਉਸ ਨੇ ਬੋਤਲ ਚੁਕਦਿਆਂ ਕਿਹਾ,

"ਆ ਛੋਟੇ ਭਾਊ, ਗਲਾਸੀ ਲਾਈਏ, ਪ੍ਰੋਗਰਾਮ ਕੈਂਸਲ! ...ਮੇਰੇ 'ਰਾਜਧਾਨੀ' ਦਾ ਹੁਣ ਵਕਤ ਨਹੀਂ ਰਿਹਾ!"

## 53-ਦੋ ਵੱਡੇ ਨਾਵਲਕਾਰ

ਜੋਗੇਂਦਰ ਉਸ ਕੋਲ ਰਹਿਣ ਲਈ ਆ ਰਿਹਾ ਸੀ। ਕੁੰਦਨ ਨੇ ਹੀ ਉਸ ਨੂੰ ਸੱਦਿਆ ਸੀ। ਇਹਨਾਂ ਦਿਨਾਂ ਵਿਚ ਕੁੰਦਨ ਦਾ ਮਨ ਬਹੁਤ ਉਦਾਸ ਰਹਿਣ ਲੱਗਿਆ ਸੀ। ਜੋਗੇਂਦਰ ਵੀ ਅੱਜਕੱਲ ਕੰਮ ਤੋਂ ਵਿਹਲਾ ਸੀ ਤੇ ਸਾਰਾ ਦਿਨ ਘਰ ਰਹਿ ਕੇ ਉਹ ਵੀ ਅੱਕ ਜਾਂਦਾ। ਕੁੰਦਨ ਨਾਲ ਫੋਨ ਉਪਰ ਤਾਂ ਰੋਜ਼ ਹੀ ਗੱਲਾਂ ਹੁੰਦੀਆਂ। ਉਸ ਦਾ ਵੀ ਦਿਲ ਕਰਦਾ ਸੀ ਕਿ ਉਸ ਨਾਲ ਰਲ ਕੇ ਦਾਰੂ ਪੀਵੇ ਤੇ ਖ਼ੂਬ ਗੱਲਾਂ ਕਰੇ। ਉਸ ਨੂੰ ਕੁੰਦਨ ਦੀ ਸੰਗਤ ਚੰਗੀ ਲਗਦੀ ਸੀ। ਉਹ ਇਕੱਠੇ ਹੁੰਦੇ ਤਾਂ ਗੱਲ ਗੱਲ 'ਤੇ ਠਹਾਕੇ ਵੱਜਦੇ। ਦੁਨੀਆਂ ਭਰ ਦੇ ਲੇਖਕਾਂ ਦੀਆਂ ਚੁਗਲੀਆਂ ਕਰਦੇ। ਉਹ ਸ਼ਾਮ ਜਿਹੇ ਪੁੱਜਿਆ। ਕੁੰਦਨ ਨੇ ਘੜੀ ਦੇਖੀ ਤੇ ਬੋਲਿਆ,

"ਮੇਰੇ ਤਾਂ ਹਾਲੇ ਸੱਤ ਨਹੀਂ ਵੱਜੇ, ਤੂੰ ਗਲਾਸੀ ਲਾਉਣੀ ਤਾਂ ਬੋਤਲ ਫੜਾਵਾਂ?"

"ਕੋਈ ਗੱਲ ਨਹੀਂ ਬਾਬਿਓ, ਮੈਂ ਵੀ ਅਜ ਸੱਤ ਵਜੇ ਹੀ ਲਾਊਂ।"

ਜੋਗੇਂਦਰ ਨੇ ਆਖਿਆ। ਕੁੰਦਨ ਅਲਮਾਰੀ ਵਿਚੋਂ ਬੋਤਲ ਤੇ ਦੋ ਗਲਾਸ ਕੱਢਦਾ ਹੋਇਆ ਬੋਲਿਆ,

"ਮਈਂ ਯਾਹੁੰਦੇ ਖੜ ਕੇ ਸਾਲੇ ਬੈਹੜਿਆਂ ਦੇ ਸੱਤ, ਮਸਾਂ ਦੋ ਭਰਾ ਮਿਲ਼ੇ ਆਂ!"

ਆਖਦਾ ਉਹ ਪੈੱਗ ਬਣਾਉਣ ਲੱਗਿਆ। ਫਿਰ ਉਸ ਨੇ ਸਿਗਰਟ ਸੁਲਘਾਈ ਤੇ ਉਦਾਸ ਜਿਹੀ ਆਵਾਜ਼ ਵਿਚ ਬੋਲਿਆ,

"ਯਾਰ, ਕਈ ਵਾਰ ਮੈਂ ਸੋਚਦਾਂ ਕਿ ਮੇਰੇ ਜੀਣ ਦਾ ਮਕਸਦ ਕੀ ਏ? ...ਜੇ ਮੈਂ ਮਰ ਵੀ ਜਾਵਾਂ ਤਾਂ ਕੀ ਫਰਕ ਪਏਗਾ? ਕੁਝ ਵੀ ਨਹੀਂ, ਦਿਨ ਫਿਰ ਵੀ ਚੜ੍ਹੇਗਾ, ਰਾਤ ਵੀ ਪਏਗੀ। ਰੁੱਤਾਂ ਵੀ ਇਤਰਾਂ ਹੀ ਆਉਣਗੀਆਂ ਤੇ ਜਾਣਗੀਆਂ। ਮੇਰੇ ਏਥੇ ਹੋਣ ਦਾ ਕੀ ਫਾਇਦਾ ਏ?"

"ਬਾਬਿਓ, ਕਿੱਦਾਂ ਦੀਆਂ ਗੱਲਾਂ ਕਰਦੇ ਪਏ ਓ, ਤੁਹਾਡੇ ਕੋਲ ਤਾਂ ਕਲਮ ਐਂ, ਆਪਣੀ ਸਾਰੀ ਓਦਾਸੀ ਕਾਗਜ਼ 'ਤੇ ਉਤਾਰ ਸਕਦੇ ਓ।"

"ਕੌਣ ਦੇਖੇਗਾ ਮੇਰੇ ਲਿਖੇ ਨੂੰ, ਨਾਲ਼ੇ ਆਪਣੇ ਜ਼ਖ਼ਮ ਕਿਸੇ ਨੂੰ ਦਿਖਾਉਣ ਦਾ ਕੀ ਫਾਇਦਾ ਏ!"

"ਵੱਡੇ ਭਾਊ, ਤੁਸੀਂ ਤਾਂ ਮੇਰੀ ਊਰਜਾ ਦਾ ਸੋਮਾ ਓ, ਏਦਾਂ ਦੀਆਂ ਗੱਲਾਂ ਕਿਉਂ ਕਰਦੇ ਓ?"

"ਬੱਸ, ਕਈ ਵਾਰ ਮਨ ਚੁੱਕ ਹੋ ਜਾਂਦਾ ਏ।"

"ਮੇਰੀ ਗੱਲ ਮੰਨੋ, ਅਮਰਜੋਤ ਨਾਲ ਮਿਲਣਾ-ਗਿਲਣਾ ਸ਼ੁਰੂ ਕਰ ਦਿਓ। ਉਹ ਨਾ ਸਹੀ, ਅਗਾਂਹ ਤੁਹਾਡਾ ਪੋਤਾ ਹੈਗਾ, ਤੁਹਾਡੇ ਨਾਲ ਮੋਹ ਵੀ ਕਰਦਾ!"

"ਹਾਂ, ਵਿੱਕੀ ਤਾਂ ਬਹੁਤ ਪਿਆਰਾ ਬੱਚਾ ਏ! ਮੇਰਾ ਬਹੁਤ ਲਾਡ ਕਰਦਾ ਏ ਪਰ ਅਮਰਜੋਤ ਨੂੰ ਕਿਤਰਾਂ ਮੁਆਫ ਕਰਾਂ, ਜੇਸ ਬੰਦੇ ਨੇ ਪਿਓ ਨੂੰ ਵੈਂਕਰ ਤੇ ਬਾਸਟ੍ਰਡ ਕਿਹਾ ਹੋਵੇ, ਘਰੋਂ ਕੱਢਿਆ ਹੋਵੇ, ਉਹਦੇ ਨਾਲ ਮੈਂ ਤਾਂ ਸੁਲਾਹ ਕਰ ਲਵਾਂ ਪਰ ਮੇਰੇ ਅੰਦਰਲਾ ਜੇਠੂ ਨਹੀਂ ਕਰਨ ਲੱਗਿਆ, ਕਿਸੇ ਵੀ ਹਾਲਤ ਵਿਚ ਨਹੀਂ।"

"ਤੁਸੀਂ ਜੇਠੂ ਨੂੰ ਆਪਣੇ ਉਪਰ ਹਾਵੀ ਹੀ ਕਿਉਂ ਹੋਣ ਦਿੰਦੇ ਓ?"

"ਕਿਉਂਕਿ ਜੇਠੂ ਮੇਰੇ ਤੋਂ ਬਹੁਤ ਸਟਰੌਂਗ ਏ। ਜੇਠੂ ਬਹੁਤ ਸਖਤ ਜਾਨ ਏ, ਮਰਦਾ ਮਰ ਜਾਏਗਾ ਪਰ ਸਮਝੌਤਾ ਨਹੀਂ ਕਰੇਗਾ।"

"ਤੁਸੀਂ ਗਲਾਸੀ ਪੀਓ, ...ਕਿਥੇ ਪੈਸੀਮਿਜ਼ਮ ਵਿਚ ਵੜ੍ਹੇ ਫਿਰਦੇ ਓ।"

"ਗੱਲ ਤਾਂ ਤੇਰੀ ਠੀਕ ਏ ਪਰ ਮੇਰੇ ਕੋਲ ਕੁਝ ਕਰਨ ਨੂੰ ਹੈ ਨਹੀਂ, ਤੈਨੂੰ ਪਤਾ ਏ ਕਿ ਮੇਰੇ ਵਿਚ ਕਿੰਨੀ ਅਨਰਜੀ ਏ, ਏਨੀ ਕਿ ਮੈਂ ਚੌਵੀ ਚੌਵੀ ਘੰਟੇ ਕੰਮ ਕਰ ਸਕਦਾਂ ਪਰ ਕਰਾਂ ਕਾਹਦੇ ਲਈ, ਸਾਹਮਣੇ ਕੁਝ ਦਿੱਸਦਾ ਹੋਵੇ ਕਿ ਮੇਰੇ ਕੀਤੇ ਦੀ ਕੋਈ ਪੁੱਛ-ਪ੍ਰਤੀਤ ਹੋਏਗੀ, ਐਵੇਂ ਹਵਾ ਵਿਚ ਮੁੱਕੇ ਮਾਰੀ ਜਾਵਾਂ; ਏਹਦਾ ਤਾਂ ਕੋਈ ਮਤਲਬ ਨਹੀਂ।"

"ਬਾਬਿਓ, ਕੁਝ ਅਜਿਹਾ ਕੰਮ ਕਰੋ ਜਿਹੜਾ ਪਹਿਲਾਂ ਕਿਸੇ ਨੇ ਨਾ ਕੀਤਾ ਹੋਵੇ।"

"ਗੱਲ ਤਾਂ ਤੇਰੀ ਠੀਕ ਏ, ਮੈਨੂੰ ਵੀ ਚੈਲੰਜ ਚੰਗੇ ਲੱਗਦੇ ਨੇ। ਮੇਰੇ ਸਾਹਮਣੇ ਕੋਈ ਚੈਲੰਜ ਹੋਵੇ ਤਾਂ ਮੈਂ ਕੁਝ ਕਰਾਂ ਵੀ, ਨਹੀਂ ਤਾਂ ਜਗਾਹ ਕਿਉਂ ਨਾ ਖਾਲੀ ਕਰਾਂ!"

ਕੁੰਦਨ ਹਾਲੇ ਵੀ ਉਦਾਸੀ ਵਿਚ ਫਸਿਆ ਬੈਠਾ ਸੀ। ਜੋਗੇਂਦਰ ਨੇ ਕਿਹਾ,

"ਆਪਾਂ ਦੋਵੇਂ ਭਰਾ ਇਕ ਇਕ ਨਾਵਲ ਸਾਇੰਸ ਫਿਕਸ਼ਨ ਉਪਰ ਲਿਖੀਏ, ਜਿੱਦਾਂ ਪਹਿਲਾਂ ਵੀ ਆਪਣੀਆਂ ਗੱਲਾਂ ਹੋਈਆਂ, ਤੁਹਾਡੀ ਬ੍ਰਹਿਮੰਡ ਉਪਰ ਬਹੁਤ ਸਟੱਡੀ ਐ ਤੇ ਮੇਰੇ ਕੋਲ ਵੀ ਇਕ ਸਬਜੈਕਟ ਹੈਗਾ।"

"ਕਿਹੜਾ?"

"ਅੱਜਕੱਲ ਕੰਪਿਊਟਰ ਉਪਰ ਇਕ ਗੇਮ ਆਈ ਐ, ਇੰਟਰਨੈੱਟ ਉਪਰ, ਉਸ ਨੂੰ ਕਹਿੰਦੇ ਨੇ; ਸੈਕਿੰਡ ਲਾਈਫ। ਉਹ ਇਹ ਕਿ ਤੁਸੀਂ ਇਹ ਗੇਮ ਖੇਡਣ ਲਈ ਆਪਣੇ ਵਰਗਾ ਬੰਦਾ ਕਾਇਮ ਕਰਦੇ ਓ, ਜਿਹੋ ਜਿਹਾ ਵੀ ਤੁਸੀਂ ਚਾਹੋਂ, ਜਿਹੋ ਜਿਹਾ ਵੀ ਤੁਸੀਂ ਦਿਸਣਾ ਚਾਹੋਂ, ਫਿਰ ਤੁਹਾਡਾ ਉਹ ਪੁਤਲਾ ਉਸ ਗੇਮ ਵਿਚ ਹਿੱਸਾ ਲੈਂਦਾ, ਤੁਹਾਨੂੰ ਇਕ ਹੋਰ ਜੀਵਨ ਜੀਊਣ ਦਾ ਮੌਕਾ ਮਿਲਦਾ, ਭਾਵ; ਸੈਕਿੰਡ ਲਾਈਫ। ਮੇਰਾ ਪਾਤਰ ਹੈ ਜੋ ਆਪਣੇ ਇਸ ਜੀਵਨ ਵਿਚ ਫੇਲ੍ਹ ਐ, ਉਹ ਇਹ ਗੇਮ ਖੇਡੇਗਾ। ਜਿਹੜੀਆਂ ਗਲਤੀਆਂ ਉਸ ਨੇ ਅਸਲ ਜੀਵਨ ਵਿਚ ਕੀਤੀਆਂ ਉਹ ਕੋਸ਼ਿਸ਼ ਕਰੇਗਾ ਕਿ ਸੈਕਿੰਡ ਜੀਵਨ ਵਿਚ ਨਾ ਕਰੇ।"

"ਵਾਹ! ਸਬਜੈਕਟ ਤਾਂ ਮਾੜਾ ਨਹੀਂ ਪਰ ਏਹਨੂੰ ਅੱਗੇ ਕਿਧਰ ਲੈ ਜਾਏਂਗਾ।"

"ਮੈਂ ਆਪਣੇ ਨਾਵਲ ਵਿਚ ਇਹ ਕਹਿਣਾ ਚਾਹਾਂਗਾ ਕਿ ਬਹੁਤਾ ਕੁਝ ਬੰਦੇ ਦੀ ਮਰਜ਼ੀ ਵਿਚ ਨਾ ਹੋ ਕੇ ਹਾਲਾਤ ਦੇ ਹੱਥ ਵਿਚ ਹੁੰਦੈ। ਤੁਸੀਂ ਸੜਕ 'ਤੇ ਚੰਗੀ ਭਲੀ ਕਾਰ ਚਲਾ ਰਹੇ ਓ, ਕੋਈ ਹੋਰ ਹੀ ਆ ਕੇ ਤੁਹਾਡੇ ਵਿਚ ਮਾਰ ਜਾਂਦਾ। ...ਤੁਸੀਂ ਫਸਲ ਬੀਜੀ ਐ, ਝਖੜ ਫਸਲ ਤਬਾਹ ਕਰ ਜਾਂਦਾ। ਬੰਦਾ ਤਾਂ ਮੁੜ ਕੇ ਗਲਤੀਆਂ ਨਹੀਂ ਕਰੇਗਾ ਪਰ ਹਾਲਾਤ ਉਸ ਤੋਂ ਉਹ ਨਾ ਸਹੀ ਹੋਰ ਗਲਤੀਆਂ ਕਰਵਾ ਦੇਣਗੇ।"

"ਵਧੀਆ, ਇਹ ਨਵੀਂ ਗੱਲ ਹੋਏਗੀ।"

"ਮੇਰਾ ਮਤਲਬ, ਇਕ ਤਾਂ ਇਹ ਗੱਲ ਨਵੀਂ ਹੋਵੇਗੀ ਤੇ ਦੂਜੇ ਮਾਈਂਡ ਵੀ ਔਕੂਪਾਈਡ ਰਹੇਗਾ।"

ਕੁੰਦਨ ਨੂੰ ਜੋਗੇਂਦਰ ਦੀ ਸਲਾਹ ਚੰਗੀ ਲੱਗੀ। ਉਸ ਨੇ ਸਿਗਰਟ ਦੇ ਕਾਹਲੀ ਜਿਹੇ ਕਸ਼ ਲਏ ਤੇ ਬੋਲਿਆ,

"ਮੈਂ ਟਾਈਮ ਐਂਡ ਸਪੇਸ ਬਾਰੇ ਬਹੁਤ ਪੜ੍ਹਿਆ, ਸਾਰਾ ਡਾਰਵਿਨ ਪੜ੍ਹਿਆ, ਆਹ ਜਿਹੜਾ ਸਾਇੰਸਟਿਸਟ ਵੀਅਲ ਚੇਅਰ ਤੇ ਬੈਠਾ, ਸਟੀਫਨ ਹਾਕਿੰਗ, ਓਹਨੂੰ ਵੀ, ਹੋਰ ਵੀ ਬਹੁਤ ਕੁਝ। ...ਮੈਂ ਸਮਝਦਾ ਕਿ ਸਭ ਕੁਝ ਕੁਦਰਤ ਹੀ ਏ, ਮੈਂ ਤੇ ਤੂੰ ਏਸੇ ਕੁਦਰਤ ਦਾ ਹਿੱਸਾ ਵਾਂ, ਅਸੀਂ ਬਹੁਤ ਮਾਮੂਲੀ ਜਿਹੇ ਜ਼ਰ੍ਹੇ ਹਾਂ, ਜਿਸ ਦਿਨ ਮਰ ਗਏ ਇਸੇ ਕੁਦਰਤ ਨਾਲ ਅਭੇਦ ਹੋ ਜਾਣਾ ਏਂ।"

ਉਸ ਦੀ ਜ਼ੁਬਾਨ ਥਥਲਾ ਰਹੀ ਸੀ। ਜੋਗੇਂਦਰ ਬੋਲਿਆ,

"ਭਾਊ, ਚੱਲੋ ਰੋਟੀ ਖਾਈਏ, ਕਿਤੇ ਏਥੇ ਈ ਨਾ ਟੇਡੇ ਹੋ ਜਾਈਏ।"

ਅਗਲੀ ਸਵੇਰ ਜੋਗੇਂਦਰ ਉਠ ਕੇ ਹੇਠਾਂ ਆਇਆ ਤਾਂ ਕੁੰਦਨ ਸਿਗਰਟ ਤੇ ਸਿਗਰਟ ਪੀਂਦਾ ਜਾ ਰਿਹਾ ਸੀ। ਜੋਗੇਂਦਰ ਨੂੰ ਪਤਾ ਸੀ ਕਿ ਜ਼ਰੂਰ ਉਹ ਕਿਸੇ ਡੂੰਘੀ ਸੋਚ ਵਿਚ ਹੋਵੇਗਾ। ਉਹ ਨੇ ਪੁੱਛਿਆ,

"ਕੀ ਰੜਕ ਰਿਹੈ ਮਨ ਵਿਚ?"

"ਇਕ ਨਾਵਲ ਆ ਰਿਹਾ ਏ ਮਨ ਵਿਚ, ਇਸ ਬ੍ਰਹਿਮੰਡ ਬਾਰੇ, ਇਸ ਦੁਨੀਆਂ ਬਾਰੇ, ਬੰਦੇ ਦੀ ਉਤਪਤੀ ਬਾਰੇ।"

"ਦੈਟਸ ਗੁੱਡ!"

"ਮੈਂ ਸੋਚ ਰਿਹਾਂ ਕਿ ਇਸ ਨਾਵਲ ਵਿਚ ਐਂਟਰ ਕਿਧਰੋਂ ਦੀ ਕਰਾਂ ਤੇ ਬਾਹਰ ਕਿਧਰੋਂ ਦੀ ਨਿਕਲਾਂ!"

"ਕੋਈ ਗੱਲ ਨਹੀਂ, ਜੇ ਨਾਵਲ ਆ ਰਿਹੈ ਤਾਂ ਰਾਹ ਵੀ ਲੱਭ ਪਊ।"

"ਪਰ ਫੇਰ ਸੋਚਦਾਂ ਕਿ ਜਿਹੜੇ ਰਾਹ ਮੇਰਾ 'ਰਾਜਧਾਨੀ' ਚਲੇ ਗਿਆ ਉਸੇ ਰਾਹ ਇਹ ਨਿਕਲ ਜਾਏਗਾ, ਮੇਰੀ ਮਿਹਨਤ, ਮੇਰਾ ਵਕਤ ਤਾਂ ਐਵੇਂ ਜਾਏਗਾ ਨਾ!"

"ਵਕਤ ਤਾਂ ਤੁਹਾਡੇ ਕੋਲ ਹੁਣ ਹੈ ਹੀ, ਲਿਖਣਾ ਤੁਸੀਂ ਲੈਪਟੌਪ 'ਤੇ ਆ, ਨਾ ਹਿੰਗ ਲਗੇ ਨਾ ਫਟਕੜੀ! ਅੱਗੇ ਤਾਂ ਪੇਪਰਾਂ ਦਾ ਰਿੰਮ ਖਰੀਦਣਾ ਪੈਂਦਾ ਸੀ, ਕਈ ਕਿਸਮ ਦੇ ਪੈੱਨ ਲੱਭੀਦੇ ਸੀ।"

"ਕੋਈ ਗੱਲ ਨਹੀਂ, ਦੇਖਦੇ ਆਂ, ਸੋਚਦੇ ਆਂ ਪਰ ਤੂੰ ਦੱਸ ਭਾਨ ਤਾਂ ਨਹੀਂ ਹਟਾਉਣੀ?"

"ਸਵੇਰੇ ਸਵੇਰੇ ਪੀਣ ਨੂੰ ਰਹਿਣ ਦਿੰਨੇ ਆਂ, ਸਾਰਾ ਦਿਨ ਖਰਾਬ ਹੋ ਜਾਏਗਾ!"

"ਹੋਰ ਅਸੀਂ ਕਰਨਾ ਵੀ ਕੀ ਏ ਵਿਹਲਿਆਂ ਨੇ, ਦਿਨ ਹੀ ਤਾਂ ਲੰਘਾਉਣਾ ਏਂ।"

ਆਖਦਿਆਂ ਕੁੰਦਨ ਨੇ ਬੋਤਲ ਚੁੱਕ ਲਈ। ਉਹ ਹੱਸਦਾ ਹੋਇਆ ਫਿਰ ਬੋਲਿਆ

"ਅਜ ਦੋ ਆਹਲਾ ਨਾਵਲਕਾਰ ਇਕੱਠੇ ਹੋਏ ਨੇ, ਬਿਜਲੀਆਂ ਤਾਂ ਲਿਸ਼ਕਣੀਆਂ ਹੀ ਹੋਈਆਂ!"

"ਭਾਊ, ਤੁਸੀਂ ਮੇਰੇ ਤੋਂ ਬਹੁਤ ਵੱਡੇ ਨਾਵਲਕਾਰ ਹੋ, ਮੈਂ ਤੁਹਾਡੇ ਤੋਂ ਦੂਜੇ ਨੰਬਰ ਤੇ ਆਂ।"

"ਆਪਾਂ ਦੋਨੋਂ ਈ ਵੱਡੇ ਆਂ, ਬਾਕੀ ਸਭ ਸਾਡੇ ਤੋਂ ਹੇਠਾਂ।"

"ਬਿਲਕੁਲ, ਪਹਿਲੇ ਤੇ ਤੁਸੀਂ ਦੂਜੇ ਤੇ ਮੈਂ ਤੇ ਬਾਕੀ ਸਭ ਤੀਜੇ ਨੰਬਰ ਤੇ।"

"ਛੋਟੇ ਭਾਊ, ਕਿਉਂ ਨਾ ਕਿਸੇ ਤੀਜੇ ਨੰਬਰ ਵਾਲੇ ਨਾਵਲਕਾਰ ਨੂੰ ਫੋਨ ਕਰੀਏ!"

"ਕਰ ਲੈਨੇ ਆਂ, ਦੱਸੋ ਕਿਹਨੂੰ ਕਰੀਏ?"

"ਮੋਗੇ ਵਾਲੇ ਨੂੰ ਕਰੀਏ, ਓਹਨੂੰ ਅਜਕੱਲ ਜ਼ਰਾ ਨਜ਼ਲਾ ਹੋਇਆ ਪਿਆ ਏ, ਉਹਨੂੰ ਦੱਸੀਏ ਕਿ ਅਸੀਂ ਤੇਰੇ ਤੋਂ ਵੱਡੇ ਆਂ।"

ਕੁੰਦਨ ਨੇ ਆਪਣੀ ਫੋਨ-ਬੁੱਕ ਚੁੱਕ ਲਈ। ਨੰਬਰ ਲੱਭ ਪਿਆ ਤਾਂ ਉਹ ਬਟਣ ਦੱਬਣ ਲੱਗਿਆ। ਇਕ ਘੰਟਾ ਉਹ ਦੋਵੇਂ ਵਾਰੀ ਵਾਰੀ ਗੱਲਾਂ ਕਰਦੇ ਰਹੇ। ਫਿਰ ਅੰਮ੍ਰਿਤਸਰ ਦੇ ਆਲੋਚਕ ਗੁਰਬਚਨ ਸਿੰਘ ਨੂੰ ਫੋਨ ਘੁਮਾ ਲਿਆ। ਇਵੇਂ ਉਹਨਾਂ ਨੇ ਕਈ ਦੋਸਤਾਂ ਨੂੰ ਇੰਡੀਆ ਫੋਨ ਕੀਤਾ। ਅਚਾਨਕ ਕੁੰਦਨ ਨੇ ਆਖਿਆ,

"ਯਾਰ ਦਿਲ ਕਰਦਾ ਏ ਕਿ ਰੌਸ਼ਨ ਨੂੰ ਵੀ ਗਾਲ੍ਹਾਂ ਕੱਢਾਂ!"

"ਬਾਬਿਓ, ਰੌਸ਼ਨ ਤਾਂ ਪਿਛਲੇ ਸਾਲ ਚੜ੍ਹਾਈ ਕਰ ਗਿਆ, ਚੇਤਾ ਨਹੀਂ?"

"ਓਹ ਲੈ ਛੋਟੇ ਭਾਊ! ਸਾਲ੍ਹਾ ਬੈਹੜਿਆਂ ਦਾ ਦਿਮਾਗ ਹਿੱਲ ਗਿਆ ਲੱਗਦਾ! ਚੱਲ, ਮੈਂ ਹੁਣ ਉਹਦੇ ਨਾਲ ਉਪਰ ਜਾ ਕੇ ਹਿਸਾਬ-ਕਿਤਾਬ ਕਰਾਂਗਾ।"

ਕੁੰਦਨ ਹੱਸਣ ਲੱਗਿਆ। ਕੁਝ ਦੇਰ ਬਾਅਦ ਬੋਲਿਆ,

"ਯਾਰ, ਕੁਝ ਐਸਾ ਕਰ ਕਿ ਜ਼ਰਾ ਬੰਦੇ ਦੀ ਭੱਲ ਬਣੇ।"

"ਤੁਹਾਡੀ ਇੰਟਰਵਿਊ ਕਰਾਂ?"

"ਇੰਟਰਵਿਊ ਅੱਗੇ ਕੀਤੀ ਤਾਂ ਸੀ, ਕੀ ਬਣਿਆਂ ਓਹਦਾ! ਕੁਝ ਵੀ ਨਹੀਂ। ...ਤੂੰ ਫੇਸਬੁੱਕ ਤੇ ਮੈਨੂੰ ਸਵਾਲ ਕਰ, ਔਖੇ ਔਖੇ ਸਾਹਿਤਕ ਤੇ ਰਾਜਨੀਤਕ ਸਵਾਲ! ਮੈਂ ਓਹਨਾਂ ਦਾ ਜਵਾਬ ਦੇਆਂਗਾ, ਲੋਕ ਦੇਖਦੇ ਰਹਿ ਜਾਣਗੇ!"

"ਬਾਬਿਓ, ਕਿਉਂ ਨਾ ਤੁਹਾਡਾ ਵੀਡਿਓ ਬਣਾ ਕੇ ਯੂਟਿਊਬ ਤੇ ਚਾੜ੍ਹ ਦੇਵਾਂ।"

"ਆਉਂਦਾ ਇਹ ਕਰਨਾ?"

"ਲੈ ਗੱਲ ਈ ਕੋਈ ਨਹੀਂ? ਆਓ ਸਿੱਧੇ ਹੋ ਕੇ ਬੈਠੋ, ਮੈਂ ਫੋਨ ਵਿਚ ਹੀ ਤੁਹਾਡਾ ਵੀਡੀਓ ਬਣਾਉਂਨਾ ਤੇ ਆਪਾਂ ਇਥੋਂ ਈ ਯੂਟਿਊਬ ਤੇ ਚਾੜ੍ਹ ਦੇਣਾਂ, ਮੇਰਾ ਅਕਾਊਂਟ ਹੈਗਾ।"

ਆਖਦੇ ਜੋਗੇਂਦਰ ਨੇ ਸ਼ਰਾਬ ਵਾਲੀ ਬੋਤਲ ਤੇ ਗਲਾਸੀਆਂ ਚੁੱਕ ਕੇ ਇਕ ਪਾਸੇ ਕਰ ਦਿਤੀਆਂ ਤੇ ਉਸ ਦੀ ਵੀਡਿਓ ਬਣਾਉਣ ਲੱਗਿਆ। ਉਸ ਨੇ ਸਵਾਲ ਪੁੱਛਿਆ,

"ਡਾਕਟਰ ਸਾਹਿਬ, ਤੁਸੀਂ ਇਸ ਬ੍ਰਹਿਮੰਡ ਬਾਰੇ ਕੀ ਸੋਚਦੇ ਓ?"

"ਜੋਗੇਂਦਰ ਜੀ, ਬ੍ਰਹਿਮੰਡ ਅਨੰਤ ਏ, ਜਿਵੇਂ ਬਾਬੇ ਨਾਨਕ ਨੇ ਕਿਹਾ; ਲੱਖ ਅਕਾਸ਼, ਇਵੇਂ ਹੀ ਏ। ਸਾਇੰਸਦਾਨ ਕੁਝ ਹੋਰ ਲੱਭ ਕੇ ਸਾਨੂੰ ਦੱਸਣ ਦੀ ਕੋਸ਼ਿਸ਼ ਕਰਦੇ ਨੇ, ਏਸ ਦੀ ਹੱਦ ਮਿੱਥਣ ਦੀ ਕੋਸ਼ਿਸ਼ ਕਰਦੇ ਨੇ ਪਰ ਇਹ ਹੋਰ ਅੱਗੇ ਨਿਕਲ ਆਉਂਦਾ ਏ, ਕਿਸੇ ਨੇ ਇਸ ਦੀ ਤੁਲਨਾ ਇਕ ਟੀਨਏਜਰ ਬੱਚੇ ਦੇ ਕਮਰੇ ਨਾਲ ਕੀਤੀ ਸੀ ਕਿ ਉਸ ਦੀ ਮਾਂ ਉਸ ਦੇ ਕਮਰੇ ਦੀ ਸਫਾਈ ਕਰਕੇ ਜਾਂਦੀ ਏ ਜਦ ਥੋੜੀ ਦੇਰ ਬਾਅਦ ਮੁੜ ਕੇ ਦੇਖਦੀ ਏ ਤਾਂ ਹੋਰ ਖਿਲਾਰਾ ਪਿਆ ਹੋਇਆ ਹੁੰਦਾ ਏ। ਬ੍ਰਹਿਮੰਡ ਵਿਚ ਵੀ ਸਾਨੂੰ ਨਵੇਂ ਨਵੇਂ ਗ੍ਰਹਿ, ਪਲਾਨਟ ਆਏ ਦਿਨ ਨੂੰ ਦੇਖਣ ਨੂੰ ਮਿਲ ਜਾਂਦੇ ਨੇ।"

ਜੋਗੇਂਦਰ ਅਗਲਾ ਸਵਾਲ ਪੁੱਛਣ ਹੀ ਵਾਲਾ ਸੀ ਕਿ ਕੁੰਦਨ ਦੇ ਫੋਨ ਦੀ ਘੰਟੀ ਵੱਜ ਪਈ। ਉਸ ਦੇ ਗਵਾਂਢੀ ਪ੍ਰਦੀਪ ਸਿੰਘ ਦਾ ਫੋਨ ਸੀ। ਉਸ ਨੂੰ ਜੋਗੇਂਦਰ ਦੇ ਆਉਣ ਦਾ ਪਤਾ ਸੀ ਇਸ ਲਈ ਦੁਪਿਹਰ ਦੀ ਰੋਟੀ ਉਹ ਬਣਾ ਕੇ ਦੇਣ ਆਉਣ ਲੱਗਿਆ ਸੀ। ਕੁੰਦਨ ਬੋਲਿਆ,

"ਲੈ ਬਈ, ਰੋਟੀ ਖਾਨੇ ਆਂ ਫੇਰ ਗੱਲਾਂ ਕਰਾਂਗੇ, ਇਹ ਯੂਟਿਊਬ ਵਾਲੀ ਗੱਲ ਵੀ ਸਹੀ ਏ, ਦੇਖ ਅਰਬ ਵ੍ਹਡ ਵਿਚ ਇਸੇ ਨਵੀਂ ਟੈਕਨੌਲੌਜੀ ਕਰਕੇ ਈ ਇਨਕਲਾਬ ਆ ਰਿਹਾ ਏ।"

"ਨਵੀਂ ਟੈਕਨੌਲੋਜੀ ਨੇ ਬੰਦੇ ਦੀ ਜ਼ਿੰਦਗੀ ਬਦਲ ਕੇ ਰੱਖ ਦਿਤੀ ਐ।"

"ਏਹਦੀ ਵੀ ਕਿਸੇ ਨੂੰ ਸਮਝ ਲੱਗੇ ਤਾਂ ਹੀ ਏ ਨਾ, ਇਕ ਦਿਨ ਮੈਂ ਪਾਰਕ ਵਿਚ ਲੋਕਾਂ ਨੂੰ ਫੇਸਬੁੱਕ ਬਾਰੇ ਦੱਸਣ ਲੱਗ ਪਿਆ, ਉਹ ਸੋਚਣ ਕਿ ਮੈਂ ਝੂਠ ਬੋਲ ਰਿਹਾਂ, ...ਸੱਚੀ ਦੱਸਾਂ, ਸਾਲੀ ਬੈਹੜਿਆਂ ਦੀ ਅਨਪੜ੍ਹ ਬੰਦੇ ਨਾਲ ਦੋਸਤੀ ਵੀ ਸਜ਼ਾ ਏ!"

"ਚਲੋ, ਤੁਸੀਂ ਤਾਂ ਟਾਈਮ ਪਾਸ ਕਰਨਾ ਹੁੰਦਾ।"

ਜਦ ਤਕ ਪ੍ਰਦੀਪ ਸਿੰਘ ਰੋਟੀ ਲੈ ਕੇ ਆ ਗਿਆ। ਮਸਰਾਂ ਦੀ ਦਾਲ ਤੇ ਸਾਦੀਆਂ ਜਿਹੀਆਂ ਰੋਟੀਆਂ। ਕੁੰਦਨ ਦੱਸਣ ਲੱਗਿਆ,

"ਛੋਟੇ ਭਾਊ, ਏਹ ਪ੍ਰਦੀਪ ਮੇਰਾ ਛੋਟਾ ਭਰਾ ਏ, ਮੇਰਾ ਬੱਚਾ ਏ, ਏਹਦੇ ਘਰੋਂ ਅਵਤਾਰ ਮੇਰੀ ਧੀ ਏ, ਮੈਨੂੰ ਪਾਇਲ ਤੋਂ ਵੀ ਵੱਧ ਪਿਆਰ ਕਰਦੀ ਏ, ਮੈਂ ਏਹਨਾਂ ਦੇ ਸਹਾਰੇ ਆਂ!"

ਪ੍ਰਦੀਪ ਰੋਟੀ ਰੱਖ ਕੇ ਚਲੇ ਗਿਆ। ਜੋਗੇਂਦਰ ਡਾਈਨਿੰਗ ਟੇਬਲ 'ਤੇ ਖਾਣਾ ਲਗਾਉਣ ਲੱਗਿਆ। ਕੁੰਦਨ ਸਿਗਰਟ ਜਲਾਉਂਦਾ ਬੋਲਿਆ,

"ਤੂੰ ਪੈ ਗਿਆ ਏਂ ਨਾਵਲ ਮਗਰ, ਮੈਂ ਚਾਹੁੰਦਾ ਸੀ ਕਿ ਤੈਨੂੰ ਆਲੋਚਕ ਦੇ ਤੌਰ ਤੇ ਤਿਆਰ ਕਰਾਂ, ਮੇਰੇ ਤੋਂ ਬਾਅਦ ਆਲੋਚਨਾ ਦਾ ਪਿੜ ਖਾਲੀ ਪਿਆ ਏ।"

"ਬਾਬਿਓ, ਮੈਂ ਜਿਹੜੇ ਨਾਵਲ ਲਿਖਣੇ ਸੀ ਲਿਖ ਲਏ, ਮੈਨੂੰ ਆਲੋਚਨਾ ਬਾਰੇ ਕੁਝ ਸਮਝਾਓ।"

"ਠੀਕ ਏ, ਤੂੰ ਦੋ-ਤਿੰਨ ਹੈਗਾਂ ਈ ਏਂ, ਕੱਲ ਤੋਂ ਤੇਰੀ ਟਰੇਨਿੰਗ ਸ਼ੁਰੂ, ਤੈਨੂੰ ਮੈਂ ਚੰਡ ਕੇ ਰੱਖ ਦੇਊਂ!"

"ਬਾਬਿਓ, ਮੈਂ ਚਾਹੁੰਨਾ ਕਿ ਆਪਾਂ ਆਲੋਚਨਾ ਦਾ ਚਿਹਰਾ-ਮੁਹਰਾ ਬਦਲ ਕੇ ਰੱਖ ਦੇਈਏ।"

"ਬਿਲਕੁਲ ਹੋ ਜਾਏਗਾ, ਜਦ ਆਪਾਂ ਦੋ ਭਰਾ ਮਿਲ ਗਏ ਤਾਂ ਬੜਾ ਕੁਝ ਕਰ ਦੇਵਾਂਗੇ।"

"ਮੈਂ ਸੋਚਦਾਂ ਕਿ ਆਪਾਂ ਅਲੋਚਨਾਂ ਨੂੰ ਡਾਇਗ੍ਰਾਮ ਰਾਹੀਂ ਸਮਝਾਇਆ ਕਰੀਏ, ਜੋ ਆਪਾਂ ਕਹਿਣਾ ਚਾਹੁੰਦੇ ਆਂ ਉਸ ਦੀ ਬਲੈਕਬੋਰਡ ਉਪਰ ਡਾਇਗ੍ਰਾਮ ਬਣਾ ਦਿਤੀ ਤੇ ਫੇਰ ਗੱਲ ਸ਼ੁਰੂ ਕੀਤੀ।"

"ਹੋ ਜਾਊ ਭਾਊ, ਏਤਰਾਂ ਹੀ ਹੋ ਜਾਊ, ਤੈਨੂੰ ਪਤਾ ਤੇਰੇ ਵੱਡੇ ਭਾਊ ਕੋਲ ਸਿਰ ਹੈਗਾ, ਇਹ ਸਾਲ਼ਾ ਬੈਹੜਿਆਂ ਦਾ ਕੁਝ ਵੀ ਕਰ ਸਕਦਾ ਏ!"

ਕੁੰਦਨ ਜੋਗੇਂਦਰ ਵਲ ਹੱਥ ਵਧਾਉਂਦਾ ਬੋਲਿਆ। ਉਹਨਾਂ ਨੇ ਇਕ ਇਕ ਗਲਾਸੀ ਰੋਟੀ ਖਾਂਦਿਆਂ ਪੀਤੀ। ਉਹ ਪੂਰੇ ਨਸ਼ੇ ਵਿਚ ਸਨ। ਕੁੰਦਨ ਨੇ ਕਿਹਾ,

"ਭਾਊ, ਇਕ ਗੱਲ ਹੋਰ ਦੱਸਾਂ, ਜਿੰਨਾ ਨਿਕੰਮਾ ਮੇਰਾ ਪੁੱਤ ਏ ਓਨੀ ਈ ਨਿਕੰਮੀ ਮੇਰੀ ਧੀ ਏ, ਮੈਂ ਸਭ ਕੁਝ ਓਹਦੇ ਨਾਂ ਕੀਤਾ ਹੋਇਆ ਏ ਪਰ ਉਹ ਮੇਰੀ ਹੈੱਲਪ ਤੇ ਕਦੇ ਨਹੀਂ ਖੜਦੀ, ਆਉਂਦੀ ਏ ਤਾਂ ਕੁਝ ਲੈਣ ਹੀ।"

ਕੁੰਦਨ ਗੱਲ ਕਰਦਾ ਚੁੱਪ ਜਿਹਾ ਹੋ ਗਿਆ। ਉਹ ਇਹ ਗੱਲ ਜੋਗੇਂਦਰ ਨੂੰ ਨਹੀਂ ਸੀ ਦੱਸਣਾ ਚਾਹੁੰਦਾ ਕਿ ਦੋ ਦਿਨ ਪਹਿਲਾਂ ਪਾਇਲ ਨੇ ਵੀ ਉਸ ਨੂੰ ਫੋਨ ਉਪਰ ਗਾਲ਼ਾਂ ਕੱਢੀਆਂ ਹਨ। ਕੁੰਦਨ ਉਸ ਕੋਲ ਆਪਣੀ ਇਕੱਲ ਦਾ ਰੋਣਾ ਰੋਣ ਲੱਗਿਆ ਤਾਂ ਪਾਇਲ ਮੁਹਰਿਓ ਉਸ ਨੂੰ ਝਾੜਨ ਲੱਗ ਪਈ ਸੀ। ਇਸੇ ਗੱਲ 'ਤੇ ਪਿਓ-ਧੀ ਦੀ ਕਹਾ-ਸੁਣੀ ਹੋ ਗਈ ਸੀ। ਇਸ ਬਾਰੇ ਉਹ ਚੁੱਪ ਹੀ ਰਹਿਣਾ ਚਾਹੁੰਦਾ ਸੀ। ਉਹ ਰੋਟੀ ਖਾਂਦਾ ਖਾਂਦਾ ਹੀ ਕੁਰਸੀ ਤੋਂ ਹੇਠਾਂ ਡਿਗ ਪਿਆ ਤੇ ਉਥੇ ਹੀ ਸੌਂ ਗਿਆ। ਜੋਗੇਂਦਰ ਉਠ ਕੇ ਸੈਟੀ ਤੇ ਜਾ ਪਿਆ।...

ਜਦ ਜੋਗੇਂਦਰ ਦੀ ਅੱਖ ਖੁਲ੍ਹੀ ਤਾਂ ਬਾਹਰ ਹਨੇਰਾ ਉਤਰ ਚੁੱਕਿਆ ਸੀ। ਉਸ ਨੇ ਉਠ ਕੇ ਲਾਈਟ ਜਗਾਈ। ਕੁੰਦਨ ਨੇ ਜ਼ਰਾ ਕੁ ਅੱਖ ਪੁੱਟ ਕੇ ਦੇਖਿਆ ਤੇ ਫਿਰ ਸੌਂ ਗਿਆ। ਜੋਗੇਂਦਰ ਨੇ ਉਸ ਨੂੰ ਜਗਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਨਾ ਉਠਿਆ। ਉਸ ਨੇ ਹੇਠਾਂ ਪਏ ਨੂੰ ਹੀ ਸਰਹਾਣਾ ਦੇ ਦਿਤਾ। ਜੋਗੇਂਦਰ ਨੇ ਪਾਣੀ ਪੀਤਾ, ਮੂੰਹ ਧੋਤਾ। ਘੜੀ ਦੇਖੀ ਤਾਂ ਸੱਤ ਵੱਜ ਚੁੱਕੇ ਸਨ। ਉਸ ਨੂੰ ਦੁਬਾਰਾ ਭੁੱਖ ਲੱਗ ਆਈ ਸੀ। ਉਸ ਨੇ ਫਰਿੱਜ ਖੋਹਲ ਕੇ ਦੇਖੀ ਕਿ ਸ਼ਾਇਦ ਖਾਣ ਲਈ ਕੁਝ ਪਿਆ ਹੋਵੇ ਪਰ ਫਰਿੱਜ ਖਾਲੀ ਸੀ। ਘਰ ਨਾ ਬ੍ਰੈੱਡ ਸੀ, ਨਾ ਆਂਡੇ ਤੇ ਨਾ ਹੀ ਕੁਝ ਹੋਰ। ਕੁੰਦਨ ਘੂਕ ਸੁੱਤਾ ਪਿਆ ਸੀ। ਉਹ ਸੋਚ ਰਿਹਾ ਸੀ ਕਿ ਹੁਣ ਕੀ ਕਰੇ। ਉਹ ਏਧਰ ਓਧਰ ਦੇਖਣ ਲਗਿਆ ਕਿ ਸ਼ਾਇਦ ਕਿਸੇ ਫਾਸਟ ਫੂਡ ਕੰਪਨੀ ਦਾ ਨੰਬਰ ਮਿਲ ਜਾਵੇ ਤੇ ਪੀਜ਼ਾ ਬਗੈਰਾ ਮੰਗਵਾ ਲਵੇ ਪਰ ਕੁਝ ਨਾ ਲੱਭਿਆ। ਉਸ ਨੇ ਇੰਟਰਨੈੱਟ 'ਤੇ ਵੀ ਦੇਖਿਆ ਪਰ ਕੁਝ ਵੀ ਹੱਥ ਪੱਲੇ ਨਾ ਪਿਆ। ਉਸ ਦੀ ਭੁੱਖ ਵਧਣ ਲੱਗੀ। ਸ਼ਹਿਰ ਵਿਚ ਉਸ ਦੇ ਹੋਰ ਵੀ ਕਈ ਦੋਸਤ ਸਨ; ਬਲਵੀਰ ਬਾਵਰਾ ਸੀ, ਡਾਕਟਰ ਮੋਹਣੀ ਸੀ, ਹਰਮੇਸ਼ ਸਿੰਘ ਤੇ ਕਈ ਹੋਰ ਸਨ। ਉਹ ਕਿਸੇ ਨੂੰ ਵੀ ਫੋਨ ਕਰ ਦਿੰਦਾ ਤਾਂ ਰੋਟੀ ਦਾ ਮਸਲਾ ਹੱਲ ਹੋ ਜਾਣਾ ਸੀ ਪਰ ਉਹ ਕੁੰਦਨ ਨੂੰ ਛੱਡ ਕੇ ਨਹੀਂ ਸੀ ਜਾਣਾ ਚਾਹੁੰਦਾ। ਕੁਝ ਦੇਰ ਸੋਚ ਕੇ ਉਸ ਨੇ ਮੋਹਣੀ ਨੂੰ ਫੋਨ ਕੀਤਾ,

"ਭਰਜਾਈ, ਤੇਰਾ ਦਿਓਰ ਤੇਰੇ ਸ਼ਹਿਰ ਵਿਚ ਭੁੱਖਾ ਬੈਠੈ!"

## 54-ਜੇਠੂ

ਪੀਜ਼ੇ ਵਾਲਾ ਸਕੂਟਰ ਆਇਆ ਤੇ ਪੀਜ਼ਾ ਦੇ ਗਿਆ। ਮੋਹਣੀ ਨੇ ਪੀਜ਼ੇ ਵਾਲਿਆਂ ਨੂੰ ਫੋਨ ਕੀਤਾ ਸੀ। ਜੋਗੇਂਦਰ ਦਾ ਮੋਹਣੀ ਨਾਲ ਏਨਾ ਕੁ ਹਾਸਾ-ਮਜ਼ਾਕ ਚਲਦਾ ਸੀ ਕਿ ਉਹ ਉਸ ਨੂੰ ਕਈ ਵਾਰ ਭਰਜਾਈ ਕਹਿ ਕੇ ਬੁਲਾਉਂਦਾ। ਵਿਲਨਹਾਲ ਨੂੰ ਤੁਰਨ ਤੋਂ ਪਹਿਲਾਂ ਉਸ ਨੇ ਮੋਹਣੀ ਨੂੰ ਫੋਨ ਕਰਕੇ ਦੱਸਿਆ ਸੀ ਕਿ ਉਹ ਕੁਝ ਦਿਨ ਲਈ 'ਜੇਠੂ' ਕੋਲ ਜਾ ਰਿਹਾ ਹੈ। ਮੋਹਣੀ ਉਸ ਨੂੰ ਆਪਣੇ ਘਰ ਸੱਦ ਰਹੀ ਸੀ ਪਰ ਜੋਗੇਂਦਰ ਸ਼ਰਾਬੀ ਕੁੰਦਨ ਨੂੰ ਇਸ ਹਾਲਤ ਵਿਚ ਛੱਡ ਕੇ ਨਹੀਂ ਸੀ ਜਾਣਾ ਚਾਹੁੰਦਾ। ਜੇ ਕੁੰਦਨ ਜਾਗਦਾ ਹੁੰਦਾ ਤਾਂ ਜੋਗੇਂਦਰ ਨੂੰ ਪਤਾ ਸੀ ਕਿ ਕੁੰਦਨ ਵੀ ਉਸ ਦੇ ਨਾਲ ਤੁਰ ਪਵੇਗਾ। ਉਹ ਮੋਹਣੀ ਦੀ ਸਥਿਤੀ ਅਜੀਬ ਨਹੀਂ ਸੀ ਬਣਾਉਣੀ ਚਾਹੁੰਦਾ। ਜੋਗੇਂਦਰ ਨੇ ਕੁੰਦਨ ਨੂੰ ਜਗਾਇਆ ਤੇ ਔਖੇ-ਸਹਿਜੇ ਪੀਜ਼ਾ ਖਵਾਇਆ। ਖਾ ਕੇ ਉਹ ਕੁਝ ਠੀਕ ਹੋ ਗਿਆ। ਜੋਗੇਂਦਰ ਉਸ ਨੂੰ ਉਸ ਦੇ ਬੈੱਡ ਵਿਚ ਪਾ ਆਇਆ ਤੇ ਆਪ ਆ ਕੇ ਇੰਟਰਨੈੱਟ ਖੋਹਲ ਲਿਆ।

ਜੋਗੇਂਦਰ ਦੋ ਦਿਨ ਰਿਹਾ। ਉਹ ਸ਼ਰਾਬ ਪੀਂਦੇ ਰਹੇ, ਗੱਲਾਂ ਕਰਦੇ ਰਹੇ, ਲੋਕਾਂ ਨੂੰ ਫੋਨ ਕਰਦੇ ਰਹੇ। ਲਤੀਫੇ ਬਾਜ਼ੀ ਹੁੰਦੀ ਰਹੀ। ਇਕ ਦਿਨ ਕੁੰਦਨ ਨੇ ਕਿਹਾ,

"ਛੋਟੇ ਭਾਊ, ਮੈਂ ਬਹੁਤ ਇਕੱਲਾਂ, ਏਹ ਇਕੱਲ ਮੈਨੂੰ ਮਾਰ ਰਹੀ ਏ। ...ਤੂੰ ਆ ਗਿਆਂ ਤਾਂ ਮੇਰਾ ਘਰ ਚਹਿਕ ਉਠਿਆ, ਮੈਂ ਖਿੜ ਉਠਿਆਂ, ਨਹੀਂ ਤਾਂ ਏਥੇ ਚੁੱਪ-ਚਾਂ ਹੁੰਦੀ ਏ, ਸੁੰਨ ਹੁੰਦੀ ਏ, ਭਾਊ ਮੈਂ ਬਹੁਤ ਇਕੱਲਾ ਵਾਂ! ...ਮੈਂ ਕਈ ਵਾਰ ਤੈਨੂੰ ਸ਼ਾਮ ਨੂੰ ਫੋਨ ਕਰਦਾਂ, ਜਦ ਤੂੰ ਮੈਨੂੰ ਕਹਿੰਨਾ ਕਿ ਤੂੰ ਆਪਣੇ ਬੱਚਿਆਂ ਨਾਲ ਬੈਠਾ ਏਂ ਤਾਂ ਮੈਨੂੰ ਆਪਣੀ ਕਿਸਮਤ ਉਪਰ ਬਹੁਤ ਗੁੱਸਾ ਆਉਂਦਾ ਏ! ਮੇਰੇ ਧੀ-ਪੁੱਤ ਮੇਰੇ ਤੋਂ ਕਿਉਂ ਦੂਰ ਭੱਜਦੇ ਨੇ? ...ਸੱਚ, ਛੋਟੇ ਭਾਊ ਮੈਂ ਬਹੁਤ ਇਕੱਲਾ ਵਾਂ, ਮੈਨੂੰ ਸਮਝ ਨਹੀਂ ਲੱਗਦੀ ਕਿ ਮੈਂ ਕੀ ਕਰਾਂ!"

"ਮੈਂ ਇਕ ਗੱਲ ਕਹਾਂ, ਮੇਰੀ ਗੱਲ ਤੁਹਾਨੂੰ ਲੱਗਣੀ ਤਾਂ ਬੁਰੀ ਐ ਪਰ ਇਹਦੇ ਵਿਚ ਸੱਚਾਈ ਐ।"

"ਦੱਸ।"

"ਤੁਹਾਡਾ ਆਪਣੀ ਕੁੜੀ ਨਾਲ ਏਨਾ ਪਿਆਰ ਐ, ਚੰਗੀ ਜਾਂ ਮਾੜੀ, ...ਉਹਦੇ ਕੋਲ ਘਰ ਲੈ ਲਵੋ।"

"ਤੈਨੂੰ ਚੰਗਾ ਭਲਾ ਪਤਾ ਕਿ ਮੇਰੀ ਕੁੜੀ ਸਾਧਾਰਨ ਕੁੜੀ ਨਹੀਂ, ਉਹਦੀ ਆਪਣੀ ਲਾਈਫ ਏ। ਵੈਸੇ ਵੀ ਹੁਣ ਉਹ ਪਹਿਲਾਂ ਵਾਲੀ ਪਾਇਲ ਨਹੀਂ ਰਹੀ।"

"ਫਿਰ ਤੁਸੀਂ ਲੰਡਨ ਆਪਣੇ ਮੁੰਡੇ ਦੇ ਕੋਲ ਆ ਜਾਵੋ, ਮੁੰਡਾ ਭਾਵੇਂ ਲੱਖ ਬੁਰਾ ਹੋਵੇ ਪਰ ਤੁਹਾਡੀ ਨੂੰਹ ਚੰਗੀ ਐ, ਤੁਹਾਡਾ ਪੋਤਾ ਐ, ਚਾਹੇ ਤੁਸੀਂ ਓਹਨਾਂ ਨੂੰ ਨਾ ਮਿਲੋ, ਨੇੜੇ ਤੇੜੇ ਹੀ ਰਹੋ, ਔਖੇ ਵੇਲੇ ਤੁਹਾਡੇ ਕੰਮ ਤਾਂ ਆ ਸਕਦੇ ਆ, ਨਹੀਂ ਤਾਂ ਏਥੇ 'ਕੱਲਿਆਂ ਦੀ ਈ ਟੀਂ ਬੋਲ ਜਾਣੀ ਆਂ!"

"ਗੱਲ ਤਾਂ ਤੇਰੀ ਠੀਕ ਏ, ਮੈਂ ਉਹਦੇ ਕਿਤੇ ਨੇੜੇ ਘਰ ਲੈ ਲਵਾਂ, ਕਦੇ ਕਦੇ ਵਿੱਕੀ ਮੇਰੇ ਕੋਲ ਆ ਜਾਇਆ ਕਰੇ ਪਰ ਮੈਂ ਏਸ ਜੇਠੂ ਦਾ ਕੀ ਕਰਾਂ, ਏਹਨੂੰ ਆਪਣੇ ਪੁੱਤ ਤੋਂ ਗਾਲ੍ਹ ਖਾਣੀ ਗਵਾਰਾ ਨਹੀਂ, ਕਿਸੇ ਵੀ ਕੀਮਤ ਤੇ ਮਨਜ਼ੂਰ ਨਹੀਂ।"

ਕੁੰਦਨ ਆਪਣੀ ਮਜਬੂਰੀ ਦੱਸਣ ਲੱਗਿਆ।

ਸ਼ਰਾਬ ਪੀਂਦੇ ਕੁੰਦਨ ਨੂੰ ਅਚਾਨਕ ਚੇਤਾ ਆ ਗਿਆ ਕਿ ਕੱਲ ਮੋਹਣੀ ਨੇ ਪੀਜ਼ਾ ਭੇਜਿਆ ਸੀ, ਕਿਉਂ ਨਾ ਉਸ ਦਾ ਧੰਨਵਾਦ ਕਰ ਦਿਤਾ ਜਾਵੇ। ਉਹ ਪਹਿਲਾਂ ਵੀ ਕਦੇ ਕਦੇ ਇਵੇਂ ਸ਼ਰਾਬੀ ਹੋਇਆ ਮੋਹਣੀ ਨੂੰ ਫੋਨ ਕਰ ਲਿਆ ਕਰਦਾ ਸੀ ਪਰ ਉਹ ਜਲਦੀ ਹੀ ਕੱਟ ਦਿਆ ਕਰਦੀ। ਮੋਹਣੀ ਨੇ ਦੇਖ ਲਿਆ ਸੀ ਕਿ ਕੁੰਦਨ ਦਾ ਫੋਨ ਹੈ। ਉਸ ਨੇ ਹੈਲੋ ਕਹੀ ਤਾਂ ਕੁੰਦਨ ਬੋਲਿਆ,

"ਮੋਹਣ ਕੋਰੇ, ਮੈਂ ਡਾਕਟਰ ਕੁੰਦਨ ਸਿੰਘ ਕੁੰਦਨ ਬੋਲ ਰਿਹਾਂ, ਜੇ ਤੂੰ ਆਪਣੀਆਂ ਗਲਤੀਆਂ ਦੀ ਅਪੌਲੋਜੀ ਮੰਗੇਂ ਤਾਂ ਮੈਂ ਤੈਨੂੰ ਇਕ ਹੋਰ ਚਾਂਸ ਦੇ ਸਕਦਾਂ।"

ਮੋਹਣੀ ਨੇ ਇਕ ਦਮ ਫੋਨ ਕੱਟ ਦਿਤਾ।

ਕੁੰਦਨ ਖਾਲੀ ਜਿਹੀਆਂ ਅੱਖਾਂ ਨਾਲ ਆਲਾ ਦੁਆਲਾ ਦੇਖ ਰਿਹਾ ਸੀ। ਉਹ ਬੋਲਿਆ,

"ਛੋਟੇ ਭਾਊ, ਹੁਣ ਤੂੰ ਵੀ ਚੱਲ ਯਾਰ! ਮੈਂ ਬੋਰ ਹੋ ਗਿਆਂ ਇਸ ਸਭ ਕਾਸੇ ਤੋਂ।"

"ਠੀਕ ਭਾਊ, ਮੈਂ ਸਮਝਦਾਂ ਕਿ ਕਈ ਦਿਨ ਹੋ ਗਏ ਮੈਨੂੰ ਆਏ ਨੂੰ, ਹੁਣ ਜਾਣਾ ਹੀ ਚਾਹੀਦੈ ਪਰ ਮੈਂ ਕਹਾਂਗਾ ਕਿ ਜਿਸ ਨਾਵਲ ਦੀ ਆਪਾਂ ਗੱਲ ਕਰਦੇ ਸੀ ਉਸ ਉਪਰ ਕੰਮ ਸ਼ੁਰੂ ਕਰ ਲਓ।"

"ਨਹੀਂ ਭਾਊ, ਮੈਂ ਹੁਣ ਕੁਝ ਨਹੀਂ ਲਿਖਣਾ, ਬਥੇਰਾ ਲਿਖ ਲਿਆ, ਹੋਇਆ ਤਾਂ ਅਰਬ ਦੀ ਸਥਿਤੀ ਉਪਰ ਆਟਰੀਕਲ ਲਿਖਾਂਗਾ।"

"ਚਲੋ, ਕੁਝ ਤਾਂ ਲਿਖੋ।"

ਜੋਗੇਂਦਰ ਨੇ ਆਪਣੀ ਕਾਰ ਸਟ੍ਹਾਟ ਕੀਤੀ ਤੇ ਚਲੇ ਗਿਆ। ਉਸ ਦੇ ਜਾਣ ਤੋਂ ਬਾਅਦ ਉਹ ਨਵੀਂ ਟੈਕਨੌਲੋਜੀ ਨਾਲ ਦੁਨੀਆਂ ਵਿਚ ਆਈ ਤਬਦੀਲੀ ਬਾਰੇ ਲੇਖਾਂ ਦੀ ਇਕ ਕਿਤਾਬ ਲਿਖਣ ਬਾਰੇ ਸੋਚਣ ਲੱਗਿਆ। ਕੁਝ ਦੇਰ ਸੋਚਦਾ ਰਿਹਾ ਤੇ ਫਿਰ ਉਠ ਕੇ ਪਾਰਕ ਨੂੰ ਤੁਰ ਪਿਆ।...

ਸਰਦੀਆਂ ਦੇ ਦਿਨ ਸਨ ਤੇ ਸਵੇਰ ਦਾ ਵਕਤ। ਕੁੰਦਨ ਸਾਰੀ ਰਾਤ ਸੌਂ ਨਹੀਂ ਸੀ ਸਕਿਆ। ਉਸ ਨੇ ਰਾਤੀਂ ਸ਼ਰਾਬ ਥੋੜੀ ਹੀ ਪੀਤੀ ਸੀ। ਚਾਰ ਕੁ ਵਜੇ ਅੱਖ ਖੁਲ੍ਹ ਗਈ ਤਾਂ ਉਹ ਉਠ ਕੇ ਬੈਠ ਗਿਆ। ਉਸ ਸੋਚ ਰਿਹਾ ਸੀ ਕਿ ਕੀ ਹੈ ਉਸ ਦੀ ਜ਼ਿੰਦਗੀ। ਇਕ ਆਮ ਬੰਦੇ ਤੋਂ ਵੱਧ ਕੁਝ ਵੀ ਨਹੀਂ ਸੀ। ਸਵੇਰੇ ਉਠੋ ਤੇ ਸ਼ਾਮੀ ਸੌਂ ਜਾਵੋ। ਪਾਰਕ ਵਿਚ ਜਾਵੋ ਤਾਂ ਅਨਪੜ੍ਹ ਜਿਹੇ ਬੰਦੇ ਝੇਡਾਂ ਕਰਨ ਲੱਗਦੇ ਹਨ। ਉਸ ਨੂੰ ਰਮਿੰਦਰ ਕੋਰ ਦਾ ਪਾਰਕ ਵਿਚ ਖਾਸ ਹੈਲੋ ਕਹਿਣ ਆਉਣਾ ਹਾਲੇ ਵੀ ਕੰਡੇ ਵਾਂਗ ਚੁੱਭ ਰਿਹਾ ਸੀ। ਉਸ ਦਾ ਹਾਸਾ ਹਾਲੇ ਵੀ ਉਸ ਦੇ ਮਨ ਵਿਚ ਕ੍ਰਿਚ ਵਾਂਗ ਖੁੱਭਿਆ ਪਿਆ ਸੀ। ਕਦੇ ਉਸ ਦੇ ਕੰਨਾਂ ਵਿਚ ਵਿੱਕੀ ਦਾ 'ਹੈਲੋ ਬਾਬਾ ਜੀ' ਕਹਿਣਾ ਸੁਣਨ ਲੱਗਦਾ ਤੇ ਕਦੇ ਅਮਰਜੋਤ ਦਾ 'ਯੂ ਵੈਂਕਰ, ਬਾਸਟ੍ਹਡ! ਨਿਕਲ ਮੇਰੇ ਘਰੋਂ!'

ਉਸ ਨੇ ਘਰ ਦੇ ਪਰਦੇ ਹਟਾਏ। ਬਾਹਰ ਦਿਨ ਬਹੁਤ ਸੁਹਣਾ ਨਿਕਲਿਆ ਸੀ। ਹਵਾ ਰੁੱਖਾਂ ਨਾਲ ਖੇਡ ਰਹੀ ਸੀ। ਪੰਛੀ ਚਹਿਕਦੇ ਹੋਏ ਉਡਾਰੀਆਂ ਭਰ ਰਹੇ ਸਨ। ਬੱਚੇ ਵਰਦੀਆਂ ਪਾਈ ਸਕੂਲਾਂ ਨੂੰ ਜਾ ਰਹੇ ਸਨ। ਉਹਨਾਂ ਦੀਆਂ ਮਾਵਾਂ ਇਕ ਦੂਜੇ ਨਾਲ ਗੁਟਕਦੀਆਂ ਹੋਈਆਂ ਗੱਲਾਂ ਕਰ ਰਹੀਆਂ ਸਨ। ਉਸ ਦਾ ਦਿਲ ਕਰੇ ਕਿ ਬਾਹਰ ਗਾਰਡਨ ਦਾ ਇਕ ਚੱਕਰ ਲਾਏ ਪਰ ਉਹ ਨਾ ਗਿਆ। ਉਹ ਸੋਚਣ ਲੱਗਿਆ ਕਿ ਜੇ ਉਹ ਕੱਲ ਨੂੰ ਨਾ ਵੀ ਹੋਵੇ ਤਾਂ ਕੀ ਦੁਨੀਆਂ ਵਿਚ ਕੀ ਫਰਕ ਪਏਗਾ, ਕੁਝ ਵੀ ਨਹੀਂ। ਇਹ ਸੂਰਜ ਫਿਰ ਵੀ ਚੜ੍ਹੇਗਾ, ਇਹ ਪੰਛੀ ਇਵੇਂ ਹੀ ਗਾਈ ਜਾਣਗੇ, ਬੱਚੇ ਸਕੂਲੇ ਵੀ ਜਾਣਗੇ। ਉਸ ਬਿਨਾਂ ਦੁਨੀਆਂ ਵਿਚ ਕੋਈ ਕਮੀ ਨਹੀਂ ਆਵੇਗੀ।

ਉਸ ਨੇ ਟੈਲੀ ਔਨ ਕੀਤਾ। ਖ਼ਬਰਾਂ ਲਾਈਆਂ। ਦੁਨੀਆਂ ਵਿਚ ਬਹੁਤ ਕੁਝ ਵਾਪਰ ਰਿਹਾ ਸੀ। ਜਿਥੇ ਕੁਝ ਨਹੀਂ ਸੀ ਵਾਪਰ ਰਿਹਾ ਤਾਂ ਉਹ ਸੀ ਕੁੰਦਨ ਦਾ ਆਲਾ-ਦੁਆਲਾ। ਅਜਿਹੀ ਜ਼ਿੰਦਗੀ ਦਾ ਕੀ ਫਾਇਦਾ ਹੈ। ਜੀਣ ਦਾ ਵੀ ਤਾਂ ਹੀ ਫਾਇਦਾ ਹੈ ਜੇ ਕੁਝ ਕਰਨ ਨੂੰ ਹੋਵੇ। ਉਮਰ ਲੰਮੀ ਹੋਵੇ ਜਾਂ ਥੋੜੀ ਪਰ ਭਰਪੂਰ ਹੋਵੇ। ਪਾਰਕ ਵਿਚ ਬੈਠੇ ਬੁੱਢਿਆਂ ਕੋਲ ਕਰਨ ਨੂੰ ਕੁਝ ਵੀ ਨਹੀਂ ਹੁੰਦਾ। ਧਰਤੀ ਉਪਰ ਭਾਰ ਤੋਂ ਵਧ ਉਹ ਕੁਝ ਵੀ ਨਹੀਂ ਹਨ। ਉਹ ਵੀ ਤਾਂ ਹੁਣ ਉਹਨਾਂ ਦਾ ਹਿੱਸਾ ਹੀ ਹੈ। ਉਹ ਲੋਕ ਤਾਂ ਬੇਅਕਲ ਹਨ ਪਰ ਉਹ ਤਾਂ ਅਕਲਵੰਦ ਹੈ। ਉਸ ਨੂੰ ਤਾਂ ਪਤਾ ਹੈ ਕਿ ਵਧੀਆ ਜ਼ਿੰਦਗੀ ਕਿਹੜੀ ਹੁੰਦੀ ਹੈ ਤੇ ਨਰਕ ਕਿਹੜਾ। ਨਰਕ ਤਾਂ ਜਾਨਵਰ ਢੋਂਦੇ ਹਨ ਜਿਹਨਾਂ ਨੂੰ ਕੋਈ ਸਮਝ ਹੀ ਨਹੀਂ ਹੁੰਦੀ। ਉਹ ਤਾਂ ਸਾਰੀ ਗੱਲ ਸਮਝਦਾ ਹੈ ਫਿਰ ਇਹ ਨਰਕ ਕਿਉਂ ਜੀਵੇ! ਜੇ ਤਾਂ ਸਾਹਮਣੇ ਕੁਝ ਦਿੱਸਦਾ ਹੋਵੇ ਤਾਂ ਜੀਣਾ ਚੰਗਾ ਲੱਗੇਗਾ ਪਰ ਸਾਹਮਣੇ ਤਾਂ ਕੁਝ ਵੀ ਨਹੀਂ, ਲੇਖਕ ਦੇ ਤੌਰ ਤੇ ਜਿੰਨਾ ਉਸ ਨੇ ਕਰਨਾ ਸੀ ਕਰ ਚੁੱਕਿਆ ਹੈ। ਜੋ ਕੀਤਾ ਵੀ ਸੀ, ਉਸ ਦੀ ਕੋਈ ਪੁੱਛ-ਦੱਸ ਨਹੀਂ ਸੀ। ਬੜੇ ਬੜੇ ਗਿਆਨੀ ਕਿਹਾ ਕਰਦੇ ਹਨ ਕਿ ਇਹ ਦੇਹ ਤਾਂ ਰੂਹ ਦੀ ਵਾਹਨ ਹੈ। ਇਸ ਵਾਹਨ ਰਾਹੀਂ ਰੂਹ ਨੇ ਇਸ ਦੁਨੀਆਂ ਦਾ

ਸਫਰ ਕਰਨਾ ਹੁੰਦਾ ਹੈ। ਉਸ ਦੀ ਰੂਹ ਨੂੰ ਹੁਣ ਇਸ ਦੁਨੀਆਂ ਦੇ ਸਫਰ ਦੀ ਲੋੜ ਨਹੀਂ ਸੀ। ਰੂਹ ਮਰ ਚੁੱਕੀ ਸੀ। ਫਿਰ ਇਸ ਵਾਹਨ ਦਾ ਕੀ ਫਾਇਦਾ। ਬਹੁਤ ਕੁਝ ਸੋਚਦਿਆਂ ਉਸ ਨੇ ਆਪਣੀ ਧੀ ਪਾਇਲ ਨੂੰ ਫੋਨ ਕੀਤਾ ਤੇ ਕਹਿਣ ਲੱਗਿਆ,

"ਪਾਇਲ, ਮੈਂ ਹੁਣ ਜੀਣਾ ਨਹੀਂ ਚਾਹੁੰਦਾ।"

"ਡੈਡ, ਸਵੇਰੇ ਹੀ ਕਿਉਂ ਪੀ ਲਈ? ਡਰਾਮਾ ਕਰਨਾ ਬੰਦ ਕਰੋ, ਇਕ ਹੋਰ ਡਰਿੰਕ ਪੀਓ ਤੇ ਸੌਂ ਜਾਵੋ।"

ਪਾਇਲ ਨੇ ਆਪਣੀ ਗੱਲ ਕਾਹਲੀ ਨਾਲ ਮੁਕਾਈ ਤੇ ਫੋਨ ਕੱਟ ਦਿਤਾ। ਕੁੰਦਨ ਹੈਰਾਨ ਸੀ ਕਿ ਇਹੋ ਉਹ ਕੁੜੀ ਹੈ ਜਿਸ ਦੇ ਨਾਂ ਤੇ ਉਸ ਨੇ ਸਾਰੀ ਵਸੀਅਤ ਕੀਤੀ ਹੋਈ ਹੈ। ਉਸ ਨੇ ਪਲ ਕੁ ਲਈ ਪਾਇਲ ਬਾਰੇ ਸੋਚਿਆ ਤੇ ਫਿਰ ਜੋਗੇਂਦਰ ਨੂੰ ਫੋਨ ਕਰ ਲਿਆ। ਪੁੱਛਣ ਲੱਗਿਆ,

"ਕੀ ਹੋ ਰਿਹਾ ਏ?"

"ਬਾਬਿਓ, ਕੁਝ ਨਹੀਂ ਐਵੇਂ ਮਹਿਮਾਨ ਜਿਹੇ ਆਏ ਹੋਏ ਨੇ, ਜ਼ਰਾ ਬਾਹਰ ਲੈ ਕੇ ਚੱਲਿਆਂ। ਕੀ ਹਾਲ ਐ ਤੁਹਾਡਾ?"

"ਠੀਕ ਨਹੀਂ ਭਾਊ, ਮੈਂ ਬਹੁਤ ਸੋਚ ਰਿਹਾਂ, ਬਹੁਤ ਹੀ ਜ਼ਿਆਦਾ ਸੋਚ ਰਿਹਾਂ, ਜੇ ਮੇਰੇ ਕੋਲ ਗੰਨ ਹੋਵੇ ਤਾਂ ਮੈਂ ਹੈਮਿੰਗਵੇਅ ਵਾਂਗ ਆਪਣੇ ਆਪ ਨੂੰ ਸ਼ੂਟ ਕਰ ਲਵਾਂ! ਉਹਨੂੰ ਜਦ ਪਤਾ ਲੱਗਿਆ ਕਿ ਉਹਦੀ ਕੋਈ ਕਦਰ ਨਹੀਂ ਤਾਂ ਉਹਨੇ ਆਪਣੇ ਆਪ ਨੂੰ ਗੋਲੀ ਮਾਰ ਲਈ ਸੀ। ਇਹਨੂੰ ਕਹਿੰਦੇ ਨੇ ਇੰਟਲੈਕੂਚਲ ਥਿੰਕਿੰਗ! ...ਮੈਂ ਵੀ ਕੁਝ ਅਜਿਹਾ ਹੀ ਸੋਚ ਰਿਹਾਂ।"

"ਬਾਬਿਓ, ਕੋਈ ਅਕਲ ਨੂੰ ਹੱਥ ਮਾਰੋ! ਕੋਈ ਸਮਝ ਦੀ ਗੱਲ ਕਰੋ! ਸਾਨੂੰ ਤੁਹਾਡੀ ਬਹੁਤ ਲੋੜ ਐ, ਪੰਜਾਬੀ ਸਾਹਿਤ ਨੂੰ ਤੁਹਾਡੀ ਲੋੜ ਐ।"

"ਲੋੜ ਏ ਬੂਰੇ ਦੀ ਮਾਂ ਦਾ ਸਿਰ! ਸਭ ਬਕਵਾਸ!"

"ਤੁਸੀਂ ਡਰਿੰਕ ਤਾਂ ਨਹੀਂ ਪੀਤੀ ਹਾਲੇ?"

"ਨਹੀਂ, ਡਰਿੰਕ ਨਹੀਂ, ਮੈਂ ਤਾਂ ਸੀਰੀਅਸਲੀ ਸੋਚ ਰਿਹਾਂ।"

"ਏਦਾਂ ਕਰੋ, ਤੁਸੀਂ ਕਾਰ ਚੁੱਕੋ ਤੇ ਇਥੇ ਮੇਰੇ ਕੋਲ ਆ ਜਾਵੋ।"

"ਤੇਰੇ ਕੋਲ ਤਾਂ ਮਹਿਮਾਨ ਆਏ ਹੋਏ ਨੇ!"

"ਗੋਲ਼ੀ ਮਾਰੋ ਮਹਿਮਾਨਾਂ ਨੂੰ, ਤੁਸੀ ਆ ਜਾਵੋ।"

"ਮੈਂ ਦੇਖਦਾਂ ਪਰ ਤੂੰ ਆਪਣੇ ਕੰਮ ਕਰਦਾ ਜਾਹ।"

ਆਖਦਿਆਂ ਕੁੰਦਨ ਨੇ ਫੋਨ ਰੱਖ ਦਿਤਾ। ਜੋਗੇਂਦਰ ਨੂੰ ਉਸ ਦੀ ਚਿੰਤਾ ਹੋਣ ਲੱਗੀ। ਕਦੇ ਕਦੇ ਉਸ ਨੂੰ ਕੁੰਦਨ ਵਿਚੋਂ ਆਪਣਾ ਵੱਡਾ ਭਰਾ ਦਿਸਣ ਲੱਗਦਾ ਸੀ। ਘੰਟੇ ਕੁ ਬਾਅਦ ਉਸ ਨੇ ਕੁੰਦਨ ਨੂੰ ਫੋਨ ਕੀਤਾ। ਹੁਣ ਕੁੰਦਨ ਨੇ ਸ਼ਰਾਬ ਪੀਣੀ ਸ਼ੁਰੂ ਕਰ ਦਿਤੀ ਸੀ। ਜੋਗੇਂਦਰ ਦਾ ਫਿਕਰ ਕੁਝ ਘਟ ਗਿਆ ਕਿਉਂਕਿ ਜੇ ਕੁੰਦਨ ਸੋਫੀ ਹੀ ਇਵੇਂ ਸੋਚਣ ਲੱਗ ਪਿਆ ਤਾਂ ਉਹ ਆਪਣੇ ਆਪ ਲਈ ਖਤਰਨਾਕ ਹੋ ਸਕਦਾ ਸੀ। ਉਸ ਨੇ ਦੋ ਘੰਟੇ ਬਾਅਦ ਫਿਰ ਫੋਨ ਕੀਤਾ ਤਾਂ ਕੁੰਦਨ ਪੂਰਾ ਸ਼ਰਾਬੀ ਸੀ ਤੇ ਲੋਕਾਂ ਨੂੰ ਗਾਲ੍ਹਾਂ ਕੱਢ ਰਿਹਾ ਸੀ। ਕੁਝ ਦੇਰ ਬਾਅਦ ਕੁੰਦਨ ਨੇ ਫਿਰ ਫੋਨ ਕੀਤਾ ਤੇ ਹੱਸਦਾ ਹੋਇਆ ਕਹਿਣ ਲੱਗਿਆ,

"ਯਾਰ, ਤੇਰੀ ਉਹ ਸਹੇਲੀ ਸੀ ਗੀਤਾ, ਓਹਦਾ ਮੈਨੂੰ ਨੰਬਰ ਦੇਹ ਜ਼ਰਾ, ਗੱਲ ਕਰਨ ਨੂੰ ਦਿਲ ਕਰਦਾ।"

"ਬਾਬਿਓ, ਮੈਂ ਸੈਚੂਡੇ ਨੂੰ ਤੁਹਾਡੇ ਕੋਲ ਆਉਨਾ, ਆਪਾਂ ਦੋਵੇਂ ਭਰਾ ਇਕੱਠੇ ਬੈਠ ਕੇ ਉਹਨੂੰ ਫੋਨ ਕਰਾਂਗੇ।"

ਜੋਗੇਂਦਰ ਨੇ ਕਿਹਾ। ਕੁੰਦਨ ਬੋਲਿਆ,

"ਆ ਜਾਹ ਭਾਊ, ਮੈਂ ਤੇਰੀ ਉਡੀਕ ਕਰ ਰਿਹਾਂ।"

ਉਸ ਦਿਨ ਤੋਂ ਬਾਅਦ ਜੋਗੇਂਦਰ ਹਰ ਰੋਜ਼ ਕਈ ਕਈ ਵਾਰ ਉਸ ਨੂੰ ਫੋਨ ਕਰਦਾ। ਕੁੰਦਨ ਖ਼ੁਸ਼ ਸੀ। ਉਹ ਉਸ ਨੂੰ ਉਡੀਕ ਵੀ ਰਿਹਾ ਸੀ। ਆਉਂਦੇ ਸ਼ਨਿਚਰਵਾਰ ਜੋਗੇਂਦਰ ਉਸ ਕੋਲ ਪੁੱਜ ਗਿਆ। ਸਦਾ ਵਾਂਗ ਉਸ ਦੇ ਆਉਣ 'ਤੇ ਕੁੰਦਨ ਨੂੰ ਚਾਅ ਚੜ੍ਹ ਗਿਆ। ਜੋਗੇਂਦਰ ਨੇ ਪੁੱਛਿਆ,

"ਭਾਊ, ਇਹ ਕੀ ਪੈਸੀਮਿਸਟਿਕ ਗੱਲਾਂ ਕਰਨ ਲੱਗ ਪੈਂਦੇ ਓ? ਤੁਸੀਂ ਮੇਰੇ ਆਈਡੀਅਲ ਓ।"

"ਢੂਹੇ ਵਿਚ ਵੜਦਾ ਆਈਡੀਅਲ! ...ਮੈਂ ਤਾਂ ਕਈ ਵਾਰ ਸੋਚਣ ਲੱਗ ਪੈਨਾਂ ਕਿ ਮੇਰੇ ਇਥੇ ਬੈਠੇ ਹੋਣ ਦਾ ਕੀ ਫਾਇਦਾ ਏ! ਮੈਂ ਕੁਦਰਤ ਦਾ ਇਕ ਜ਼ਰ੍ਹਾ ਆਂ, ਕਿਉਂ ਨਹੀਂ ਜਲਦੀ ਤੋਂ ਜਲਦੀ ਮੁੜ ਕੁਦਰਤ ਵਿਚ ਮਿਲ ਜਾਂਦਾ, ਕਿਸੇ ਹੋਰ ਨੂੰ ਮੌਕਾ ਦੇਵਾਂ!"

"ਮੌਕਾ! ...ਤੁਸੀਂ ਕਿਹੜਾ ਕਿਸੇ ਦੀ ਜੌਬ ਸਾਂਭੀ ਬੈਠੇ ਓ।"

"ਚੱਲ, ਤੂੰ ਦੋ ਸ਼ੇਅਰ ਸੁਣ।"

ਕੁੰਦਨ ਨੇ ਆਪਣੀ ਗਜ਼ਲਾਂ ਵਾਲੀ ਡਾਇਰੀ ਚੁੱਕ ਲਈ। ਉਹ ਦਾਰੂ ਪੀਂਦੇ ਗਜ਼ਲਾਂ ਦਾ ਪਾਠ ਵੀ ਕਰਦੇ ਰਹੇ। ਇਕ ਗਜ਼ਲ ਕੁੰਦਨ ਦੇ ਮਨ ਦੀ ਢਹਿੰਦੀ-ਅਵਸਥਾ ਦੀ ਗੱਲ ਕਰਦੀ ਸੀ। ਜੋਗੇਂਦਰ ਨੇ ਉਸ ਨੂੰ ਉਹ ਗਜ਼ਲ ਪੜ੍ਹਨ ਤੋਂ ਰੋਕ ਦਿਤਾ। ਫਿਰ ਹੋਰ ਜ਼ਿੰਦਗੀ ਦੀਆਂ ਹਾਸੇ ਮਜ਼ਾਕ ਦੀਆਂ ਗੱਲਾਂ ਚੱਲ ਪਈਆਂ। ਜੋਗੇਂਦਰ ਨੇ ਨਵੇਂ ਘੜੇ ਕੁਝ ਲਤੀਫੇ ਸੁਣਾਏ। ਉਹ ਦੇਰ ਰਾਤ ਤਕ ਬੈਠੇ ਰਹੇ। ਜੋਗੇਂਦਰ ਨੇ ਕਿਹਾ,

"ਭਾਊ, ਹਰ ਲੇਖਕ ਦਾ, ਹਰ ਕਲਾਕਾਰ ਦਾ ਇਕ ਸਮਾਂ ਹੁੰਦਾ ਐ, ਫਿਰ ਉਹ ਸਮਾਂ ਨਿਕਲ ਜਾਂਦਾ ਐ ਤੇ ਕਿਸੇ ਹੋਰ ਦਾ ਆ ਜਾਂਦਾ ਐ।"

"ਜਿਤਰਾਂ ਮੇਰਾ ਨਿਕਲ ਗਿਆ ਤੇ ਤੇਰਾ ਆ ਗਿਆ।"

ਆਖਦਾ ਕੁੰਦਨ ਹੱਸਣ ਲੱਗਿਆ। ਜੋਗੇਂਦਰ ਨੇ ਫਿਰ ਆਖਿਆ,

"ਕਿਸੇ ਤਰ੍ਹਾਂ ਕਹਿ ਲਓ, ਹੁਣ ਦੇਖੋ; ਫਿਲਮਾਂ ਦੇ ਵੱਡੇ ਵੱਡੇ ਹੀਰੋ, ਹੁਣ ਕਿਥੇ ਗਏ! ਨਵੇਂ ਨਵੇਂ ਆ ਗਏ ਪੁਰਾਣੇ ਪਿੱਛੇ ਜਾ ਪਏ। ਜੇ ਉਹ ਤੁਹਾਡੇ ਵਾਂਗ ਸੋਚਣ ਤਾਂ ਕੀ ਬਣੇਗਾ ਦੁਨੀਆਂ ਦਾ। ਆਪਾਂ ਪਹਿਲਾਂ ਵੀ ਗੱਲ ਕਰਦੇ ਹੁੰਨੇ ਆਂ ਕਿ ਬੱਕੀ ਸਦਾ ਨਹੀਂ ਤਬੇਲੇ ਖੜੀ ਰਹਿਣੀ, ਗੁੱਡੀ ਸਦਾ ਨਹੀਂ ਅਸਮਾਨੀਂ ਚੜੀ ਰਹਿਣੀ!"

"ਛੋਟੇ ਭਾਊ, ਗੱਲ ਤਾਂ ਤੇਰੀ ਸੋਲਾਂ ਆਨੇ ਸੱਚ ਏ ਪਰ ਮੇਰੇ ਅੰਦਰਲਾ ਸਾਲਾ ਬੈਹੜਿਆਂ ਦਾ ਜੇਠੂ ਨਹੀਂ ਇਹ ਗੱਲ ਸਮਝਦਾ।"

"ਤੁਹਾਡੀ ਜ਼ਿੱਦ ਨੇ ਤੁਹਾਡਾ ਬਹੁਤ ਨੁਕਸਾਨ ਕੀਤਾ ਐ।"

"ਮੈਨੂੰ ਪਤਾ ਏ, ਮੈਨੂੰ ਸਭ ਪਤਾ ਏ ਪਰ ਕੀ ਕਰਾਂ? ...ਯਾਰੋ ਮੈਂ ਇਤਰਾਂ ਦਾ ਹੀ ਹਾਂ, ਤਾਂ ਹੀ ਤਾਂ ਮੈਂ ਕਹਿੰਨਾ ਕਿ ਮੈਨੂੰ ਇਤਰਾਂ ਹੀ ਮਨਜ਼ੂਰ ਕਰੋ।"

"ਬਾਬਿਓ, ਮੈਂ ਤਾਂ ਫਿਰ ਕਹਿੰਨਾ ਕਿ ਆਪਣੀ ਇਸ ਜ਼ਿੱਦ ਨੂੰ ਰੱਖੋ ਕਾਬੂ ਵਿਚ ਤੇ ਉਥੇ ਆਪਣੇ ਮੁੰਡੇ ਕੋਲ ਆ ਜਾਵੋ, ਸਭ ਠੀਕ ਹੋ ਜਾਵੇਗਾ।"

"ਸੋਚਦਾਂ, ਇਸ ਬਾਰੇ ਸੋਚਦਾਂ। ਚਾਹੁੰਨਾ ਤਾਂ ਮੈਂ ਇਹੋ ਆਂ।"

"ਤੁਹਾਡੀ ਓਸ ਕਿਤਾਬ ਦਾ ਕੀ ਬਣਿਆਂ ਜਿਹੜੀ ਤੁਸੀਂ ਨਵੀਂ ਟੈਕਨੌਲੋਜੀ ਕਾਰਨ ਦੁਨੀਆਂ ਵਿਚ ਆਈ ਤਬਦੀਲੀ ਬਾਰੇ ਲਿਖਣੀ ਸੀ?"

"ਓ ਭਾਊ, ਹਾਲੇ ਕੁਝ ਨਹੀਂ ਬਣਿਆਂ। ਮੈਂ ਹਾਲੇ ਓਹਦਾ ਕੁਝ ਨਹੀਂ ਕੀਤਾ। ਮੈਂ ਪਹਿਲਾਂ ਕੁਝ ਲੇਖ ਲਿਖਾਂਗਾ, ਇੰਡੀਆ ਦੀਆਂ ਅਖਬਾਰਾਂ ਨੂੰ ਭੇਜਾਂਗਾ, ਓਹਨਾਂ ਦਾ ਪ੍ਰਤੀਕਰਮ ਦੇਖਾਂਗਾ। ਬੜਾ ਕੁਝ ਸੋਚਦਾ ਰਹਿੰਨਾਂ, ...ਸ਼ਾਇਦ ਕੁਝ ਲਿਖ ਸਕਾਂ!"

ਕੁੰਦਨ ਨੇ ਕਿਹਾ।

ਗੱਲਾਂ ਕਰਦੇ ਕਰਦੇ ਉਹ ਦੇਰ ਤਕ ਜਾਗਦੇ ਰਹੇ। ਸਵੇਰੇ ਉਠਣ ਦੀ ਕਾਹਲੀ ਵੀ ਨਹੀਂ ਸੀ।

ਸਵੇਰੇ ਕੁੰਦਨ ਨੂੰ ਸਾਝਰੇ ਹੀ ਜਾਗ ਆ ਗਈ। ਉਸ ਨੇ ਸਿਗਰਟ ਸੁਲਘਾਈ ਤੇ ਟੈਲੀ ਲਾ ਲਿਆ। ਵਾਪਸ ਲੰਡਨ ਜਾਣ ਬਾਰੇ ਸੋਚਣ ਲੱਗਿਆ। ਘੰਟਾ ਭਰ ਸੋਚ ਕੇ ਉਸ ਨੇ ਮਨ ਬਣਾ ਲਿਆ। ਫਿਰ ਅਚਾਨਕ ਉਸ ਦੇ ਕੰਨਾਂ ਵਿਚ ਮੁੰਡੇ ਵਲੋਂ ਕੱਢੀ ਗਾਲ੍ਹ ਗੂੰਜਣ ਲੱਗੀ। ਉਸ ਨੇ ਆਪਣੇ ਦੋਵੇਂ ਬਾਹਾਂ ਆਪਣੇ ਮੂੰਹ ਮੁਹਰੇ ਇਵੇਂ ਕਰ ਲਈਆਂ ਜਿਵੇਂ ਕਿਸੇ ਦੇ ਹਮਲੇ ਤੋਂ ਬਚਣ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਉਸ ਨੂੰ ਅਮਰਜੋਤ ਦਾ ਚਿਹਰਾ ਦਿੱਸਣ ਲੱਗਿਆ। ਉਹ ਉਠ ਕੇ ਰਸੋਈ ਵਿਚ ਜਾ ਵੜਿਆ।

ਜੋਗੇਂਦਰ ਉਠਿਆ ਤਾਂ ਕੁੰਦਨ ਬੋਲਿਆ,

"ਲੈ ਬਈ ਮੈਂ ਆਲੂ ਉਬਲਣੇ ਰੱਖੇ ਨੇ, ਅੱਜ ਤੈਨੂੰ ਆਲੂਆਂ ਵਾਲੇ ਪ੍ਰੌਂਠੇ ਖਵਾਵਾਂਗਾ, ਇਹੋ ਜਿਹੇ ਪਹਿਲਾਂ ਤੂੰ ਕਦੇ ਨਹੀਂ ਖਾਧੇ ਹੋਣੇ।"

ਜੋਗੇਂਦਰ ਆਪਣੇ ਲਈ ਚਾਹ ਬਣਾ ਲਿਆਇਆ ਤੇ ਪੁੱਛਿਆ,

"ਜਲਦੀ ਉਠ ਖੜੇ ਲਗਦੇ ਓ?"

"ਹਾਂ, ਉਠ ਕੇ ਮੈਂ ਟੈਲੀ ਲਾ ਲਿਆ ਕਿ ਖ਼ਬਰਾਂ ਦੇਖ ਲਈਏ। ਦੁਨੀਆਂ ਵਿਚ ਕੀ ਹੋ ਰਿਹਾ ਏ, ਏਹਦਾ ਵੀ ਪਤਾ ਹੋਣਾ ਚਾਹੀਦਾ ਏ।"

ਫਿਰ ਉਹ ਦੁਨੀਆਂ ਦੀ ਸਿਆਸਤ ਦੀਆਂ ਗੱਲਾਂ ਕਰਨ ਲੱਗੇ। ਅਰਬ ਮੁਲਕਾਂ ਦੇ ਡਿਕਟੇਟਰਾਂ ਨੂੰ ਓਥੋਂ ਦੇ ਲੋਕ ਗੱਦੀਆਂ ਤੋਂ ਲਾਹੁਣ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ, ਉਹ ਇਸ ਲੋਕ ਲਹਿਰ ਨੂੰ ਵਿਚਾਰਦੇ ਰਹੇ। ਜੋਗੇਂਦਰ ਆਪਣੇ ਨਵੇਂ ਨਾਵਲ ਬਾਰੇ ਦੱਸਦਾ ਰਿਹਾ। ਫਿਰ ਕੁੰਦਨ ਉਠਿਆ ਤੇ ਨਾਸ਼ਤਾ ਬਣਾਉਣ ਦੀ ਤਿਆਰੀ ਕਰਨ ਲੱਗ ਪਿਆ। ਉਸ ਨੂੰ ਦੌੜੇ ਫਿਰਦੇ ਦੇਖ ਕੇ ਜੋਗੇਂਦਰ ਨੇ ਆਖਿਆ,

"ਬਾਬਿਓ, ਤੁਹਾਡੀ ਤਾਂ ਸਿਹਤ ਫਸਟ ਕਲਾਸ ਐ, ਤੁਸੀਂ ਤਾਂ ਸੌ ਸਾਲ ਕਿਤੇ ਨਹੀਂ ਜਾਂਦੇ!"

"ਸਿਹਤ ਤਾਂ ਮੇਰੀ ਫਸਟ ਕਲਾਸ ਏ ਬਸ ਸਾਲ਼ਾ ਬੈਹੜਿਆਂ ਦਾ ਮਾਂਈਡ ਹੀ ਕਾਬੂ ਵਿਚ ਨਹੀਂ ਆ ਰਿਹਾ!"

"ਆ ਜਾਏਗਾ, ਕੋਸ਼ਿਸ਼ ਕਰੋ, ਇਹ ਕੋਈ ਵੱਡੀ ਚੀਜ਼ ਨਹੀਂ।"

"ਨਹੀਂ, ਇਹ ਜੇਠੂ ਬਹੁਤ ਵੱਡੀ ਸ਼ੈਅ ਵੇ, ਮੇਰੇ ਕਾਬੂ ਵਿਚ ਨਹੀਂ ਆ ਰਿਹਾ। ਬਹੁਤ ਕੋਸ਼ਿਸ਼ ਕਰਦਾਂ।"

ਕਹਿ ਕੇ ਕੁੰਦਨ ਹੱਸਣ ਲੱਗਿਆ। ਕੁਝ ਦੇਰ ਬਾਅਦ ਕੁੰਦਨ ਨੇ ਫਿਰ ਆਖਿਆ,

"ਯਾਰ, ਔਰਤ ਦਾ ਸੰਗ ਮਾਣੇ ਨੂੰ ਬਹੁਤ ਦੇਰ ਹੋ ਗਈ, ਔਰਤ ਦੇ ਨਾਲ ਪੈਣ ਦਾ, ਔਰਤ ਦੇ ਜਿਸਮ ਨੂੰ ਦੇਖਣ ਦਾ ਸੁਖ ਤਾਂ ਜਿਵੇਂ ਕਰਮਾਂ ਵਿਚ ਹੈ ਹੀ ਨਹੀਂ।"

"ਕਿਹੜੀ ਗੱਲ ਕਰਦੇ ਓ ਭਾਊ! ਹੁਣੇ ਜਿਹੇ ਤਾਂ ਮੀਨਾ ਹੁੰਦੀ ਸੀ।"

"ਮੀਨਾ ਕਿਹੜੀ ਔਰਤ ਸੀ, ਵੇਸਵਾ ਹੀ ਸੀ।"

"ਬਾਬਿਓ, ਇਹ ਸੁੱਖ ਤਾਂ ਵਿਆਹੁਤਾ ਔਰਤ ਵਿਚੋਂ ਹੀ ਮਿਲ ਸਕਣਾ ਸੀ!"

"ਜਿਹੜੀ ਵਿਆਹੁਤਾ ਸੀ ਉਹ ਵੀ ਕਿਹੜੀ...?"

ਕਹਿੰਦਾ ਹੋਇਆ ਕੁੰਦਨ ਚੁੱਪ ਕਰ ਗਿਆ। ਜੋਗੇਂਦਰ ਨੇ ਕਿਹਾ,

"ਪੈਸੇ ਖਰਚੋ, ਯੰਗ ਤੋਂ ਯੰਗ ਔਰਤ ਮਿਲ ਜਾਂਦੀ ਐ।"

"ਨਹੀਂ ਬਈ, ਇਸ ਇਲਾਕੇ ਦਾ ਮੈਂ ਇੱਜ਼ਤਦਾਰ ਬੰਦਾਂ ਹੁਣ। ਇਹ ਕੰਮ ਨਹੀਂ।"

"ਫਿਰ ਤੜਫਣਾ ਛੱਡੋ।"

"ਸਾਲ਼ਿਆ ਬੈਹੜਿਆਂ ਦਿਆ, ਤੜਫ ਨਹੀਂ ਰਿਹਾ, ਇਕ ਦੁੱਖ ਸਾਂਝਾ ਕਰ ਰਿਹਾਂ!"

ਕੁੰਦਨ ਹੱਸਦਾ ਹੋਇਆ ਬੋਲਿਆ। ਕੁਝ ਪਲ ਲਈ ਉਹ ਚੁੱਪ ਜਿਹਾ ਕਰ ਗਿਆ ਤੇ ਫਿਰ ਕਿਹਾ,

"ਛੋਟੇ ਭਾਊ, ਇਕ ਦੇਹ ਦੇਖਣ ਦੀ ਤਮੰਨਾ ਅਧੂਰੀ ਰਹਿ ਜਾਣੀ ਏਂ।"

"ਕੇਹਦੀ?"

"ਗੋਲਡੀ ਦੀ।"

"ਬਾਬਿਓ, ਹੁਣ ਇਹ ਕਿਹੜਾ ਕਬੂਤਰ ਕੱਢ ਰਹੇ ਓ?"

"ਕਈ ਗੱਲਾਂ ਬੰਦਾ ਆਪਣੇ ਤੋਂ ਵੀ ਲੁਕੋਂਦਾ ਏ! ...ਤੈਨੂੰ ਆਪਣੀ ਪਹਿਲੀ ਵਾਈਫ ਕਦੇ ਚੇਤੇ ਨਹੀਂ ਆਈ?"

"ਕਿਹੜੀ ਦੁਖਦੀ ਰਗ 'ਤੇ ਹੱਥ ਰੱਖ ਰਹੇ ਓ? ...ਬਹੁਤ ਆਉਂਦੀ ਐ, ਹਰ ਰਾਤ ਆਉਂਦੀ ਐ!"

"ਮੈਨੂੰ ਪਤਾ ਸੀ ਕਿ ਏਹੋ ਜਿਹੀ ਰੰਨ ਤੋਂ ਅਲੱਗ ਹੋ ਕੇ ਬੰਦਾ ਅਧੂਰਾ ਹੋ ਜਾਂਦਾ ਏ। ...ਮੈਨੂੰ ਪਤਾ ਸੀ ਤੂੰ ਕਦੇ ਗੱਲ ਨਹੀਂ ਕਰਦਾ, ਕਦੇ ਕੂੰਦਾ ਨਹੀਂ ਪਰ ਅੰਦਰੋਂ ਅਧੂਰਾ ਏਂ।"

"ਬਾਬਿਓ, ਤੁਹਾਡੀ ਸੌਂਹ, ਸੱਚ ਮੈਂ ਅਧੂਰਾਂ!"

"ਅਜਿਹੀ ਹੀ ਸੀ ਗੋਲਡੀ ਵੀ!"

ਕੁੰਦਨ ਨੇ ਕਿਹਾ ਤੇ ਜੋਗੇਂਦਰ ਨੇ ਉਠ ਕੇ ਬੋਤਲ ਚੁੱਕ ਲਈ।...

ਦੁਪਿਹਰ ਜਿਹੇ ਨੂੰ ਜੋਗੇਂਦਰ ਵਾਪਸ ਚੱਲ ਪਿਆ। ਕੁੰਦਨ ਬੋਲਿਆ,

"ਲੈ ਭਾਊ, ਤੇਰੇ ਆਉਣ 'ਤੇ ਮੈਂ ਫਿਰ ਨਵਾਂ ਨਰੋਆ ਹੋ ਗਿਆਂ। ਹੁਣ ਮੈਂ ਕਿਸੇ ਦਿਨ ਲੰਡਨ ਦਾ ਚੱਕਰ ਮਾਰਾਂਗਾ, ਇਕੱਠੇ ਬ੍ਰੋਡਵੇਅ ਘੁੰਮਾਂਗੇ, ਸਟ੍ਰਿਪਟੀਜ਼ ਦੇਖਾਂਗਾ, ਬਹੁਤ ਦੇਰ ਹੋ ਗਈ ਏ। ਕੋਈ ਪਲੇਅ ਵੀ ਦੇਖਣ ਚਲਾਂਗੇ।"

"ਜ਼ਰੂਰ। ਤੁਸੀਂ ਅਗਲੇ ਵੀਕ ਐਂਡ ਹੀ ਦੇਖ ਲਿਓ, ਮੈਂ ਵਿਹਲਾ ਹੀ ਆਂ।"

ਤੁਰਦਿਆਂ ਹੋਇਆਂ ਜੋਗੇਂਦਰ ਨੇ ਕਿਹਾ।...

ਜੋਗੇਂਦਰ ਦਾ ਆਉਣਾ ਕੁੰਦਨ ਨੂੰ ਬਹੁਤ ਚੰਗਾ ਲੱਗਿਆ। ਉਹ ਤਿਆਰ ਹੋ ਕੇ ਪਾਰਕ ਚਲੇ ਗਿਆ। ਉਹ ਕੁਝ ਦੇਰ ਤਕ ਪਾਰਕ ਵਿਚ ਘੁੰਮਿਆਂ ਪਰ ਜਿਸ ਪਾਸੇ ਦੇਸੀ ਬੰਦੇ ਬੈਠੇ ਸਨ ਉਧਰ ਉਹ ਨਾ ਗਿਆ। ਹੁਣ ਉਸ ਨੂੰ ਉਹਨਾਂ ਦੀਆਂ ਗੱਲਾਂ ਬਹੁਤ ਹੀ ਫਜ਼ੂਲ ਦਿੱਸਣ ਲੱਗ ਪਈਆਂ ਸਨ। ਉਹ ਵਾਪਸ ਘਰ ਆਇਆ ਤਾਂ ਉਸੇ ਇਕੱਲ ਨੇ ਫਿਰ ਆ ਘੇਰਿਆ। ਅਜੀਬ ਜਿਹੇ ਵਿਚਾਰ ਮਨ ਵਿਚ ਆਉਣ ਲੱਗੇ। ਉਸ ਨੇ ਆਪਣੇ ਕਮਰੇ ਦੀਆਂ ਬੱਤੀਆਂ ਬੰਦ ਕਰ ਦਿਤੀਆਂ ਤੇ ਘੰਟਾ ਭਰ ਹਨੇਰੇ ਵਿਚ ਬੈਠਾ ਰਿਹਾ। ਫਿਰ ਉਹ ਉਠਿਆ ਤੇ ਲਾਈਟਾਂ ਜਗਾ ਕੇ ਰਸੋਈ ਵਿਚ ਆਪਣੇ ਖਾਣ ਲਈ ਕੁਝ ਬਣਾਉਣ ਲੱਗਿਆ। ਅੱਜ ਉਸ ਦਾ ਸ਼ਰਾਬ ਪੀਣ ਨੂੰ ਵੀ ਦਿਲ ਨਹੀਂ ਸੀ ਕਰ ਰਿਹਾ। ਉਸ ਨੇ ਬਾਹਰੋਂ ਆਉਂਦੇ ਹੋਏ ਮੀਟ ਲਿਆਂਦਾ ਸੀ ਪਰ ਨਾ ਬਣਾਇਆ ਤੇ ਅਚਾਰ ਨਾਲ ਹੀ ਰੋਟੀ ਖਾ ਲਈ। ਫਿਰ ਉਹ ਜੋਗੇਂਦਰ ਨੂੰ ਫੋਨ ਕਰ ਲਿਆ, ਬੋਲਿਆ,

"ਭਾਊ, ਯਾਦ ਏ ਜਦ ਮੇਰੇ ਸੱਟਾਂ ਲੱਗੀਆਂ ਸੀ, ਮੈਂ ਵੈਨ ਵਿਚੋਂ ਡਿਗ ਪਿਆ ਸੀ।"

"ਹਾਂ, ਯਾਦ ਐ ਪਰ ਏਹਨੂੰ ਦਸ-ਬਾਰਾਂ ਸਾਲ ਹੋ ਗਏ।"

"ਹਾਂ ਪਰ ਤੂੰ ਏਹਦੀ ਖ਼ਬਰ ਅਖ਼ਬਾਰਾਂ ਨੂੰ ਨਹੀਂ ਸੀ ਦਿਤੀ, ਯਾਦ ਏ? ...ਜਿਹੜੇ ਦੋਸਤ ਨੂੰ ਪਤਾ ਲੱਗਦਾ ਉਹ ਇਹੀ ਕਹਿੰਦਾ ਸੀ ਕਿ ਸਾਨੂੰ ਤਾਂ ਪਤਾ ਹੀ ਨਹੀਂ ਚੱਲਿਆ, ...ਜੇ ਤੂੰ ਖ਼ਬਰ ਕਿਤੇ ਲੁਆ ਦਿਤੀ ਹੁੰਦੀ ਤਾਂ ਗੱਲ ਹੋਰ ਹੋਣੀ ਸੀ ਪਰ ਹੁਣ ਏਤਰਾਂ ਨਾ ਕਰੀਂ, ...ਪਾਇਲ ਨੂੰ ਤਾਂ ਏਹਦੇ ਬਾਰੇ ਕੁਝ ਪਤਾ ਹੀ ਨਹੀਂ। ...ਨਾਲੇ ਉਹ ਤਾਂ ਰੋਣ ਧੋਣ ਵਿਚ ਫਸੀ ਹੋਣੀ ਏਂ, ਤੇਰੀ ਡਿਊਟੀ ਏ ਕਿ ਮੇਰੇ ਮਰਨ ਦੀ ਖ਼ਬਰ ਲਵਾ ਦੇਈਂ।"

"ਬਾਬਿਓ, ਫੇਰ ਉਹ ਗੱਲਾਂ?"

"ਮੈਂ ਤਾਂ ਸਾਧਾਰਨ ਗੱਲ ਕਰ ਰਿਹਾਂ ਕਿ ਇਨ ਕੇਸ...!"

ਆਖਦਿਆਂ ਉਸ ਨੇ ਫੋਨ ਰੱਖ ਦਿਤਾ। ਉਸ ਨੇ ਦੋ ਕੁ ਦੋਸਤਾਂ ਨੂੰ ਹੋਰ ਫੋਨ ਕੀਤਾ ਤੇ ਫਿਰ ਕੋਈ ਪੁਰਾਣੀ ਜਿਹੀ ਫਿਲਮ ਲਗਾ ਕੇ ਦੇਖਣ ਲੱਗਿਆ। ਫਿਲਮ ਦੇਖਦੇ ਦੇਖਦੇ ਨੂੰ ਹੀ ਉਸ ਨੂੰ ਨੀਂਦ ਆ ਗਈ।...

ਸਵੇਰੇ ਵੇਲੇ ਸਿਰ ਹੀ ਉਹ ਉਠਿਆ ਤੇ ਖੁਦ ਨੂੰ ਕਹਿਣ ਲੱਗਿਆ,

"ਕੁੰਦਨ ਸਿਆਂ, ਜੇਠੂ ਨੂੰ ਮਾਰੇ ਬਿਨਾਂ ਤੇਰੀ ਗਤੀ ਨਹੀਂ, ਏਹ ਕੰਜਰ ਜੇਠੂ ਤੈਨੂੰ ਜੀਣ ਨਹੀਂ ਦੇਵੇਗਾ, ਚੁੱਪ ਕਰਕੇ ਆਪਣੇ ਮੁੰਡੇ ਕੋਲ ਚਲੇ ਜਾਹ।"

ਇਹ ਸੋਚ ਉਸ ਦੇ ਮਨ ਵਿਚ ਕਈ ਘੰਟੇ ਘੁੰਮਦੀ ਰਹੀ। ਦਸ ਕੁ ਵਜੇ ਉਸ ਨੇ ਜੋਗੇਂਦਰ ਨੂੰ ਫੋਨ ਕੀਤਾ। ਉਹ ਚਹਿਕਦਾ ਹੋਇਆ ਆਖਣ ਲੱਗਿਆ,

"ਲੈ ਬਈ ਛੋਟੇ ਭਾਊ, ਫੈਸਲਾ ਕਰ ਲਿਆ।"

"ਅੱਛਾ! ਕੀ?"

"ਮੈਂ ਲੰਡਨ ਆ ਰਿਹਾਂ, ਮੈਨੂੰ ਪਤਾ ਕਿ ਮੈਂ ਏਤਰਾਂ ਦੇ ਫੈਸਲੇ ਪਹਿਲਾਂ ਵੀ ਕੀਤੇ ਨੇ ਪਰ ਇਹ ਫੈਸਲਾ ਬਹੁਤ ਸੋਚ ਸਮਝ ਕੇ ਕੀਤਾ ਏ। ਮੈਂ ਜੇਠੂ ਨੂੰ ਮਾਰ ਦੇਣਾ ਏਂ ਤੇ ਲੰਡਨ ਆਪਣੇ ਮੁੰਡੇ ਕੋਲ ਆ ਜਾਣਾ ਏਂ। ਮੈਂ ਅਮਰਜੋਤ ਨੂੰ ਫੋਨ ਕਰਨ ਲੱਗਿਆਂ। ਮੈਂ ਕਹਾਂਗਾ ਕਿ ਪੁੱਤਰਾ, ਚਾਹੇ ਮੈਨੂੰ ਵੈਂਕਰ ਕਹਿ, ਬਾਸ੍ਟਡ ਕਹਿ, ਜਾਂ ਹਰਾਮਜ਼ਾਦਾ। ...ਮੈਨੂੰ ਮਾਰ ਜਾਂ ਰੱਖ, ਮੈਂ ਤੇਰਾ ਪਿਓ ਆਂ, ਮੈਨੂੰ ਆਪਣੇ ਘਰ ਦੇ ਇਕ ਖੂੰਜੇ ਵਿਚ ਪਿਆ ਰਹਿਣ ਦੇ।"

ਆਖਦਾ ਉਹ ਧਾਹਾਂ ਮਾਰਦਾ ਰੋਣ ਲੱਗ ਪਿਆ। ਕੁਝ ਦੇਰ ਰੋ ਕੇ ਬੋਲਿਆ,

"ਜੇਠੂ ਤਾਂ ਗਿਆ ਹੁਣ, ਹੁਣ ਕੁੰਦਨ ਕੁੰਦਨ ਬਣ ਕੇ ਨਿਕਲੇਗਾ ਤੇ ਮਜ਼ੇ ਦੀ ਜ਼ਿੰਦਗੀ ਜੀਵੇਗਾ।"

ਉਹ ਕਿੰਨੀ ਦੇਰ ਤਕ ਜੋਗੇਂਦਰ ਨਾਲ ਆਪਣੇ ਨਵੇਂ ਭਵਿੱਖ ਬਾਰੇ ਗੱਲਾਂ ਕਰਦਾ ਰਿਹਾ। ਇਸ ਤੋਂ ਬਾਅਦ ਉਸ ਨੇ ਅਮਰਜੋਤ ਨੂੰ ਫੋਨ ਕੀਤਾ ਤੇ ਕਿਹਾ,

"ਪੁੱਤਰਾ, ਮੈਂ ਤੇਰੇ ਕੋਲ ਆ ਸਕਦਾਂ? ਮੈਂ ਤੇਰੇ ਨੇੜੇ ਰਹਿਣਾ ਚਾਹੁੰਨਾ, ਮੈਨੂੰ ਆਪਣੇ ਨੇੜੇ ਘਰ ਲੱਭ ਦੇ।"

"ਡੈਡ, ਤੁਸੀਂ ਆ ਜਾਓ, ਘਰ ਜਦ ਮਿਲੇਗਾ ਉਦੋਂ ਹੀ ਮਿਲੇਗਾ ਪਰ ਤੁਸੀਂ ਆ ਜਾਓ। ...ਆਹ ਘਰ ਵੀ ਤੁਹਾਡਾ ਆਪਣਾ ਹੀ ਐ।"

"ਮੈਂ ਕੱਲ ਨੂੰ ਤੇਰੇ ਕੋਲ ਆ ਜਾਣਾਂ ਤੇ ਹੁਣ ਮੈਂ ਤੇਰੇ ਰਹਿਮੋ-ਕਰਮ ਤੇ ਹੀ ਹੋਵਾਂਗਾ।"

"ਡੈਡ, ਏਦਾਂ ਨਾ ਕਹੋ। ਤੁਸੀਂ ਆਵੋ ਤਾਂ ਸਹੀ, ਤੁਹਾਨੂੰ ਕਦੇ ਵੀ ਕਿਸੇ ਸ਼ਿਕਾਇਤ ਦਾ ਮੌਕਾ ਨਹੀਂ ਮਿਲੇਗਾ।"

"ਮੈਂ ਕੱਲ ਆ ਰਿਹਾਂ, ਸਵੇਰੇ ਹੀ ਤੁਰ ਪਵਾਂਗਾ।"

ਆਖਦਿਆਂ ਕੁੰਦਨ ਨੇ ਫੋਨ ਰੱਖ ਦਿਤਾ ਤੇ ਰੋਣ ਲੱਗ ਪਿਆ। ਉਸ ਨੇ ਬੋਤਲ ਚੁੱਕ ਲਈ। ਪੈੱਗ ਪਾਉਂਦਿਆਂ ਬੋਲਿਆ,

"ਕੁੰਦਨ ਸਿਆਂ, ਏਨਾ ਵੀ ਡਿਗਣਾ ਪਵੇਗਾ! ...ਕਦੇ ਸੋਚਿਆ ਸੀ?"

ਉਹ ਸ਼ਰਾਬ ਪੀਂਦਾ ਰਿਹਾ ਤੇ ਰੋਂਦਾ ਰਿਹਾ। ਦੋ ਫੋਨ ਆਏ, ਇਕ ਜੋਗੇਂਦਰ ਦਾ ਸੀ ਤੇ ਇਕ ਪਾਰਕ ਵਿਚਲੇ ਕਿਸੇ ਦੋਸਤ ਦਾ। ਉਸ ਨੇ ਜਵਾਬ ਨਾ ਦਿਤਾ। ਪੂਰਾ ਦਿਨ ਉਹ ਸ਼ਰਾਬ ਪੀਂਦਾ ਰਿਹਾ। ਸੈਟੀ ਉਪਰ ਹੀ ਸੌਂ ਗਿਆ। ਜਦ ਜਾਗ ਆਈ ਤਾਂ ਉਸ ਨੇ ਖਾਣ ਲਈ ਕੁਝ ਬਣਾਇਆ ਤੇ ਅਮਰਜੋਤ ਨੂੰ ਫੋਨ ਕਰਕੇ ਦੁਬਾਰਾ ਦੱਸਿਆ ਕਿ ਉਹ ਸਵੇਰੇ ਆ ਜਾਵੇਗਾ। ਸ਼ਾਮ ਨੂੰ ਪ੍ਰਦੀਪ ਸਿੰਘ ਤੇ ਉਸ ਦੀ ਪਤਨੀ ਆ ਗਏ। ਕੁੰਦਨ ਦੀ ਸ਼ਰਾਬ ਦੀ ਬਹੁਤਾਤ ਤੋਂ ਡਰਦੇ ਉਹ ਹਰ ਵੇਲੇ ਉਸ ਦੀ ਬਿੜਕ ਰੱਖਿਆ ਕਰਦੇ ਸਨ। ਕੁੰਦਨ ਦੇ ਘਰ ਦੀ ਇਕ ਚਾਬੀ ਉਹਨਾਂ ਕੋਲ ਹੈ ਹੀ ਸੀ। ਅੱਜ ਉਹਨਾਂ ਨੇ ਸਾਰਾ ਦਿਨ ਹੀ ਉਸ ਨੂੰ ਨਹੀਂ ਸੀ ਦੇਖਿਆ। ਕੁੰਦਨ ਨੂੰ ਠੀਕ-ਠਾਕ ਦੇਖ ਕੇ ਉਹ ਮੁੜ ਗਏ।...

ਮੰਗਲਵਾਰ ਉਠਦਿਆਂ ਹੀ ਉਸ ਨੇ ਪਹਿਲਾਂ ਜੋਗੇਂਦਰ ਨੂੰ ਫੋਨ ਕੀਤਾ ਤੇ ਦੱਸਿਆ ਕਿ ਜੇਠੂ ਪੂਰੀ ਤਰ੍ਹਾਂ ਕਾਬੂ ਵਿਚ ਹੈ ਤੇ ਉਹ ਅੱਜ ਲੰਡਨ ਆ ਰਿਹਾ ਹੈ। ਫਿਰ ਅਮਰਜੋਤ ਨੂੰ ਫੋਨ ਕਰਕੇ ਦੱਸਿਆ ਕਿ ਮੈਂ ਦੁਪਿਹਰ ਤੋਂ ਪਹਿਲਾਂ ਪਹਿਲਾਂ ਤੁਰ ਪੈਣਾ ਹੈ। ਉਹ ਆਪਣੇ ਫੈਸਲੇ 'ਤੇ ਦ੍ਰਿੜ ਸੀ। ਉਹ ਆਪਣੇ ਸੌਣ-ਕਮਰੇ ਵਿਚ ਜਾ ਕੇ ਨਾਲ ਲੈ ਕੇ ਜਾਣ ਵਾਲੇ ਕਪੜਿਆਂ ਦੀ ਚੋਣ ਕਰ ਕੇ ਇਕ ਅਟੈਚੀ ਵਿਚ ਪਾਉਣ ਲੱਗਿਆ। ਉਸ ਨੇ ਆਪਣੀਆਂ ਦਵਾਈਆਂ ਵਾਲਾ ਪੈਕਟ ਵੀ ਅਟੈਚੀ ਵਿਚ ਰੱਖ ਲਿਆ। ਉਸ ਨੂੰ ਯਾਦ ਆਇਆ ਕਿ ਉਸ ਨੇ ਤਾਂ ਕਈ ਦਿਨ ਤੋਂ ਦਵਾਈ ਵੀ ਨਹੀਂ ਸੀ ਲਈ। ਜਦ ਦਾ ਉਸ ਦਾ ਬਾਈਪਾਸ ਦਾ ਓਪਰੇਸ਼ਨ ਹੋਇਆ ਸੀ ਤਦ ਤੋਂ ਉਸ ਨੂੰ ਲਗਾਤਾਰ ਦਵਾਈ ਖਾਣੀ ਪੈਂਦੀ ਸੀ। ਉਸ ਨੇ ਸੋਚਿਆ ਕਿ ਹੁਣ ਉਹ ਦਵਾਈ ਅਮਰਜੋਤ ਦੇ ਘਰ ਜਾ ਕੇ ਹੀ ਖਾਵੇਗਾ। ਅਟੈਚੀ ਚੁੱਕ ਕੇ ਉਸ ਨੇ ਆਪਣੇ ਬੈਡਰੂਮ ਨੂੰ ਨਜ਼ਰ ਭਰ ਕੇ ਦੇਖਿਆ। ਉਹ ਸੋਚਦਾ ਸੀ ਕਿ ਹੁਣ ਕਈ ਮਹੀਨੇ ਅਮਰਜੋਤ ਕੋਲ ਰਹੇਗਾ। ਕਦੇ ਆਇਆ ਵੀ ਤਾਂ ਇਕ-ਅੱਧੀ ਰਾਤ ਲਈ ਹੀ ਇਥੇ ਆਵੇਗਾ ਨਹੀਂ ਤਾਂ ਹੁਣ ਉਥੇ ਹੀ ਰਹੇਗਾ। ਉਸ ਨੇ ਅਟੈਚੀ ਲੈਂਡਿੰਗ ਵਿਚ ਲਿਆ ਰੱਖਿਆ। ਉਸ ਨੇ ਆਪਣੇ ਘਰ ਵਿਚ ਘੁੰਮ ਕੇ ਦੇਖਿਆ। ਬਾਰਾਂ ਸਾਲ ਹੋ ਗਏ ਸਨ ਇਸ ਘਰ ਵਿਚ ਰਹਿੰਦਿਆਂ। ਇਹ ਉਸ ਦਾ ਘਰ ਨਹੀਂ, ਰਿਆਸਤ ਸੀ। ਇਥੇ ਉਸ ਦਾ ਰਾਜ ਚੱਲਦਾ ਸੀ। ਗਾਲ਼ ਤਾਂ ਕੀ ਇਥੇ ਉਸ ਨੂੰ ਕੋਈ 'ਓਏ' ਤਕ ਨਹੀਂ ਸੀ ਕਹਿ ਸਕਦਾ। ਸੋਚਦਾ ਸੋਚਦਾ ਉਹ ਹੁੱਸ ਗਿਆ ਤੇ ਸੈਟੀ ਤੇ ਡਿਗ ਪਿਆ। ਕੁਝ ਦੇਰ ਬਾਅਦ ਅਮਰਜੋਤ ਦਾ ਫੋਨ ਆਇਆ, ਉਹ ਬੋਲਿਆ,

"ਡੈਡ, ਜਲਦੀ ਤੁਰ ਪਓ, ਦੁਪਹਿਰ ਦੀ ਰੋਟੀ ਇਕੱਠੇ ਖਾਵਾਂਗੇ, ਕਿਸੇ ਕਾਰਨ ਕਰਕੇ ਅੱਜ ਮੈਂ ਘਰ ਹੀ ਆਂ।"

"ਅਮਰਜੋਤ, ਮੈਂ ਬਹੁਤ ਕੋਸ਼ਿਸ਼ ਕਰ ਰਿਹਾਂ ਪਰ ਮੈਨੂੰ ਜੇਠੂ ਆਉਣ ਨਹੀਂ ਦੇ ਰਿਹਾ। ਇਤਰਾਂ ਕਰ, ਤੂੰ ਮੈਨੂੰ ਆ ਕੇ ਲੈ ਜਾ।"

"ਡੈਡ, ਮੇਰੀ ਗੱਡੀ ਸਰਵਿਸ ਲਈ ਗਈ ਹੋਈ ਐ।"

"ਏਤਰਾਂ ਨਹੀਂ ਆਇਆ ਜਾਣਾ ਮੇਰੇ ਤੋਂ। ਪਲੀਜ਼, ਆਕੇ ਮੈਨੂੰ ਲੈ ਜਾ!"

"ਡੈਡ, ਤੁਸੀਂ ਟੈਕਸੀ ਕਰ ਲਓ, ਪੈਸੇ ਇਥੇ ਮੈਂ ਦੇਵਾਂਗਾ।"

"ਪੁੱਤਰਾ, ਤੂੰ ਟੈਕਸੀ ਕਰਕੇ ਆ ਜਾ ਤੇ ਮੈਨੂੰ ਲੈ ਜਾ।"

"ਡੈਡ, ਮੈਂ ਇਥੋਂ ਟੈਕਸੀ ਲੈ ਕੇ ਆਵਾਂਗਾ, ਫੇਰ ਲੈ ਕੇ ਜਾਵਾਂਗਾ, ਤੁਸੀਂ ਓਥੋਂ ਟੈਕਸੀ ਕਰ ਕੇ ਜਲਦੀ ਪਹੁੰਚ ਜਾਵੋਂਗੇ।"

ਅਮਰਜੋਤ ਆਪਣੀ ਗੱਲ 'ਤੇ ਜ਼ੋਰ ਪਾਉਂਦਾ ਬੋਲਿਆ। ਕੁੰਦਨ ਨੇ ਹੌਲੇ ਜਿਹੇ ਆਖਿਆ,

"ਠੀਕ, ਮੈਂ ਦੇਖਦਾਂ! ਕਰਦਾਂ ਕੁਝ ਨਾ ਕੁਝ!"

ਕਹਿੰਦਿਆਂ ਉਸ ਨੇ ਫੋਨ ਰੱਖ ਦਿਤਾ ਤੇ ਬੋਤਲ ਚੁੱਕ ਲਈ। ਜ਼ਰਾ ਕੁ ਨਸ਼ੇ ਵਿਚ ਆਇਆ ਉਹ ਹੱਸਣ ਲੱਗ ਪਿਆ ਤੇ ਬੋਲਿਆ,

"ਸਾਲ਼ਿਆ ਬੈਹੜਿਆਂ ਦਿਆ ਜੇਠੂ, ਤੂੰ ਨਹੀਂ ਟਲ਼ਦਾ! ...ਦੱਸ ਤੇਰਾ ਕੀ ਕਰਾਂ?"

ਉਹ ਸਹਿਜ ਹੋ ਕੇ ਬੈਠ ਗਿਆ। ਸਾਰਾ ਦਿਨ ਉਵੇਂ ਹੀ ਬੈਠਾ ਰਿਹਾ। ਇਕ ਵਾਰ ਉਸ ਨੇ ਫਰਿੱਜ ਖੋਹਲ ਕੇ ਦੇਖੀ ਪਰ ਉਥੇ ਖਾਣ ਲਈ ਕੁਝ ਵੀ ਨਹੀਂ ਸੀ। ਪਹਿਲਾਂ ਤਾਂ ਉਸ ਦਾ ਦਿਲ ਕੀਤਾ ਕਿ ਪ੍ਰਦੀਪ ਨੂੰ ਫੋਨ ਕਰੇ ਕਿ ਰੋਟੀ ਦੇ ਜਾਵੇ ਪਰ ਫਿਰ ਸੋਚਿਆ ਕਿ ਅੱਜ ਰੋਟੀ ਨਾ ਹੀ ਖਾਧੀ ਜਾਵੇ। ਉਸ ਨੇ ਅਮਰਜੋਤ ਨੂੰ ਫੋਨ ਕਰ ਦਿਤਾ ਕਿ ਕੱਲ ਸਵੇਰੇ ਆਵੇਗਾ। ਕੁੰਦਨ ਸ਼ਰਾਬ ਪੀਂਦਾ ਰਿਹਾ ਤੇ ਸਿਗਟਰ ਸੁਲਘਾ ਰੱਖੀ। ਉਸ ਨੇ ਕਮਰੇ ਦੀਆਂ ਬੱਤੀਆਂ ਬੁਝਾ ਦਿਤੀਆਂ। ਉਸ ਨੇ ਇਕ ਵਾਰ ਫਿਰ ਕਿਹਾ,

"ਜੇਠੂ ਕੰਜਰਾ, ਕਰ ਲੈ ਜਿਹੜੀਆਂ ਤੱਦੀਆਂ ਕਰਨੀਆਂ! ...ਔਲ ਯੁਅਰਜ਼!"

ਉਸ ਨੇ ਫੋਨ ਚੁੱਕਿਆ ਤੇ ਅਮਰਜੋਤ ਨੂੰ ਘੁਮਾ ਲਿਆ ਤੇ ਕਹਿਣ ਲੱਗਿਆ,

"ਆਇ ਕਾਂਟ ਮੇਕ ਇਟ! ...ਮੈਂ ਨਹੀਂ ਆ ਸਕਣਾ!"

(ਸਮਾਪਤ)